# ਰਾਜਸਥਾਨੀ ਕਥਾ-ਸਾਗਰ

(ਇੱਕੀ ਕਹਾਣੀਆਂ)

ਲੇਖਕ: ਵਿਜੇਦਾਨ ਦੇਥਾ
ਅਨੁ: ਹਰਪਾਲ ਸਿੰਘ ਪੰਨੂ
Website: harpalsinghpannu.com EM: harpalsinghpannu@gmail.com 94642 51454

ਮੁਢਲੇ ਸਬਦ ਪੰਨਾ

ਵਿਜੇਦਾਨ ਦੇਥਾ

ਸ. ਸੋਜ਼

ਇਹ ਕਿਹੜਾ ਬਾਂਗਰੂ ਤੁਰਿਆ ਆਂਦੈ ਜੀ?

ਯੂਨੀਵਰਸਿਟੀ ਸ਼੍ਰੀਨਗਰ ਦੀ। ਸ਼ਾਮ ਦੀ ਚਾਹ। ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਨੇ ਸਾਹਿਤ ਅਕਾਦਮੀ ਵੱਲੋਂ ਬੁਲਾਏ ਲੇਖਕਾਂ ਨੂੰ ਦਾਅਵਤ ਦਿੱਤੀ ਹੋਈ। ਕਬਾਬਾਂ ਦੀ ਸੁਗੰਧੀ। ਕੋਈ ਵੱਖਰਾ ਜਿਹਾ ਕਿਰਦਾਰ ਆਪਣੇ ਹੁਲਾਰੇ ਵਿੱਚ, ਆਪਣੀ ਮੁਸਕਾਣ। ਕੁਝ ਕਹਿਣ ਲਈ ਕੰਬਦੇ ਬੁੱਲ੍ਹ, ਤੁਰਿਆ ਆਵੇ।

-ਇਹ ਤਾਂ ਵਿਜੇਦਾਨ ਦੇਥਾ ਏ! ਰਾਜਸਥਾਨੀ ਦੇਥਾ। ਜੋਧਪੁਰ ਨੇੜੇ ਕਿਸੇ ਪਿੰਡ ਰਹਿੰਦੈ। ਅਕਾਦਮੀ ਦਾ ਐਵਾਰਡ ਵਿੱਨਰ।

ਮੈਂ ਸਮਝਿਆ ਕੋਈ ਸ਼ੂਟਿੰਗ ਚੱਲ ਰਹੀ ਐ ਕਿਸੇ ਫਿਲਮ ਦੀ। ਕੋਈ ਐਕਟਿੰਗ ਵਾਲਾ ਲਿਬਾਸ ਪਹਿਨੀ ਇੱਧਰ ਆ ਰਿਹੈ। ਪੈਰੀਂ ਮੋਟੀ ਧੌੜੀ ਦੀ ਦੇਸੀ ਜੁੱਤੀ ਜਿਵੇਂ ਸੁੱਤੇ ਪਏ ਮਿਰਜ਼ੇ ਦੀ ਲਾਹ ਕੇ ਲਿਆਇਆ ਹੋਵੇ। ਥੱਲਾ ਜੁੱਤੀ ਦਾ ਦੋ ਦੋ ਉਂਗਲਾਂ ਮੋਟਾ। ਉੱਪਰ ਥੱਲੇ ਟੋਪੀਦਾਰ ਕੋਕੇ, ਸੁਨਹਿਰੇ, ਚਮਕਦੇ। ਜੁੱਤੀ ਦੀ ਨੋਕ ਉੱਪਰ ਵਾਧਰਵੇਂ ਚਮੜੇ ਦੀ ਸ਼ਮਲੀ। ਉੱਪਰ ਚਾਂਭਲਦੀ ਗੁਲਾਨਾਰੀ ਫੁੰਮਣੀ। ਕੱਦ ਮਧਰਾ। ਘੁੰਡ ਕੱਢ ਲਏ ਤਾਂ ਭਾਵੇਂ ਕਿਸੇ ਮਾਰਵਾੜਨ ਦਾ ਝਉਲਾ ਪਏ। ਦੇਥਾ, ਚੁਗਾਠ ਵਿੱਚ ਖਲੋਤਾ, ਪਿੱਛੇ ਚਿਨਾਰ, ਦਰਵਾਜ਼ੇ ਦਾ ਫਰੇਮ ਚਿਨਾਰੀ ਲੱਕੜ ਦਾ। ਤਸਵੀਰ ਦੀ ਤਸਵੀਰ ਦੇਥਾ।

ਪਹੁੰਚਿਆਂ ਵਾਲੀ ਧੋਤੀ, ਜਿਉਂ ਅਣਸਿੰਵੀ ਤੰਬੀ ਲਹੌਰੀਆਂ ਦੀ, ਤੇ ਲਉ, ਉੱਪਰ ਅੰਗਰਖਾ ਮੋਟੇ ਖੱਦੜ ਦਾ, ਤਣੀਆਂ ਤਣਾਵਾਂ ਵਾਲਾ, ਬੀੜਿਆਂ ਬਟਣਾ ਦੀ ਮੁਥਾਜੀ ਤੋਂ ਮੁਕਤ। ਮਥਰਾ ਦੇ ਮਲਾਈ ਕੁਲਫ਼ੀ ਵੇਚਣ ਵਾਲੇ ਚੇਤੇ ਪਏ ਆਵਣ। ਫਰਕ ਵਿੱਚੋਂ ਇਤਨਾ, ਉਹਨਾਂ ਸਿਰ ਟੋਪੀ ਹੋਂਦੀ ਏ ਕੁਲਫ਼ੀ ਜੇਹੀ ਚਿੱਟੀ। ਨਾਲੇ ਉਹਨਾਂ ਦੇ ਮੋਟੇ ਸ਼ੀਸ਼ਿਆਂ ਵਾਲੀ ਨਜ਼ਰ ਦੀ ਐਨਕ ਨਹੀਂ ਲੱਗੀ ਤੱਕੀ ਕਦੇ।

ਫੇਰ ਦੇਥਾ ਊਠ ਤੇ ਸਵਾਰ ਪਿਆ ਲੱਗੇ। ਮਜ਼ੇ ਦੀ ਟੋਰ ਟੁਰਦਾ ਊਠ। ਊਠ ਵੀ ਘੁੰਗਰੂਆਂ ਟੱਲੀਆਂ ਵਾਲਾ, ਫੁੰਮਣੀਆਂ ਵਾਲਾ, ਕੱਲਮਕੱਲਾ ਰੇਗਿਸਤਾਨਾਂ ਵਿੱਚ ਦੀ ਲੰਘਦਾ ਵਿਚਰਦਾ। ਪਿਆਸ

ਪਿਆਸ ਥਿਆ ਪੁਨੂੰਆਂ। ਰੇਗਿਸਤਾਨ ਦੀਆਂ ਕਹਾਣੀਆਂ ਦੇ ਕਣ ਕੱਠੇ ਕਰਦਾ ਦੇਥਾ। ਉਹਨਾਂ ਦੀਆਂ ਹੇਕਾਂ, ਹਉਕੇ ਸਾਂਭਦਾ, ਸਿਰਜਦਾ। ਦਵਿੰਦਰ ਸਤਿਆਰਥੀ ਦੀ ਬੀਕਾਨੇਰੀ ਐਡੀਸ਼ਨ, ਪਾਕਿਟ ਐਡੀਸ਼ਨ ਆਖੋ ਕਿ!

ਕਲਜੁਗ ਵਿੱਚ ਸਤਜੁਗੀ ਭਗਤ ਕਬੀਰ।

-ਅਰੇ ਭਾਈ ਕੋਈ ਨਜ਼ਮ ਵਜ਼ਮ ਸੁਨਾਓ ਅਪਨੀ। ਆਇਆ ਦੇਥਾ ਤੇ ਆਂਦਿਆਂ ਹੀ ਫਰਮਾਇਸ਼ ਦਾਗ ਦਿੱਤੀ।

-ਪੰਜਾਬੀ ਸਮਝਲੇਂਗੇ ਕਿਆ ਆਪ ਦੇਥਾ ਸਾਹਿਬ?

ਸਮਝਨੇ ਕੇ ਲੀਏ ਕਭੀ ਕੋਈ ਜ਼ਬਾਨ ਤੋ ਮੁਸੀਬਤ ਨਹੀਂ ਬਨਤੀ ਮੇਰੇ ਖਯਾਲ ਸੇ।

ਰਾਜਸਥਾਨੀ ਵਿਜੇਦਾਨ ਦੇਥਾ ਸਰਾਵਾਂ ਪੰਜਾਬੀ ਥੀਅ ਗਿਆ। ਕੋਈ ਮੀਆਂ ਹਾਸ਼ਮ ਦੀ ਆਲ ਔਲਾਦ। ਜਿਹੜਾ ਰਤਾ ਮਾਸਾ ਪੰਜਾਬੀ ਹੋਣੋ ਰਹਿ ਗਿਆ, ਉਹ ਦਾਰੂ ਨੇ ਪੂਰਾ ਕਰ ਦਿੱਤਾ। ਓਸ ਸੰਝ ਓਸ ਆਪਣੀ ਬੀਕਾਨੇਰੀ ਕਹਾਣੀ ਹਿੰਦੀ ’ਚ ਪੜ੍ਹਨੀ ਸ਼ੁਰੂ ਕਰ ਦਿੱਤੀ। ਦਾਰੂ ਦੇ ਲੋਰ ਵਿੱਚ ਕਿਸੇ ਕਨਸੋਅ ਕੀਤੀ- ਬੁੜ੍ਹਾ ਤੇ ਠਰਕਿਆ ਫਿਰਦੈ।

-ਮੈਂ ਸਭ ਸਮਝਨਾ ਮੁੰਨਾ! ਜੋਧਪੁਰ ਦੇ ਜਸਵੰਤ ਕਾਲਜ ਜਦੋਂ ਪੜ੍ਹਦਾ ਸਾਂ, ਤੇਰੇ ਵਾਂਗ ਹੀ ਪੈਂਟਾਂ ਪਾਂਦਾ ਸਾਂ, ਮੈਚਿੰਗ ਟਾਈ ਲਾਂਦਾ ਸਾਂ। ਅਪਸਰਾਵਾਂ ਭਰਮਣ ਕਰਦੀਆਂ ਸਨ ਮੇਰੇ ਦੁਆਲੇ ਵੀ। ਜੁਰਅਤ ਪੈਦਾ ਕਰੋ ਬਾਤ ਖੁਲ ਕਰ ਕਹਿ ਸਕਨੇ ਕੀ, ਵਰਨਾ ਸਾਹਿਤ ਸਿਰਜਨਾ ਠੀਕ ਸੇ ਨਹੀਂ ਕਰ ਪਾਉਗੇ। ਫੇਰ ਤਾਂ ਦੇਥਾ ਪੰਜਾਬੀ, ਉਰਦੂ, ਹਿੰਦੀ, ਡੋਗਰੀ ਵਾਲਿਆਂ ਸਭ ਵਿੱਚ ਅਸਲੋਂ ਰਲ ਮਿਲ ਗਿਆ। ਆੜੀ ਹੋ ਗਿਆ ਸਭਨਾਂ ਦਾ। ਕਿਹਾ- ਦੇਖੀਏ, ਨਾ ਤੋ ਮੁਝੇ ਦੇਥਾ ਸਾਹਿਬ ਕਹਿ ਕੇ ਬੁਲਾਈਏ ਔਰ ਨਾ ਵਿਜੇਦਾਨ। ਦੋਸਤ ਯਾਰ ਔਰ ਮੇਰੇ ਘਰ ਵਾਲੇ ਸਭੀ ਮੁਝੇ ਬਿੱਜੀ ਪੁਕਾਰਤੇ ਹੈਂ। ਇਸ ਨਾਮ ਮੇ ਨਜ਼ਦੀਕੀ ਹੈ।

ਸਾਹਿਤ ਅਕਾਦਮੀ ਦਾ ਕੱਦਾਵਰ ਵਿਜੇਦਾਨ ਦੇਥਾ ਸਿਮਟ ਕੇ ਬਿੱਜੀ ਹੋ ਗਿਆ। ਅਕਾਦਮੀ ਵਾਲਿਆਂ ਬੱਸ ਕਰਵਾ ਦਿੱਤੀ ਸੈਰ ਸਪਾਟੇ ਜੋਗੀ। ਅਵਾਂਤੀਪੁਰੇ ਦੇ ਖੰਡਰਾਂ ਵਿੱਚ ਲਿਆ ਖਲਾਰੀ। ਕਾਨਪੁਰੋਂ ਸਾਖਸਾਤਕਾਰ ਦਾ ਐਡੀਟਰ ਸੋਮ, ਜੰਮੂ ਦੀ ਸ਼ਾਇਰਾ ਚੰਦ੍ਰਿਕਾ ਦੇ ਅੱਗੇ ਪਿੱਛੇ ਹੋਈ ਜਾਵੇ। ਬਿੱਜੀ ਸਾਡੇ ਨਾਲ ਬੈਠਾ ਤਮਾਸ਼ਾਏ ਅਹਿਲੇ ਕਰਮ ਤੱਕੇ ਪਿਆ। ਲਰਜ਼ਦੇ ਹੋਠਾਂ ਥੀਂ ਹਰਫ਼ ਵਾਪਸ ਪਰਤਾਣ ’ਚ ਮਾਹਰ ਬਿੱਜੀ। ਆਖਰ ਸੈਨਤ ਨਾਲ ਸੋਮ ਨੂੰ ਨੇੜੇ ਬੁਲਾਇਆ ਬਿੱਜੀ ਨੇ, ਹੱਥਾਂ ਦਾ ਉਹਲਾ ਕਰਦਿਆਂ ਸਰਗੋਸ਼ੀ ਕੀਤੀ- ਜਿਤਨਾ ਮਰਜ਼ੀ ਘਾਸ ਡਾਲੋ ਮੁੰਨਾ, ਯੇ ਜੰਮੂ ਤਵੀ ਕੀ ਹੈ ਤੁਮਾਰੀ ਘਾਸ ਨਹੀਂ ਖਾਏਗੀ ਕੁੜੀ। ਬਿੱਜੀ ਨੇ ਜਦੋਂ ਕੁੜੀ ਕਿਹਾ- ਪੰਜਾਬ ਭਵਨ ’ਚ ਠਹਾਕਾ ਟਹਿਕਿਆ। ਬਿੱਜੀ ਨੇ ਸੋਮ ਨੁ ਕਿਹਾ- ਯਦੀ ਵੈਰੀ ਨਾਗ ਕੇ ਠੰਡੇ ਪਾਨੀ ਮੇਂ ਤੀਨ ਮਿੰਟ ਹਾਥ ਟਿਕਾ ਸਕੋ ਤੋ ਚੰਦ੍ਰਿਕਾ ਕੋ ਤੁਮਾਰੇ ਲਿਏ ਟਿਕਾਨੇ ਦੀ ਜ਼ਿੰਮੇਵਾਰੀ ਮੇਰੀ। ਤੀਨ ਡਰਿੰਕ ਪੰਜਾਬ ਭਵਨ ਮੇਂ ਏਕਦਮ ਫਿਰੀ।

ਡੱਲ ਦੁਆਲੇ ਸੈਰ ਤੇ ਨਿਕਲ ਜਾਂਦੇ। ਗੱਲਾਂ ਰਾਜਸਥਾਨੀ ਹੀਰਾਂ ਰਾਂਝਿਆਂ ਦੀਆਂ, ਬੀਕਾਨੇਰੀਏ ਪੁਨੂੰਆਂ ਸੱਸੀਆਂ ਦੀਆਂ, ਜੋਧਪੁਰੀਏ ਮਿਰਜ਼ੇ ਸਾਹਿਬਾਂ ਦੀਆਂ। ਪੂਰੀ ਦੀ ਪੂਰੀ ਵਿਰਾਸਤ ਚੁੱਕੀ ਫਿਰਦਾ ਨਾਲ ਆਪਣੇ।

‘ਬਾਤਾਂ ਰੀ ਫੁਲਵਾੜੀ’, ਦੀਆਂ ਤੇਰਾਂ ਜਿਲਦਾਂ ਦਾ ਕੱਲਾ ਕਾਰਾ ਖਾਲਕ। ਤੌਬਾ, ਪੂਰੀ ਯੂਨੀਵਰਸਿਟੀ ਦਾ ਕੰਮ!

-ਅਰੇ ਬਰੁੰਦਾ ਗਾਉਂ ਮੇਂ ਤੋ ਲਾਲਟੈਨ ਕਿਸੀ ਕਹਿਤੇ ਕਹਿਲਾਤੇ ਘਰ ਮੇਂ ਜਲਤੀ ਹੈ ਵਰਨਾ ਸਰਸੋਂ ਕੇ ਤੇਲ ਦਾ ਦੀਵਟ ਹੀ ਹੈ। ਸੜਕ ਨਹੀਂ, ਰੇਲ ਨਹੀਂ, ਪਾਨੀ ਨਹੀਂ, ਨਲ ਨਹੀਂ। ਰੇਤ ਹੈ, ਬਸ ਰੇਤ ਹੀ ਰੇਤ। ਔਰ ਮੇਰੀ ਕਲਮ ਉਸੀ ਰੇਤ ਕੋ ਕੁਰੇਦਤੀ ਆ ਰਹੀ ਹੈ।

ਤਿਹੱਤਰ ਸਾਲ ਦਾ ਬਿੱਜੀ ਓਸੇ ਬਰੂੰਦਾ ਗਿਰਾਂ ਵਿੱਚ ਅੱਜ ਵੀ ਕਲਮ ਦੀ ਕਰਾਮਾਤ ਰਾਹੀਂ ਜੂਏ ਸ਼ੀਰ ਲਿਆਣ ਦੇ ਯਤਨ ਕਰ ਰਿਹੈ। ਸ਼ਿਕਾਰਿਆਂ, ਝੀਲਾਂ ਨੂੰ ਦੇਖ ਬਿੱਜੀ ਆਖੇ- ਏਥੇ ਪਾਣੀਆਂ ਦੀਆਂ ਬਰਕਤਾਂ ਨੇ, ਓਥੇ ਪਾਣੀ ਦੀ ਤਿੱਪ ਨੂੰ ਸਹਿਕ ਜਾਈਦੈ। ਇੱਥੇ ਡੱਲ ਦੇ ਕਿਨਾਰੀਂ ਮਿੱਟੀ ਪਾ ਕੇ ਜ਼ਮੀਨ ਬਣਾਈ ਜਾਂਦੇ ਲੋਕੀ, ਇਨ੍ਹਾਂ ਪਾਸ ਜ਼ਮੀਨ ਨਹੀਂ, ਅਸਾਂ ਪਾਸ ਪਾਣੀ ਨਹੀਂ। ਏਹ ਪਾਣੀਆਂ ਚੋਂ ਜੜ੍ਹਾਂ ਖੋਤਰਦੇ ਪਏ ਨੇ, ਅਸੀਂ ਰੇਤੜਾਂ ਚੋਂ।

ਬਿੱਜੀ ਦੀ ਕਿਤਾਬ 'ਰੂੰਖ' ਛਪ ਰਹੀ ਸੀ ਦਿੱਲੀ।

–ਰੂੰਖ ਦੇ ਕੀ ਮਾਅਨੇ ਨੇ ਬਿੱਜੀ?

ਰੂੰਖ ਮਾਇਨੇ ਜੜ੍ਹਾਂ। ਅੱਧੀ ਜ਼ਮੀਨ ਵੇਚਣੀ ਪਈ ਸੀ ਬਿੱਜੀ ਨੂੰ ਕਿਤਾਬ ਛਪਵਾਣ ਲਈ। ਵਿਰਾਸਤ ਦੀਆਂ ਜੜ੍ਹਾਂ ਲਾਣ ਲਈ ਆਪਣੀਆਂ ਜੜ੍ਹਾਂ ਵੇਚੀਆਂ।

-ਅਰੇ ਭਾਈ ਰੂੰਖ ਕੇ ਮਾਅਨੇ ਹੈਂ ਜੜ੍ਹੇਂ। ਯਦਿ ਹਮ ਅਪਨੇ ਲੋਕਮਾਨਸ ਕੀ ਜੜ੍ਹੇਂ ਖੋ ਦੇਂਗੇ, ਕਲਾਸਕੀ ਰਚਨਾ ਕੀ ਸੰਭਾਵਨਾ ਲੁਪਤ ਹੋ ਜਾਏਗੀ।

ਨਾਗਮਣੀ, ਜਨਵਰੀ 1999

## ਬਿੱਜੀ ਨੂੰ ਖ਼ਤ

ਮਣਿਕੌਲ ਪ੍ਰੋਡਕਸ਼ੰਜ਼
21 ਮਈ, 1972

ਪਿਆਰੇ ਵਿਜੇਦਾਨ ਬਿੱਜੀ,

ਤੂੰ ਛੁਪਿਆ ਹੋਇਆ ਠੀਕ ਹੈਂ। ਅੱਜ ਲੱਗਿਆ ਤੇਰੀਆਂ ਕਹਾਣੀਆਂ ਸ਼ਹਿਰੀ ਜਾਨਵਰਾਂ ਤੱਕ ਪੁਜ ਜਾਂਦੀਆਂ, ਉਹ ਕੁੱਤਿਆਂ ਵਾਂਗ ਟੁੱਟ ਪੈਂਦੇ। ਗਿਰਝਾਂ ਨੇ। ਨੋਚ ਖਾਂਦੇ। ਤੇਰੀ ਨਿਮਰਤਾ ਹੈ ਆਪਣੇ ਰਤਨਾ ਨੂੰ ਤੂੰ ਬਰੀਕ ਰੇਤ ਨਾਲ ਢਕੀ ਰੱਖਿਆ। ਰੇਤਾ ਵੀ ਦਿਸਦਾ ਹੈ, ਰਤਨ ਵੀ। ਕੱਲ੍ਹ ਰਾਤ ਤੋਂ ਅੱਜ ਦਿਨ ਤੱਕ ਤਿੰਨੇ ਕਹਾਣੀਆਂ ਬਿਨਾਂ ਰੁਕੇ ਪੜ੍ਹ ਚੁੱਕਾ ਹਾਂ, ਆਸਮਾਨ ਜੋਗੀ, ਨਾਗਣ ਥਾਰੋ ਬੰਸ ਬਧੈ ਅਤੇ ਮਿਨਖ ਜਮਾਰੋਂ। ਕਹਾਣੀਆਂ ਦਾ ਵਿਸ਼ਲੇਸ਼ਣ ਕਰਨਾ ਤਾਂ ਨ੍ਹੇਰੀ ਪਿੱਛੋਂ ਖਿੱਲਰੀਆਂ ਚੀਜ਼ਾਂ ਦੁਬਾਰਾ ਇਕੱਠਾ ਕਰਨ ਵਰਗਾ ਲਗਦਾ ਹੈ। ਵਿਸ਼ਲੇਸ਼ਣ ਕਰਨਾ ਆਉਂਦਾ ਵੀ ਤਾਂ ਨਹੀਂ । ਜੋ ਮਨ ਆਇਆ ਸੋ ਲਿਖਿਆ, ਸਮਝ ਲੈਣਾ।

'ਨਾਗਣ ਥਾਰੋ ਬੰਸ ਬਧੈ', ਪੜ੍ਹ ਕੇ ਮੈਂ ਹੈਰਾਨ ਹੋ ਗਿਆ। ਖ਼ਾਸ ਕਰਕੇ ਵੀਲਿਆ ਦੇ ਅੰਤਿਮ ਸ਼ਬਦਾਂ ਵਿੱਚ ਕਮਾਲ ਕਰ ਦਿੱਤੀ ਤੂੰ। ਗਾਉਂ ਚੌਧਰੀ ਗੱਲ ਸਮਝਿਆ ਨਾ ਸਮਝਿਆ, ਮੈਨੂੰ ਵੀ ਗੱਲ

ਸਮਝ ਨਾ ਆਈ। ਇਸਦਾ ਜਿੰਨਾ ਅਮ੍ਰਿਤ ਸਾਰ ਸੀ, ਉਹ ਪੂਰਾ ਸਮਝ ਗਿਆ। ਤੁਹਾਡੀ ਇਸ ਕਹਾਣੀ ਦਾ ਰੂਪ ਗਣਿਤ ਦੀ ਬੁਝਾਰਤ ਵਰਗਾ ਹੈ। ਗਣਿਤ ਵਿੱਚ ਸਵਾਲਾਂ ਦੇ ਜਵਾਬ ਨਹੀਂ ਹੁੰਦੇ, ਹੱਲ ਹੋਇਆ ਕਰਦੇ ਹਨ, ਇਹ ਹੱਲ ਆਪਣੇ ਆਪ ਵਿੱਚ ਕੋਈ ਵਿਚਾਰ ਨਹੀਂ ਹੁੰਦੇ, ਇਨ੍ਹਾਂ ਦਾ ਕੰਮ ਕੇਵਲ ਉਨ੍ਹਾਂ ਸਾਧਨਾ ਵੱਲ ਸੰਬੋਧਿਤ ਹੋਣਾ ਹੈ ਜਿਨ੍ਹਾਂ ਸਦਕਾ ਸਵਾਲ ਸੁਲਝ ਗਿਆ। ਜੋ ਬਾਕੀ ਬਚ ਗਿਆ ਉਸ ਵਿੱਚ ਉਲਝਣ ਨਾਲ ਹੀ ਪਿੰਡ ਦੇ ਚੌਧਰੀ ਅਤੇ ਮੇਰੀ ਹਾਲਤ ਕਹਾਣੀ ਦੇ ਅੰਤ ਵਿੱਚ ਇੱਕੋ ਜਿਹੀ ਹੋ ਗਈ।

ਫਰਾਂਸ ਦੇ ਸਮਾਜ ਸ਼ਾਸਤ੍ਰੀ ਕਲਾਡ ਲੇਵੀ ਸਤ੍ਰਾਸ ਨੇ ਆਪਣੇ ਸਿਧਾਂਤ ਬਾਰੇ ਚਰਚਾ ਕਰਦਿਆਂ ਦੱਸਿਆ ਕਿ ਕਦੇ ਕਦੇ ਕਿਸੇ ਮਿੱਥ ਨੂੰ ਸੁਲਝਾਣ ਵਾਸਤੇ ਉਸ ਨੂੰ ਪੁੱਠੀ ਕਰਕੇ ਦੇਖਣਾ ਹੁੰਦਾ ਹੈ, ਯਾਨੀ ਮਿੱਥ ਰਾਹੀਂ ਜੋ ਸਵਾਲ ਪੈਦਾ ਹੋਣ, ਉਨ੍ਹਾਂ ਨੂੰ ਉਲਟਾ ਦਿਉ। ਉਦਾਹਰਣ ਵਜੋਂ, ਵਾਕ ਹੈ- ਇੱਕ ਸਵਾਲ ਅਜਿਹਾ ਹੈ ਜਿਸਦਾ ਕੋਈ ਜਵਾਬ ਨਹੀਂ। ਅਸੀਂ ਲੋਕ ਜਵਾਬ ਲੱਭਣ ਦੇ ਝਮੇਲੇ ਵਿੱਚ ਫਸੇ ਰਹਿੰਦੇ ਹਾਂ। ਤੇਰੀਆਂ ਕਹਾਣੀਆਂ ਇਹ ਕਹਿਕੇ ਇਸ ਉਲਝਣ ਵਿੱਚੋਂ ਨਿਕਲ ਗਈਆਂ- ਕੋਈ ਜਵਾਬ ਹੈ ਅਜਿਹਾ, ਜਿਸਦਾ ਸਵਾਲ ਨਹੀਂ। ਇਸ ਨੂੰ ਕਹਿੰਦੇ ਨੇ ਅਨੁਭਵ ਜੋ ਤੂੰ ਹਾਸਲ ਕਰ ਲਿਆ। ਇਸ ਉਤਰ ਵਾਸਤੇ ਤੇਰੀ ਖੋਜ ਕਹਾਣੀਆਂ ਵਿੱਚ ਥਾਂ ਥਾਂ ਦਿਸਦੀ ਹੈ ਜੋ ਪੈਦਾ ਹੋਏ ਸਵਾਲਾਂ ਦੇ ਜਵਾਬ ਨਹੀਂ ਦਿੰਦੀ, ਇਹੋ ਜਿਹੇ ਫੁੱਲਾਂ ਦੀ ਫੁਲਵਾੜੀ ਪੈਦਾ ਕਰ ਦਿੰਦੀ ਹੈ ਜਿਸ ਸਦਕਾ ਸਾਹਮਣੇ ਪਏ ਸਵਾਲਾਂ ਦਾ ਮਰਮ ਫਿੱਕਾ ਪੈ ਜਾਂਦਾ ਹੈ। ਜ਼ਿੰਦਗੀ ਨੂੰ ਉਨ੍ਹਾਂ ਸਵਾਲਾਂ ਦੀ ਜ਼ਰੂਰਤ ਨਹੀਂ ਰਹਿੰਦੀ। ਵੀਲਿਆ ਖਵਾਸ, ਕਹਾਣੀ ਸੁਣਨ ਪਿੱਛੋਂ ਹਰ ਵਾਰ ਬਦਲਦਾ ਜਾਂਦਾ ਹੈ। ਸਾਡੇ ਵਰਗੇ ਕਹਾਣੀ ਦੇ ਸਰੋਤੇ ਹਰ ਵਾਰ ਬਦਲਦੇ ਜਾਂਦੇ ਹਨ। ਹੋ ਸਕਦੈ ਟੁੱਟੇ ਫੁੱਟੇ ਸ਼ਹਿਰੀ ਲੇਖਕ ਇਹੋ ਜਿਹੇ ਸਵਾਲ ਪੈਦਾ ਕਰਨ ਜਿਨ੍ਹਾਂ ਦਾ ਅਸਲੀਅਤ ਨਾਲ ਕੋਈ ਸੰਬੰਧ ਹੋਵੇ, ਇਸ ਬਹਾਨੇ ਉਨ੍ਹਾਂ ਵਿੱਚ ਉਲਝੇ ਰਹਿਣ। ਪਰ ਤੂੰ ਇਨ੍ਹਾਂ ਸਵਾਲਾਂ ਜਵਾਬਾਂ ਤੋਂ ਕੀ ਲੈਣਾ ਦੇਣਾ! ਤੇਰੇ ਅੱਗੇ, ਤੇਰੇ ਉੱਤਰਾਂ ਅੱਗੇ, ਇਨ੍ਹਾਂ ਸਵਾਲਾਂ ਦੀ ਔਕਾਤ ਹੀ ਕੀ? ਵਜੂਦ ਹੀ ਕੀ?

ਅੱਜ ਤੁਹਾਨੂੰ 'ਤੂੰ' ਕਹਿਣ ਵਿੱਚ ਆਨੰਦ ਆ ਰਿਹੈ, ਨਜ਼ਦੀਕ ਲੱਗ ਰਿਹੈਂ। ਸੋ ਹਿੰਮਤ ਕਰ ਲਈ, ਬਿੱਜੀ ਨਾਮ ਨਾਲ ਬੁਲਾਇਆ। ਅਸਮਾਨ ਜੋਗੀ ਵਿੱਚ ਘੁਮਿਆਰੀ ਦੇ ਮੁੰਡੇ ਦੀ ਮਾਸੂਮੀਅਤ ਕੈਦ ਵਿੱਚ ਫਸ ਜਾਏ, ਸਾਡੇ ਸਭਦੇ ਮਨ ਨੂੰ ਛੁਟਕਾਰਾ ਦੇ ਸਕਦੀ ਹੈ। ਆਸਮਾਨ ਜੋਗੀ ਉਦੋਂ ਬੇਚੈਨ ਹੋ ਜਾਂਦਾ ਹੈ ਜਦੋਂ ਉਸਨੂੰ ਪਹਿਲੀ ਵਾਰ ਲਗਦਾ ਹੈ ਕਿਸੇ ਔਰਤ ਵਾਸਤੇ ਉਸ ਵਿੱਚ ਕੋਈ ਉਤੇਜਨਾ ਨਹੀਂ ਰਹੀ। ਇਸ ਨਾਲ ਉਹ ਹੋਰ ਬੇਚੈਨ ਹੁੰਦਾ ਹੈ। ਬਾਲਪਨ ਦੀ ਸਹਿਜਤਾ ਤੇ ਉਦੋਂ ਦਾ ਨਿਰਮਲ ਸਰੂਪ ਹੀ ਫੇਰ ਵਾਪਸ ਪਰਤਦਾ ਹੈ ਜੋ ਸੀਨਾ ਚਾਕ ਕਰ ਦਿੰਦਾ ਹੈ, ਜੋ ਇੰਨਾ ਨਿਰਮਲ, ਭੋਲਾ, ਅਨਜਾਣ ਹੁੰਦਾ ਹੋਇਆ ਵੀ ਤੜਪਾ ਦਿੰਦਾ ਹੈ। ਫਿਰ ਤੂੰ ਇੱਕ ਦੂਜੇ ਪੈਂਤੜੇ ਤੋਂ ਕਮਾਲ ਕਰ ਗਿਆ। ਕਹਾਣੀ ਨੂੰ ਕੁਝ ਇਉਂ ਬੁਣਿਆ ਜਾਵੇ ਕਿ ਜਦ ਤਾਣਾ ਸਿੱਧਾ ਹੋਵੇ, ਕਿੱਸੇ ਦਾ ਤਾਣਾ, ਟੇਢਾ ਵੀ ਨਜ਼ਰਾਂ ਤੋਂ ਦੂਰ ਨਾ ਜਾਏ, ਯਾਨੀ ਮਤਲਬ ਦਾ ਤਾਣਾ ਜਦੋਂ ਟੇਢਾ ਚੱਲੇ ਤਾਂ ਸਿੱਧਾ ਵੀ ਹਰ ਵਕਤ ਮੌਜੂਦ। ਜਿਵੇਂ ਕੋਈ ਕੱਪੜਾ ਬੁਣਿਆ ਜਾ ਰਿਹਾ ਹੋਵੇ, ਸਿੱਧਾ ਵੀ ਟੇਢਾ ਵੀ। ਕਹਾਣੀ ਪੜ੍ਹਨ ਪਿੱਛੋਂ ਲੱਗਿਆ ਮੈਂ ਖ਼ੁਦ ਆਸਮਾਨ ਜੋਗੀ ਹਾਂ ਤੇ ਘੁਮਿਆਰੀ ਦਾ ਮੁੰਡਾ ਵੀ। ਤੂੰ ਚਰਿਤ੍ਰਾਂ ਨੂੰ ਵੱਖ ਵੱਖ ਕਰਕੇ ਨਿਭਾ ਦਿੰਨੈ ਪਰ ਸਭ ਦੀ ਪੂਰਨ ਇਕਾਈ ਤੋਂ ਨਜ਼ਰ ਇੱਧਰ ਉੱਧਰ ਨਹੀਂ ਹੋਣ ਦਿੰਦਾ। ਅਖੀਰ ਵਿੱਚ ਜਦ ਇਹ ਸ਼ਬਦ ਆਏ- 'ਸਾਚ ਮਾਨਣਿਆ, ਕੁਮਹਾਰੀ ਰੇ ਬੇਟਾ ਰੀ ਗਲਾਈ ਸੁਖੀ ਵਹੈਲਾ। ਗਾਜਾਂ ਬਾਜਾਂ ਮਨਚਾਹੀ ਬਿਆ ਵਹੈਲਾ।' ਮੈਂ ਇਹ ਤੈਅ ਨਹੀਂ ਕਰ ਸਕਿਆ ਕਿ ਮੇਰਾ ਕੀ ਬਣੇਗਾ।

ਕੱਲ੍ਹ ਰਾਤ ਦੇਰ ਤੱਕ ਇਸ ਕਹਾਣੀ ਨੇ ਸੌਣ ਨਹੀਂ ਦਿੱਤਾ। ਸੁਲਝਣ ਦਾ ਚੈਨ ਅਤੇ ਦੋਸ਼ਾਂ ਦੀ ਚੁਭਣ ਦੋਵੇਂ ਬਰਾਬਰ ਜਾਗ੍ਰਤ ਸਨ।

'ਆਦਮੀ ਦੀ ਜ਼ਿੰਦਗੀ'(ਮਿਨਖ ਜਮਾਰੌ)

ਦੋ ਕਹਾਣੀਆਂ ਦੇ ਨਸ਼ੇ ਵਿੱਚ ਤੀਜੀ ਕਹਾਣੀ ਸ਼ੁਰੂ ਕਰਨੀ ਬੇਵਕੂਫ਼ੀ ਸੀ। ਕਦੇ ਫੇਰ ਪੜ੍ਹਾਂਗਾ ਤੇ ਲਿਖਾਂਗਾ। ਇਸ ਕਹਾਣੀ ਤੋਂ ਡਰ ਗਿਆ ਸ਼ਾਇਦ। ਇੱਕ ਵਾਰ ਫਿਰ ਦੇਖਾਂਗਾ ਐਨਾ ਭਾਰ ਝੱਲਣ ਦਾ ਜਿਗਰ ਹੈ ਕਿ ਨਹੀਂ।

ਚਿੱਤਰ ਅਤੇ ਸ਼ਬਦਾਂ ਬਾਰੇ ਜੋ ਤੂੰ ਲਿਖਿਆ, ਮੈਨੂੰ ਬਿਲਕੁਲ ਸਹੀ ਲੱਗਿਆ। ਪਰ ਕੁੱਖ ਤੋਂ ਸੁਤੰਤਰ ਹੋਣ ਵਾਸਤੇ ਤਾਂ ਕਿੰਨੇ ਸਾਲ ਲੱਗਣਗੇ। ਕੋਸ਼ਿਸ਼ ਕਰ ਰਿਹਾਂ। ਇਸ ਵਾਸਤੇ ਮੈਂ ਕੀ ਕੀ ਤਰੀਕੇ ਲੱਭੇ, ਉਸ ਉੱਪਰ ਪੂਰੀ ਕਿਤਾਬ ਲਿਖੀ ਜਾ ਸਕਦੀ ਹੈ। ਪੜ੍ਹੇਗਾ ਕੌਣ? ਇੱਥੇ ਤਾਂ ਕੁੱਖ ਤੱਕ ਵੀ ਬਹੁਤ ਘੱਟ ਪੁੱਜੇ ਨੇ, ਲਗਦੈ ਗੁੱਡੇ ਗੁੱਡੀ ਨਾਲ ਖੇਡ ਰਹੇ ਨੇ। ਕਹਾਣੀ ਉਨ੍ਹਾਂ ਵਾਸਤੇ ਖੇਡ ਹੈ। ਖੇਡਦੇ ਨੇ, ਰੋਂਦੇ ਨੇ, ਹਸਦੇ ਨੇ। ਉਨ੍ਹਾਂ ਦਾ ਸਹੀ ਸੰਬੰਧ ਹੁਣ ਤੱਕ ਇਸ ਕਰਕੇ ਨਹੀਂ ਜਮਿਆ ਕਿਉਂਕਿ ਕਹਾਣੀ ਨੂੰ ਇੱਕ ਪੂਰਨ ਰੂਪ ਨਹੀਂ ਦਿੱਤਾ ਗਿਆ। ਉਹ ਕਹਾਣੀ ਦੀ ਵਰਤੋਂ ਕਰਦੇ ਨੇ। ਵਰਤੋਂ ਕਰਨ ਦਾ ਮਤਲਬ ਆਪਣੀ ਆਜ਼ਾਦੀ ਨੂੰ ਹੀ ਖੋ ਲੈਣਾ ਹੁੰਦਾ ਹੈ। ਮੈਂ ਕਿਸੇ ਦੀ ਵਰਤੋਂ ਕਰਦਾ ਹਾਂ ਤਾਂ ਮੇਰਾ ਉਸ ਉੱਪਰ ਨਿਰਭਰ ਹੋਣਾ ਸੁਭਾਵਕ ਹੈ, ਫਿਰ ਸੁਤੰਤਰਤਾ ਕਿੱਥੇ? ਸਮਾਂ ਤਾਂ ਲੱਗੇਗਾ, ਲੱਗਣਾ ਚਾਹੀਦਾ ਵੀ ਹੈ ਇਨ੍ਹਾਂ ਫਿਲਮੀ ਜਾਦੂਗਰੀ ਦੀਆਂ ਤਰਕੀਬਾਂ ਦਾ ਭਾਂਡਾ ਫੁੱਟਣ ਨੂੰ। ਮੁੱਦਤ ਹੋ ਗਈ ਪੁਰਾਣੀਆਂ ਤਰਕੀਬਾਂ ਨਾਲ ਮੱਥਾ ਮਾਰਦਿਆਂ। ਜੇ ਕੁੱਝ ਬਦਲਦਾ ਵੀ ਹੈ ਤਾਂ ਵੇਚਣ ਦਾ ਨਵਾਂ ਤਰੀਕਾ ਲੱਭ ਕੇ। ਜੀ ਕਰਦੈ 'ਨਾਗਣ ਥਾਰੋ ਬੰਸ ਬਧੈ', ਅਤੇ 'ਅਸਮਾਨੀ ਜੋਗੀ' ਉੱਪਰ ਫਿਲਮ ਮੈਂ ਹੀ ਬਣਾਵਾਂ ਕਦੀ।

ਆਦਮੀ ਹਾਂ, ਏਨੇ ਸਾਰੇ ਰਤਨਾ ਦਾ ਉਘੜਿਆ ਢੇਰ ਦੇਖ ਕੇ ਬਾਂਸਾਂ ਜਿੰਨਾ ਉਚਾ ਉਛਲ ਰਿਹਾਂ। ਨੇੜੇ ਤੇੜੇ ਕੋਈ ਨਹੀਂ। ਲਗਦੈ ਸਾਰੀ ਮਾਇਆ ਮੇਰੇ ਈ ਹੱਥ ਲੱਗ ਜਾਵੇ।

ਤੇਰਾ, ਮਣਿ।

## ਪ੍ਰਸਤਾਵਨਾ

ਵਿਜੇਦਾਨ ਦੇਥਾ(1.09.1926-10.11.2013) ਰਾਜਸਥਾਨ ਦਾ ਕਹਾਣੀ ਲੇਖਕ ਸੀ ਜਿਸਨੇ 800 ਕਹਾਣੀਆਂ ਰਚੀਆਂ, 14 ਜਿਲਦਾਂ ਵਿਚ ਛਪੀਆਂ। ਉਸਨੇ ਰਾਜਸਥਾਨੀ ਲੋਕ ਕਹਾਣੀਆਂ ਇਕੱਠੀਆਂ ਕਰਨ ਨਾਲ ਆਪਣਾ ਕਾਰਜ ਸਿਰੇ ਚਾੜ੍ਹਿਆ। ਮੌਲਿਕ ਕਹਾਣੀਆਂ ਵੀ ਰਚੀਆਂ ਪਰ ਲੋਕਧਾਰਾ ਦੀ ਜਿਹੜੀ ਖ਼ੁਸ਼ਬੂ ਹੱਥਾਂ ਨੂੰ ਛੂਹ ਗਈ ਉਹ ਲੌਕਿਕ ਕਥਾਵਾਂ ਵਿੱਚੋਂ ਵੀ ਝਾਤੀ ਮਾਰਦੀ ਹੈ। ਭਾਰਤ ਦੇ ਸਾਰੇ ਵੱਡੇ ਇਨਾਮ ਮਿਲੇ, ਨੋਬਲਪ੍ਰਾਈਜ਼ ਲਈ ਸਿਫ਼ਾਰਸ਼ ਹੋਈ।ਸਾਰੀ ਉਮਰ ਪਿੰਡ ਵਿਚ ਰਿਹਾ, ਪਿੰਡ ਛੱਡਣਾ ਪੈ ਜਾਊ, ਨੌਕਰੀ ਨਹੀਂ ਕੀਤੀ। ਮਣਿਕੌਲ ਨੇ ਕਿਹਾ- ਚੰਗਾ ਹੋਇਆ ਵਿਜੇਦਾਨ ਪਿੰਡ ਵਿਚ ਰਿਹਾ, ਭੁੱਖੇ ਸ਼ਹਿਰੀ ਜਾਨਵਰਾਂ ਨੇ ਉਸਦੀ ਬੋਟੀ ਬੋਟੀ ਕਰ ਦੇਣੀ ਸੀ।

ਪੰਜਾਬ ਕੇਂਦਰੀ ਯੂਨੀਵਰਸਿਟੀ ਬਠਿੰਡਾ, ਜਿੱਥੇ ਅੱਜ ਕੱਲ੍ਹ ਮੈਂ ਦਿੱਤੀਆਂ ਗਈਆਂ ਜ਼ਿੰਮੇਵਾਰੀਆਂ ਨਿਭਾ ਰਿਹਾ ਹਾਂ, ਪਿਛਲੇ ਸਾਲ ਸਤੰਬਰ 2019 ਵਿੱਚ ਲਖਨਊ ਵਿਸ਼ਵ ਵਿਦਿਆਲੇ ਦੀਆਂ ਦੋ ਖੋਜਾਰਥਣਾਂ ਕਹਾਣੀ ਸੁਣਾਉਣ ਆਈਆਂ। ਵਿਚਕਾਰ ਪੰਦਰਾਂ ਮਿੰਟ ਦੀ ਬਰੇਕ ਸੀ, ਦੋ ਘੰਟੇ ਉਨ੍ਹਾਂ ਨੇ ਉਰਦੂ ਜ਼ਬਾਨ

ਵਿੱਚ *ਚਉਬੋਲੀ* ਕਹਾਣੀ ਸੁਣਾਈ। ਪੰਜ ਚਾਰ ਮਿੰਟ ਇੱਕ ਕੁੜੀ ਸੁਣਾਉਂਦੀ, ਜਿੱਥੇ ਛਡਦੀ ਉੱਥੇ ਦੂਜੀ ਸ਼ੁਰੂ ਕਰ ਦਿੰਦੀ। ਪੂਰਨ ਖਾਮੋਸ਼ੀ। ਸਰੋਤੇ ਸਾਹ ਰੋਕ ਕੇ ਕਹਾਣੀ ਸੁਣਦੇ ਰਹੇ।

ਲੋਕ ਕਹਾਣੀਆਂ, ਜਿਨ੍ਹਾਂ ਵਿੱਚ ਪਰੀ ਕਹਾਣੀਆਂ, ਰਾਜਿਆਂ ਰਾਣੀਆਂ ਦੀਆਂ ਕਹਾਣੀਆਂ, ਜਨੌਰ ਕਹਾਣੀਆਂ, ਜਿੰਨ ਪ੍ਰੇਤ ਕਹਾਣੀਆਂ ਹੁੰਦੀਆਂ, ਬੱਚੇ ਕਿਸੇ ਜ਼ਮਾਨੇ ਆਪਣੀ ਦਾਦੀ, ਨਾਨੀ, ਭੂਆ ਜਾਂ ਮਾਸੀ ਆਦਿਕ ਤੋਂ ਸੌਣ ਤੋਂ ਪਹਿਲਾਂ ਸੁਣਿਆ ਕਰਦੇ, ਸੁਣਦੇ ਸੁਣਦੇ ਸੌਂ ਜਾਂਦੇ। ਵੱਡਿਆਂ ਵੱਲੋਂ ਹਦਾਇਤ ਹੁੰਦੀ- ਦਿਨ ਵਿੱਚ ਬਾਤਾਂ ਵਿੱਚ ਨਹੀਂ ਪਾਈਦੀਆਂ। ਰਾਹੀ ਰਾਹ ਭੁੱਲ ਜਾਂਦੇ ਨੇ। ਪਰ ਦਿਨ ਦਿਹਾੜੇ ਯੂਨੀਵਰਸਿਟੀ ਦੇ ਮੰਚ ਉੱਪਰ ਲੋਕ ਕਹਾਣੀ? ਨਵਾਂ ਅਨੁਭਵ।

ਇਨ੍ਹਾਂ ਕੁੜੀਆਂ ਨੇ ਲਖਨਊ ਸਮੇਤ ਹੋਰ ਬਹੁਤ ਸਾਰੀਆਂ ਥਾਵਾਂ ਦਾ ਜ਼ਿਕਰ ਕੀਤਾ ਜਿੱਥੇ ਅੱਜ ਵੀ ਮੂੰਹ ਮੰਗੀ ਰਕਮ ਤਾਰ ਕੇ ਅਫ਼ਸਾਨਾਗੋ ਬੁਲਾਏ ਜਾਂਦੇ ਹਨ, ਸਰੋਤੇ ਸਜ ਧਜ ਕੇ ਸੁਣਨ ਆਉਂਦੇ ਹਨ। ਇਹ ਕਲਾ ਜਿਹੜੀ ਦੋਹਾਂ ਪੰਜਾਬਾਂ ਵਿੱਚੋਂ ਹੁਣ ਖ਼ਤਮ ਹੋ ਚੁੱਕੀ ਹੈ, ਨੂੰ ਅਫ਼ਸਾਨਾਗੋਈ ਕਿਹਾ ਜਾਂਦਾ ਹੈ ਤੇ ਪ੍ਰੋਫ਼ੈਸ਼ਨਲ ਕਥਾਕਾਰ ਆਮ ਤੌਰ ’ਤੇ ਦੋ ਹੋਇਆ ਕਰਦੇ ਹਨ ਪਰ ਇਹ ਕੋਈ ਪੱਕਾ ਨਿਯਮ ਨਹੀਂ।

ਇੱਕ ਵਾਰ ਮੁਰਸ਼ਦ ਅਤੇ ਮੁਰੀਦ ਦੋਵੇਂ ਕਹਾਣੀ ਸੁਣਾ ਰਹੇ ਸਨ। ਉਸਤਾਦ ਜੀ ਕੋਲ ਸੁਨੇਹਾ ਆਇਆ ਜਿਸ ਸਦਕਾ ਉਨ੍ਹਾਂ ਨੂੰ ਅੱਧੇ ਘੰਟੇ ਲਈ ਵਿਚਕਾਰੋਂ ਉੱਠ ਕੇ ਬਾਹਰ ਜਾਣਾ ਪਿਆ। ਜਾਣ ਲੱਗਿਆਂ ਉਸਤਾਦ ਜੀ ਨੇ ਮੁਰੀਦ ਨੂੰ ਕਿਹਾ- ਜਿੰਨਾ ਚਿਰ ਮੈਂ ਬਾਹਰ ਰਹਾਂ, ਤੂੰ ਕਹਾਣੀ ਸੁਣਾਉਣੀ ਜਾਰੀ ਰੱਖ, ਪਰ ਖ਼ਿਆਲ ਰੱਖਣਾ, ਕਹਾਣੀ ਅੱਗੇ ਨਹੀਂ ਤੁਰਨੀ ਚਾਹੀਦੀ। ਕਹਾਣੀ ਮੈਂ ਸੁਣਾਵਾਂਗਾ, ਤੂੰ ਮੇਰੇ ਪਿੱਛੋਂ ਵਿਘਨ ਨੀ ਪੈਣ ਦੇਣਾ, ਸੁਣਾਈ ਚੱਲ। ਇਹ ਕਹਿਕੇ ਚਲੇ ਗਏ।

ਜਿੱਥੇ ਛੱਡ ਕੇ ਗਏ, ਰਾਜਕੁਮਾਰ ਬਰਾਤ ਸਮੇਤ ਰਾਜਕੁਮਾਰੀ ਨੂੰ ਵਿਆਹੁਣ ਲਈ ਮਹਿਲ ਦੇ ਦਰਵਾਜੇ ਤੇ ਪੁੱਜਿਆ ਹੋਇਆ ਸੀ। ਮੁਰੀਦ ਨੇ ਕਹਾਣੀ ਵਿੱਚ ਵਰਣਨ ਕਰਨਾ ਸ਼ੁਰੂ ਕੀਤਾ, ਲਾੜੇ ਅਤੇ ਬਰਾਤੀਆਂ ਦੇ ਕਿਹੋ ਜਿਹੇ ਲਿਬਾਸ ਪਹਿਨੇ ਹੋਏ ਸਨ, ਕਿਨ੍ਹਾਂ ਕਿਨ੍ਹਾਂ ਸਵਾਰੀਆਂ ਉੱਪਰ ਸਵਾਰ ਸਨ, ਘੋੜੇ, ਊਠ, ਬਲਦ, ਰੱਥ, ਗੱਡੇ ਕਿਵੇਂ ਕਿਵੇਂ ਸ਼ਿੰਗਾਰੇ ਹੋਏ ਸਨ। ਦੂਜੇ ਪਾਸੇ ਰਾਜੁਕਮਾਰੀ ਦੇ, ਉਸਦੀਆਂ ਸਹੇਲੀਆਂ ਅਤੇ ਬਾਕੀਆਂ ਦੇ ਲਿਬਾਸ, ਗਹਿਣੇ, ਕਿਹੜੇ ਕਿਹੜੇ ਸਨ, ਕਿਹੋ ਜਿਹੇ ਸਨ, ਵਰਣਨ ਕਰਨੇ ਸ਼ੁਰੂ ਕੀਤੇ। ਇਤਰ ਫੁਲੇਲਾਂ ਤੋਂ ਲੈ ਕੇ ਖਾਣੇ, ਜਿਨ੍ਹਾਂ ਥਾਲਾਂ ਪ੍ਰਾਂਤਾਂ ਵਿੱਚ ਖਾਣੇ ਪਰੋਸੇ ਗਏ, ਉਨ੍ਹਾਂ ਦਾ ਵਰਣਨ। ਸਾਜ਼, ਸੰਗੀਤ ਕਿਸ ਕਿਸ ਤਰ੍ਹਾਂ ਦੇ ਸਨ, ਰਾਜਕੁਮਾਰੀ ਦੀਆਂ ਸਹੇਲੀਆਂ ਸਿੱਠਣੀਆਂ ਕਿਵੇਂ ਦੇ ਰਹੀਆਂ ਸਨ, ਮੁੰਡੇ ਦੇ ਮਾਮੇ, ਚਾਚੇ, ਪਿਤਾ ਕਿਵੇਂ ਪੈਸੇ ਵਾਰ ਰਹੇ ਸਨ, ਦੇ ਵੇਰਵੇ। ਅੱਧਾ ਘੰਟਾ ਕਹਾਣੀ ਸੁਣਾਈ ਜਾਂਦੀ ਰਹੀ ਪਰ ਅੱਗੇ ਨਹੀਂ ਤੁਰੀ। ਉਸਤਾਦ ਜੀ ਪਰਤੇ, ਕਹਾਣੀ ਮੁੜ ਆਈ ਤੇ ਅੱਗੇ ਚੱਲੀ।

ਰਬਿੰਦਰਨਾਥ ਟੈਗੋਰ ਲਿਖਦਾ ਹੈ- ਅਸੀਂ ਦਾਦੀ ਤੋਂ ਕਹਾਣੀ ਸੁਣਨ ਵਾਸਤੇ ਆਲ਼ੇ ਦੁਆਲ਼ੇ ਬੈਠ ਜਾਂਦੇ। ਦਾਦੀ ਸ਼ੁਰੂ ਕਰਦੀ- ਸੁਣੋ ਬੱਚਿਉ, ਇੱਕ ਸੀ ਰਾਜਾ, ਇੱਕ ਸੀ ਰਾਣੀ। ਮੈਂ ਖ਼ੁਸ਼ ਹੋ ਕੇ ਤਾੜੀਆਂ ਮਾਰਦਾ, ਠੀਕ ਹੈ ਦਾਦੀ, ਬਿਲਕੁਲ ਠੀਕ। ਇੱਕ ਰਾਜਾ ਤੇ ਇੱਕ ਰਾਣੀ, ਇਹੋ ਕਹਾਣੀ ਸੁਣਾਇਆ ਕਰ, ਜਦੋਂ ਤੂੰ ਇੱਕ ਸੀ ਰਾਜਾ ਤੇ ਦੋ ਸਨ ਉਸਦੀਆਂ ਰਾਣੀਆਂ ਕਹਾਣੀ ਸੁਣਾਉਂਦੀ ਹੈਂ, ਉਨ੍ਹਾਂ ਵਿੱਚ ਇੱਕ ਰਾਣੀ ਦੁਖੀ ਹੁੰਦੀ ਰਹਿੰਦੀ ਹੈ ਜਿਸ ਨਾਲ ਤੂੰ ਵੀ ਅਤੇ ਅਸੀਂ ਵੀ ਦੁਖੀ ਹੋਈ ਜਾਨੇ ਆਂ। ਇੱਕ ਰਾਜੇ ਤੇ ਇੱਕ ਰਾਣੀ ਵਾਲੀ ਕਹਾਣੀ ਠੀਕ ਹੈ, ਇਹੋ ਸੁਣਾਇਆ ਕਰ।

ਟੈਗੋਰ ਦਾ ਬਚਪਨ ਰੰਗ ਰੰਗ ਦੀ ਕਲਪਨਾ ਨਾਲ ਇਸ ਕਦਰ ਭਰਪੂਰ ਸੀ ਕਿ ਉਸਨੂੰ ਸੱਚੀ ਗੱਲ ਚੰਗੀ ਨਾ ਲਗਦੀ। ਅਬਦੁਲ ਮਲਾਹ ਕਦੀ ਕਦਾਈਂ ਮੱਛੀਆਂ ਲੈ ਕੇ ਆਇਆ ਕਰਦਾ ਸੀ। ਉਸਨੇ ਬਾਲਕ ਰਵੀ ਨੂੰ ਇੱਕ ਘਟਨਾ ਸੁਣਾਈ ਕਿ ਇੱਕ ਵੇਰ ਚੇਤ ਦੇ ਮਹੀਨੇ ਉਹ ਮੱਛੀਆਂ ਫੜਨ

ਲਈ ਗਿਆ ਤਾਂ ਨ੍ਹੇਰੀ ਆ ਗਈ। ਬੇੜੀ ਪਰ੍ਹੇ ਹੀ ਪਰ੍ਹੇ ਜਾ ਰਹੀ ਸੀ। ਉਸਨੇ ਬੇੜੀ ਦਾ ਰੱਸਾ ਫੜਿਆ ਤੇ ਪਾਣੀ ਵਿੱਚ ਕੁੱਦ ਪਿਆ। ਬੜੀ ਮੁਸ਼ਕਲ ਨਾਲ ਘਸੀਟ ਕੇ ਕੰਢੇ ਉੱਪਰ ਪੁੱਜਾ।

ਟੈਗੋਰ ਨੇ ਲਿਖਿਆ- ਇਹ ਕਹਾਣੀ ਮੇਰੇ ਸੁਭਾਅ ਦੇ ਉਲਟ ਛੇਤੀ ਖ਼ਤਮ ਹੋ ਗਈ। ਬੇੜੀ ਬਚ ਗਈ, ਮਲਾਹ ਵੀ ਸਲਾਮਤ ਰਿਹਾ। ਇਹ ਕੀ ਕਹਾਣੀ ਹੋਈ? ਮੈਂ ਬਾਰ ਬਾਰ ਪੁੱਛਦਾ- ਫੇਰ ਕੀ ਹੋਇਆ? ਅੱਗੇ ਦੱਸ ਕੀ ਹੋਇਆ ਚਾਚਾ? ਅਬਦੁਲ ਕੀ ਦਸਦਾ ਜਦੋਂ ਕੁਝ ਹੋਇਆ ਹੀ ਨਹੀਂ ਸੀ। ਪਰ ਮੈਂ ਹਟਿਆ ਨਾ ਤਾਂ ਉਹ ਬੋਲਿਆ- ਅੱਗੇ ਬੜਾ ਕੁਝ ਹੋਇਆ ਪੁੱਤਰ। ਮੈਂ ਦੇਖਿਆ ਤੂਫ਼ਾਨ ਆਉਣ ਵੇਲੇ ਇੱਕ ਚੀਤਾ ਦਰਖ਼ਤ ਤੇ ਚੜ੍ਹ ਗਿਆ ਪਰ ਜਦੋਂ ਤੇਜ਼ ਨ੍ਹੇਰੀ ਨਾਲ ਦਰਖ਼ਤ ਗੰਗਾ ਵਿੱਚ ਡਿੱਗ ਗਿਆ ਤਾਂ ਚੀਤਾ ਲੱਗਾ ਨਦੀ ਵਿੱਚ ਗੋਤੇ ਖਾਣ। ਡੁਬਦਾ ਤਰਦਾ ਕਿਨਾਰੇ ਆ ਲੱਗਾ। ਉਸਨੂੰ ਬੜੀ ਭੁੱਖ ਲੱਗੀ ਹੋਈ ਸੀ ਤੇ ਮੈਨੂੰ ਦੇਖਣ ਸਾਰ ਉਸਦੀਆਂ ਅੱਖਾਂ ਚਮਕ ਪਈਆਂ ਤੇ ਮੂੰਹ ਵਿੱਚੋਂ ਰਾਲਾਂ ਵਗਣ ਲੱਗੀਆਂ। ਉਸਦੀ ਖੋਟੀ ਨੀਅਤ ਭਾਂਪਣ ਸਾਰ ਮੈਂ ਰੱਸੇ ਨੂੰ ਵੱਡੀ ਸਾਰੀ ਸਰਕਵੀਂ ਗੰਢ ਮਾਰ ਲਈ, ਯਾਨੀ ਕਿ ਫਾਂਸੀ ਦਾ ਫੰਦਾ ਜਿਹਾ ਬਣਾ ਲਿਆ। ਜਦੋਂ ਅਗਲੇ ਪੰਜੇ ਚੁੱਕ ਕੇ ਉਹ ਮੇਰੇ ਵੱਲ ਭੱਜਿਆ ਮੈਂ ਫਟਾ ਫਟ ਫੰਦਾ ਉਸ ਵੱਲ ਸੁੱਟ ਦਿੱਤਾ ਤੇ ਗਲ ਵਿੱਚ ਪੈਣ ਸਾਰ ਰੱਸੀ ਖਿਚ ਦਿੱਤੀ। ਜਿਉਂ ਜਿਉਂ ਉਹ ਫੰਦੇ ਵਿੱਚੋਂ ਨਿਕਲਣ ਦਾ ਯਤਨ ਕਰਦਾ, ਫੰਦਾ ਹੋਰ ਕਸਿਆ ਜਾਂਦਾ। ਆਖ਼ਰ ਉਹਦੀ ਜੀਭ ਬਾਹਰ ਆ ਗਈ।

-ਉਹ ਮਰਿਆ ਨਹੀਂ? ਮੈਨੂੰ ਬੜਾ ਜੋਸ਼ ਆ ਗਿਆ ਤਾਂ ਮੈਂ ਪੁੱਛਿਆ।

-ਉਏ ਹੜ੍ਹ ਪਾਰ ਕਰਕੇ ਮੈਂ ਵੀ ਤਾਂ ਬਹਾਦਰਗੰਜ ਵਾਪਸ ਪੁੱਜਣਾ ਸੀ, ਮੈਂ ਕਿਉਂ ਮਰਨ ਦਿੰਦਾ? ਮੈਂ ਉਹਨੂੰ ਆਪਣੀ ਬੇੜੀ ਅੱਗੇ ਜੋੜ ਲਿਆ। ਚਾਲੀ ਮੀਲ ਉਸ ਤੋਂ ਆਪਣੀ ਬੇੜੀ ਖਿਚਵਾਈ। ਜਦੋਂ ਉਹ ਚੀਕਣ ਲੱਗਦਾ ਮੈਂ ਚੱਪੂ ਨਾਲ ਉਹਦੀ ਭੁਗਤ ਸੁਆਰਦਾ। ਪੰਦਰਾਂ ਘੰਟਿਆਂ ਦਾ ਸਫ਼ਰ ਉਸਨੇ ਡੇਢ ਘੰਟੇ ਵਿੱਚ ਮੁਕਾ ਦਿੱਤਾ। ਬਸ ਬਰਖੁਰਦਾਰਾ, ਅੱਗੇ ਹੋਰ ਸਵਾਲ ਨਾ ਪੁੱਛੀਂ ਮੇਰੇ ਤੋਂ। ਹੋਰ ਮੇਰੇ ਕੋਲ ਕੋਈ ਜਵਾਬ ਨਹੀਂ।

ਅੱਛਾ, ਮੈਂ ਕਿਹਾ- ਚਲੋ ਇਹ ਤਾਂ ਚੀਤੇ ਦੀ ਗੱਲ ਹੋਈ। ਹੁਣ ਮਗਰਮੱਛ ਦੀ ਕੋਈ ਗੱਲ ਵੀ ਸੁਣਾ।

ਅਬਦੁਲ ਆਖਦਾ- ਮੈਂ ਉਹਦੇ ਨੱਕ ਦੀ ਕਰੂੰਬਲ ਪਾਣੀ ਵਿੱਚੋਂ ਨਿਕਲੀ ਕਈ ਵਾਰ ਦੇਖੀ ਹੈ। ਬਰੇਤੇ ਵਿੱਚ ਧੁੱਪੇ ਲੇਟਕੇ ਉਹ ਬੜਾ ਮੁਸਕਾਂਦਾ ਹੈ। ਜੇ ਬੰਦੂਕ ਹੋਵੇ ਮੈਂ ਉਹਨੂੰ ਦੱਸ ਹੀ ਦਿਆਂ ਕਿ ਮੈਂ ਕੌਣ ਹੁੰਨਾ ਪਰ ਮੇਰਾ ਲਸੰਸ ਖ਼ਤਮ ਹੋਇਆ ਪਿਐ ਨਾ। ਫੇਰ ਵੀ ਇੱਕ ਦਿਨ ਦੀ ਗੱਲ ਸੁਣਾਨਾ। ਇੱਕ ਆਜੜੀ ਔਰਤ ਨਦੀ ਕਿਨਾਰੇ ਦਾਤੀ ਨਾਲ ਬਾਂਸ ਛਿੱਲ ਰਹੀ ਸੀ ਤੇ ਉਹਦੀ ਬੱਕਰੀ ਨੇੜੇ ਘਾਹ ਚਰ ਰਹੀ ਸੀ। ਮਗਰਮੱਛ ਆਇਆ ਤੇ ਧੂਅ ਕੇ ਬੱਕਰੀ ਨੂੰ ਦਰਿਆ ਵਿੱਚ ਲੈ ਵੜਿਆ। ਜਨਾਨੀ ਨੇ ਅੱਗਾ ਦੇਖਿਆ ਨਾ ਪਿੱਛਾ, ਝਟ ਦਰਿਆ ਵਿੱਚ ਛਾਲ ਮਾਰ ਕੇ ਮਗਰਮੱਛ ਦੀ ਪਿੱਠ ਉੱਪਰ ਬੈਠ ਗਈ ਤੇ ਦਾਤੀ ਨਾਲ ਉਸ ਵੱਡੇ ਸਾਰੇ ਕਿਰਲੇ ਦਾ ਗਲਾ ਚੀਰਨ ਲੱਗੀ। ਮਗਰਮੱਛ ਨੇ ਬੱਕਰੀ ਛੱਡ ਦਿੱਤੀ ਤੇ ਆਪ ਪਾਣੀ ਵਿੱਚ ਡੁਬਕੀ ਲਾ ਗਿਆ।

-ਫੇਰ? ਅੱਗੇ? ਮੈਂ ਹੈਰਾਨੀ ਨਾਲ ਪੁੱਛਦਾ।

-ਓ ਯਾਰ ਮਗਰਮੱਛ ਡੁੱਬ ਗਿਆ ਤਾਂ ਕਹਾਣੀ ਨਾਲ ਹੀ ਡੁੱਬ ਗਈ। ਜਦੋਂ ਮਗਰਮੱਛ ਨਿਕਲ ਆਇਆ ਤਾਂ ਕਹਾਣੀ ਵੀ ਨਿਕਲ ਆਏਗੀ ਪਰ ਮਗਰਮੱਛ ਨੂੰ ਕੱਢਣ ਵਾਸਤੇ ਸਮਾਂ ਲੱਗੇਗਾ। ਅਗਲੀ ਵਾਰੀ ਕਿਸੇ ਨੂੰ ਭੇਜੂੰਗਾ ਪਤਾ ਕਰਨ ਕਿ ਅੱਗੇ ਕੀ ਹੋਇਆ, ਫੇਰ ਤੈਨੂੰ ਦਸੂੰਗਾ।

-ਅਬਦੁਲਾ ਮੁੜ ਕੇ ਅੱਜ ਤੱਕ ਨਹੀਂ ਆਇਆ। ਮਗਰਮੱਛ ਨੂੰ ਲਭਦਾ ਫਿਰਦਾ ਹੋਣਾ।

ਜਿਸ ਪ੍ਰੋਫ਼ੈਸਰ ਵਿਕਾਸ ਰਾਠੀ ਨੇ ਲਖਨਵੀ ਕੁੜੀਆਂ ਸੱਦੀਆਂ, ਮੈਂ ਉਸ ਨੂੰ ਮਿਲਿਆ ਤੇ ਕਿਹਾ- ਤੁਹਾਨੂੰ ਚਾਹੀਦਾ ਸੀ ਇਹ ਕਹਾਣੀ ਰਿਕਾਰਡ ਕਰਦੇ, ਮੈਂ ਪੰਜਾਬੀ ਵਿੱਚ ਉਲਥਾ ਕਰਕੇ ਛਪਵਾਉਂਦਾ। ਮੈਂ ਵੀ ਰਿਕਾਰਡ ਨਹੀਂ ਕੀਤੀ। ਸਾਥੋਂ ਵੱਡੀ ਭੁੱਲ ਹੋਈ। ਹੁਣ ਕੀ ਬਣੇ? ਰਾਠੀ ਸਾਹਿਬ ਕਹਿੰਦੇ- ਰਿਕਾਰਡ ਕਰਨ ਦੀ ਕੀ ਲੋੜ? ਇਹ ਤਾਂ ਵਿਜੇਦਾਨ ਦੇਥਾ ਦੀ ਕਹਾਣੀ ਹੈ, ਰਾਜਸਥਾਨੀ ਕਹਾਣੀ ਜਿਹੜੀ ਇਨ੍ਹਾਂ ਨੇ ਉਰਦੂ ਵਿੱਚ ਸੁਣਾ ਦਿੱਤੀ।

ਇਹ ਨਾਮ, ਵਿਜੇਦਾਨ ਦੇਥਾ, ਮੈਂ ਜ਼ਿੰਦਗੀ ਵਿੱਚ ਪਹਿਲੀ ਵਾਰ ਸੁਣਿਆ। ਲਾਇਬਰੇਰੀ ਵਿੱਚ ਜਾ ਕੇ ਕਿਤਾਬਾਂ ਲੱਭੀਆਂ, ਤਿੰਨ ਮਿਲ ਗਈਆਂ। ਬਹੁਤ ਖ਼ੂਬ। ਵਿਜੇਦਾਨ ਨਹੀਂ, ਮੈਨੂੰ ਮੇਰਾ ਬਚਪਨ ਮਿਲ ਗਿਆ।

ਮੈਂ ਦੇਖਿਆ, ਜਿਨ੍ਹਾਂ ਨੂੰ ਰਾਜਸਥਾਨੀ ਲੋਕ ਕਹਾਣੀਆਂ ਦਾ ਨਾਮ ਦਿੱਤਾ ਗਿਆ ਹੈ, ਪੰਜਾਬ ਦੀਆਂ ਲੋਕ ਕਹਾਣੀਆਂ ਵੀ ਉਹੀ ਹਨ। ਕੇਵਲ ਵਰਣਨ ਦਾ ਫ਼ਰਕ ਹੈ। ਲੋਕ ਕਹਾਣੀ ਦਾ ਪਿੰਜਰ ਇੱਕੋ ਜਿਹਾ ਹੁੰਦਾ ਹੈ, ਵੱਖ ਵੱਖ ਕਥਾਕਾਰ ਆਪੋ ਆਪਣੀ ਸ਼ੈਲੀ ਵਿੱਚ ਆਪੋ ਆਪਣੇ ਖਿੱਤੇ ਵਿੱਚ ਇਸ ਪਿੰਜਰ ਉੱਪਰ ਨਵਾਂ ਮਾਸ, ਨਵਾਂ ਰੰਗ ਤੇ ਨਵੇਂ ਨੈਣ ਨਕਸ਼ ਉਕਰਦੇ ਹਨ। ਮਾੜੇ ਮੋਟੇ ਸਥਾਨਕ ਫਰਕ ਸੁਭਾਵਤਨ ਹੋਣਗੇ ਹੀ ਹੋਣਗੇ, ਇੱਕੋ ਕਥਾ ਰਸ, ਇੱਕੋ ਮਹਾਤਮ। ਇੱਕੋ ਗੀਤ ਵੱਖ ਵੱਖ ਕਲਾਕਾਰ ਵੱਖੋ ਵੱਖ ਸੁਰਾਂ ਵਿੱਚ ਸੁਣਾਉਣਗੇ, ਗੀਤ ਦੀ ਆਭਾ ਵਧਦੀ ਰਹੇਗੀ, ਸਰੋਤਿਆਂ ਨੂੰ ਵਧਾਉਂਦੀ ਰਹੇਗੀ।

ਟੈਗੋਰ ਦਾ ਕਥਨ ਹੈ- ਮਹਾਨ ਮਨੁੱਖ ਸਾਰੀ ਉਮਰ ਬੱਚਾ ਹੋ ਕੇ ਰਹਿੰਦਾ ਹੈ। ਜਦੋਂ ਉਹ ਵਿਦਾ ਹੁੰਦਾ ਹੈ, ਦੁਨੀਆ ਨੂੰ ਵੱਡਾ ਸਾਰਾ ਬਚਪਨ ਮਿਲਦਾ ਹੈ। ਉਮਰ ਦੇ ਅਖ਼ੀਰ ਵਿੱਚ ਸੱਤਰ ਸਾਲ ਦੀ ਉਮਰੇ ਉਸਨੇ ਬਾਲਗੀਤ(The Crescent Moon) ਲਿਖੇ, ਇਹ ਬਾਲਗੀਤ ਬੰਗਲਾ ਜ਼ਬਾਨ ਦੀਆਂ ਲੋਰੀਆਂ ਹੋ ਗਈਆਂ। ਇੱਕ ਦੋ ਨਮੂਨੇ ਮਾਤਰ:

ਨਿੱਕਾ ਬੱਦਲ ਹੌਲ਼ੀ ਹੌਲ਼ੀ ਉਡਦਾ ਜਾਂਦਾ ਦਿਸਿਆ।
ਕਿਤੇ ਕਿਤੇ ਕੋਈ ਕੋਈ ਬੂੰਦ ਵੀ ਡਿੱਗੀ।
ਝਿੜਕਾਂ ਖਾ ਕੇ ਬੱਚਾ ਜਿਵੇਂ ਨੀਵੀਂ ਪਾਈ ਤੁਰਿਆ ਜਾਂਦਾ ਹੋਵੇ।

***

ਸੂਲਾਂ ਨਾਲ ਸਿਉਂਕੇ ਪੱਤਿਆਂ ਦੀ ਕਿਸ਼ਤੀ ਮੈਂ ਨਦੀ ਵਿੱਚ ਠੇਲ੍ਹ ਦਿੰਦਾ।
ਅਸਮਾਨ ਵਿੱਚ ਬੈਠਾ ਮੇਰਾ ਦੋਸਤ ਉਸਦੇ ਮੁਕਾਬਲੇ ਹਵਾ ਵਿੱਚ ਬੱਦਲ ਠੇਲ੍ਹ ਦਿੰਦਾ।
ਹਮੇਸ਼ ਇਵੇਂ ਹੋਇਆ... ਮੇਰੀ ਕਿਸ਼ਤੀ ਉਸਦੇ ਬੱਦਲ ਤੋਂ ਅੱਗੇ ਲੰਘੀ।

***

ਮੈਂ ਕਿੱਥੋਂ ਆਇਆਂ? ਤੂੰ ਮੈਥੋਂ ਕਈ ਵਾਰ ਪੁੱਛਿਆ ਮੇਰੇ ਲਾਲ।
ਨਿੱਕੀ ਹੁੰਦੀ ਜਦੋਂ ਗੁੱਡੀਆਂ ਪਟੋਲਿਆਂ ਨਾਲ ਖੇਡਿਆ ਕਰਦੀ,
ਉਨ੍ਹਾਂ ਗੁੱਡੀਆਂ ਵਿੱਚ ਤੂੰ ਵੀ ਹੁੰਦਾ ਸੀ ਮੇਰੇ ਬੱਚੇ।
ਤੇਰੀ ਨਾਨੀ ਦੀ ਉਂਗਲ ਫੜ ਕੇ ਜਦੋਂ ਮੰਦਰ ਵਿੱਚ ਦੇਵਤੇ ਦੀ ਪੂਜਾ ਕਰਨ ਜਾਂਦੀ,
ਸਾਡਾ ਦੋਵਾਂ ਦਾ ਦੇਵਤਾ ਤੂੰ ਹੀ ਹੁੰਦਾ ਸੀ ਮੇਰੇ ਲਾਲ।
ਜਵਾਨ ਹੋਈ, ਦਿਲ ਦੀਆਂ ਪੰਖੜੀਆਂ ਖੁੱਲ੍ਹਣ ਲੱਗੀਆਂ,
ਉਨ੍ਹਾਂ ਪੰਖੜੀਆਂ ਦੁਆਲ਼ੇ ਖ਼ੁਸ਼ਬੂ ਬਣਕੇ
ਤੂੰ ਹੀ ਮੰਡਰਾਉਂਦਾ ਹੁੰਦਾ ਸੀ ਮੇਰੇ ਬੱਚੇ।
ਸਰਘੀ ਵੇਲੇ ਪੂਰਬ ਵਿੱਚ ਜਿਵੇਂ ਸੂਰਜ ਮਚਲਦਾ ਹੈ
ਸੂਰਜ ਦੇਖਣ ਲਈ ਤੂੰ ਵੀ ਮਚਲਿਆ ਸੀ ਮੇਰੇ ਲਾਲ।
ਤੂੰ ਤੇ ਸੂਰਜ ਇਕੱਠੇ ਜੰਮੇ ਸੀ ਮੇਰੇ ਬੱਚੇ

ਤੂੰ ਤੇ ਸੂਰਜ ਜੌੜੇ ਭਰਾ ਓ ਮੇਰੇ ਲਾਲ।

ਬੰਗਲਾ ਗੀਤ ਪੜ੍ਹੇ ਤਾਂ ਮੈਂ ਸੋਚਣ ਲੱਗਾ, ਇਹ ਲੋਰੀਆਂ ਸੁਣਦੇ ਸੁਣਦੇ ਬੰਗਾਲੀ ਬੱਚੇ ਵੱਡੇ ਹੋਣਗੇ, ਨਿੱਕੇ ਹੁੰਦੇ ਜਾਣ ਜਾਣਗੇ ਕਿ ਉਹ ਸੂਰਜ ਦੇ ਸਕੇ ਭਰਾ ਹਨ।

ਲਾਤੀਨੀ ਅਮਰੀਕਨ ਵਾਰਤਾਕਾਰ ਜਾਰਜ ਲੂਈ ਬੋਰਖੇਜ਼ ਲਿਖਦਾ ਹੈ- ਬੱਚਾ ਉਹ ਗੀਤ, ਉਹ ਕਹਾਣੀਆਂ ਸੁਣਨੀਆਂ ਚਾਹੁੰਦੈ ਜੋ ਕਦੇ ਨਹੀਂ ਸੁਣੀਆਂ, ਉਹ ਦੇਸ ਦੇਖਣੇ ਚਾਹੁੰਦੈ ਜੋ ਕਦੇ ਨਹੀਂ ਦੇਖੇ। ਬੁੱਢਾ ਉੱਥੇ ਜਾਏਗਾ ਜਿੱਥੇ ਪਹਿਲਾਂ ਜਾਇਆ ਕਰਦਾ ਸੀ, ਉਹੀ ਗੀਤ ਸੁਣੇਗਾ ਜੋ ਪਹਿਲਾਂ ਸੁਣੇ ਸਨ। ਇਸ ਕਰਕੇ ਬੱਚੇ ਅਤੇ ਬੁਢੇ ਦੀ ਦੋਸਤੀ ਕਾਇਮ ਰਹੇਗੀ। ਬਾਕੀ ਜੀਵਨ ਖੱਪਖਾਨਾ ਹੈ।

ਸੱਤਰ ਸਾਲ ਦੀ ਉਮਰ ਵਿਚ ਮੈਨੂੰ ਬਾਲ-ਕਥਾਵਾਂ, ਲੋਕ-ਕਥਾਵਾਂ ਵਧੀਕ ਚੰਗੀਆਂ ਲੱਗਣ ਲੱਗੀਆਂ ਤਾਂ ਇਹ ਅਨੁਵਾਦ ਆਰੰਭਿਆ ਕਿ ਕੁਝ ਬਚੇ ਮੇਰੇ ਦੁਆਲੇ ਕਹਾਣੀਆਂ ਸੁਣਨ ਆ ਬੈਠਣ।

ਇਸ ਕਿਤਾਬ ਦੇ ਮੁੱਢ ਵਿੱਚ ਉਹ ਕਹਾਣੀਆਂ ਦਰਜ ਕੀਤੀਆਂ ਜਿਹੜੀਆਂ ਪੰਜ ਸੱਤ ਸਾਲ ਦੇ ਬੱਚਿਆਂ ਵਾਸਤੇ ਹਨ। ਇਹ ਕਹਾਣੀਆਂ ਲੋਕਰਾਗ ਦੀਆਂ ਆਰੰਭਿਕ ਸਰਗਮਾ ਹਨ। ਬਹੁਤੇ ਅਜੋਕੇ ਪੰਜਾਬੀ ਪਾਠਕਾਂ ਨੇ ਇਹ ਕਹਾਣੀਆਂ ਨਹੀਂ ਸੁਣੀਆਂ, ਪੜ੍ਹੀਆਂ। ਇਨ੍ਹਾਂ ਦਾ ਪਾਠ ਕਰਕੇ ਉਹ ਸਿਖ ਜਾਣਗੇ ਲੋਕ ਕਥਾ ਕਿਵੇਂ ਸਮਝਣੀ, ਕਿਵੇਂ ਮਾਣਨੀ ਹੁੰਦੀ ਹੈ, ਹੁੰਗਾਰਾ ਕਿਵੇਂ ਭਰੀਦਾ ਹੁੰਦੈ। ਅਖ਼ੀਰ ਵਿੱਚ ਦਰਜ ਕਹਾਣੀਆਂ ਸਿਆਣਪ ਦਾ ਸਿਖ਼ਰਲਾ ਫਲ ਹਨ। ਜਿਸਨੂੰ ਪਹਿਲੀ ਕਹਾਣੀ ਚੰਗੀ ਨਾ ਲੱਗੇ, ਉਸ ਨੂੰ ਆਖ਼ਰੀ ਕਹਾਣੀ ਵੀ ਸ਼ਾਇਦ ਚੰਗੀ ਨਹੀਂ ਲੱਗੇਗੀ। ਕੁਝ ਪਾਠਕ ਬੇਚੈਨ ਹੋਣਗੇ ਕਿ ਸਾਰੇ ਕਿਤੇ ਗੱਪਾਂ ਦਾ ਬੋਲ ਬਾਲਾ ਹੈ। ਜਿਸਨੂੰ ਗੱਪ ਚੰਗੇ ਨਾ ਲੱਗਣ, ਉਸ ਨੂੰ ਅਜੇ ਖ਼ਬਰ ਨਹੀਂ ਕਿ ਜੀਵਨ ਗਹਿਰ ਗੰਭੀਰ ਮਿੱਥ ਹੈ, ਗੈਬੀ ਮਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਜੀਵਨ ਦਾ ਨਾਮ ਹੀ ਬਚਿਤ੍ਰ ਨਾਟਕ ਰੱਖ ਦਿੱਤਾ। ਮੈਥੋਂ ਕੋਈ ਪੁੱਛੇ ਇਸ ਕਿਤਾਬ ਵਿਚ ਸਭ ਤੋਂ ਵਧੀਆ ਕਹਾਣੀ ਕਿਹੜੀ ਹੈ, ਮੇਰਾ ਉੱਤਰ ਹੈ- ਦੋ ਭੈਣਾ। ਕਿਵੇਂ ਰਹਿਣਾ ਹੈ, ਕਿਵੇਂ ਵਰਤਣਾ ਹੈ, ਬੱਚਿਆਂ ਅਤੇ ਵੱਡਿਆਂ ਲਈ ਅੰਮ੍ਰਿਤ-ਧਾਰਾ। ਇਸ ਕਹਾਣੀ ਵਿਚਲੀ ਤਾਕਤ ਅਸੀਮ ਹੈ।

ਵਿਲੀਅਮ ਬਲੇਕ(28-11-1757 ਤੋਂ 12-08-1827) ਦੀ ਸ਼ਾਇਰੀ ਦੀਆਂ ਟੂਕਾਂ ਅਨੇਕ ਜ਼ਬਾਨਾਂ ਵਿੱਚ ਬਿਰਾਜਮਾਨ ਹਨ ਤਾਂ ਵੀ ਮਾਸੂਮੀਅਤ ਦੇ ਗੀਤ(Songs Of Innocense), ਅਨੁਭਵ ਦੇ ਗੀਤਾਂ(Songs Of Experience) ਤੋਂ ਕਿਤੇ ਵਧੀਕ ਮਕਬੂਲ ਹੋਏ। ਵਿਜੇਦਾਨ ਦੀ ਮਨੁੱਖਤਾ ਨੂੰ ਇਹੋ ਦੇਣ ਹੈ ਕਿ ਉਸਨੇ ਗੁੰਮਸ਼ੁਦਾ ਬਚਪਨ ਲੱਭ ਕੇ ਸੁਗਾਤ ਵੱਜੋਂ ਦੁਨੀਆਂ ਨੂੰ ਦੇ ਦਿੱਤਾ। ਵਿਜੇਦਾਨ ਦੀ ਗੋਦ ਵਿੱਚ ਗਲੋਬ ਬੈਠਾ ਹੈ ਤੇ ਕਹਾਣੀ ਸੁਣਨ ਲਈ ਬਜ਼ਿਦ ਹੈ, ਨਵੀਂ ਨਹੀਂ, ਉਹੋ ਕਹਾਣੀ ਜਿਹੜੀ ਆਦਮ ਨੇ ਆਪਣੇ ਬੱਚੇ ਨੂੰ ਆਦਿ ਕਾਲ ਵਿਚ ਸੁਣਾਈ ਸੀ।

ਡਾ. ਹਿਮਾਦਰੀ ਬੈਨਰਜੀ ਪੰਜਾਬੀ ਯੂਨੀਵਰਸਿਟੀ ਵਿੱਚ ਪਟਿਆਲੇ ਆਏ। ਕੰਮ ਕਾਜ ਨਿਬੇੜੇ, ਦੁਪਹਿਰ ਦਾ ਖਾਣਾ ਖਾ ਕੇ ਉਨ੍ਹਾਂ ਨੂੰ ਗੱਡੀ ਚੜ੍ਹਾਉਣ ਲਈ ਰੇਲਵੇ ਸਟੇਸ਼ਨ ਲੈ ਗਿਆ। ਗੱਡੀ ਆਉਣ ਵਿੱਚ ਦੇਰ ਸੀ। ਮੈਨੂੰ ਕਹਿੰਦੇ- ਆਪਕੋ ਬਾਤੇਂ ਸੁਨਾਨੀ ਆਤੀ ਹੈਂ ਪੰਨੂ ਭਾਈ। ਕੁਛ ਹੋ ਜਾਏ! ਮੈਂ ਉਨ੍ਹਾਂ ਨੂੰ ਸ਼ਿਵ ਨਾਰਦ ਦਾ ਸੰਵਾਦ ਸੁਣਾ ਦਿੱਤਾ:

ਨਾਰਦ ਨੇ ਸ਼ਿਵ ਜੀ ਨੂੰ ਪੁੱਛਿਆ- ਅਸੀਂ ਕਿੱਥੋਂ ਆਏ ਹਾਂ ਮਹਾਰਾਜ? ਕੀ ਕਰਨ ਆਏ? ਇਸ ਤੋਂ ਬਾਅਦ ਕਿੱਥੇ ਜਾਵਾਂਗੇ?

ਸ਼ਿਵ ਨੇ ਕਿਹਾ- ਤੁਸੀਂ ਅਤੇ ਅਸੀਂ ਇਸ ਧਰਤੀ ਉੱਪਰ ਹਜ਼ਾਰ ਵਾਰ ਪਹਿਲਾਂ ਆ ਚੁੱਕੇ ਹਾਂ। ਹਜ਼ਾਰ ਵਾਰ ਤੁਸੀਂ ਇਹੋ ਸਵਾਲ ਪੁੱਛਿਆ। ਉਹ ਜਵਾਬ ਜਿਹੜਾ ਹਜ਼ਾਰ ਵਾਰ ਦੇ ਚੁੱਕੇ ਹਾਂ, ਉਹੋ ਫਿਰ ਦੇਣ ਲੱਗੇ ਹਾਂ, ਧਿਆਨ ਨਾਲ ਸੁਣਨਾ, ਯਾਦ ਰੱਖਣਾ, ਹੁਣ ਭੁੱਲਣਾ ਨਹੀਂ ਹੇ ਨਾਰਦ!

ਗਰਮੀ ਦੀ ਰੁੱਤ ਵਿੱਚ ਪਹਿਨੇ ਸੈਂਡਲ ਉਤਾਰ ਕੇ ਨੰਗੇ ਪੈਰੀਂ ਮੇਰੇ ਅੱਗੇ ਹਿਮਾਦਰੀ ਜੀ ਹੱਥ ਜੋੜ ਕੇ ਖਲੋ ਗਏ। ਕਿਹਾ- ਆਦਮੀ ਹੂੰ, ਫਿਰ ਭੂਲੂੰਗਾ। ਆਪ ਭਗਵਾਨ ਹੋ, ਆਪ ਕੋ ਫਿਰ ਯਾਦ

ਦਿਲਾਨਾ ਪੜੇਗਾ ਮਹਾਰਾਜ! ਆਦਮੀ ਬਾਰ ਬਾਰ ਭੂਲੇਗਾ। ਭਗਵਾਨ ਬਾਰ ਬਾਰ ਯਾਦ ਦਿਲਾਏਂਗੇ। ਆਦਮੀ ਔਰ ਭਗਵਾਨ ਮੇਂ ਯਹੀ ਤੋ ਫਰਕ ਹੈ।

ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ- ਗੁਰੂ ਗ੍ਰੰਥ ਨੂੰ ਜਿੱਥੋਂ ਮਰਜ਼ੀ ਛੁਹੋ, ਪ੍ਰਭੂ ਦੀ ਉਸਤਤਿ ਮਿਲੇਗੀ, ਜਿਵੇਂ ਸਮੁੰਦਰ ਜਿੱਥੋਂ ਮਰਜ਼ੀ ਛੁਹੋ ਪਾਣੀ ਮਿਲੇਗਾ। ਵਿਜੇਦਾਨ ਦੀ ਲਿਖਤ ਕਿਤੋਂ ਪੜ੍ਹ ਲਉ, ਲੋਕਸੁਰਾਂ ਦੀ ਮਹਿਕ ਮਿਲੇਗੀ, ਸਹਿਜ ਸੁਭਾਅ ਤੁਰਿਆ ਜਾਂਦਾ ਸਾਦਾ ਫਲਸਫਾ ਮਿਲੇਗਾ । ਲੇਖਕ ਡੀਲਕਸ ਬੱਸ ਦਾ ਜੈਪੁਰ ਲਈ ਮਹਿੰਗਾ ਟਿਕਟ ਖਰੀਦ ਕੇ ਅਪਣੇ ਨੰਬਰ ਵਾਲੀ ਸੀਟ ਤੇ ਬੈਠਾ ਬੱਦਲਾਂ ਦੇ ਝੁੰਡ ਨਿਹਾਰ ਰਿਹਾ ਹੈ।

"ਪੰਚ ਨਾਲ ਛੱਤ ਉਤੇ ਠੱਪ ਠੱਪ ਕਰਕੇ ਕੰਡਕਟਰ ਨੇ ਉਚੀ ਆਵਾਜ਼ ਵਿਚ ਕਿਹਾ- ਇਹ ਸੂਟਕੇਸ ਤੇਰਾ ਹੈ? ਕਦ ਦਾ ਚੀਕਾਂ ਮਾਰ ਰਿਹਾਂ, ਸੁਣਦਾ ਨੀਂ? ਬੋਲਾ ਹੈਂ?
-ਹਾਂ ਉੱਚਾ ਹੀ ਸੁਣਦੈ ਕੁਝ, ਮੈ ਕਿਹਾ।
-ਤਾਂ ਇਲਾਜ ਕਰਾਕੇ ਬੱਸ ਵਿਚ ਬੈਠਦਾ? ਇਹ ਸੂਟਕੇਸ ਤੇਰਾ ਹੈ ਤਾਂ ਚੱਕ ਇਥੋਂ। ਸੁਣਿਆਂ?
-ਮੈ ਕਿਹਾ ਸੁਣ ਤਾਂ ਗਿਆ, ਸਮਝ ਵਿਚ ਕੁਝ ਨੀਂ ਆਇਆ। ਪੁੱਛਿਆ- ਹੋਰ ਕਿੱਥੇ ਰੱਖਾਂ?
ਕਹਿੰਦਾ- ਮੇਰੇ ਸਿਰ ਤੇ ਰੱਖਦੇ।
ਮੈ ਕਿਹਾ- ਇਹ ਕਿਹੜਾ ਭਾਰੀ ਐ ਆਪੇ ਅਪਣੇ ਸਿਰ ਤੇ ਰਖ ਲੈ, ਸਿਰ ਤੇਰਾ, ਇੱਛਾ ਤੇਰੀ, ਮਰਜ਼ੀ ਕਰ।
ਜਿਵੇਂ ਕੌੜੀ ਨਿਗਾਹ ਨਾਲ ਉਸਨੇ ਮੇਰੇ ਵਲ ਦੇਖਿਆ, ਟੈਗੋਰ ਦੇ ਨਾਵਲ ਦੀ ਥਾਂ ਮੇਰੇ ਹੱਥ ਵਿਚ ਪਸਤੌਲ ਹੁੰਦਾ ਤਾਂ ਯਕੀਨ ਨਾਲ ਨਹੀਂ ਕਹਿ ਸਕਦਾ ਫਿਰ ਮੈ ਕੀ ਕਰਦਾ।
ਮੇਰਾ ਕੋਈ ਕਸੂਰ ਨਹੀਂ ਸੀ ਫਿਰ ਵੀ ਮੈ ਸ਼ਰਮ ਵਿਚ ਗਡ ਗਿਆ। ਜਿਸ ਦਾ ਕਸੂਰ ਸੀ ਉਹ ਵਿਜਈ ਨਾਇਕ ਵਾਂਗ ਤਣਿਆਂ ਖੜ੍ਹਾ ਤੇ ਕੱਛੂ ਵਾਂਗ ਮੈ ਹੱਥ ਪੈਰ ਖੋਪਰੀ ਵਿਚ ਲੁਕਾਣ ਲਗ ਪਿਆ। ਮੈਨੂ ਅਪਣੀ ਅਕਲ ਉਪਰ ਕਾਫੀ ਫਖਰ ਹੋਇਆ ਕਰਦਾ ਸੀ, ਅਜ ਲੋੜ ਪੈਣ ਤੇ ਬਿਨ ਸਿਰਨਾਵਾਂ ਦੱਸੇ ਪਤਾ ਨਹੀਂ ਕਿੱਧਰ ਚਲੀ ਗਈ। ਉੱਚੀ ਦੇਣੀ ਕੰਡਕਟਰ ਨੇ ਡ੍ਰਾਇਵਰ ਨੂੰ ਕਿਹਾ- ਗੱਡੀ ਰੋਕੋ। ਗੱਡੀ ਰੋਕ ਕੇ ਸਾਡੇ ਵੱਲ ਪਿੱਠ ਕਰੀ ਡ੍ਰਾਇਵਰ ਮੁੱਛਾਂ ਨੂੰ ਵਟ ਦੇਈ ਗਿਆ। ਬੱਸ ਚਲਾਣ ਦੀ ਥਾਂ ਉਸਦਾ ਦਿਲ ਸਾਡਾ ਸ਼ਾਸਤ੍ਰਾਰਥ ਸੁਣਨ ਨੂੰ ਵੱਧ ਕਰਦਾ ਸੀ। ਤੁਹਾਨੂੰ ਪਤਾ ਈ ਐ ਮੈ ਉਸ ਚਾਰਣ ਜਾਤ ਵਿਚੋਂ ਹਾਂ ਜਿਸ ਦੇ ਵੱਡ ਵਡੇਰੇ ਵਾਰਾਂ ਲਿਖਦੇ, ਵਾਰਾਂ ਗਾਉਂਦੇ। ਉਨ੍ਹਾ ਦੀਆਂ ਵਾਰਾਂ ਸੁਣ ਕੇ ਕਟੇ ਹੋਏ ਸਿਰਾਂ ਦੀਆਂ ਮੁੱਛਾਂ ਫੜਕਣ ਲਗ ਜਾਇਆ ਕਰਦੀਆਂ ਸਨ।
ਕੰਡਕਟਰ ਨੇ ਉੱਚੇ ਸੁਰ ਵਿਚ ਕਿਹਾ- ਇਹ ਸੀਟ ਮੇਰੀ ਹੈ, ਤੈਨੂੰ ਛੱਡਣੀ ਪਏਗੀ।
ਮੈ ਕਿਹਾ- ਛਡ ਦਿਆਂਗਾ ਪਰ ਜੈਪੁਰ ਪੁਹੰਚ ਕੇ।
-ਕੀ ਕਿਹਾ? ਕੰਡਕਟਰ ਬੋਲਿਆ।
ਮੈ ਕਿਹਾ- ਉਚਾ ਸੁਣਦੈ?
ਸੁਪਰ ਡੀਲਕਸ ਬਸ ਵਿਚ ਸਾਰੇ ਇੱਜ਼ਤਦਾਰ ਮੁਸਾਫਰ ਬੈਠੇ ਸਭ ਕੁੱਝ ਦੇਖ ਰਹੇ ਸਨ ਪਰ ਜਦ ਤੱਕ ਉਨ੍ਹਾ ਦੀ ਅਪਣੀ ਚਮੜੀ ਉਪਰ ਝਰੀਟ ਨਾ ਪਵੇ ਉਹ ਦੂਜਿਆਂ ਦੇ ਝਗੜੇ ਵਿਚ ਖਾਹਮਖਾਹ ਟੰਗ ਨਹੀਂ ਅੜਾਇਆ ਕਰਦੇ। ਮਜਦੂਰਾਂ ਵਾਂਗ ਉਨ੍ਹਾ ਦਾ ਵਕਤ ਸਸਤਾ ਥੋੜ੍ਹਾ ਹੁੰਦੈ। ਸਮਾਂ ਬੀਤਣ ਨਾਲ ਮੈ ਕੰਡਕਟਰ ਨੂੰ ਤਾਂ ਮਾਫ ਕਰ ਵੀ ਦਿਊਂਗਾ ਪਰ ਮੁਸਾਫਰਾਂ ਨੂੰ ਮਾਫ ਨਹੀਂ ਕਰੂੰਗਾ। ਉਨ੍ਹਾ ਨੂੰ ਤਾਂ ਈਸਾ ਮਸੀਹ ਵੀ ਮਾਫ ਨਹੀਂ ਕਰੇਗਾ। (ਪ੍ਰਿਯ ਮ੍ਰਿਣਾਲ ਵਿਚੋਂ)

ਵਿਜੇਦਾਨ ਦਾ ਬਚਪਨ ਦਾ ਨਿੱਕਾ ਨਾਮ ਬਿੱਜੀ ਸੀ। ਬਿੱਜੀ, ਚਾਰਣ ਜਾਤ ਵਿੱਚ ਪੈਦਾ ਹੋਇਆ, ਕਵਿਤਾ ਉਸਦੀ ਆਤਮਾ ਵਿੱਚ ਸਹਿਜ ਸੁਭਾਅ ਆ ਟਿਕੀ।

ਵਿਜੇਦਾਨ ਦੇ ਬੇਟੇ ਕੈਲਾਸ਼ ਕਬੀਰ ਨੇ ਪਿਤਾ ਦੀ ਕੁਝ ਵਾਕਫੀ ਰਾਜਸਥਾਨੀ ਵਿੱਚੋਂ ਹਿੰਦੀ ਵਿੱਚ ਅਨੁਵਾਦਿਤ ਰਚਨਾਵਾਂ *ਵਿਜੇਦਾਨ ਦੇਥਾ : ਰਚਨਾ ਸੰਚਯਨ*, (ਸਾਹਿਤ ਅਕਾਦਮੀ ਦਿਲੀ 2009) ਦੇ ਪ੍ਰਾਕਥਨ ਵਿੱਚ ਦਿੱਤੀ ਹੈ। ਲਿਖਦੇ ਹਨ- ਕਵਿਤਾ ਜੀਸਾ(ਪਿਤਾ ਜੀ) ਦੀ ਆਤਮਾ ਵਿੱਚ ਰਚੀ ਵਸੀ ਹੋਈ ਸੀ। ਰਾਜਸਥਾਨੀ ਵਿੱਚ ਵਾਰਤਕ ਦੀ ਕੋਈ ਖ਼ਾਸ ਪਰੰਪਰਾ ਨਹੀਂ ਰਹੀ ਪਰ ਪ੍ਰਾਚੀਨ ਕਵਿਤਾ, ਜਿਸਨੂੰ ਡਿੰਗਲ ਅਤੇ ਪਿੰਗਲ ਦੋਵਾਂ ਨਾਵਾਂ ਨਾਲ ਜਾਣਿਆ ਜਾਂਦਾ ਹੈ, ਕਲਾਤਮਕ ਤੌਰ ’ਤੇ ਤਤਕਾਲੀ ਵਿਸ਼ਵ ਕਾਵਿ ਨਾਲੋਂ ਘੱਟ ਨਹੀਂ ਸੀ। ਰਵਿੰਦਰਨਾਥ ਵੀ ਡਿੰਗਲ ਕਵਿਤਾ ਦੇ ਜਬਰਦਸਤ ਪ੍ਰਸ਼ੰਸਕ ਸਨ। ਵਧੀਕ ਡਿੰਗਲ ਸਾਹਿਤ ਚਾਰਣਾ(ਇੱਕ ਜਾਤੀ) ਨੇ ਲਿਖਿਆ ਇਸ ਕਰਕੇ ਇਸ ਨੂੰ ਚਾਰਣੀ

ਸਾਹਿਤ ਵੀ ਕਿਹਾ ਜਾਂਦਾ ਹੈ। ਕਵਿਤਾ ਵਿੱਚ ਕਿਸੇ ਇੱਕ ਜਾਤੀ ਦਾ ਕਲਾ ਅਤੇ ਮਾਤ੍ਰਾ ਵਿੱਚ ਯੋਗਦਾਨ ਵਿਸ਼ਵ ਦੀ ਇੱਕੋ ਉਦਾਹਰਣ ਹੈ। ਕਾਵਿ ਰਚਨਾ ਹੀ ਚਾਰਣਾ ਦਾ ਕਿੱਤਾ ਹੋਇਆ ਕਰਦੀ ਸੀ।

-ਜਾਤੀਆਂ ਦਾ ਇਤਿਹਾਸ ਅੱਜ ਵੀ ਸੰਘਣੀ ਧੁੰਦ ਵਿੱਚ ਲਿਪਟਿਆ ਹੋਇਆ ਹੈ। ਸਮਾਜ ਸ਼ਾਸਤ੍ਰੀਆਂ ਅਤੇ ਮਾਨਵ ਵਿਗਿਆਨੀਆਂ ਨੂੰ ਵੀ ਪੱਕਾ ਪਤਾ ਨਹੀਂ। ਸੱਚ ਦੀ ਗ਼ੈਰਹਾਜ਼ਰੀ ਵਿੱਚ ਹਰ ਜਾਤੀ ਆਪਣੀਆਂ ਜੜ੍ਹਾਂ ਪੁਰਾਣ ਕਥਾਵਾਂ ਵਿੱਚੋਂ ਲੱਭਿਆ ਕਰਦੀ ਹੈ ਤੇ ਆਪਣਾ ਸੰਬੰਧ ਕਿਸੇ ਦੇਵਤੇ ਜਾਂ ਰਿਸ਼ੀ ਨਾਲ ਜੋੜਦੀ ਹੈ। ਪੁਰਾਣਾ ਦੀਆਂ ਮਿੱਥ ਕਥਾਵਾਂ ਛੱਡ ਦੇਈਏ ਤਾਂ ਅਨੁਮਾਨ ਹੈ ਕਿ ਚਾਰਣ ਜਾਤੀ ਵੀ ਹੋਰਨਾ ਆਰੀਆ ਜਾਤੀਆ ਵਾਂਗ ਈਰਾਨ ਤੇ ਉਸਦੇ ਆਸ ਪਾਸ ਦੇ ਇਲਾਕਿਆਂ ਤੋਂ ਭਾਰਤ ਵਰਸ਼ ਵੱਲ ਆਈ। ਚਿਹਰੇ ਮੁਹਰੇ ਤੋਂ ਇਸਦੀ ਪੁਸ਼ਟੀ ਹੁੰਦੀ ਹੈ। ਈਰਾਨ ਤੋਂ ਸਿੰਧ ਹੁੰਦੇ ਹੋਏ ਚਾਰਣ ਰਾਜਸਥਾਨ ਅਤੇ ਗੁਜਰਾਤ ਵਿੱਚ ਵਸ ਗਏ। ਸਾਡੇ ਪੁਰਖੇ ਵੀ 1600 ਈ. ਦੇ ਆਸਪਾਸ ਖਰੋੜਾ ਪਿੰਡ(ਅਮਰਕੋਟ, ਸਿੰਧ) ਤੋਂ ਬੋਰੂੰਦਾ(ਜੋਧਪੁਰ, ਰਾਜਸਥਾਨ) ਆਏ ਜੋ ਅੱਜ ਸਾਡਾ ਪਿੰਡ ਹੈ। ਚਾਰਣ ਪਸ਼ੂ ਪਾਲਕ ਸਨ, ਪਸ਼ੂਆਂ ਵਿੱਚੋਂ ਵੀ ਗਾਵਾਂ ਵਧੀਕ ਹੁੰਦੀਆਂ। ਵਿਜੇਦਾਨ ਦੇ ਦਾਦਾ ਕੋਲ 200 ਗਾਵਾਂ ਸਨ। ਘੋੜੇ ਅਤੇ ਊਠ ਵੀ ਸਨ। ਪਸ਼ੂਆਂ ਦਾ ਵਪਾਰ ਹੁੰਦਾ ਸੀ। ਘੋੜਿਆਂ ਦੇ ਗਾਹਕ ਰਾਜੇ ਹੁੰਦੇ ਜਾਂ ਰਾਜਿਆਂ ਦੇ ਨਿਕਟਵਰਤੀ ਰਈਸ। ਪਸ਼ੂ ਪਾਲਕਾਂ ਕੋਲ ਕਵਿਤਾ ਕਿਵੇਂ ਆ ਗਈ ਪਤਾ ਨਹੀਂ ਪਰ ਸਿੰਧ, ਰਾਜਸਥਾਨ ਅਤੇ ਗੁਜਰਾਤ ਦੀਆਂ ਹਿੰਦੂ ਰਿਆਸਤਾਂ ਦੇ ਕਵੀ ਚਾਰਣ ਸਨ। ਇਨ੍ਹਾਂ ਤਿੰਨ ਪ੍ਰਾਂਤਾਂ ਤੋਂ ਇਲਾਵਾ ਨਿਕਟਵਰਤੀ ਖੇਤਰਾਂ, ਮਾਲਵਾ, ਹਰਿਆਣਾ ਆਦਿ ਦੀਆਂ ਰਿਆਸਤਾਂ ਤੋਂ ਲੈ ਕੇ ਜੰਮੂ ਕਸ਼ਮੀਰ ਰਿਆਸਤ ਦੇ ਰਾਜਕਵੀ ਚਾਰਣ ਸਨ।

ਜਿਸ ਕੁਲ ਵਿੱਚ ਵਿਜੇਦਾਨ ਦਾ ਜਨਮ ਹੋਇਆ ਉਸ ਵਿੱਚ ਦਸ ਪੀੜ੍ਹੀਆਂ ਤੋਂ ਕਾਵਿ ਰਚਨਾ ਹੁੰਦੀ ਆ ਰਹੀ ਸੀ। ਦਾਦਾ ਜੁਗਤੀਦਾਨ ਜੀ ਦੇਥਾ ਆਪਣੇ ਸਮੇਂ ਦੇ ਪ੍ਰਸਿੱਧ ਕਵੀ ਸਨ। ਕਵਿਤਾ ਦੀ ਬਦੌਲਤ ਰਾਉ ਉਮਰਾਵਾਂ ਵਿੱਚ ਚੰਗੀ ਇੱਜ਼ਤ ਸੀ। ਵਿਜੇਦਾਨ ਚਾਰ ਸਾਲ ਦੀ ਉਮਰ ਵਿੱਚ ਕਵਿਤਾ ਦੇ ਬੰਦ ਜੋੜਨੇ ਲਿਖਣ ਲੱਗਾ ਸੀ ਕਿ ਪਰਿਵਾਰਕ ਲੜਾਈ ਵਿੱਚ ਉਸ ਦੇ ਪਿਤਾ ਦਾ ਕਤਲ ਹੋ ਗਿਆ। ਵਿਜੇਦਾਨ ਉੱਪਰ ਸਾਰੀ ਉਮਰ ਇਸ ਸਦਮੇ ਦਾ ਅਸਰ ਰਿਹਾ।

ਦੋ ਨਾਵਲ, ਪੰਜਾਹ ਕਹਾਣੀਆਂ, ਸੈਂਕੜੇ ਕਵਿਤਾਵਾਂ, ਆਲੋਚਨਾ ਦੀਆਂ ਦੋ ਕਿਤਾਬਾਂ ਆਦਿਕ ਹਿੰਦੀ ਵਿਚ ਲਿਖਣ ਬਾਅਦ 1959 ਵਿੱਚ ਉਸਨੇ ਆਪਣੀ ਮਾਤਭਾਸ਼ਾ ਰਾਜਸਥਾਨੀ ਵਿੱਚ ਲਿਖਣ ਦਾ ਫ਼ੈਸਲਾ ਕੀਤਾ। ਉਸਨੂੰ ਰਾਜਸਥਾਨੀ ਦਾ ਅਮੀਰ ਖੁਸਰੋ ਕਹੋ ਜਾਂ ਭਾਰਤੇਂਦੂ ਹਰੀਸ਼ਚੰਦ੍ਰ, ਰਾਜਸਥਾਨੀ ਭਾਸ਼ਾ ਵਿੱਚ ਵਾਰਤਕ ਅਤੇ ਗਲਪ ਦਾ ਪ੍ਰਵੇਸ਼ ਵਿਜੇਦਾਨ ਹੱਥੀਂ ਹੋਣਾ ਸੀ ਸੋ ਹੋਇਆ। ਇਸ ਵੇਲੇ ਤੱਕ ਉਸ ਨੇ ਰਾਜਸਥਾਨੀ ਵਿੱਚ ਇੱਕ ਵਾਕ ਵੀ ਨਹੀਂ ਲਿਖਿਆ ਸੀ। ਪਿੰਡ ਦੇ ਅਨਪੜ੍ਹ ਲੋਕਾਂ ਵਿੱਚ ਰਹਿਣ ਦਾ ਫ਼ੈਸਲਾ ਇਸ ਕਰਕੇ ਲਿਆ ਕਿਉਂਕਿ ਜ਼ਬਾਨ ਦੇ ਅਸਲੀ ਉਸਤਾਦ ਉਹੋ ਹਨ। ਸ਼ੁਰੂ ਵਿੱਚ ਉਸਨੂੰ ਆਲੋਚਕਾਂ ਨੇ ਲੇਖਕ ਨਹੀਂ ਮੰਨਿਆ ਕਿਉਂਕਿ ਵਿਜੇਦਾਨ ਨੇ ਕੋਈ ਸਿਰਜਣਾ ਨਹੀਂ ਕੀਤੀ। ਸੁਣ ਸੁਣ ਕੇ ਲੋਕ ਕਹਾਣੀ ਲਿਖਣ ਵਿੱਚ ਕੀ ਕਲਾ? ਪਰ ਜਦੋਂ *ਬਾਤਾਂ ਰੀ ਫੁਲਵਾੜੀ* ਜਿਲਦ ਦਰ ਜਿਲਦ ਛਪਣ ਲੱਗੀ, ਬੇਸ਼ੁਮਾਰ ਪੜ੍ਹੀ ਜਾਣ ਲੱਗੀ ਤਦ ਆਲੋਚਕ ਪਿੱਛੇ ਰਹਿ ਗਏ, ਪਾਠਕ ਅੱਗੇ ਲੰਘ ਗਏ। ਦੁਬਿਧਾ ਕਹਾਣੀ ਉੱਪਰ ਪਹਿਲੀ ਵਾਰ ਮਣਿਕੌਲ ਨੇ 1973 ਵਿੱਚ ਫਿਲਮ ਬਣਾਈ, ਦੂਜੀ ਵਾਰ ਅਮੋਲ ਪਾਲੇਕਰ ਨੇ 2004 ਵਿੱਚ ਪਹੇਲੀ ਦੇ ਨਾਮ ਹੇਠ। ਪਿੰਡਾਂ ਵਿੱਚ ਇਹ ਕਹਾਣੀ ਤੇਈਏ ਤਾਪ ਦੇ ਮਰੀਜ਼ਾਂ ਨੂੰ ਰਾਜੀ ਕਰਨ ਲਈ ਸੁਣਾਈ ਜਾਇਆ ਕਰਦੀ ਸੀ। ਲੋਕ ਕਥਾ ਵਿਚਲਾ ਬੇਈਮਾਨ ਭੂਤ, ਅਨਜਾਣ ਬਹੂ ਨਾਲ ਉਸਦੀ ਜਾਣਕਾਰੀ ਬਗ਼ੈਰ ਵਿਭਚਾਰ ਕਰਦਾ ਹੈ। ਦੇਥਾ ਦਾ ਭੂਤ ਦਗੇਬਾਜ਼ ਨਹੀਂ, ਲੋੜਵੰਦਾਂ ਦਾ ਮਦਦਗਾਰ, ਨੇਕ ਬੇਟਾ, ਸਫ਼ਲ ਦੁਕਾਨਦਾਰ ਹੈ ਜੋ ਪਿਤਾ ਨੂੰ ਵੀ ਸਿੱਖਿਆ ਦਿੰਦਾ ਹੈ ਕਿ ਦੀਨ ਦੁਖੀਆਂ ਦੀ ਮਦਦ ਕਰਨ ਨਾਲ ਵਪਾਰ ਵਿੱਚ ਘਾਟਾ ਨਹੀਂ ਪਵੇਗਾ, ਵਾਧਾ ਹੋਵੇਗਾ। ਕਹਾਣੀ ਵਿਚਲੀ ਨਾਇਕਾ ਸਭ ਕੁਝ ਜਾਣਦੀ ਹੋਈ ਭੂਤ ਨੂੰ ਸਵੀਕਾਰ ਕਰਦੀ ਹੈ। ਇਸ ਕ੍ਰਿਸ਼ਮੇ ਵੱਲ ਆਲੋਚਕਾਂ ਨੇ ਧਿਆਨ

ਨਹੀਂ ਦਿੱਤਾ ਸੀ ਕਿ ਵਿਜੇਦਾਨ ਨਾਇਕਾਂ ਨੂੰ ਖਲਨਾਇਕ ਤੇ ਖਲਨਾਇਕਾਂ ਨੂੰ ਨਾਇਕ ਘੜ ਦੇਣ ਵਿੱਚ ਸਮਰੱਥ ਹੈ।

ਭਾਈ ਨੰਦਲਾਲ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ:
ਤੁਸਾਂ ਦੇ ਦੀਦਾਰ ਦੀ ਇੱਕ ਝਲਕ ਬਦਲੇ ਜਾਨ ਹਾਜ਼ਰ ਹੈ ਹਜ਼ੂਰ।
ਉਹ ਹੱਸਕੇ ਬੋਲੇ: ਇਸ ਘਰ ਵਿਚ ਕੋਈ ਸੌਦੇਬਾਜ਼ੀ ਨਹੀਂ ਚਲਦੀ।

ਜਿਨ੍ਹਾ ਨੂੰ ਜੋੜ ਘਟਾ, ਗੁਣਾ ਤਕਸੀਮ, ਸੌਦੇਬਾਜ਼ੀ, ਹਿਸਾਬ ਕਿਤਾਬ ਨਹੀਂ ਆਉਂਦਾ, ਇਹ ਕਹਾਣੀਆਂ ਉਨ੍ਹਾ ਲਈ ਹਨ। ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਰਾਮੇ ਤਲੋਕੇ ਭਰਾਵਾਂ ਨੂੰ ਦੱਸਿਆ ਸੀ- ਜਿਹੜੇ ਹਿਸਾਬ ਕਰਨ ਲੱਗ ਜਾਣ ਉਹ ਛੋਟੇ ਰਹਿ ਜਾਂਦੇ ਨੇ।

ਵੱਡੀ ਛੋਟੀ ਉਮਰ ਦੇ ਸਭ ਬੱਚਿਆਂ ਲਈ ਮੇਰੇ ਵੱਲੋਂ ਇਹ ਸੁਗਾਤ ਹਾਜਰ, ਮਨਜ਼ੂਰ ਹੋਵੇ। ਸਿਆਣਿਆਂ ਕੋਲ ਬਚਪਨ ਮੁੜ ਆਏ ਤਾਂ ਸੁਖ ਵਰਤੇ। ਮਹਾਰਾਜ ਸਭ ਧਰਤੀਆਂ ਉਪਰ ਕਿਰਪਾਲੂ ਹੋਣ।

ਰਾਜਸਥਾਨ ਵਿਚ ਵਸਦਾ ਦੇਥਾ ਪਰਿਵਾਰ ਮੇਰੇ ਮਿੱਤਰ ਰਵੀ ਸ਼ਰਮਾ ਜੀ ਨੇ ਲੱਭਿਆ। ਲੁਧਿਆਣੇ ਵਸਦੇ ਸ਼ਰਮਾ ਜੀ ਮੇਰੇ ਅਕਾਦਮਿਕ ਸਾਰਥੀ ਹਨ। ਨਾਗਮਣੀ ਵਿਚ ਕਦੀ ਛਪੀ ਸ. ਸੋਜ਼ ਦੀ ਲਿਖਤ ਅਤੇ ਮਣਿਕੌਲ ਦਾ ਖਤ ਉਨ੍ਹਾ ਲੱਭਿਆ। ਵਿਜੇਦਾਨ ਜੀ ਦੇ ਬੇਟੇ ਕੈਲਾਸ਼ ਕਬੀਰ ਅਤੇ ਮਹਿੰਦਰ ਦੇਥਾ ਜੀ ਮੇਰੇ ਯਤਨ ਤੋਂ ਪ੍ਰਸੰਨ ਹੋਏ। ਉਨ੍ਹਾ ਦੇ ਅਤਿ ਪ੍ਰਿਯ ਸ਼੍ਰੀ ਲਕਸ਼ਮਣ ਸਿੰਘ ਦੇਵਲ ਜੀ ਨੇ ਲੋੜ ਪੈਣ ਤੇ ਰਾਜਸਥਾਨੀ ਖੇਤਰੀ ਭਾਸ਼ਾ ਵਿਚਲੀਆਂ ਦਰਪੇਸ਼ ਕੁੱਝ ਮੁਸ਼ਕਲਾਂ ਹੱਲ ਕਰਨ ਵਿਚ ਸਹਾਇਤਾ ਕੀਤੀ, ਤਸਵੀਰਾਂ ਦਿੱਤੀਆਂ। ਸਭਨਾ ਨੇ ਕ੍ਰਿਪਾਲੂ ਹੋ ਕੇ ਮੈਨੂੰ ਅਨੁਵਾਦ ਕਰਨ ਦੀ ਆਗਿਆ ਦਿੱਤੀ। ਮੇਰਾ ਵਿਸ਼ਵਾਸ ਹੈ ਵਿਜੇਦਾਨ ਜੀ ਦੇ ਪਰਿਵਾਰ ਦਾ ਇਕ ਜੀਅ, ਪੰਜਾਬ ਵਿਚ ਵਸਦਾ ਇਹ ਅਨੁਵਾਦਕ ਵੀ ਹੈ। ਰਾਜਸਥਾਨੀ ਭਾਸ਼ਾ ਵਿਚੋਂ ਮੈਨੂੰ ਪੰਜਾਬੀ ਦੇ ਉਹ ਸ਼ਬਦ ਲੱਭ ਗਏ ਜਿਹੜੇ ਬਚਪਨ ਵਿਚ ਅਪਣੀ ਹਰਿਆਣਵੀ ਮਾਂ ਅਤੇ ਹਰਿਆਣਵੀ ਅੰਮਾ ਤੋ ਸੁਣੇ ਸਨ ਪਰ ਭੁੱਲ ਗਿਆ ਸਾਂ। ਕੋਰੋਨਾ ਵਾਇਰਸ ਤੋਂ ਪੀੜਤ ਸੰਸਾਰ ਜਦੋਂ ਬੂਹਿਓਂ ਬਾਹਰ ਨਿਕਲਣ ਲਈ ਵਿਆਕੁਲ ਸੀ, ਮੈ ਅਸਮਾਨੀ ਜੋਗੀ ਦੇ ਤਾਲਾਬੰਦ ਹਵਾ-ਮਹਿਲ ਵਿਚ ਬੈਠਾ ਆਨੰਦ-ਮਗਨ ਹੋ ਅਪ੍ਰੈਲ ਮਈ ਦੋ ਮਹੀਨੇ ਅਨੁਵਾਦ ਕਰਦਾ ਰਿਹਾ।

ਕਿਤਾਬ ਦੇ ਅਖੀਰ ਵਿਚ ਕੁਝ ਸ਼ਬਦਾਂ ਦੇ ਅਰਥ ਦਿੱਤੇ ਹਨ, ਸ਼ਬਦ ਔਖੇ ਨਹੀਂ, ਵਰਤੋਂ ਵਿਚ ਆਉਣੋ ਘਟ ਗਏ ਹਨ ਇਸ ਕਰਕੇ ਅਜਨਬੀ ਹਨ, ਖਾਨਾਬਦੋਸ਼ ਹਨ।

1 ਜੁਲਾਈ, 2020. ਡਾ. ਹਰਪਾਲ ਸਿੰਘ ਪੰਨੂ
ਬਠਿੰਡਾ ਪੰਜਾਬ ਕੇਂਦਰੀ ਯੂਨੀਵਰਸਿਟੀ

## ਦੋ ਭੈਣਾਂ

ਇਕ ਪਿੰਡ ਵਿਚ ਦੋ ਭੈਣਾ ਰਹਿੰਦੀਆਂ ਸਨ। ਛੋਟੀ ਸੀ ਹਲਦੀ ਦੀ ਗੱਠੀ ਅਤੇ ਵੱਡੀ ਸੁੰਢ ਦੀ ਗੱਠੀ। ਹਲਦੀ ਠੰਢੇ ਸੁਭਾਅ ਦੀ, ਸ਼ਾਂਤ, ਨਿਮਰ, ਸਮਝਦਾਰ, ਬੋਲਾਂ ਦੀ ਮਿੱਠੀ, ਸਭ ਕੰਮਾਂ ਵਿਚ ਮਾਹਿਰ। ਸਾਰੀ ਉਮਰ ਉਸਨੇ ਕਿਸੇ ਦੀ ਗੱਲ ਦਾ ਪੁੱਠਾ ਜਵਾਬ ਨਹੀਂ ਦਿੱਤਾ। ਸੁੰਢ ਦੀ ਗੱਠੀ ਗਰਮ ਮਿਜਾਜ਼, ਤੇਜ਼ ਤਰਾਰ, ਬੋਲਣ ਨੂੰ ਕੌੜੀ, ਆਕੜਖਾਂ ਤੇ ਸਿਰੇ ਦੀ ਕੰਮਚੋਰ। ਰੋਜ ਕਲੇਸ਼ ਕਰਦੀ। ਸਾਰਾ ਪਿੰਡ ਉਸ ਦੇ ਸੁਭਾਅ ਤੋਂ ਦੁਖੀ। ਘਰ ਅਤੇ ਪਿੰਡ ਵਾਲਿਆਂ ਵਾਸਤੇ ਹਲਦੀ ਸੀ ਜ਼ਖਮ ਉਪਰ ਮੱਲ੍ਹਮ ਵਾਂਗ, ਜਲੇ ਅੰਗ ਉਤੇ ਠੰਢੀ ਰੂੰ ਵਾਂਗ ਪਰ ਸੁੰਢ ਸੀ ਜ਼ਖਮ ਉਪਰ ਲੂਣ ਵਾਂਗ, ਜਲੇ ਉਪਰ ਮਿਰਚ ਵਾਂਗ।

ਇਕ ਦਿਨ ਹਲਦੀ ਨਾਨਕੇ ਮਿਲਣ ਵਾਸਤੇ ਗਈ। ਸਾਰੀਆਂ ਸਹੇਲੀਆਂ ਉਸ ਨੂੰ ਪਿੰਡ ਦੀ ਜੂਹ ਤੱਕ ਛੱਡਣ ਆਈਆਂ, ਵਿਦਾ ਕਰਨ ਵੇਲੇ ਸਾਰੀਆਂ ਉਦਾਸ, ਅੱਖਾਂ ਵਿਚ ਹੰਝੂ ਛਲਕ ਆਏ, ਛੋਟੀਆਂ ਸਹੇਲੀਆਂ ਤਾਂ ਡੁਸਕਣ ਲੱਗੀਆਂ। ਅੱਖਾਂ ਪੂੰਝਦੀਆਂ ਕਹਿੰਦੀਆ- ਭੈਣ ਛੇਤੀ ਮੁੜ ਆਈਂ।

ਪਿੰਡ ਦੀ ਜੂਹ ਟੱਪੀ ਹੀ ਸੀ ਕਿ ਟਿੱਬੇ ਦਾ ਖੱਡਾ ਰਸਤੇ ਵਿਚ ਆ ਗਿਆ। ਖੱਡੇ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ, ਮੈਂ ਕੂੜੇ ਨਾਲ ਭਰ ਗਿਆ ਹਾਂ। ਰਤਾ ਕੁ ਝਾੜੂ ਲਾ ਜਾਹ। ਹਲਦੀ ਨੇ ਨਿਮਰਤਾ ਨਾਲ ਕਿਹਾ- ਲੈ ਵੀਰ, ਤੈਂ ਕਿਹੜਾ ਕਦੀ ਕੋਈ ਕੰਮ ਕਿਹਾ? ਝਾੜੂ ਲਾਉਣ ਵਿਚ ਮੇਰੇ ਕਿਹੜਾ ਹੱਥ ਘਸ ਜਾਣਗੇ? ਇਹ ਕਹਿਕੇ ਹਲਦੀ ਨੇ ਸਰੜਕ ਸਰੜਕ ਸਾਰਾ ਕੂੜਾ ਇੱਕਠਾ ਕਰਕੇ ਬਾਹਰ ਸੁੱਟ ਦਿੱਤਾ। ਫਿਰ ਖੱਡ ਨੂੰ ਸਲਾਮ ਕਰਕੇ ਅੱਗੇ ਤੁਰ ਪਈ। ਥੋੜੀ ਦੂਰ ਹੀ ਗਈ ਸੀ ਕਿ ਰਸਤੇ ਵਿਚ ਚੁੱਲ੍ਹਾ ਮਿਲ ਗਿਆ। ਉਸ ਨੇ ਕਿਹਾ- ਹਲਦੀ ਬਾਈ ਹਲਦੀ ਬਾਈ ਮੈਂ ਰਾਖ ਨਾਲ ਭਰਿਆ ਪਿਆ ਹਾਂ। ਮੇਰੇ ਅੰਦਰੋਂ ਰਾਖ ਈ ਬਾਹਰ ਕੱਢ ਜਾਹ।

ਹਲਦੀ ਨੇ ਖੁਸ਼ੀ ਖੁਸ਼ੀ ਨਿਮਰਤਾ ਨਾਲ ਕਿਹਾ- ਲੈ ਵੀਰ ਤੂੰ ਕਦ ਕਦ ਆਖੇਂਗਾ? ਰਾਖ ਕੱਢਣ ਨਾਲ ਮੇਰਾ ਕਿਹੜਾ ਰੰਗ ਕਾਲਾ ਹੋ ਜਾਏਗਾ? ਇਹ ਕਹਿਕੇ ਉਸ ਨੇ ਅਪਣੀ ਚੁੰਨੀ ਦੇ ਪੱਲੇ ਵਿਚ ਰਾਖ ਕੱਢੀ ਤੇ ਦੂਰ ਸੁੱਟ ਆਈ। ਫੂਕਾਂ ਮਾਰ ਮਾਰ ਕੇ ਚੁੱਲ੍ਹਾ ਏਨਾ ਸਾਫ ਕਰ ਦਿੱਤਾ ਜਿਵੇਂ ਸ਼ੀਸ਼ੇ ਦਾ ਹੋਵੇ। ਚੁੱਲ੍ਹੇ ਨੂੰ ਸਲਾਮ ਕਰਕੇ ਫਿਰ ਅੱਗੇ ਚੱਲ ਪਈ। ਰਸਤੇ ਵਿਚ ਬਿੱਲੀ ਮਿਲੀ। ਬਿੱਲੀ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ, ਜੂਆਂ ਕੱਢ ਕੇ ਮੇਰਾ ਸਿਰ ਗੁੰਦ ਦੇਹ। ਹਲਦੀ ਨੇ ਕਿਹਾ- ਲੈ ਭੈਣ, ਤੂੰ ਕਦ ਕਦ ਕਹੇਂਗੀ। ਜੂਆਂ ਕਢਦਿਆਂ ਮੇਰੇ ਕਿਹੜਾ ਨਹੁੰ ਘਸ ਜਾਣਗੇ? ਜੂਆਂ ਕੱਢ ਕੇ, ਕੰਘੀ ਕਰਕੇ ਹਲਦੀ ਨੇ ਬਿੱਲੀ ਦਾ ਸਿਰ ਗੁੰਦ ਦਿੱਤਾ ਤੇ ਸਲਾਮ ਕਰਕੇ ਅੱਗੇ ਤੁਰ ਪਈ। ਰਸਤੇ ਵਿਚ ਬੇਰੀ ਆਈ। ਬੇਰੀ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ ਮੇਰੇ ਕੰਡੇ ਚੁਗ ਦੇਹ। ਹਲਦੀ ਨੇ ਕਿਹਾ- ਲੈ ਭੈਣ ਤੂੰ ਕਿਹੜਾ ਰੋਜ ਰੋਜ ਸਵਾਲ ਪਾਣੇ ਨੇ। ਕੰਡੇ ਚੁਗਣ ਵਿਚ ਮੇਰੀਆਂ ਕੋਈ ਉਂਗਲਾਂ ਟੁੱਟਦੀਆਂ ਨੇ? ਇਹ ਕਹਿ ਕੇ ਉਸ ਨੇ ਬੇਰੀ ਹੇਠੋਂ ਕੰਡੇ ਚੁਗੇ ਤੇ ਦੂਰ ਸੁੱਟ ਆਈ। ਫਿਰ ਬੇਰੀ ਨੂੰ ਸਲਾਮ ਕਰਕੇ ਅੱਗੇ ਤੁਰ ਪਈ।

ਰਸਤੇ ਵਿਚ ਸਮੁੰਦਰ ਮਿਲਿਆ। ਉਸ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ ਦੇਖ ਮੇਰੇ ਕਿਨਾਰਿਆਂ ਤੇ ਕਿੰਨਾ ਕੂੜਾ ਕਰਕਟ ਇੱਕਠਾ ਹੋ ਗਿਆ। ਸਾਫ ਈ ਕਰ ਦੇਹ। ਹਲਦੀ ਨੇ ਪ੍ਰਸੰਨਤਾ ਨਾਲ ਕਿਹਾ- ਲੈ ਵੀਰ ਤੂੰ ਕਦ ਕਦ ਕੰਮ ਕਹੇਂਗਾ? ਕੂੜਾ ਚਿੱਕੜ ਬਾਹਰ ਸੁੱਟਣ ਨਾਲ ਮੇਰੇ ਕਿਹੜਾ ਹੱਥ ਮੈਲੇ ਹੁੰਦੇ ਨੇ। ਮਹਿੰਦੀ ਰੰਗੇ ਹੱਥਾਂ ਨਾਲ ਉਸ ਨੇ ਚਿੱਕੜ ਕੂੜਾ ਸਾਫ ਕਰ ਦਿੱਤਾ। ਸਮੁੰਦਰ ਨੂੰ

ਸਲਾਮ ਕਰਕੇ ਅੱਗੇ ਤੁਰੀ। ਰਸਤੇ ਵਿਚ ਊਠ ਮਿਲ ਗਿਆ। ਊਠ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ ਮੇਰੀ ਛਾਤੀ ਨੂੰ ਚਿੱਚੜੀਆਂ ਲੱਗ ਗਈਆਂ, ਬੜਾ ਤੰਗ ਕਰਦੀਆਂ ਨੇ। ਖੇਚਲ ਤਾਂ ਹੈ ਪਰ ਕੱਢ ਦੇਹ। ਹਲਦੀ ਨੇ ਕਿਹਾ- ਕੱਢ ਦਿੰਨੀਆਂ, ਕੱਢ ਦਿੰਨੀਆਂ ਵੀਰ। ਚਿੱਚੜੀਆਂ ਚੁਗ ਦਿੱਤੀਆਂ ਤੇ ਦੂਰ ਸੁੱਟ ਆਈ। ਊਠ ਨੂੰ ਸਲਾਮ ਕਰਕੇ ਅੱਗੇ ਤੁਰ ਪਈ।

ਨਾਨਕਿਆਂ ਤੋਂ ਬੜਾ ਪਿਆਰ ਮਿਲਿਆ। ਭੱਜੀ ਭੱਜੀ ਸਾਰਿਆਂ ਦੇ ਕੰਮ ਕਰਦੀ ਫਿਰਦੀ। ਸਾਰੇ ਪਿੰਡ ਨਾਲ ਮਿੱਠਾ ਬੋਲਦੀ, ਬਦਲੇ ਵਿਚ ਅਸੀਸਾਂ ਮਿਲਦੀਆਂ। ਪਿੰਡ ਵਾਲਿਆਂ ਦੇ ਦਿਲ ਅੰਦਰ ਉਤਰ ਗਈ। ਹਲਦੀ ਬਾਈ, ਹਲਦੀ ਬਾਈ ਕਹਿੰਦਿਆਂ ਦੀ ਜੀਭ ਸੁਕਦੀ। ਨਵੀਆਂ ਸਹੇਲੀਆਂ ਬਣ ਗਈਆਂ, ਮਿਲਜੁਲ ਕੇ ਖੇਡਦੀ ਕੁੱਦਦੀ, ਖਾਂਦੀ, ਪੀਂਦੀ, ਗੀਤ ਗਾਉਂਦੀ, ਮੌਜ ਕਰਦੀ। ਸਾਰਾ ਪਿੰਡ ਸ਼ਾਬਾਸ਼ ਸ਼ਾਬਾਸ਼ ਕਹਿੰਦਾ।

ਇਕ ਦਿਨ ਘਰ ਵਾਪਸੀ ਦਾ ਫੈਸਲਾ ਹੋ ਗਿਆ। ਵਿਦਾ ਕਰਨ ਵਿਚ ਪਿੰਡ ਨੂੰ ਮੁਸ਼ਕਿਲ ਆਈ। ਵਿਦਾ ਤਾਂ ਕਰਨੀ ਹੀ ਸੀ, ਬੜਾ ਲਾਡ ਕੀਤਾ, ਭਾਂਤ ਭਾਂਤ ਦੀਆਂ ਖਾਣ ਦੀਆਂ ਚੀਜਾਂ ਬੰਨ੍ਹ ਦਿੱਤੀਆਂ। ਸੁਹਣੇ ਕੱਪੜੇ ਦਿੱਤੇ, ਚੂੜੀਆਂ ਦਿੱਤੀਆਂ। ਪਿੰਡ ਅਪਣੀ ਜੂਹ ਤੱਕ ਛੱਡਣ ਆਇਆ। ਸਾਰੇ ਉਦਾਸ ਹੋਏ। ਬਰਾਬਰ ਉਮਰ ਦੀਆਂ ਸਹੇਲੀਆਂ ਅੱਖਾਂ ਭਰ ਆਈਆਂ, ਛੋਟੀਆਂ ਡੁਸਕਣ ਲੱਗੀਆਂ। ਸਾਰੀਆਂ ਨੇ ਉਦਾਸ ਬੋਲਾਂ ਨਾਲ ਕਿਹਾ- ਭੈਣ ਛੇਤੀ ਵਾਪਸ ਆਈਂ। ਤੇਰੇ ਬਿਨ ਸਾਡਾ ਜੀ ਨਹੀਂ ਲੱਗਣਾ।

ਸਿਰ ਤੇ ਪੀਪਾ, ਮੋਢੇ ਨਾਲ ਝੋਲਾ ਲਟਕਾਈ ਹਲਦੀ ਨਾਨਕਿਓਂ ਵਾਪਸ ਤੁਰ ਪਈ। ਇਕ ਕਦਮ ਅੱਗੇ ਪੁਟਦੀ, ਫਿਰ ਪਿਛੇ ਦੇਖਦੀ, ਹੰਝੂ ਵਗਦੇ। ਜਾਂਦੀ ਨੂੰ ਦੇਖ ਸਾਰੇ ਕਹਿੰਦੇ- ਇਹੋ ਜਿਹੀ ਸਾਊ ਸਮਝਦਾਰ ਕੁੜੀ, ਨਾ ਦੇਖੀ ਨਾ ਸੁਣੀ। ਪਿਛਲੇ ਜਨਮ ਜਿਸ ਨੇ ਤਪੱਸਿਆ ਕੀਤੀ ਹੋਏਗੀ, ਉਸ ਜੁਆਨ ਦੀ ਕਿਸਮਤ ਵਿਚ ਆਏਗਾ ਹਲਦੀ ਦਾ ਹੱਥ।

ਊਠ ਲਾਗਿਓਂ ਲੰਘੀ ਤਾਂ ਊਠ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ ਦੂਰ ਦੂਰ ਦੀ ਟਲੀ ਟਲੀ ਕਿਉਂ ਜਾ ਰਹੀ ਹੈਂ? ਬੋਝ ਵੀ ਬਹੁਤ ਹੈ ਤੇਰੇ ਕੋਲ ਤਾਂ। ਮੇਰੇ ਹੁੰਦੇ ਸੁੰਦੇ ਤੈਨੂੰ ਪੈਦਲ ਜਾਣ ਦੀ ਕੀ ਲੋੜ? ਇਕ ਵਾਰ ਮੇਰੀ ਪਿੱਠ ਤੇ ਬੈਠ ਸਹੀ, ਦੇਖਦੇ ਦੇਖਦੇ ਤੈਨੂੰ ਪਿੰਡ ਪੁਚਾ ਦਿਊਂਗਾ। ਹਲਦੀ ਨੂੰ ਹੋਰ ਕੀ ਚਾਹੀਦਾ ਸੀ? ਛਾਲ ਮਾਰ ਕੇ ਊਠ ਤੇ ਸਵਾਰ ਹੋ ਗਈ। ਊਠ ਦੀ ਚਾਲ ਏਨੀ ਸਮਤੋਲ ਕਿ ਹੱਥ ਵਿਚ ਪੰਘਰੇ ਘਿਊ ਦਾ ਭਰਿਆ ਛੰਨਾ ਲੈ ਕੇ ਬੈਠ ਜਾਉ, ਛਲਕ ਕੇ ਇਕ ਬੂੰਦ ਹੇਠ ਨਾ ਡਿੱਗੇ।

ਸਮੁੰਦਰ ਨੇੜਿਓਂ ਲੰਘਣ ਲੱਗੀ ਤਾਂ ਸਮੁੰਦਰ ਨੇ ਕਿਹਾ- ਹਲਦੀ ਬਾਈ, ਹਲਦੀ ਬਾਈ ਦੂਰ ਦੂਰ ਟਲੀ ਟਲੀ ਕਿਉਂ ਜਾ ਰਹੀ ਹੈਂ? ਥੋੜੇ ਕੁ ਮੋਤੀ ਤਾਂ ਲੈ ਜਾਹ, ਬਥੇਰੇ ਨੇ ਮੇਰੇ ਕੋਲ, ਤੂੰ ਕਿਹੜਾ ਰੋਜ ਰੋਜ ਆਉਣੈ। ਨਾਂਹ ਨਾਂਹ ਕਰਦੀ ਹਲਦੀ ਨੂੰ ਸਮੁੰਦਰ ਨੇ ਝੋਲੀ ਭਰ ਕੇ ਮੋਤੀ ਦਿੱਤੇ। ਚੁੰਨੀ ਦੇ ਪੱਲੇ ਬੰਨ੍ਹੇ, ਝੋਲੇ ਵਿਚ ਪਾਏ, ਜੇਬਾਂ ਭਰ ਲਈਆਂ, ਪੀਪਾ ਭਰ ਗਿਆ। ਸਮੁੰਦਰ ਨੂੰ ਸਲਾਮ ਕਰਕੇ ਅੱਗੇ ਤੁਰੀ।

ਬੇਰੀ ਕੋਲੋਂ ਦੀ ਲੰਘਣ ਲੱਗੀ ਤਾਂ ਬੇਰੀ ਨੇ ਕਿਹਾ- ਕਿਉਂ ਹਲਦੀ ਬਾਈ, ਦੂਰ ਕਿਸ ਗੱਲੋਂ? ਦੇਖ ਤਾਂ ਸਹੀ ਮੇਰੇ ਬੇਰ ਪੱਕ ਗਏ। ਜੀ ਭਰ ਕੇ ਖਾਹ, ਬਚਦੇ ਨਾਲ ਲੈ ਜਾ। ਹਲਦੀ ਨੇ ਬੇਰੀ ਦੀ ਛਾਂ ਹੇਠ ਊਠ ਬਿਠਾ ਦਿੱਤਾ। ਬੇਰ ਖਾਏ, ਨਾਲ ਲਿਜਾਣ ਵਾਸਤੇ ਬੰਨ੍ਹ ਲਏ। ਬਚਦੇ ਊਠ ਨੂੰ ਖੁਆ ਦਿੱਤੇ। ਜੱਫੀ ਪਾ ਕੇ ਬੇਰੀ ਤੋਂ ਵਿਦਾਇਗੀ ਮੰਗੀ।

ਚੁੱਲ੍ਹੇ ਕੋਲੋਂ ਦੀ ਲੰਘਣ ਲੱਗੀ ਤਾਂ ਚੁੱਲ੍ਹੇ ਨੇ ਕਿਹਾ- ਹਲਦੀ ਬਾਈ ਮੇਰੇ ਕੋਲ ਇਹ ਸੋਨੇ ਦੀ ਕੜਾਹੀ ਫਾਲਤੂ ਪਈ ਹੈ। ਮੈਂ ਕੀ ਕਰਨੀ ਹੋਈ? ਤੂੰ ਲੈ ਜਾਹ। ਹਲਦੀ ਨੇ ਕੜਾਹੀ ਚੁਕੀ, ਸ਼ੁਕਰਾਨਾ ਕੀਤਾ ਤੇ ਅੱਗੇ ਤੁਰੀ।

ਸਾਹਮਣੇ ਪਿੰਡ ਦਿੱਸਿਆ, ਹਲਦੀ ਨੇ ਊਠ ਭਜਾ ਲਿਆ। ਖੱਡੇ ਲਾਗਿਓਂ ਲੰਘਣ ਲੱਗੀ ਤਾਂ ਖੱਡੇ ਨੇ ਕਿਹਾ- ਦੂਰ ਦੂਰ ਦੀ ਕਿਉਂ ਜਾ ਰਹੀ ਹੈਂ ਹਲਦੀ ਭੈਣ, ਕੋਈ ਗਹਿਣਾ ਗੱਟਾ ਤਾਂ ਲੈ ਜਾਹ, ਬਥੇਰੇ ਪਏ ਨੇ, ਆਪ ਪਹਿਨੀ, ਸਹੇਲੀਆਂ ਵਿਚ ਵੰਡੀਂ। ਖੱਡੇ ਤੋਂ ਗਹਿਣੇ ਲੈ ਕੇ ਅੱਗੇ ਚੱਲੀ।

ਬਿੱਲੀ ਮਿਲ ਗਈ। ਬਿੱਲੀ ਨੇ ਕਿਹਾ- ਹਲਦੀ ਭੈਣ ਮੇਰੇ ਕੋਲ ਟੋਕਰੀਆਂ ਮੇਵਿਆਂ ਦੀਆਂ ਭਰੀਆਂ ਪਈਆਂ ਨੇ। ਆਪ ਖਾਹ ਤੇ ਸਹੇਲੀਆਂ ਨੂੰ ਖੁਆ।

ਪਿੰਡ ਪੁੱਜ ਕੇ ਊਠ ਬੁੱਕਿਆ। ਰੌਲਾ ਪੈ ਗਿਆ, ਹਲਦੀ ਆ ਗਈ, ਹਲਦੀ ਆ ਗਈ। ਸਾਰਾ ਪਿੰਡ ਮਿਲਣ ਆਇਆ। ਊਠ ਬਿਠਾ ਕੇ ਉਤਰੀ ਤੇ ਸਭ ਨੂੰ ਮਿਲੀ। ਲੰਮੇ ਕਾਲ ਬਾਦ ਮੀਂਹ ਪੈਣ ਤੇ ਜਿਵੇਂ ਲੋਕ ਖੁਸ਼ ਹੁੰਦੇ ਹਨ, ਹਲਦੀ ਨੂੰ ਮਿਲ ਕੇ ਉਸ ਤਰ੍ਹਾਂ ਖੁਸ਼ ਹੋਏ।

ਹਲਦੀ ਬਾਈ ਇਕਲੇ ਇੱਕਲੇ ਘਰ ਜਾ ਜਾ ਚੀਜ਼ਾਂ ਵੰਡ ਵੰਡ ਆਈ। ਹੀਰੇ ਮੋਤੀ ਵੰਡੇ, ਬੇਰ ਵੰਡੇ, ਮੇਵੇ ਵੰਡੇ, ਘਿਉਰ ਵੰਡੇ, ਫਿਰ ਕਿਤੇ ਕੰਮ ਮੁਕਾ ਕੇ ਅਪਣੇ ਘਰ ਵੱਲ ਚੱਲੀ। ਪਿੰਡ ਨੇ ਕਿਹਾ- ਹਲਦੀ ਬਾਈ ਵਰਗੀ ਧੀ ਨਾ ਹੋਈ, ਨਾ ਹੋਏਗੀ।

ਹਲਦੀ ਨੂੰ ਇੰਨਾ ਲਾਡ ਪਿਆਰ, ਇੰਨਾ ਮਾਣ ਸਨਮਾਨ ਮਿਲਦਾ ਦੇਖ ਕੇ ਸੁੰਢ ਦੀ ਗੱਠੀ ਦਾ ਗੁੱਸਾ ਅਸਮਾਨੇ ਚੜ੍ਹ ਗਿਆ। ਤੌਲੇ ਵਾਂਗ ਮੂੰਹ ਫੁਲਾ ਲਿਆ। ਅੱਖਾਂ ਦੀਆਂ ਪੁਤਲੀਆਂ ਵਿਚੋਂ ਚੰਗਿਆੜੀਆਂ ਨਿਕਲਣ ਲੱਗੀਆਂ। ਕਿਸੇ ਨਾਲ ਕੋਈ ਗੱਲ ਨੀਂ ਕੀਤੀ। ਹਲਦੀ ਤੋਂ ਕੋਈ ਚੀਜ਼ ਨਹੀਂ ਲਈ, ਨਾ ਹੀਰੇ ਮੋਤੀ, ਨਾ ਬੇਰ, ਨਾ ਮੇਵੇ, ਨਾ ਘਿਉਰ ਨਾ ਗਹਿਣਾ ਗੱਟਾ। ਕੱਛ ਵਿਚ ਦੋ ਚਾਰ ਕੱਪੜੇ ਲਏ, ਪੈਰ ਪਟਕ ਕੇ ਮਾਂ ਨੂੰ ਕਹਿੰਦੀ- ਮੈਂ ਚੱਲੀ ਆਂ ਨਾਨਕੇ। ਹਲਦੀ ਫਲਦੀ ਤੋਂ ਵਧੀਕ ਸਮਾਨ ਨਾ ਲੈਕੇ ਆਵਾਂ ਮੇਰਾ ਨਾਮ ਬਦਲ ਦੇਈਂ ਬੇਸ਼ਕ।

ਕਿਸੇ ਨੂੰ ਪਤਾ ਵੀ ਨਾ ਲੱਗਾ ਸੁੰਢ ਕਦੋਂ ਨਾਨਕੇ ਗਈ ਪਰ ਜਦੋਂ ਪਤਾ ਲੱਗਾ ਪਿੰਡ ਬੜਾ ਖੁਸ਼ ਹੋਇਆ। ਜਿਵੇਂ ਸਰਾਪ ਉਤਰ ਗਿਆ ਹੋਵੇ, ਕਹਿੰਦੇ- ਜੇ ਨਾ ਈ ਮੁੜੇ ਤਾਂ ਚੰਗੈ। ਜਿਸ ਦੀ ਘਰ ਵਿਚ ਕਦਰ ਨਹੀਂ ਉਹ ਬਾਹਰ ਕੀ ਖੱਟੀ ਖੱਟੇਗੀ? ਪਿੰਡੋਂ ਬਾਹਰ ਨਿਕਲੀ ਹੀ ਸੀ ਕਿ ਟਿੱਬੇ ਦਾ ਖੱਡਾ ਮਿਲਿਆ, ਕਹਿੰਦਾ- ਸੁੰਢ ਭੈਣ, ਮੇਰੇ ਅੰਦਰ ਕੂੜਾ ਭਰ ਗਿਐ, ਸਾਫ ਈ ਕਰ ਦੇਹ।

ਸੁੰਢ ਗੁੱਸੇ ਨਾਲ ਬੋਲੀ- ਮੈਨੂੰ ਕੋਈ ਹਲਦੀ ਫਲਦੀ ਨਾ ਸਮਝ। ਮੈਂ ਹਾਂ ਸੇਠਜ਼ਾਦੀ ਸੁੰਢ, ਮਰੀਜਾਂ ਦੇ ਦੁੱਖ ਦੂਰ ਕਰਨ ਵਾਲੀ, ਮਹਿਲਾਂ ਵਿਚ ਸੌਣ ਵਾਲੀ, ਭੰਗਣ ਨਹੀਂ ਕਿ ਤੇਰਾ ਕਚਰਾ ਢੋਂਦੀ ਫਿਰਾਂ। ਹਿੰਮਤ ਹੈ ਤਾਂ ਨੌਕਰ ਰੱਖ, ਨਹੀਂ ਤਾਂ ਫਿਰ ਕਿਸਮਤ ਨੂੰ ਰੋ।

ਅੱਗੇ ਗਈ ਚੁੱਲ੍ਹਾ ਮਿਲਿਆ, ਕਿਹਾ- ਸੁੰਢ ਭੈਣ ਮੇਰੀ ਰਾਖ ਈ ਕੱਢ ਜਾਹ। ਸੁੰਢ ਗੁੱਸੇ ਵਿਚ ਬੋਲੀ- ਮੈਂ ਕੋਈ ਹਲਦੀ ਫਲਦੀ ਨਹੀਂ ਤੇਰੀ ਵਗਾਰ ਕਰਾਂ। ਮੈਂ ਹਾਂ ਸੇਠਜ਼ਾਦੀ ਸੁੰਢ, ਕੰਮ ਆਉਣ ਵਾਲੀ ਦਵਾਈ, ਮਹਿਲਾਂ ਵਿਚ ਸੌਣ ਵਾਲੀ। ਪੈਸੇ ਨੇ ਤਾਂ ਨੌਕਰ ਰੱਖ, ਨਹੀਂ ਕਰਮਾਂ ਨੂੰ ਰੋ।

ਅੱਗੇ ਗਈ ਬਿੱਲੀ ਮਿਲੀ, ਕਿਹਾ- ਸੁੰਢ ਭੈਣ ਮੇਰੀਆਂ ਜੂੰਆਂ ਕੱਢ ਕੇ ਸਿਰ ਗੁੰਦ ਦੇਹ। ਗੁੱਸੇ ਵਿਚ ਸੁੰਢ ਬੋਲੀ- ਮੈਨੂੰ ਹਲਦੀ ਫਲਦੀ ਨਾ ਸਮਝ, ਮੈਂ ਕੋਈ ਨੈਣ ਤਾਂ ਨੀ ਤੇਰਾ ਸਿਰ ਗੁੰਦਾਂ। ਤਾਕਤ ਹੈ ਤਾਂ ਨੌਕਰ ਰੱਖ, ਨਹੀਂ ਰੋ ਕਰਮਾਂ ਨੂੰ।

ਚਲੋ ਚਾਲ, ਚਲੋ ਚਾਲ ਚਲਦਿਆਂ ਬੇਰੀ ਮਿਲੀ, ਉਸ ਨੇ ਕਿਹਾ- ਸੁੰਢ ਭੈਣ ਮੇਰੇ ਕੰਡੇ ਈ ਚੁਗ ਜਾਹ। ਸੁੰਢ ਗੁੱਸੇ ਵਿਚ ਬੋਲੀ- ਉਹ ਕੋਈ ਹਲਦੀ ਫਲਦੀ ਹੋਏਗੀ ਕੰਡੇ ਚੁਗਣ ਵਾਲੀ। ਮੈਂ ਹਾਂ ਦੁੱਖ ਦੂਰ ਕਰਨ ਵਾਲੀ ਦਵਾਈ, ਮਹਿਲਾਂ ਵਿਚ ਸੌਣ ਵਾਲੀ, ਕੰਮੀ ਨਹੀਂ ਕਿ ਕੰਡੇ ਬੁਹਾਰਾਂ। ਨੌਕਰ ਰੱਖ, ਨਹੀਂ ਰੋ।

ਅੱਗੇ ਗਈ ਸਮੁੰਦਰ ਮਿਲਿਆ- ਸੁੰਢ ਭੈਣ, ਕਿਨਾਰਿਆਂ ਤੋਂ ਮੇਰਾ ਚਿੱਕੜ ਸਾਫ ਕਰ ਦੇਹ। ਸੁੰਢ ਬੋਲੀ- ਕਿਉਂ? ਸ਼ੂਦਰ ਹਾਂ ਮੈਂ ਚਿੱਕੜ ਸਾਫ ਕਰਾਂ? ਜੇਬ ਵਿਚ ਪੈਸੇ ਨੇ ਤਾਂ ਨੌਕਰ ਰੱਖ, ਨਹੀਂ ਫਿਰ ਰੋ ਕਰਮਾਂ ਨੂੰ।

ਤੁਰਦੇ ਤੁਰਦੇ ਊਠ ਮਿਲਿਆ ਕਿਹਾ- ਸੁੰਢ ਬੀਬੀ ਮੇਰੀਆਂ ਚਿੱਚੜੀਆਂ ਚੁਗ ਜਾਹ, ਤੰਗ ਕਰਦੀਆਂ ਨੇ। ਗੁਸੈਲੀ ਸੁੰਢ ਬੋਲੀ- ਤੇਰੀ ਔਕਾਤ ਕੀ ਹੈ? ਚਿੱਚੜੀਆਂ ਲੱਗੀਆਂ ਨੇ ਤਾਂ ਤੇਰੇ ਕਰਮ ਫੁੱਟੇ ਹੋਏ ਨੇ, ਮੈਂ ਕੀ ਕਰਾਂ? ਹਿੰਮਤ ਹੈ ਤਾਂ ਨੌਕਰ ਰੱਖ ਲੈ, ਨਹੀਂ ਤਾਂ ਰੋ ਕਿਸਮਤ ਨੂੰ।

ਜਿਹੋ ਜਿਹੇ ਲੱਛਣ ਸਨ, ਨਾਨਕੇ ਕਿਸੇ ਨੇ ਉਸ ਨਾਲ ਚੱਜ ਦੀ ਗੱਲ ਵੀ ਨਹੀਂ ਕੀਤੀ। ਬੋਲਦੀ ਤਾਂ ਜ਼ਹਿਰ ਉਗਲਦੀ। ਜਿਸ ਨੂੰ ਜੀ ਕਰਦਾ ਫਿਟਕਾਰਦੀ, ਦੁਰਕਾਰਦੀ। ਛੋਟੇ ਵੱਡੇ ਦੀ ਕੋਈ ਇੱਜ਼ਤ ਨਹੀਂ। ਦਿਨ ਭਰ ਲੜਦੀ। ਉਲਾਂਭੇ ਆਉਣ ਲੱਗੇ ਤਾਂ ਨਾਨਕਿਆਂ ਨੇ ਜਬਰਨ ਵਾਪਸ ਤੋਰ ਦਿੱਤੀ। ਕੋਈ ਸੁਗਾਤ ਨਾ ਦਿੱਤੀ, ਖਾਲੀ ਹੱਥ ਆਈ, ਖਾਲੀ ਵਾਪਸ ਚੱਲੀ। ਕਿਸੇ ਦੀ ਕੋਈ ਜੁੱਤੀ ਵੀ ਉਸ ਨੂੰ ਮਿਲਣ ਨਾ ਆਈ। ਜਿਸ ਨੂੰ ਪਤਾ ਲਗਦਾ ਚਲੀ ਗਈ, ਖੁਸ਼ ਹੋ ਕੇ ਕਹਿੰਦਾ- ਪਾਪ ਲੱਥਾ, ਸ਼ੁਕਰ ਹੈ। ਮਾਂ ਨੇ ਇਹਨੂੰ ਜੰਮ ਕੇ ਕਸ਼ਟ ਈ ਕੱਟਿਆ, ਪੱਥਰ ਜੰਮ ਦਿੰਦੀ ਕੰਧ ਵਿਚ ਚਿਣ ਲੈਂਦੇ।

ਕਾਠੀ ਸਜੀ ਸਜਾਈ, ਰਸਤੇ ਵਿਚ ਉਹੀ ਊਠ ਮਿਲਿਆ। ਲੰਬੇ ਲੰਬੇ ਕਦਮ ਭਰਦੀ ਊਠ ਨੇੜੇ ਗਈ, ਊਠ ਨੇ ਜੋਰ ਦੀ ਲੱਤ ਮਾਰੀ। ਸੁੰਢ ਲੋਟਣੀਆਂ ਖਾ ਗਈ। ਕੱਪੜੇ ਝਾੜ ਕੇ ਖੜੀ ਹੋਈ। ਊਠ ਨੇ ਕਿਹਾ- ਚਿੱਚੜੀਆਂ ਚੁਗਣ ਵੇਲੇ ਤੈਨੂੰ ਮੌਤ ਪੈਂਦੀ ਸੀ, ਹੁਣ ਝੂਟੇ ਲੈਣੇ ਨੇ ਪਹਿਲਾਂ ਮੂੰਹ ਤਾਂ ਧੋ ਕੇ ਆ।

ਸਮੁੰਦਰ ਲਾਗਿਓਂ ਲੰਘੀ, ਦੇਖਿਆ ਕਿਨਾਰਿਆਂ ਤੇ ਹੀਰੇ ਮੋਤੀ ਤਾਰਿਆਂ ਵਾਂਗ ਲਿਸ਼ਕ ਰਹੇ ਹਨ। ਦਿਲ ਲਲਚਾ ਗਿਆ। ਲੰਮੀਆਂ ਲੰਮੀਆਂ ਪੁਲਾਘਾਂ ਭਰਦੀ ਆਈ, ਹੀਰੇ ਮੋਤੀ ਚੁਗਣ ਲੱਗੀ, ਉਠੀ ਜਬਰਦਸਤ ਛੱਲ, ਹੀਰੇ ਮੋਤੀ ਤਾਂ ਹੱਥੋਂ ਛੁਟੇ ਹੀ, ਲੱਗੀ ਡੁਬਕੀਆਂ ਖਾਣ। ਸਮੁੰਦਰ ਨੇ ਕਿਹਾ- ਚਿਕੜ ਸਾਫ ਕਰਨ ਵੇਲੇ ਤੈਨੂੰ ਮੌਤ ਪੈਂਦੀ ਸੀ ਹੁਣ ਹੀਰੇ ਮੋਤੀ ਲੈਣ ਲਈ ਮੂੰਹ ਧੋ ਲਿਆ?

ਬੇਰੀ ਕੋਲੋਂ ਲੰਘੀ, ਦੇਖਿਆ, ਲਾਲ ਸੂਹੇ ਬੇਰ ਪੱਕੇ ਹੋਏ, ਟਾਹਣੀਆਂ ਝੁਕੀਆਂ ਹੋਈਆਂ। ਲਾਲਚ ਆ ਗਿਆ। ਲੰਮੀਆਂ ਡਿੰਘਾਂ ਭਰਦੀ ਬੇਰੀ ਕੋਲ ਗਈ, ਬੇਰ ਤੋੜਨ ਲੱਗੀ ਤਾਂ ਟਾਹਣੀ ਹੋਰ ਉਚੀ ਹੋ ਗਈ। ਸੁੰਢ ਦੀ ਚੁੰਨੀ ਕੰਡਿਆਂ ਨੇ ਪਾੜ ਦਿੱਤੀ, ਹੱਥ ਛਿੱਲੇ ਗਏ, ਥਾਂ ਥਾਂ ਕੰਡੇ ਚੁਭੇ। ਬੇਰੀ ਨੇ ਕਿਹਾ- ਕੰਡੇ ਚੁਗਣ ਵੇਲੇ ਤੈਨੂੰ ਮੌਤ ਪੈਂਦੀ ਸੀ ਹੁਣ ਮਿੱਠੇ ਬੇਰ ਖਾਣ ਵਾਸਤੇ ਮੂੰਹ ਧੋ ਆਈ।

ਬਿੱਲੀ ਕੋਲੋਂ ਲੰਘੀ, ਦੇਖਿਆ ਉਸ ਕੋਲ ਪਰਾਂਤ ਮੇਵਿਆਂ ਦੀ ਭਰੀ ਪਈ ਹੈ। ਲੰਮੇ ਲੰਮੇ ਕਦਮੀ ਤੁਰ ਕੇ ਆਈ, ਹੱਥ ਮੇਵਿਆਂ ਨੂੰ ਪਾਇਆ ਹੀ ਸੀ ਕਿ ਬਿੱਲੀ ਨੇ ਨਹੁੰਦਰਾਂ ਨਾਲ ਮੂੰਹ ਨੋਚ ਦਿੱਤਾ। ਘੱਗਰੀ ਪਾੜ ਦਿੱਤੀ। ਬਿੱਲੀ ਨੇ ਕਿਹਾ- ਸਿਰ ਗੁੰਦਣ ਵੇਲੇ ਤੈਨੂੰ ਮੌਤ ਪੈਂਦੀ ਸੀ ਹੁਣ ਮੇਵੇ ਖਾਣ ਲਈ ਮੂੰਹ ਧੋ ਕੇ ਆ ਗਈ?

ਚੁੱਲ੍ਹੇ ਕੋਲ ਦੀ ਲੰਘੀ ਤਾਂ ਦੇਖਿਆ ਸੋਨੇ ਦੀ ਕੜਾਹੀ ਵਿਚ ਘਿਉਰ ਤਲੇ ਜਾ ਰਹੇ ਸਨ। ਜੀਭ ਤੇ ਪਾਣੀ ਆ ਗਿਆ। ਘਿਉਰ ਕੱਢਣ ਲੱਗੀ ਤਾਂ ਘਿਉ ਖੌਲ ਪਿਆ, ਹੱਥ ਜਲ ਗਏ, ਕੱਪੜੇ ਥੰਧੇ ਹੋ ਗਏ। ਬਾਹਾਂ ਤੇ ਛਾਲੇ ਪੈ ਗਏ। ਚੁੱਲ੍ਹਾ ਬੋਲਿਆ- ਰਾਖ ਸਾਫ ਕਰਨ ਵੇਲੇ ਤੈਨੂੰ ਮੌਤ ਪੈਂਦੀ ਸੀ, ਹੁਣ ਘਿਉਰ ਖਾਣ ਵੇਲੇ ਮੂੰਹ ਧੋ ਕੇ ਆ ਗਈ?

ਖੱਡੇ ਕੋਲੋਂ ਦੀ ਲੰਘਣ ਲੱਗੀ, ਦੇਖਿਆ ਸੋਨੇ ਦੇ ਗਹਿਣੇ ਜਗਮਗਾ ਰਹੇ ਹਨ। ਮਨ ਲਲਚਾਇਆ। ਲੰਮੀਆਂ ਲੰਮੀਆਂ ਡਿੰਘਾਂ ਭਰਦੀ ਹੋਈ ਗਈ ਤੇ ਗਹਿਣਿਆਂ ਨੂੰ ਹੱਥ ਪਾਇਆ, ਛੂਹਣ ਦੀ ਦੇਰ ਹੀ ਸੀ ਕਿ ਜਬਰਦਸਤ ਵਰੋਲਾ ਉਠਿਆ। ਸੁੰਢ ਦੇ ਕੱਪੜੇ, ਮੂੰਹ, ਸਿਰ, ਰੇਤ ਨਾਲ ਭਰ ਗਏ। ਭੂਤਨੀ ਲੱਗਣ ਲੱਗੀ।

ਅੱਖਾਂ ਮਲਦੀ, ਰੋਂਦੀ ਕੁਰਲਾਂਦੀ ਘਰ ਪਹੁੰਚੀ। ਨਾ ਕਿਸੇ ਨਾਲ ਬਾਤ ਕੀਤੀ ਨਾ ਕਿਸੇ ਨਾਲ ਚੀਤ। ਚੁਪ ਚਾਪ ਚੁੰਨੀ ਨਾਲ ਮੂੰਹ ਸਿਰ ਵਲ੍ਹੇਟ ਕੇ ਪੈ ਗਈ। ਘਰਦਿਆਂ ਨੇ ਬਥੇਰੀ ਪੁੱਛਗਿਛ ਕੀਤੀ, ਮੂੰਹ ਵਿਚੋਂ ਇਕ ਬੋਲ ਨਹੀਂ ਨਿਕਲਿਆ। ਰਾਤ ਭਰ ਡੁਸਕਦੀ ਰਹੀ, ਰੋਂਦੀ ਰਹੀ। ਲੋਕ ਆ ਆ ਕੇ ਪੁਛਦੇ- ਕੀ ਲਿਆਈ ਹੈਂ ਕੁੜੀਏ? ਸੁੰਢ ਉਨ੍ਹਾਂ ਨੂੰ ਖੂਬ ਗਾਲਾਂ ਕੱਢਦੀ, ਲੋਕ ਖੂਬ ਹੱਸਦੇ, ਖਿੱਲੀ ਉਡਾਉਂਦੇ।

ਏਨੀ ਮੇਰੀ ਬਾਤ। ਉਤੋਂ ਪੈ ਗਈ ਰਾਤ।

## ਚੂਹੇ ਦੀ ਸੌਦੇਬਾਜੀ

ਚੂਹਿਆਂ ਦੀ ਇੱਕ ਟੋਲੀ ਲਕੀਰ ਵਾਹ ਕੇ ਕਬੱਡੀ ਖੇਡ ਰਹੀ ਸੀ। ਇੱਕ ਚੂਹੇ ਦੀ ਪੂਛ ਬਹੁਤੀ ਲੰਮੀ। ਹਰੇਕ ਉਸਨੂੰ ਫਟਾਫਟ ਫੜ ਲੈਂਦਾ, ਇਉਂ ਬਾਰ ਬਾਰ ਬਾਜੀ ਹਾਰਦਾ। ਉਸਦੇ ਸਾਥੀ ਅੱਕ ਗਏ, ਕਹਿਣ ਲੱਗੇ- ਤੂੰ ਪਹਿਲਾਂ ਆਪਣੀ ਪੂਛ ਕਟਵਾ ਕੇ ਆ ਫੇਰ ਖਿਲਾਵਾਂਗੇ ਨਹੀਂ ਫੇਰ ਆਪਣੇ ਘਰ ਜਾਹ। ਚੂਹੇ ਨੂੰ ਗੱਲ ਬੜੀ ਬੁਰੀ ਲੱਗੀ। ਦੌੜ ਲਾਈ ਅਤੇ ਤਰਖਾਣ ਦੇ ਘਰ ਗਿਆ, ਜਾ ਕੇ ਕਿਹਾ- ਰਾਮ ਰਾਮ ਖਾਤੀ ਭਾਈ। ਮੇਰੀ ਪੂਛ ਬਹੁਤ ਲੰਮੀ ਹੈ। ਇਹ ਨੂੰ ਕੁਝ ਕੱਟ ਈ ਦੇਹ।

ਤਰਖਾਣ ਨੇ ਪੂਰੀ ਗੱਲ ਧਿਆਨ ਨਾਲ ਸੁਣੀ ਵੀ ਨਹੀਂ, ਬਹੋਲਾ ਚੁੱਕਿਆ, ਟੱਕ ਕਰਕੇ ਉਸਦੀ ਪੂਛ ਵੱਢ ਦਿੱਤੀ। ਭੱਜਾ ਭੱਜਾ ਸਾਥੀਆਂ ਕੋਲ ਗਿਆ, ਸਭ ਨੇ ਦੇਖਿਆ, ਉਸਦੀ ਪੂਛ ਦੇ ਜ਼ਖ਼ਮ ਵਿੱਚੋਂ ਖ਼ੂਨ ਵਗ ਰਿਹਾ ਸੀ। ਬੋਲੇ- ਚੂਹੇ ਭਾਈ ਇਹ ਤਾਂ ਬੁਰਾ ਹੋਇਆ। ਜਾਹ ਭੱਜ ਕੇ ਫੇਰ ਮਿਸਤਰੀ ਕੋਲ ਜਾਹ, ਮਰ ਜਾਏਂਗਾ ਨਹੀਂ ਤਾਂ, ਪੂਛ ਜੁੜਵਾ ਲਿਆ।

ਚੂਹਾ ਫੇਰ ਤਰਖਾਣ ਦੇ ਘਰ ਗਿਆ, ਕਹਿੰਦਾ- ਖਾਤੀ ਓ ਖਾਤੀ, ਖ਼ੂਨ ਬਹੁਤ ਜ਼ਿਆਦਾ ਵਗਣ ਲੱਗੈ, ਮੇਰੀ ਪੂਛ ਜੋੜ ਈ ਦੇਹ। ਕੰਮ ਕਰਦਾ ਕਰਦਾ ਬੇਧਿਆਨਾ ਤਰਖਾਣ ਕਹਿੰਦਾ, ਮੈਂ ਤੇਰੀ ਪੂਛ ਕੋਈ ਸੰਭਾਲ ਕੇ ਰੱਖੀ ਹੋਈ ਹੈ? ਕੱਟ ਕੇ ਉੱਥੇ ਕਚਰੇ ਵਿੱਚ ਵਗਾਹ ਦਿੱਤੀ ਸੀ, ਕਾਂ ਆਇਆ ਚੁੱਕ ਕੇ ਲੈ ਗਿਆ।

ਚੂਹਾ ਹਠ ਕਰਨ ਲੱਗਾ- ਜਿੱਥੋਂ ਮਰਜ਼ੀ ਲਿਆ ਕੇ ਦੇਹ, ਜਿਵੇਂ ਮਰਜ਼ੀ ਕਰ, ਪੂਛ ਤਾਂ ਮੈਨੂੰ ਚਾਹੀਦੀ ਓ ਚਾਹੀਦੀ ਹੈ। ਤੈਂ ਧਿਆਨ ਕਿਉਂ ਨੀ ਰੱਖਿਆ? ਖਾਤੀ ਕੀ ਪਰਵਾਹ ਕਰਦਾ? ਕਿਹਾ- ਪੂਛ ਪਾਛ ਤਾਂ ਹੁਣ ਹੈ ਨੀ ਮੇਰੇ ਕੋਲ, ਕੋਈ ਲੱਕੜ ਤਿੰਬੜ ਲਿਜਾਣੀ ਐ ਲੈਜਾ, ਬਥੇਰੀਆਂ ਪਈਆਂ ਨੇ। ਨਹੀਂ ਫੇਰ ਤੇਰੀ ਮਰਜ਼ੀ। ਚੂਹਾ ਹੋਰ ਕੀ ਕਰਦਾ? ਇੱਕ ਲੱਕੜ ਚੁੱਕ ਕੇ ਤੁਰ ਪਿਆ।

ਜਾਂਦੇ ਜਾਂਦੇ ਦੇਖਿਆ ਇੱਕ ਬੁੱਢੀ ਆਪਣੇ ਸਿਰ ਦੇ ਵਾਲ ਪੁਟ ਪੁਟ ਕੇ ਚੁਲ੍ਹੇ ਵਿੱਚ ਬਾਲਦੀ ਤੇ ਰੋਟੀ ਪਕਾ ਰਹੀ। ਚੂਹੇ ਨੇ ਕਿਹਾ- ਓ ਕਮਲੀ ਮਾਂ ਤੂੰ ਕਿਉਂ ਕੇਸ ਪੁੱਟੀ ਜਾਨੀ ਐਂ? ਲੈ ਇਹ ਲੱਕੜ ਦਿੰਨਾ ਤੈਨੂੰ। ਚੁਲ੍ਹੇ ਵਿੱਚ ਡਾਹ ਤੇ ਆਰਾਮ ਨਾਲ ਰੋਟੀਆਂ ਪਕਾ। ਖ਼ੁਸ਼ ਹੋ ਕੇ ਬੁੱਢੀ ਨੇ ਲੱਕੜ ਚੁੱਲ੍ਹੇ ਵਿੱਚ ਦੇ ਦਿੱਤੀ ਤੇ ਰੋਟੀਆਂ ਪਕਾਈਆਂ। ਲੱਕੜ ਜਲ ਗਈ। ਚੂਹਾ ਬੋਲਿਆ- ਮਾਂ ਹੁਣ ਰੋਟੀਆਂ ਪੱਕ ਗਈਆਂ, ਮੇਰੀ ਲੱਕੜ ਮੈਨੂੰ ਵਾਪਸ ਦੇਹ। ਬੁੱਢੀ ਨੇ ਕਿਹਾ- ਲੱਕੜ ਤਾਂ ਤੇਰੀ ਜਲ ਗਈ, ਉਸੇ ਨਾਲ ਤਾਂ ਰੋਟੀਆਂ ਪਕਾਈਆਂ ਨੇ! ਹੁਣ ਤਾਂ ਰਾਖ ਬਾਕੀ ਹੈ, ਰਾਖ ਲੈਜਾ। ਚੂਹੇ ਨੇ ਜ਼ਿੱਦ ਕੀਤੀ- ਨਾ ਨਾ, ਮੈਨੂੰ ਤਾਂ ਲੱਕੜ ਚਾਹੀਦੀ ਐ। ਲੱਕੜ ਦੇਹ ਮੇਰੀ। ਮਾਈ ਨੇ ਕਿਹਾ- ਲੱਕੜ ਲੁੱਕੜ ਤਾਂ ਨਹੀਂ ਰਹੀ ਹੁਣੀ, ਲਿਜਾਣੀ ਐ ਇੱਕ ਰੋਟੀ ਬੇਸ਼ੱਕ ਲੈ ਜਾ। ਚੂਹੇ ਨੇ ਇੱਕ ਮੋਟੀ ਜਿਹੀ ਰੋਟੀ ਚੁੱਕ ਲਈ ਤੇ ਬੁੱਢੀ ਨੂੰ ਰਾਮ ਰਾਮ ਕਹਿਕੇ ਤੁਰ ਪਿਆ।

ਜਾਂਦੇ ਜਾਂਦੇ ਰਸਤੇ ਵਿੱਚ ਘੁਮਿਆਰ ਦੇਖਿਆ, ਵਿਚਾਰਾ ਮਿੱਟੀ ਖਾ ਰਿਹਾ ਸੀ। ਮਿੱਟੀ ਦੀ ਰੋਟੀ, ਮਿੱਟੀ ਦੀ ਚਟਣੀ। ਚੂਹੇ ਨੇ ਕਿਹਾ- ਘੁਮਿਆਰ ਭਾਈ, ਘੁਮਿਆਰ ਭਾਈ, ਮਿੱਟੀ ਕਿਉਂ ਖਾ ਰਿਹੈਂ? ਘੁਮਿਆਰ ਨੇ ਕਿਹਾ- ਭੁੱਖ ਲੱਗੀ ਹੈ, ਹੋਰ ਕੀ ਕਰਾਂ? ਰੋਟੀ ਹੈ ਨਹੀਂ। ਚੂਹੇ ਨੇ ਕਿਹਾ- ਆਹ ਦੇਖ ਮੇਰੇ ਕੋਲ ਹੈਗੀ ਰੋਟੀ। ਲੈ ਖਾ ਲੈ। ਘੁਮਿਆਰ ਬੜਾ ਖ਼ੁਸ਼ ਹੋ ਗਿਆ। ਵੱਡੀਆਂ ਵੱਡੀਆਂ ਬੁਰਕੀਆਂ ਤੋੜ ਤੋੜ ਸਾਰੀ ਰੋਟੀ ਚੱਟ ਕਰ ਗਿਆ, ਫਿਰ ਕੁਰਲੀ ਕੀਤੀ। ਚੂਹਾ ਬੋਲਿਆ- ਘੁਮਿਆਰ ਭਾਈ ਤੇਰੀ ਭੁੱਖ ਮਿਟ ਗਈ ਪਰ ਮੈਨੂੰ ਭੁੱਖ ਲੱਗੀ ਹੈ। ਮੈਂ ਵੀ ਖਾਣੀ ਐ ਰੋਟੀ। ਮੈਨੂੰ ਮੇਰੀ ਰੋਟੀ ਮੋੜ ਦੇਹ।

ਘੁਮਿਆਰ ਨੇ ਕਿਹਾ- ਵਾਹ ਬਈ ਵਾਹ, ਰੋਟੀ ਤਾਂ ਗਈ ਪੇਟ ਵਿੱਚ ਹੋ ਗਈ ਹਜਮ, ਹੁਣ ਕਿੱਥੇ ਰੋਟੀ? ਪਰ ਚੂਹਾ ਜ਼ਿੱਦੀ ਸੀ ਬੜਾ, ਕਹਿਣ ਲੱਗਾ- ਜੋ ਮਰਜ਼ੀ ਹੋਵੇ, ਰੋਟੀ ਤਾਂ ਮੈਂ ਵਾਪਸ ਲੈਣੀ

ਹੀ ਲੈਣੀ ਹੈ। ਘੁਮਿਆਰ ਨੇ ਬੇਬਸੀ ਪ੍ਰਗਟ ਕਰਦਿਆਂ ਨਿਮਰਤਾ ਨਾਲ ਕਿਹਾ- ਦੇਖ ਰੋਟੀ ਰੂਟੀ ਤਾਂ ਤੈਨੂੰ ਹੁਣ ਮਿਲਣੀ ਨੀ, ਹਾਂ ਇਉਂ ਕਰ, ਆਹ ਤੌਲਾ ਪਿਆ ਹੈ ਇੱਕ। ਇਹ ਲੈਜਾ। ਚੂਹੇ ਨੇ ਟੁਣਕਾ ਟੁਣਕਾ ਕੇ ਤੌਲਾ ਦੇਖਿਆ, ਲੱਗਿਆ ਕਿ ਪੱਕਾ ਹੈ, ਲੈ ਗਿਆ।

ਜਾਂਦੇ ਜਾਂਦੇ ਪਿੰਡ ਦੀ ਇੱਕ ਗ਼ਰੀਬ ਔਰਤ ਦੇਖੀ ਜਿਸ ਕੋਲ ਬਸ ਇੱਕ ਉੱਖਲੀ ਸੀ। ਉੱਖਲੀ ਵਿੱਚ ਦੁਧ ਜਮਾਉਂਦੀ, ਉੱਖਲੀ ਵਿੱਚ ਦਹੀਂ ਰਿੜਕਦੀ। ਚੂਹੇ ਨੇ ਕਿਹਾ- ਕਮਲੀ ਮਾਂ, ਇਹ ਕੀ ਕਰ ਰਹੀ ਹੈ? ਤੂੰ ਸਾਰੇ ਕੰਮ ਉੱਖਲੀ ਵਿੱਚ ਕਿਉਂ ਕਰਦੀ ਹੈਂ? ਆਹ ਦੇਖ ਮੇਰੇ ਕੋਲ ਤੌਲਾ। ਇਸ ਵਿੱਚ ਦੁੱਧ ਜਮਾ ਤੇ ਰਿੜਕ।

ਮਾਈ ਨੇ ਤੌਲੇ ਵਿੱਚ ਦਹੀਂ ਰਿੜਕਣੀ ਸ਼ੁਰੂ ਕੀਤੀ, ਚਰੜ ਮਰੜ, ਚਰੜ ਮਰੜ...। ਚੂਹੇ ਨੂੰ ਕੀ ਪਤਾ ਸੀ, ਤੌਲਾ ਕੱਚਾ ਸੀ। ਫੁੱਟ ਗਿਆ। ਬੁੱਢੀ ਦੁਖੀ ਹੋਈ ਕਿ ਨੁਕਸਾਨ ਹੋ ਗਿਆ ਪਰ ਚੂਹਾ ਬੋਲਿਆ- ਮਾਈ ਮਾਈ ਮੇਰਾ ਤੌਲਾ ਹੁਣ ਮੈਨੂੰ ਵਾਪਸ ਕਰ ਮੈਂ ਜਾਣਾ ਹੈ ਅੱਗੇ।

ਬੁੱਢੀ ਨੇ ਖਿਝ ਕੇ ਕਿਹਾ- ਤੈਨੂੰ ਦਿਸਦਾ ਨੀਂ ਤੌਲਾ ਫੁੱਟ ਗਿਐ? ਮੈਂ ਤੈਨੂੰ ਕਿੱਥੋਂ ਦੇਵਾਂ ਹੁਣ ਤੌਲਾ? ਚੂਹਾ ਲੱਗਾ ਜ਼ਿੱਦ ਕਰਨ। ਅੱਕ ਕੇ ਮਾਈ ਨੇ ਕਿਹਾ- ਤੌਲਾ ਤਾਂ ਹੁਣ ਜੁੜਨਾ ਨੀ ਮੁੜਕੇ। ਹਾਂ ਮੇਰੇ ਵਾੜੇ ਵਿੱਚ ਗੁਹਾਰਾ ਹੈ, ਉੱਥੋਂ ਇੱਕ ਪਾਥੀ ਲੈ ਜਾਹ ਜੇ ਲਿਜਾਣੀ ਐ ਨਹੀਂ ਚੁੱਪ ਕਰਕੇ ਦਫਾ ਹੋ। ਚੂਹੇ ਨੇ ਵੱਡੀ ਸਾਰੀ ਇੱਕ ਪਾਥੀ ਛਾਂਟੀ, ਮਾਈ ਨੂੰ ਰਾਮ ਰਾਮ ਕਹਿਕੇ ਅੱਗੇ ਤੁਰ ਪਿਆ।

ਚਲੋ ਚਾਲ ਚਲੋ ਚਾਲ ਤੁਰਿਆ ਜਾ ਰਿਹਾ ਸੀ ਰਸਤੇ ਵਿੱਚ ਮੋਚੀ ਦੇਖਿਆ ਜੋ ਚੂਹਿਆਂ ਦੀਆਂ ਪੂਛਾਂ ਦਾ ਝੋਲਾ ਭਰੀ ਬਜ਼ਾਰ ਵਿੱਚ ਵੇਚਣ ਜਾ ਰਿਹਾ ਸੀ। ਚੂਹੇ ਨੇ ਕਿਹਾ- ਖਟੀਕ ਭਾਈ ਖਟੀਕ ਭਾਈ ਕਿੱਥੇ ਜਾ ਰਿਹੈ? ਮੋਚੀ ਨੇ ਕਿਹਾ- ਇਹ ਚੂਹਿਆਂ ਦੀਆਂ ਪੂਛਾਂ ਦਾ ਝੋਲਾ ਬਜ਼ਾਰ ਵਿੱਚ ਵੇਚਣ ਚੱਲਿਆਂ।

ਚੂਹੇ ਨੇ ਫਿਰ ਸਵਾਲ ਕੀਤਾ- ਇਹ ਦੱਸ ਕਿੰਨਾ ਮੁੱਲ ਹੈ ਸਾਰੀਆਂ ਪੂਛਾਂ ਦਾ? ਮੋਚੀ ਨੇ ਕਿਹਾ- ਤੈਥੋਂ ਕੋਈ ਵੱਧ ਥੋੜ੍ਹਾ ਲੈਣੇ ਨੇ ਪੈਸੇ। ਬਸ, ਇੱਕ ਰੁਪਿਆ। ਚੂਹੇ ਨੇ ਕਿਹਾ- ਰੁਪਈਆ ਤਾਂ ਹੈ ਨੀ ਮੇਰੇ ਕੋਲ, ਆਹ ਦੇਖ ਕਿੱਡੀ ਵੱਡੀ ਪਾਥੀ। ਪਾਥੀ ਲੈ ਲੈ, ਪੂਛਾਂ ਮੈਨੂੰ ਦੇ ਦੇਹ। ਦੱਸ, ਮਨਜ਼ੂਰ ਹੈ ਸੌਦਾ?

ਮੋਚੀ ਨੂੰ ਸੌਦਾ ਠੀਕ ਲੱਗਿਆ, ਉਸਨੇ ਹੋਰ ਕੀ ਕਹਿਣਾ ਸੀ, ਹਾਂ ਕਰ ਦਿੱਤੀ। ਚੂਹੇ ਨੇ ਪਾਥੀ ਦਿੱਤੀ ਅਤੇ ਪੂਛਾਂ ਦਾ ਥੈਲਾ ਸੰਭਾਲ ਲਿਆ। ਮੋਚੀ ਨੂੰ ਕਿਹਾ ਰਾਮ ਰਾਮ ਤੇ ਆ ਗਿਆ ਆਪਣੀ ਬਸਤੀ ਵੱਲ। ਮਿਸਤਰੀ ਦਾ ਘਰ ਬਾਹਰਲੇ ਪਾਸੇ ਹੋਣ ਕਰਕੇ ਪਹਿਲਾਂ ਉੱਥੀ ਗਿਆ। ਥੈਲਾ ਮਿਸਤਰੀ ਸਾਹਮਣੇ ਰੱਖ ਕੇ ਕਹਿੰਦਾ- ਲੈ ਹੁਣ ਆਹ ਫੜ ਪੂਛਾਂ ਹੀ ਪੂਛਾਂ। ਇੱਕ ਵਧੀਆ ਜਿਹੀ ਛਾਂਟ ਕੇ ਮੇਰੇ ਨਾਲ ਜੋੜ ਦੇਹ। ਨਾ ਬਹੁਤ ਲੰਬੀ ਹੋਵੇ ਨਾ ਬਹੁਤੀ ਛੋਟੀ।

ਮਿਸਤਰੀ ਨੇ ਸਾਰੇ ਢੇਰ ਤੇ ਨਿਗ੍ਹਾ ਮਾਰੀ, ਦਰਮਿਆਨੀ ਜਿਹੀ ਤੰਦਰੁਸਤ ਪੂਛ ਛਾਂਟੀ ਅਤੇ ਚੂਹੇ ਦੀ ਕਟੀ ਪੂਛ ਨਾਲ ਲਾਕੇ ਜੋੜ ਦਿੱਤੀ। ਪੂਛ ਜੁੜਵਾ ਕੇ ਚੂਹੇ ਨੇ ਕਿਹਾ- ਭਾਈ ਮਿਸਤਰੀ, ਬਚੀਆਂ ਹੋਈਆਂ ਪੂਛਾਂ ਹੁਣ ਸੰਭਾਲ ਕੇ ਰੱਖੀਂ। ਕਿਤੇ ਕੂੜੇ ਕਚਰੇ ਉੱਤੇ ਸੁੱਟ ਦਿੱਤੀਆਂ, ਕਾਂ ਲੈ ਜਾਣਗੇ। ਚੂਹੇ ਤੇਰੇ ਕੋਲ ਆਇਆ ਕਰਨਗੇ, ਮੇਚੇ ਅਨੁਸਾਰ ਉਨ੍ਹਾਂ ਦੇ ਪੂਛਾਂ ਜੜ ਦਿਆ ਕਰੀਂ। ਹੋਰ ਤੈਨੂੰ ਕੀ ਸਮਝਾਵਾਂ, ਤੂੰ ਆਪ ਬਥੇਰਾ ਸਿਆਣੈ। ਮਿਸਤਰੀ ਨੂੰ ਰਾਮ ਰਾਮ ਕਰਕੇ ਫਿਰ ਉਹ ਆਪਣੀ ਖੁੱਡ ਵੱਲ ਨੂੰ ਤੁਰ ਪਿਆ।

ਦੂਸਰੇ ਦਿਨ ਸਾਥੀਆਂ ਨਾਲ ਕਬੱਡੀ ਖੇਡਣ ਮੈਦਾਨ ਵਿੱਚ ਗਿਆ, ਨਵੀਂ ਪੂਛ ਦਿਖਾਈ ਜੋ ਇਕਦਮ ਸਹੀ ਤੇ ਫਿਟ ਸੀ, ਨਾ ਵਧ ਲੰਮੀ ਨਾ ਵੱਧ ਛੋਟੀ। ਫੇਰ ਉਹ ਕਦੀ ਬਾਜੀ ਨਹੀਂ ਹਾਰਿਆ। ਹਰੇਕ ਟੀਮ ਉਸਨੂੰ ਆਪਣੇ ਵਲ ਕਰਨ ਵਾਸਤੇ ਮਨਾਉਣ ਲੱਗਦੀ। ਉਸਨੇ ਸਾਥੀਆਂ ਨੂੰ ਖ਼ਬਰ ਵੀ ਦੱਸ ਦਿੱਤੀ ਕਿ ਕਿਸੇ ਚੂਹੇ ਨੂੰ ਪੂਛ ਕਾਰਨ ਮੁਸ਼ਕਿਲ ਦਾ ਸਾਹਮਣਾ ਕਰਨਾ ਪਵੇ ਤਾਂ ਮਿਸਤਰੀ ਕੋਲ ਜਾ ਕੇ ਮੇਰਾ ਨਾਮ ਲੈ ਦਇਉ। ਤੁਹਾਡੇ ਮੇਚ ਦੀ ਪੂਛ ਮਿੰਟ ਵਿੱਚ ਫਿੱਟ ਕਰ ਦਏਗਾ। ...ਰਾਮ ਰਾਮ!

## ਲੰਗੜਾ ਬਘਿਆੜ

ਇੱਕ ਸੀ ਹਿਰਨੀ। ਹਿਰਨੀ ਦੇ ਨਿੱਕੇ ਨਿੱਕੇ ਚਾਰ ਬੱਚੇ ਸਨ। ਸਰੀਰ ਭਾਰੀ ਹੋਣ ਕਰਕੇ ਚਰਦੀ ਚਰਦੀ ਥੱਕ ਜਾਂਦੀ, ਰਸਤੇ ਵਿੱਚ ਸੌਂ ਜਾਂਦੀ। ਇੱਕ ਦਿਨ ਕਿਸਾਨ ਘਾਹ ਫੂਸ ਦਾ ਗੱਡਾ ਭਰਕੇ ਲਈ ਆ ਰਿਹਾ ਸੀ ਕਿ ਰਸਤੇ ਵਿੱਚ ਲੇਟੀ ਹਿਰਨੀ ਨੂੰ ਬੋਲਿਆ- ਹਿਰਨੀ ਹਿਰਨੀ ਪਰ੍ਹੇ ਹਟ ਜਾ, ਮੇਰੇ ਬਲਦ ਮਾਰ ਖੰਡਾਹੇ ਨੇ। ਜੇ ਤੇਰੇ ਸਿੰਗ ਮਾਰਿਆ ਮੈਨੂੰ ਪਾਪ ਲੱਗੇਗਾ। ਹਿਰਨੀ ਲੇਟੀ ਲੇਟੀ ਬੋਲੀ- ਗੱਡੇ ਵਾਲੇ ਗੱਡੇ ਵਾਲੇ ਭਰਾ, ਮੇਰੇ ਨਿੱਕੇ ਨਿੱਕੇ ਬੱਚੇ ਨੇ। ਜੇ ਠੰਢ ਲੱਗ ਗਈ ਮਰ ਜਾਣਗੇ, ਸੁੰਨੀ ਥਾਂ ਵਿੱਚ ਜੰਗਲੀ ਜਾਨਵਰ ਖਾ ਜਾਣਗੇ। ਆਹ ਘਾਹ ਫੂਸ ਦਾ ਇਹ ਗੱਡਾ ਇੱਥੇ ਸਿਟ ਜਾਹ, ਮੈਂ ਝੌਂਪੜੀ ਬਣਾ ਲਵਾਂਗੀ। ਤੇਰੀ ਹਿਰਨੀ ਭੈਣ ਤੈਨੂੰ ਅਸੀਸਾਂ ਦਿਊਗੀ, ਤੇਰਾ ਬੰਸ ਵਧੇ, ਤੇਰੀ ਖੇਤੀਬਾੜੀ ਵਧੇ ਫੁੱਲੇ।

ਹਿਰਨੀ, ਉਹ ਵੀ ਵਿਚਾਰੀ ਠੰਢ ਵਿਚ ਕੰਬਦੀ, ਬਚਿਆਂ ਲਈ ਵਾਸਤਾ ਪਾਉਂਦੀ…। ਗ਼ਰੀਬ ਜਾਨਵਰ ਦੀ ਮਿੰਨਤ ਸੁਣਕੇ ਕਿਸਾਨ ਨੂੰ ਤਰਸ ਆ ਗਿਆ। ਜਿੱਥੇ ਹਿਰਨੀ ਨੇ ਕਿਹਾ, ਕਿਸਾਨ ਨੇ ਉੱਥੀ ਗੱਡਾ ਢੇਰੀ ਕਰ ਦਿੱਤਾ। ਹਿਰਨੀ ਨੇ ਘਾਹ ਦੀ ਝੌਂਪੜੀ ਬਣਾਈ, ਥੱਕ ਕੇ ਝੌਂਪੜੀ ਸਾਹਮਣੇ ਖਲੋਤੇ ਕੇਸਰ ਦੇ ਰੁੱਖ ਹੇਠ ਆਰਾਮ ਕਰਨ ਲੇਟ ਗਈ। ਬੂਹੇ ਬਾਰੀਆਂ ਨਾਲ ਲੱਦਿਆ ਹੋਇਆ ਮਿਸਤਰੀ ਦਾ ਗੱਡਾ ਆਇਆ। ਰਸਤੇ ਵਿਚਕਾਰ ਹਿਰਨੀ ਸੁੱਤੀ ਦੇਖ ਕੇ ਗੱਡਾ ਰੋਕਿਆ, ਬੋਲਿਆ- ਹਿਰਨੀ ਹਿਰਨੀ ਪਰ੍ਹੇ ਹਟ ਜਾਹ। ਮੇਰੇ ਬਲਦ ਮਾਰ ਖੰਡਾਹੇ ਨੇ। ਸਿੰਗ ਮਾਰ ਦਿੱਤਾ ਤਾਂ ਮੈਨੂੰ ਪਾਪ ਲੱਗੂਗਾ।

ਹਿਰਨੀ ਲੇਟੀ ਲੇਟੀ ਬੋਲੀ- ਗੱਡੇ ਵਾਲੇ ਵੀਰ, ਗੱਡੇ ਵਾਲੇ ਵੀਰ, ਮੇਰੇ ਬੱਚੇ ਠੰਢ ਵਿਚ ਕੰਬੀ ਜਾਂਦੇ ਨੇ। ਇੱਕ ਚੁਗਾਠ, ਇੱਕ ਦਰਵਾਜ਼ਿਆਂ ਦੀ ਜੋੜੀ ਮੈਨੂੰ ਦੇ ਜਾਹ। ਹਿਰਨੀ ਭੈਣ ਤੈਨੂੰ ਅਸੀਸ ਦੇਊਗੀ ਤੇਰਾ ਬੰਸ ਵਧੇ, ਤੇਰਾ ਕਾਰੋਬਾਰ ਵਧੇ।

ਵਿਚਾਰੀ ਹਿਰਨੀ! ਉਹ ਵੀ ਨਿੱਕੇ ਨਿੱਕੇ ਬੱਚਿਆਂ ਦੀ ਮਾਂ। ਮਿਸਤਰੀ ਦੇ ਦਿਲ ਵਿੱਚ ਤਰਸ ਆਉਣਾ ਈ ਸੀ। ਉਸਨੇ ਚੁਗਾਠ ਤੇ ਪੱਲੇ ਝੌਂਪੜੀ ਅੱਗੇ ਉਤਾਰ ਦਿੱਤੇ। ਦਰਵਾਜ਼ੇ ਫਿੱਟ ਕਰਕੇ ਅਗਲੇ ਦਿਨ ਹਿਰਨੀ ਫੇਰ ਰਸਤੇ ਵਿੱਚ ਲੇਟ ਗਈ। ਗੁੜ ਅਤੇ ਚਾਵਲਾਂ ਨਾਲ ਭਰਿਆ ਗੱਡਾ ਆ ਗਿਆ। ਰਸਤੇ ਵਿੱਚ ਹਿਰਨੀ ਪਈ ਦੇਖੀ। ਉੱਚੀ ਆਵਾਜ਼ ਵਿੱਚ ਕਿਹਾ- ਹਿਰਨੀਏਂ, ਹਿਰਨੀਏਂ ਪਰ੍ਹੇ ਹਟ ਜਾਹ। ਮੇਰੇ ਬਲਦ ਮਾਰ ਖੰਡਾਹੇ ਨੇ, ਸਿੰਗ ਮਾਰ ਦਿੱਤਾ ਤਾਂ ਮੈਨੂੰ ਪਾਪ ਲੱਗੂ।

ਲੇਟੀ ਲੇਟੀ ਹਿਰਨੀ ਬੋਲੀ- ਗੱਡੇ ਵਾਲੇ ਭਾਈ ਮੈਂ ਨਿੱਕੇ ਨਿੱਕੇ ਬਚਿਆਂ ਦੀ ਮਾਂ ਹਾਂ। ਘਾਹ ਵਾਲਾ ਘਾਹ ਦੇ ਗਿਆ, ਦਰਵਾਜ਼ਿਆਂ ਵਾਲਾ ਦਰਵਾਜ਼ੇ। ਕੰਧਾਂ ਲਿੱਪਣ ਵਾਸਤੇ ਮੈਨੂੰ ਗੁੜ ਤੇ ਚਾਵਲ ਚਾਹੀਦੇ ਨੇ, ਇੱਕ ਗੱਡਾ ਮੇਰੇ ਵਾਸਤੇ ਦਾਨ ਕਰ ਦੇਹ। ਤੇਰੀ ਹਿਰਨੀ ਭੈਣ ਤੇਰੇ ਗੁਣ ਗਾਊਗੀ, ਅਸੀਸ ਦੇਊਗੀ ਕਿ ਤੇਰਾ ਬੰਸ ਵਧੇ, ਕਾਰੋਬਾਰ ਚੱਲੇ।

ਹਿਰਨੀ, ਉਹ ਵੀ ਠੰਢ ਵਿਚ ਕੰਬਦੀ! ਗ਼ਰੀਬ ਜਾਨਵਰ ਉੱਪਰ ਗੱਡੇ ਵਾਲੇ ਨੂੰ ਤਰਸ ਆ ਗਿਆ। ਉਸਨੇ ਝੌਂਪੜੀ ਸਾਹਮਣੇ ਇੱਕ ਢੇਰ ਗੁੜ ਦਾ ਦੂਜਾ ਚੌਲਾਂ ਦਾ ਲਾ ਦਿੱਤਾ। ਹਿਰਨੀ ਨੇ ਗੁੜ ਨਾਲ ਝੌਂਪੜੀ ਲਿੱਪ ਦਿੱਤੀ ਤੇ ਚੌਲਾਂ ਨਾਲ ਚਿਤਰ ਦਿੱਤੀ। ਹਿਰਨੀ ਫੇਰ ਝੌਂਪੜੀ ਸਾਹਮਣੇ ਰਸਤੇ ਉੱਪਰ ਲੇਟ ਗਈ। ਐਤਕਾਂ ਸੇਠ ਗੱਡਾ ਲਈ ਆ ਰਿਹਾ ਸੀ ਜਿਸ ਵਿੱਚ ਆਟਾ, ਖੰਡ, ਘਿਉ, ਗੂੰਦ, ਜਵੈਣ,

ਸੁੰਢ ਵਗੈਰਾ ਸਮਾਨ ਭਰਿਆ ਹੋਇਆ। ਰਸਤੇ ਵਿੱਚ ਹਿਰਨੀ ਲੇਟੀ ਦੇਖੀ ਤਾਂ ਪੁਚਕਾਰ ਕੇ ਬਲਦ ਰੋਕ ਲਏ। ਕਿਹਾ- ਹਿਰਨੀ ਹਿਰਨੀ ਦੂਰ ਹੋਜਾ, ਹਿਰਨੀ ਹਿਰਨੀ ਪਰ੍ਹੇ ਹਟ ਜਾ, ਮੇਰੇ ਬਲਦ ਗੁਸੈਲੇ ਨੇ। ਸਿੰਗ ਮਾਰ ਦਿੱਤੇ ਤਾਂ ਮਰ ਜਾਏਂਗੀ, ਮੈਨੂੰ ਪਾਪ ਲੱਗੂਗਾ। ਲੇਟੀ ਲੇਟੀ ਹਿਰਨੀ ਬੋਲੀ- ਗੱਡੀਵਾਨ ਗੱਡੀਵਾਨ, ਮੈਂ ਨਿੱਕੇ ਨਿਕੇ ਬੱਚਿਆਂ ਦੀ ਮਾਂ ਹਾਂ, ਮੇਰੇ ਬੱਚੇ ਠੰਢ ਨਾਲ ਕੰਬਦੇ ਨੇ। ਘਾਹ ਵਾਲਾ ਘਾਹ ਦੇ ਗਿਆ, ਝੌਂਪੜੀ ਬਣਾ ਲਈ। ਦਰਵਾਜ਼ਿਆਂ ਵਾਲਾ ਦਰਵਾਜ਼ਾ ਦੇ ਗਿਆ, ਮੈਂ ਦਰਵਾਜ਼ੇ ਜੜ ਦਿੱਤੇ। ਫੇਰ ਗੁੜ ਚੌਲਾਂ ਵਾਲਾ ਆਇਆ, ਗੁੜ ਚੌਲ ਦੇ ਗਿਆ, ਮੈਂ ਝੌਂਪੜੀ ਲਿੱਪ ਲਈ। ਮੈਨੂੰ ਪੰਜੀਰੀ ਵਾਸਤੇ ਵੀ ਤਾਂ ਸਮਾਨ ਚਾਹੀਦੈ। ਤੇਰੀ ਹਿਰਨੀ ਭੈਣ ਤੇ ਤੇਰੇ ਭਾਣਜੇ ਤੇਰੇ ਗੁਣ ਗਾਇਆ ਕਰਨਗੇ। ਤੇਰਾ ਬੰਸ ਵਧੇਗਾ, ਬਰਕਤਾਂ ਹੋਣਗੀਆਂ।

ਹਿਰਨੀ! ਉਹ ਵੀ ਨਿੱਕੇ ਬਚਿਆਂ ਦੀ ਮਾਂ! ਸੇਠ ਨੂੰ ਤਰਸ ਆਉਣਾ ਹੀ ਸੀ। ਉਸ ਨੇ ਸਾਰਾ ਮਾਲ ਪੱਤਾ ਝੌਂਪੜੀ ਸਾਹਮਣੇ ਢੇਰੀ ਕਰ ਦਿੱਤਾ। ਹਿਰਨੀ ਨੇ ਬੇਅੰਤ ਅਸੀਸਾਂ ਦਿੱਤੀਆਂ। ਪੰਜੀਰੀ ਦਾ ਸਾਮਾਨ ਅੰਦਰ ਧਰ ਲਿਆ। ਚਾਰ ਬਹੁਤ ਸੁਹਣੇ ਬੱਚੇ ਸਨ। ਸਮੇਂ ਸਿਰ ਪੰਜੀਰੀ ਖਾਂਦੀ, ਸਮੇਂ ਸਿਰ ਬੱਚਿਆਂ ਨੂੰ ਦੁੱਧ ਚੁੰਘਾਉਂਦੀ। ਨਹਾ ਧੋਕੇ, ਸੂਰਜ ਨੂੰ ਮੱਥਾ ਟੇਕ ਕੇ ਉਹ ਬਾਹਰ ਨਿਕਲੀ। ਜੰਗਲ ਵਿੱਚ ਘਾਹ ਚਰਨ ਵੀ ਤਾਂ ਜਾਣਾ ਹੁੰਦੈ। ਜਾਂਦੀ ਹੋਈ ਬੱਚਿਆਂ ਨੂੰ ਪੂਰੇ ਚੌਕਸ ਕਰਕੇ ਜਾਂਦੀ ਕਿ ਦਰਵਾਜ਼ਾ ਅੰਦਰਲੀ ਅਰਲੀ ਲਾ ਕੇ ਬੰਦ ਕਰਨੈ। ਘਾਹ ਚਰ ਕੇ, ਰੱਜ ਪੁੱਜ ਕੇ ਸ਼ਾਮ ਨੂੰ ਵਾਪਸ ਆਉਂਦੀ। ਝੌਂਪੜੀ ਦੇ ਬਾਹਰ ਖੜ੍ਹੀ ਹੋ ਕੇ ਆਵਾਜ਼ ਮਾਰਦੀ:

ਗੁੜ ਲਿੱਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ॥
ਗੁੜ ਲਿਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ।

ਇਹ ਬੋਲ ਸੁਣਨਸਾਰ ਬੱਚੇ ਅੰਦਰ ਲੱਗੀ ਹੋਈ ਅਰਲੀ ਪਰ੍ਹੇ ਹਟਾ ਕੇ ਦਰਵਾਜ਼ਾ ਖੋਲ੍ਹ ਦਿੰਦੇ। ਅੰਦਰ ਆਉਂਦੀ, ਚਾਰੇ ਬੱਚੇ ਮਾਂ ਨੂੰ ਘੇਰ ਲੈਂਦੇ, ਲਿਪਟ ਲਿਪਟ ਜਾਂਦੇ। ਬੇਅੰਤ ਖ਼ੁਸ਼ ਹੋ ਕੇ ਮਾਂ ਆਪਣੇ ਬੱਚਿਆਂ ਨੂੰ ਦੁੱਧ ਚੁੰਘਾਉਂਦੀ।

ਉਸ ਜੰਗਲ ਵਿੱਚ ਇੱਕ ਲੰਗੜਾ ਬਘਿਆੜ ਰਹਿੰਦਾ ਸੀ। ਉਸਦਾ ਜੀਅ ਕਰਦਾ ਰਹਿੰਦਾ ਨਿੱਕੇ-ਨਿੱਕੇ ਬੱਚਿਆਂ ਦਾ ਨਰਮ ਨਰਮ ਮਾਸ ਖਾਵਾਂ। ਹਿਰਨੀ ਦੇ ਚਾਰੇ ਬੱਚਿਆਂ ਉੱਪਰ ਉਸਦੀ ਅੱਖ ਸੀ। ਇੱਕ ਦਿਨ ਝੌਂਪੜੀ ਸਾਹਮਣੇ ਖਲੋ ਕੇ ਉਸਨੇ ਦਰਵਾਜ਼ਾ ਖਟਖਟਾਇਆ। ਬੱਚਿਆਂ ਨੇ ਪੁੱਛਿਆ- ਕੌਣ ਹੈ? ਲੰਗੜੇ ਬਘਿਆੜ ਨੇ ਜਵਾਬ ਕੋਈ ਨਾ ਦਿੱਤਾ, ਫੇਰ ਦਰਵਾਜ਼ਾ ਖੜਕਾਇਆ। ਬੱਚੇ ਜਾਣ ਗਏ ਕਿ ਮਾਂ ਨਹੀਂ ਹੈ। ਹਿਰਨੀ ਸਮਝਾ ਕੇ ਗਈ ਸੀ ਕਿ ਜਦੋਂ ਮੈਂ ਇਹ ਗੀਤ ਗਾਵਾਂ ਫੇਰ ਦਰਵਾਜ਼ਾ ਖੋਲ੍ਹਿਓ:

ਗੁੜ ਲਿਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ॥

ਲੰਗੜੇ ਬਘਿਆੜ ਨੇ ਬਥੇਰੀ ਸਿਰ ਖਪਾਈ ਕੀਤੀ ਪਰ ਬੱਚਿਆਂ ਨੇ ਦਰਵਾਜ਼ਾ ਨਹੀਂ ਖੋਲ੍ਹਿਆ। ਲੰਗੜਾ ਸੋਚੀ ਜਾਵੇ- ਹੁਣ ਕਰਾਂ ਤਾਂ ਕੀ ਕਰਾਂ? ਉਸਦਾ ਕੋਈ ਵਸ ਨਾ ਚੱਲਿਆ। ਸ਼ਾਮ ਨੂੰ ਉਦਾਸ ਹੋ ਕੇ ਝੌਂਪੜੀ ਦੇ ਪਿੱਛੇ ਉੱਚੇ ਲੰਮੇ ਘਾਹ ਵਿੱਚ ਛੁਪ ਕੇ ਬੈਠ ਗਿਆ। ਜਦੋਂ ਹਿਰਨੀ ਆਈ, ਬੱਚਿਆਂ ਨੂੰ ਆਵਾਜ਼ ਮਾਰੀ, ਉਸਨੇ ਉਹ ਸਾਰੇ ਸ਼ਬਦ ਤੇ ਆਵਾਜ਼ ਦਾ ਸੁਰ ਲਹਿਜਾ ਸਿੱਖ ਲਿਆ, ਯਾਦ ਕਰ ਲਿਆ। ਦੂਜੇ ਦਿਨ ਜਦੋਂ ਹਿਰਨੀ ਜੰਗਲ ਵਿੱਚ ਚਲੀ ਗਈ, ਹਿਰਨੀ ਦੀ ਆਵਾਜ਼ ਵਿੱਚ ਬਘਿਆੜ ਬੋਲਿਆ-

ਗੁੜ ਲਿਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ॥

ਹਿਰਨੀ ਦੇ ਬੱਚੇ ਖ਼ੁਸ਼ ਹੋ ਕੇ ਦਰਵਾਜ਼ਾ ਖੋਲ੍ਹਣ ਲੱਗੇ ਹੀ ਸਨ ਕਿ ਕੇਸਰ ਦਾ ਬੂਟਾ ਬੋਲਿਆ– ਖ਼ਬਰਦਾਰ! ਦਰਵਾਜ਼ਾ ਨਾ ਖੋਲ੍ਹ ਦੇਇਓ ਕਿਤੇ, ਇਹ ਤਾਂ ਲੰਗੜਾ ਬਘਿਆੜ ਹੈ, ਖਾ ਜਾਊਗਾ ਤੁਹਾਨੂੰ। ਦਰਵਾਜ਼ਾ ਤਾਂ ਨਹੀਂ ਖੁੱਲ੍ਹਿਆ ਸੋ ਨਹੀਂ ਖੁੱਲ੍ਹਿਆ ਪਰ ਲੰਗੜੇ ਬਘਿਆੜ ਨੂੰ ਏਨਾ ਗ਼ੁੱਸਾ ਆਇਆ ਕਿ ਪੰਜਿਆਂ ਨਾਲ ਉਸਨੇ ਕੇਸਰ ਦਾ ਬੂਟਾ ਸਣੇ ਜੜਾਂ ਉਖਾੜ ਦਿੱਤਾ। ਅਗਲੇ ਦਿਨ ਫਿਰ ਆਇਆ, ਗਾਉਣ ਲੱਗਾ:

ਗੁੜ ਲਿਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ॥

ਜ਼ਮੀਨ ਤੇ ਡਿਗਿਆ ਪਿਆ ਕੇਸਰ ਦਾ ਬੂਟਾ ਫਿਰ ਬੋਲਿਆ– ਦਰਵਾਜ਼ਾ ਨਾ ਖੋਲ੍ਹਿਓ! ਇਹ ਲੰਗੜਾ ਬਘਿਆੜ ਹੈ, ਤੁਹਾਨੂੰ ਖਾ ਜਾਏਗਾ। ਬੱਚੇ ਸਾਵਧਾਨ ਹੋ ਗਏ। ਦਰਵਾਜ਼ਾ ਨਾ ਖੋਲ੍ਹਿਆ। ਬੱਚੇ ਤਾਂ ਹੱਥ ਨਹੀਂ ਆਏ ਪਰ ਬਘਿਆੜ ਨੂੰ ਏਨਾ ਗ਼ੁੱਸਾ ਚੜ੍ਹਿਆ ਕਿ ਕੇਸਰ ਦੇ ਬੂਟੇ ਨੂੰ ਅੱਗ ਵਿੱਚ ਜਲਾ ਦਿੱਤਾ, ਉਸ ਦੀ ਰਾਖ ਪਾਣੀ ਵਿੱਚ ਘੋਲ ਕੇ ਪੀ ਗਿਆ ਕਿ ਕਿਤੇ ਰਾਖ ਨਾ ਰੌਲਾ ਪਾ ਦੇਵੇ। ਅਗਲੇ ਦਿਨ ਫਿਰ ਗੌਣ ਲੱਗਾ:

ਗੁੜ ਲਿਪੀ ਚੌਲਾਂ ਚਿੱਤੀ,
ਖੋਲ੍ਹੋ ਵੇ ਬੱਚਿਉ ਝੌਂਪੜੀ॥

ਬੱਚਿਆਂ ਨੇ ਸੋਚਿਆ– ਲੰਗੜਾ ਬਘਿਆੜ ਹੁੰਦਾ, ਕੇਸਰ ਦਾ ਬੂਟਾ ਸਾਨੂੰ ਸਾਵਧਾਨ ਕਰ ਦਿੰਦਾ। ਪੱਕੀ ਗੱਲ, ਇਹ ਮਾਂ ਹੀ ਹੈ। ਖ਼ੁਸ਼ੀ ਖ਼ੁਸ਼ੀ ਦਰਵਾਜ਼ਾ ਖੋਲ੍ਹ ਦਿੱਤਾ। ਖੋਲ੍ਹਣ ਸਾਰ ਦੇਖਿਆ– ਉਹੋ, ਇਹ ਤਾਂ ਲੰਗੜਾ ਬਘਿਆੜ ਹੈ! ਪਰ ਹੁਣ ਕੀ ਹੋ ਸਕਦਾ ਸੀ? ਲੰਗੜਾ ਚਾਰੇ ਬੱਚਿਆਂ ਨੂੰ ਖਾ ਗਿਆ। ਨਰਮ ਨਰਮ ਬੱਚੇ ਉਸਨੂੰ ਮੱਖਣ ਵਰਗੇ ਸੁਆਦ ਲੱਗੇ।

ਘਾਹ ਚਰਕੇ ਰੱਜ ਪੁੱਜ ਕੇ ਹਿਰਨੀ ਵਾਪਸ ਆਈ, ਦੇਖਿਆ ਦਰਵਾਜ਼ਾ ਖੁੱਲ੍ਹਾ ਪਿਆ ਹੈ। ਝੌਂਪੜੀ ਬਾਹਰ ਬਘਿਆੜ ਦੀਆਂ ਪੈੜਾਂ ਦੇ ਨਿਸ਼ਾਨ! ਕੇਸਰ ਦਾ ਬੂਟਾ ਕਿਤੇ ਨਹੀਂ! ਸਿਰ ਚਕਰਾ ਗਿਆ। ਝੌਂਪੜੀ ਦੇ ਅੰਦਰ ਗਈ। ਇੱਕ ਵੀ ਬੱਚਾ ਨਹੀਂ ਦਿਸਿਆ! ਚੀਕਾਂ ਮਾਰ ਕੇ ਰੋਈ। ਜਿੱਧਰ ਕਿੱਧਰ ਬਘਿਆੜ ਦੀਆਂ ਪੈੜਾਂ ਗਈਆਂ, ਉਧਰ ਉਧਰ ਦੌੜਨ ਲੱਗੀ। ਰੋਂਦੀ ਜਾਂਦੀ, ਭੱਜੀ ਜਾਂਦੀ।

ਰੋਂਦੀ ਰੋਂਦੀ ਨੂੰ ਤਲਾਬ ਦਾ ਕਿਨਾਰਾ ਆ ਗਿਆ। ਕੀ ਦੇਖਿਆ, ਲੰਗੜਾ ਬਘਿਆੜ, ਲੰਗ ਮਾਰਦਾ ਮਾਰਦਾ, ਡਕਾਰਾਂ ਲੈਂਦਾ ਲੈਂਦਾ ਮੌਜ ਨਾਲ ਪਾਣੀ ਪੀਣ ਤਲਾਬ ਵਿੱਚ ਹੇਠਾਂ ਉਤਰ ਰਿਹਾ ਹੈ। ਚੁੰਨੀ ਨਾਲ ਅੱਖਾਂ ਪੂੰਝਦੀ ਪੂੰਝਦੀ ਹਿਰਨੀ ਕਹਿੰਦੀ– ਓ ਲੰਗੜੇ ਚੰਡਾਲ, ਮੇਰੇ ਬੱਚੇ ਵਾਪਸ ਮੈਨੂੰ ਦੇਹ!

ਲੰਗੜੇ ਨੇ ਕਿਹਾ– ਮੈਨੂੰ ਕੀ ਪਤਾ ਤੇਰੇ ਬੱਚਿਆਂ ਦਾ? ਮੈਂ ਉਨ੍ਹਾਂ ਦਾ ਚੌਂਕੀਦਾਰ ਹਾਂ? ਇਹ ਕਹਿਕੇ ਉਸਨੇ ਮੌਜ ਨਾਲ ਆਪਣੇ ਪੇਟ ਉੱਪਰ ਹੱਥ ਫੇਰਿਆ ਤੇ ਡਕਾਰ ਮਾਰੀ। ਹਿਰਨੀ ਚੀਕ ਮਾਰ ਕੇ ਫਿਰ ਰੋ ਪਈ। ਰੋਂਦੀ ਰੋਂਦੀ ਕਹਿੰਦੀ– ਤੇਰਾ ਕੱਖ ਨਾ ਰਹੇ ਪਾਪੀ, ਮੇਰੇ ਬੱਚੇ ਖਾਧੇ।

ਪਰ ਲੰਗੜੇ ਨੂੰ ਹਿਰਨੀ ਦੀ ਕੀ ਪਰਵਾਹ? ਪਾਣੀ ਪੀਣ ਲਈ ਮੂੰਹ ਹੇਠਾਂ ਕੀਤਾ ਹੀ ਸੀ ਕਿ ਹਿਰਨੀ ਨੇ ਸਰਾਪ ਦਿੱਤਾ– ਜਿਸਨੇ ਮੇਰੇ ਬੱਚੇ ਖਾਧੇ ਉਸਦੀਆਂ ਅੱਖਾਂ ਫੁੱਟ ਜਾਣ। ਲਉ ਜੀ, ਇਸ ਬੋਲ ਨਾਲ ਬਘਿਆੜ ਅੰਨ੍ਹਾ ਹੋ ਗਿਆ। ਦਹਾੜ ਮਾਰ ਕੇ ਪਿੱਛੇ ਮੁੜਕੇ ਹਿਰਨੀ ਤੇ ਹੱਲਾ ਕਰਨਾ ਚਾਹਿਆ। ਹਿਰਨੀ ਨੇ ਕਿਹਾ– ਜਿਸਨੇ ਮੇਰੇ ਬੱਚੇ ਖਾਧੇ ਉਸਦੀਆਂ ਲੱਤਾਂ ਟੁੱਟਣ!

ਇੱਕ ਤਾਂ ਪਹਿਲਾਂ ਹੀ ਟੁੱਟੀ ਹੋਈ ਸੀ, ਬਘਿਆੜ ਦੀਆਂ ਬਾਕੀ ਤਿੰਨ ਲੱਤਾਂ ਵੀ ਟੁੱਟ ਗਈਆਂ। ਕਿਨਾਰੇ ਤੇ ਡਿੱਗ ਪਿਆ। ਹਿਰਨੀ ਨੇ ਫਿਰ ਕਿਹਾ– ਜਿਸਨੇ ਮੇਰੇ ਬੱਚੇ ਖਾਧੇ, ਉਸਦਾ ਪੇਟ ਫੁੱਟ ਜਾਵੇ! ਬਘਿਆੜ ਦਾ ਪੇਟ ਪਟਾਕ ਕਰਕੇ ਫੁੱਟ ਗਿਆ। ਚਾਰੇ ਬੱਚੇ ਛਾਲਾਂ ਮਾਰਦੇ ਬਾਹਰ ਨਿਕਲ ਆਏ। ਕੇਸਰ ਦਾ ਬੂਟਾ ਵੀ ਨਿਕਲ ਆਇਆ। ਕੇਸਰ ਦਾ ਬੂਟਾ ਫਿਰ ਜੜ੍ਹੋਂ ਹਰਾ ਹੋ ਗਿਆ। ਭੱਜ ਕੇ ਹਿਰਨੀ ਬੱਚਿਆਂ ਕੋਲ ਗਈ। ਤਲਾਬ ਵਿੱਚ ਇਸ਼ਨਾਨ ਕਰਾਇਆ, ਦੁੱਧ ਚੁੰਘਾਇਆ। ਬੱਚੇ ਭੁੱਖੇ ਸਨ, ਰੱਜ ਕੇ ਦੁੱਧ ਚੁੰਘਿਆ। ਬਾਕੀ ਬਚਿਆ ਦੁੱਧ ਕੇਸਰ ਦੀਆਂ ਜੜ੍ਹਾਂ ਵਿੱਚ ਚੋ ਦਿੱਤਾ। ਕੇਸਰ ਦੇ ਫੁੱਲ ਖਿੜ

ਗਏ। ਫਿਰ ਹਿਰਨੀ ਬੱਚਿਆਂ ਨੂੰ ਕੇਸਰ ਦੇ ਫੁੱਲ ਘੋਲ ਕੇ ਦੁਧ ਪਿਆਉਂਦੀ। ਸਾਰੇ ਜਣੇ ਮੌਜਾਂ ਨਾਲ ਰਹਿਣ ਲੱਗੇ। ਕਿੰਨੇ ਦਿਨ ਲੰਗੜਾ ਬਘਿਆੜ ਤਲਾਬ ਕਿਨਾਰੇ ਮਰਿਆ ਪਿਆ ਰਿਹਾ। ਕਾਂ, ਇਲਾਂ, ਗਿਰਝਾਂ, ਕੁੱਤੇ ਆ ਗਏ। ਉਸਦੀ ਬੋਟੀ ਬੋਟੀ ਚੂੰਡ ਲਈ। ਹੁਣ ਤੱਕ ਹੱਡੀਆਂ ਤਲਾਬ ਕਿਨਾਰੇ ਖਿੱਲਰੀਆਂ ਪਈਆਂ ਦਿਸ ਜਾਂਦੀਆਂ ਹਨ, ਜਿਸ ਨੇ ਦੇਖਣੀਆਂ ਹੋਣ ਦੇਖ ਲਵੇ।

## ਘੁੱਗੀ ਅਤੇ ਸੱਪ

ਇੱਕ ਸੀ ਭੋਲੀ ਭਾਲੀ ਘੁੱਗੀ। ਸੰਘਣੇ ਫੈਲੇ ਪਿੱਪਲ ਦੀ ਇੱਕ ਖੋੜ ਵਿੱਚ ਸੀ ਉਸਦਾ ਆਹਲਣਾ। ਹਰ ਸਾਲ ਇਸ ਵਿੱਚ ਆਂਡੇ ਦਿੰਦੀ। ਪੂਰੇ ਪਿਆਰ ਅਤੇ ਮਮਤਾ ਨਾਲ ਉਹ ਅੰਡਿਆਂ ਨੂੰ ਨਿਘੇ ਰਖਦੀ ਪਰ ਕਿਸਮਤ ਖ਼ਰਾਬ, ਪਿੱਪਲ ਦੀ ਜੜ ਵਿੱਚ ਖੁੱਡ ਅੰਦਰ ਇੱਕ ਪਾਪੀ ਕਾਲਾ ਸੱਪ ਵੀ ਰਹਿੰਦਾ ਸੀ। ਨਿੱਕੇ ਨਿੱਕੇ ਬੱਚਿਆਂ ਦੇ ਖੰਭ ਆਉਣ ਹੀ ਲਗਦੇ ਕਿ ਉਦੀਂ ਖਾ ਜਾਂਦਾ। ਘੁੱਗੀ ਵਿਚਾਰੀ ਖ਼ੂਨ ਦੇ ਹੰਝੂ ਵਹਾਉਂਦੀ, ਮਿੰਨਤਾਂ ਕਰਦੀ, ਹੱਥ ਜੋੜਦੀ ਕਿ ਬੱਚੇ ਨਾ ਖਾਹ। ਹਰ ਵਾਰ ਸੱਪ ਕਿਹਾ ਕਰਦਾ- ਉਹੋ, ਐਤਕਾਂ ਵੱਡੀ ਭੁੱਲ ਹੋ ਗਈ। ਅੱਗੇ ਤੋਂ ਖ਼ਿਆਲ ਰੱਖੂੰਗਾ। ਕਿਧਰਿਉਂ ਹੋਰ ਕੁਝ ਖਾ ਲਊਂਗਾ ਪਰ ਤੂੰ ਕਿਤੇ ਹੋਰ ਥਾਂ ਨਾ ਜਾਈਂ। ਤੇਰੇ ਬੱਚਿਆਂ ਨੂੰ ਬਾਜ ਜਾਂ ਇੱਲਾਂ ਵੀ ਤਾਂ ਖਾ ਸਕਦੀਆਂ ਨੇ, ਮੈਂ ਉਨ੍ਹਾਂ ਤੋਂ ਬਚਾਊਂਗਾ, ਰਾਖੀ ਰੱਖਿਆ ਕਰੂੰਗਾ। ਘੁੱਗੀ ਸੀ ਵਿਚਾਰੀ ਸਾਊ, ਯਕੀਨ ਕਰ ਲੈਂਦੀ ਸੱਪ ਤੇ, ਉਥੀ ਰਹੀ ਜਾਂਦੀ ਪਰ ਨਾਗ ਤਾਂ ਨਾਗ ਸੀ, ਹਰ ਵਾਰ ਧੋਖਾ ਕਰਦਾ।

ਜਦੋਂ ਵਿਚਾਰੀ ਘੁੱਗੀ ਦੀ ਹੋਰ ਪੇਸ਼ ਨਾ ਗਈ, ਉਸਨੇ ਪਿੱਪਲ ਛੱਡ ਦਿੱਤਾ, ਦੂਜੇ ਪਿੱਪਲ ਉੱਪਰ ਆਹਲਣਾ ਪਾ ਲਿਆ। ਵੱਡੇ ਵੱਡੇ ਮੋਤੀਆਂ ਵਰਗੇ ਪੰਜ ਆਂਡੇ ਦਿੱਤੇ। ਦਿਨ ਰਾਤ ਪਹਿਰਾ ਦਿੰਦੀ, ਨਿੱਘ ਦਿੰਦੀ। ਭੁਖੀ ਮਰੀ ਜਾਂਦੀ, ਚੋਗਾ ਚੁਗਣ ਵੀ ਨਾ ਜਾਂਦੀ। ਸਮਾਂ ਪੂਰਾ ਹੋਇਆ, ਗ਼ੁਲਾਬ ਦੇ ਫੁੱਲਾਂ ਵਰਗੇ ਪੰਜ ਬੱਚੇ ਨਿਕਲ ਆਏ। ਘੁੱਗੀ ਦੀ ਖ਼ੁਸ਼ੀ ਦਾ ਕੋਈ ਠਿਕਾਣਾ ਨਾਂ। ਬੱਚਿਆਂ ਨੂੰ ਮੋਤੀਆਂ ਦਾ ਚੋਗਾ ਚੁਗਾਂਦੀ, ਮਿੱਠੇ ਗੀਤ ਸੁਣਾਉਂਦੀ। ਬੱਚਿਆਂ ਦੇ ਖੰਭ ਨਿਕਲਣ ਲੱਗੇ ਸਨ ਕਿ ਉਹੀ ਪਾਪੀ ਸੱਪ ਲਭਦਾ ਲਭਾਂਦਾ ਇਸ ਪਿੱਪਰ ਉੱਪਰ ਚੜ੍ਹ ਆਇਆ। ਗ਼ੁੱਸੇ ਨਾਲ ਜ਼ਹਿਰ ਉਗਲਦਾ, ਫੁੰਕਾਰੇ ਮਾਰਦਾ ਆਹਲਣੇ ਵਾਲੀ ਟਾਹਣੀ ਤੱਕ ਪੁੱਜ ਗਿਆ। ਸੱਪ ਦਾ ਫੁੰਕਾਰਾ ਸੁਣ ਕੇ ਘੁੱਗੀ ਦੇ ਗੀਤ ਉੱਪਰ ਤਾਂ ਜਿਵੇਂ ਬਿਜਲੀ ਡਿੱਗੀ ਹੋਵੇ। ਮੌਤ ਇਸ ਦੇ ਸਾਹਮਣੇ ਕੀ? ਮੌਤ ਤੋਂ ਹਜ਼ਾਰ ਗੁਣਾ ਵਧ ਡਰੀ। ਬੋਲੀ ਕੁਝ ਨਹੀਂ, ਮਰੀਆਂ ਮਰੀਆਂ ਅੱਖਾਂ ਨਾਲ ਸੱਪ ਵੱਲ ਦੇਖਦੀ ਰਹੀ। ਪਰ ਸੱਪ ਨੇ ਚੁੱਪ ਥੋੜ੍ਹਾ ਰਹਿਣਾ ਸੀ? ਬੋਲਿਆ- ਤੂੰ ਲੁਕ ਛਿਪ ਕੇ ਇੱਥੇ ਭੱਜ ਆਈ। ਪਗਲੀ ਇਹ ਦੱਸ ਮੌਤ ਦੀਆਂ ਅੱਖਾਂ ਤੋਂ ਕੋਈ ਛਿਪ ਸਕਦਾ ਹੈ? ਬੋਲ, ਹੁਣ ਕਿੱਥੇ ਜਾਏਂਗੀ! ਇਸ ਵਾਰੀ ਬੱਚੇ ਬੜੇ ਸੁਹਣੇ ਤੰਦਰੁਸਤ ਦਿੱਤੇ। ਖਾਣ ਦਾ ਮਜ਼ਾ ਆ ਜਾਊ ਇੱਕ ਵੇਰ।

ਡਰਾਉਣੇ ਖ਼ਤਰਨਾਕ ਜਾਨਵਰ ਦੀ ਸ਼ਕਲ ਦੇਖ ਕੇ ਅਤੇ ਬੋਲ ਸੁਣਕੇ ਬੱਚਿਆਂ ਦੇ ਤਾਂ ਹੋਸ਼ ਉੱਡ ਗਏ। ਚੁੰਝਾਂ ਖੰਭਾਂ ਵਿੱਚ ਲੁਕੋ ਲਈਆਂ। ਚਾਰੇ ਪਾਸੇ ਉਡਦੀ ਫਿਰਦੀ ਘੁੱਗੀ ਨੇ ਮੀਂਹ ਵਾਂਗ ਹੰਝੂ ਵਹਾਏ ਪਰ ਸੱਪ ਦਾ ਜ਼ਹਿਰੀਲਾ ਮਨ ਕਿੱਥੇ ਪਸੀਜਦਾ? ਵਿਚਾਰੀ ਦਾ ਮੌਤ ਅੱਗੇ ਕੀ ਜ਼ੋਰ? ਰੋ ਰੋ ਮਿੰਨਤ ਕਰਨ ਬਿਨਾਂ ਹੋਰ ਕੋਈ ਰਸਤਾ ਨਹੀਂ। ਪਰ ਸੱਪ ਨੂੰ ਉਸਦੇ ਰੋਣ ਧੋਣ ਨਾਲ ਕੀ ਵਾਸਤਾ? ਰਹਿਮ ਤਰਸ ਦੇ ਬੰਧਨ ਮੌਤ ਕਦੋਂ ਮਨਜ਼ੂਰ ਕਰਦੀ ਹੈ? ਥੱਕ ਹਾਰ ਕੇ ਦੁਸ਼ਟ ਨਾਗ ਅੱਗੇ ਉਸ ਨੇ ਆਖ਼ਰੀ ਮਿੰਨਤ ਕੀਤੀ: ਅੱਜ ਮੈਂ ਸੋਮਵਾਰੀ ਮੱਸਿਆ ਦਾ ਵਰਤ ਰੱਖਿਆ ਹੋਇਆ ਹੈ। ਅੱਜ ਦੇ ਦਿਨ ਮੇਰੀਆਂ ਆਂਦਰਾਂ ਨਾ ਸਾੜ। ਤੈਨੂੰ ਵੱਡਾ ਪਾਪ ਲੱਗੇਗਾ ਇਸਦਾ। ਇੱਕ ਦਿਨ ਦਾ ਕੀ ਹੈ, ਕੱਲ੍ਹ ਨੂੰ ਖਾ ਲਵੀਂ!

ਸੱਪ ਨੇ ਵੀ ਕਿਤੋਂ ਸੁਣਿਆ ਹੋਇਆ ਸੀ ਕਿ ਸੋਮਵਾਰੀ ਮੱਸਿਆ ਦੇ ਦਿਨ ਪਾਪ ਕਰਨਾ ਬਹੁਤ ਮਹਿੰਗਾ ਪੈਂਦਾ ਹੈ। ਕਹਿਣ ਲੱਗਾ- ਚਲੋ ਕੋਈ ਗੱਲ ਨਹੀਂ। ਮੈਨੂੰ ਬਹੁਤੀ ਕੀ ਕਾਹਲ? ਅੱਜ ਨਹੀਂ ਤਾਂ ਕੱਲ੍ਹ ਸਹੀ। ਅੱਜ ਤੇਰੀ ਗੱਲ ਮੰਨ ਕੇ ਮੈਂ ਭੁੱਖਾ ਚਲਾ ਜਾਨਾ ਫਿਰ। ਪਰ ਯਾਦ ਰੱਖੀਂ, ਕੱਲ੍ਹ ਨੂੰ ਨਹੀਂ ਮੈਂ ਛੱਡਣੇ ਤੇਰੇ ਬੱਚੇ। ਨਾਲੇ ਪਾਗ਼ਲਾਂ ਵਾਂਗ ਰੋਣ ਧੋਣ ਨਾ ਕਰਿਆ ਕਰ। ਖਾਣ ਦਾ ਮੇਰਾ ਸਾਰਾ ਸੁਆਦ

ਕਿਰਕਿਰਾ ਹੋ ਜਾਂਦੈ। ਘੁੱਗੀ ਦਾ ਵਿਚਾਰੀ ਦਾ ਕੀ ਜ਼ੋਰ? ਅੱਖਾਂ ਪੂੰਝ ਕੇ ਬੋਲੀ- ਠੀਕ ਐ। ਤੈਨੂੰ ਬੁਰੀ ਲਗਦੀ ਆਂ ਤਾਂ ਨਹੀਂ ਰੋਂਦੀ। ਸੱਪ, ਬੱਚਿਆਂ ਦੇ ਗੁਲਾਬੀ ਰੰਗ ਨੂੰ ਦੇਖਦਾ ਦੇਖਦਾ ਹੇਠਾਂ ਉੱਤਰ ਕੇ ਖੁੱਡ ਵਿੱਚ ਛੁਪ ਕੇ ਬੈਠ ਗਿਆ।

ਘੁੱਗੀ ਦਾ ਜ਼ੋਰ ਆਪਣੀਆਂ ਅੱਖਾਂ ਉੱਤੇ, ਆਪਣਿਆਂ ਹੰਝੂਆਂ ਉੱਪਰ। ਹੋਰ ਕੀ ਕਰਦੀ? ਆਲ੍ਹਣੇ ਵਿੱਚ ਬੈਠੀ ਹੰਝੂ ਵਹਾਉਣ ਲੱਗੀ। ਇਸ ਵੇਲੇ ਵੀ ਨਾ ਵਹਾਏ ਫਿਰ ਹੰਝੂਆਂ ਦਾ ਕਰਨਾ ਵੀ ਕੀ? ਕੁਦਰਤੀ ਇੱਕ ਕਬੂਤਰ ਉਡਦਾ ਉਡਦਾ ਆ ਕੇ ਉਸੇ ਟਾਹਣੀ ਤੇ ਬੈਠ ਗਿਆ ਜਿੱਥੇ ਘੁੱਗੀ ਰੋ ਰਹੀ ਸੀ। ਪੁੱਛਿਆ- ਕੀ ਗੱਲ ਹੋਈ ਭੈਣ? ਰੋ ਕਿਉਂ ਰਹੀ ਹੈਂ? ਤੇਰਾ ਰੋਣਾ ਦੇਖਿਆ ਨਹੀਂ ਜਾਂਦਾ।

ਘੁੱਗੀ ਦੇ ਹਟਕੋਰੇ ਹੋਰ ਉੱਚੇ ਹੋ ਗਏ, ਬੋਲੀ- ਪਾਪੀ ਸੱਪ ਹਰ ਸਾਲ ਮੇਰੇ ਬੱਚਿਆਂ ਨੂੰ ਖਾ ਜਾਂਦੈ। ਮੈਂ ਪਹਿਲਾ ਠਿਕਾਣਾ ਛੱਡ ਕੇ ਇਸ ਪਿੱਪਲ ਤੇ ਆ ਗਈ ਉਸਨੇ ਇੱਥੇ ਵੀ ਪਿੱਛਾ ਨਹੀਂ ਛੱਡਿਆ। ਸੁੰਘਦਾ ਸੁੰਘਦਾ ਇੱਥੇ ਆ ਪੁੱਜਾ। ਅੱਜ ਤਾਂ ਸੋਮਵਾਰੀ ਮੱਸਿਆ ਦੇ ਦਿਨ ਕਰਕੇ ਡਰ ਗਿਆ ਪਰ ਕੱਲ੍ਹ ਨੂੰ ਮੇਰੇ ਬੱਚਿਆਂ ਨੂੰ ਖਾ ਜਾਊਗਾ। ਤੂੰ ਹੀ ਦੱਸ ਰੋਵਾਂ ਨਾ ਤਾਂ ਕੀ ਕਰਾਂ? ਇਸ ਤੋਂ ਵੱਧ ਕੁੱਝ ਕਰਨ ਦੀ ਤਾਕਤ ਮੇਰੇ ਵਿੱਚ ਹੋਰ ਹੈ ਈ ਨਹੀਂ!

ਘੁੱਗੀ ਦੀ ਹਾਲਤ ਦੇਖ ਕੇ ਕਬੂਤਰ ਨੂੰ ਬੜਾ ਦੁੱਖ ਹੋਇਆ। ਸੋਚਣ ਲੱਗਾ ਕੀ ਕਰੀਏ। ਸਿਰੇ ਦਾ ਅਕਲਮੰਦ ਸੀ ਕਬੂਤਰ। ਰਸਤਾ ਲੱਭ ਲਿਆ। ਘੁੱਗੀ ਦੇ ਹੰਝੂ ਪੂੰਝ ਕੇ ਕਹਿਣ ਲੱਗਾ- ਹੁਣ ਰੋਣਾ ਬੰਦ ਕਰ। ਮੈਂ ਇਸ ਦੁਸ਼ਟ ਨੂੰ ਮਰਵਾ ਕੇ ਰਹੂੰਗਾ, ਇਤਬਾਰ ਕਰ। ਅਕਲ ਦੀ ਤਾਕਤ ਅੱਗੇ ਸਰੀਰਕ ਬਲ ਕੀ ਮੁਕਾਬਲਾ ਕਰੂ? ਧਿਆਨ ਨਾਲ ਮੇਰੀ ਗੱਲ ਸੁਣ।

ਘੁੱਗੀ ਦੇ ਸਿਰ ਤੇ ਹੱਥ ਰੱਖ ਕੇ ਕਬੂਤਰ ਨੇ ਢਾਰਸ ਬਨ੍ਹਾਈ ਤੇ ਕਿਹਾ- ਤੂੰ ਇਉਂ ਕਰ। ਇੱਕ ਨਿਉਲੇ ਨੂੰ ਖਾਣੇ ਦਾ ਨਿਉਂਦਾ ਦੇਹ। ਨਿਉਲਾ, ਸੱਪ ਦਾ ਜੱਦੀ ਦੁਸ਼ਮਣ ਹੈ, ਜਦੋਂ ਉਸਦੀ ਨਿਗ੍ਹਾ ਸੱਪ ਉੱਪਰ ਪਈ, ਫਿਰ ਨੀਂ ਛਡਦਾ। ਬੋਟੀ ਬੋਟੀ ਕਰ ਦੇਊਗਾ, ਦੇਖੀਂ...।

ਇਹ ਗੱਲ ਘੁੱਗੀ ਨੂੰ ਜਚ ਗਈ, ਥੋੜ੍ਹੀ ਦੇਰ ਵਾਸਤੇ ਦੁੱਖ ਵੀ ਭੁੱਲ ਗਈ। ਚੁੰਨੀ ਦੇ ਪੱਲੇ ਨਾਲ ਹੰਝੂ ਪੂੰਝੇ। ਕਬੂਤਰ ਨੂੰ ਕਿਹਾ- ਆਲ੍ਹਣੇ ਦਾ ਖ਼ਿਆਲ ਰੱਖੀਂ, ਮੈਂ ਹੁਣੇ ਆਈ। ਉੱਡ ਗਈ। ਥੋੜ੍ਹੀ ਦੂਰ ਹੀ ਗਈ ਸੀ ਅਜੇ, ਇੱਕ ਝਾੜੀ ਨੇੜੇ ਨਿਉਲਾ ਖੇਡਦਾ ਦਿਸਿਆ। ਤੁਰੰਤ ਡਲੇ ਵਾਂਗ ਜ਼ਮੀਨ ਤੇ ਉਤਰੀ। ਨਿਉਲੇ ਨੂੰ ਰਾਮ ਰਾਮ ਕਰਕੇ ਬੋਲੀ- ਨਿਉਲੇ ਵੀਰ, ਅੱਜ ਮੈਂ ਸੂਰਜ ਪੂਜਣਾ ਹੈ। ਤੈਨੂੰ ਨਿਉਂਦਾ ਦੇਣ ਆਈ ਆਂ। ਤੈਨੂੰ ਮੇਰੇ ਆਹਲਣੇ ਤੱਕ ਆਉਣ ਦੀ ਖੇਚਲ ਕਰਨੀ ਪਵੇਗੀ।

ਨਿਉਲਾ ਖ਼ੁਸ਼ੀ-ਖ਼ੁਸ਼ੀ ਉਸਦੇ ਪਿੱਛੇ ਪਿੱਛੇ ਤੁਰ ਪਿਆ। ਘੁੱਗੀ ਨੇ ਨਿਉਲੇ ਅਤੇ ਕਬੂਤਰ ਨੂੰ ਪਹਿਲਾਂ ਸ਼ਰਬਤ ਪਿਲਾਇਆ, ਫੇਰ ਵੰਨ ਸੁਵੰਨੇ ਖਾਣੇ ਤਿਆਰ ਕਰਨ ਲੱਗੀ। ਨੇੜੇ ਬਿਠਾ ਕੇ ਦੋਵਾਂ ਨੂੰ ਹੱਥਾਂ ਨਾਲ ਬੁਰਕੀਆਂ ਖਵਾਈਆਂ। ਨਿਉਲਾ ਇਸ ਸੇਵਾ ਤੋਂ ਬੜਾ ਖ਼ੁਸ਼ ਹੋਇਆ, ਕਹਿੰਦਾ- ਭੈਣ ਸੁਖੀ ਵੱਸੇਂ। ਕਦੇ ਕੋਈ ਕੰਮ ਹੋਵੇ ਮੈਨੂੰ ਦੱਸੀਂ।

ਨਿਉਲੇ ਨੇ ਇਹ ਬਾਤ ਕਹੀ, ਸੁਣਦਿਆਂ ਘੁੱਗੀ ਦੀਆਂ ਅੱਖਾਂ ਵਿੱਚੋਂ ਫਿਰ ਹੰਝੂ ਵਗਣ ਲੱਗੇ। ਹਉਕੇ ਲੈਂਦੀ ਲੈਂਦੀ ਬੋਲੀ- ਵੀਰ ਮੇਰੇ ਉੱਪਰ ਸੰਕਟ ਆਇਆ ਹੋਇਐ ਇਸੇ ਕਰਕੇ ਤੈਨੂੰ ਯਾਦ ਕੀਤਾ। ਤੇਰੇ ਬਿਨਾਂ ਮੈਨੂੰ ਦੁੱਖ ਵਿੱਚੋਂ ਕੋਈ ਨਹੀਂ ਕੱਢ ਸਕਦਾ। ਮੇਰੀ ਅਰਦਾਸ ਤਾਂ ਰੱਬ ਵੀ ਨਹੀਂ ਸੁਣਦਾ। ਤਾਂ ਹੀ ਤੇਰੇ ਕੋਲ ਆਈ। ਮੇਰੀ ਮਦਦ ਕਰ। ਰੋਂਦੀ-ਰੋਂਦੀ ਨੇ ਨਿਉਲੇ ਨੂੰ ਸਾਰੀ ਕਹਾਣੀ ਸੁਣਾ ਦਿੱਤੀ। ਆਖ਼ਰ ਦਿਲ ਵਿੰਨ੍ਹਵੀਂ ਚੀਕ ਮਾਰ ਕੇ ਨਿਉਲੇ ਦੇ ਪੈਰ ਫੜ ਲਏ। ਬੋਲੀ- ਮੇਰੇ ਬੱਚਿਆਂ ਦੀ ਰਾਖੀ ਕਰਨੀ ਪਵੇਗੀ, ਮੈਂ ਤੇਰੇ ਬੱਚਿਆਂ ਨੂੰ ਅਸੀਸਾਂ ਦਿਆਂਗੀ।

ਨਿਉਲੇ ਨੇ ਕਿਹਾ- ਅਸੀਸ ਤੋਂ ਵੱਡੀ ਕੋਈ ਚੀਜ਼ ਨਹੀਂ ਦੁਨੀਆ ਵਿੱਚ। ਤੂੰ ਹੁਣ ਕਿਸੇ ਗੱਲ ਦਾ ਫ਼ਿਕਰ ਨਾ ਕਰ। ਇਹ ਤਾਂ ਇੱਕੋ ਸੱਪ ਹੈ। ਹਜ਼ਾਰ ਸੱਪ ਵੀ ਆ ਜਾਣ ਤੇਰੇ ਬੱਚਿਆਂ ਦਾ ਕੁਝ ਨਹੀਂ ਵਿਗੜਨ ਦਿਆਂਗਾ। ਸਵੇਰੇ ਉਸਨੂੰ ਤੇਰੇ ਨੇੜੇ ਆ ਕੇ ਫੁੰਕਾਰਾ ਤਾਂ ਮਾਰਨ ਦੇਹ। ਘੁੱਗੀ ਨੂੰ ਨਿਉਲੇ

ਦੀਆਂ ਗੱਲਾਂ ਸੱਚ ਤਾਂ ਲੱਗੀਆਂ ਪਰ ਡਰ ਨਹੀਂ ਹਟਿਆ। ਬੱਚਿਆਂ ਦੀ ਮੌਤ ਦਾ ਡਰ ਇਹੋ ਜਿਹਾ ਡਰਾਉਣਾ ਹੋਇਆ ਕਰਦੈ।

ਅਗਲੇ ਦਿਨ ਸੂਰਜ ਚੜ੍ਹਿਆ। ਦਾਤਣ ਕੁਰਲੀ ਕਰਕੇ ਸੱਪ ਦਰਖਤ ਉੱਪਰ ਚੜ੍ਹਕੇ ਘੁੱਗੀ ਦੇ ਆਹਲਣੇ ਵੱਲ ਵਧਣ ਲੱਗਾ। ਜ਼ੋਰ ਦਾ ਫੁੰਕਾਰਾ ਮਾਰ ਕੇ ਉਸਨੇ ਫਣ ਉੱਚਾ ਕੀਤਾ ਹੀ ਸੀ ਕਿ ਨਿਉਲੇ ਨੇ ਗਰਦਣ ਤੋਂ ਫੜ ਲਿਆ। ਸੱਪ ਦੇ ਡੇਲੇ ਬਾਹਰ ਨਿਕਲ ਆਏ। ਨਿਉਲੇ ਨੇ ਉਸਨੂੰ ਦਰਖਤ ਤੋਂ ਹੇਠਾਂ ਸੁੱਟਿਆ ਤੇ ਆਪ ਫਟਾਫਟ ਹੇਠ ਛਾਲਾਂ ਮਾਰੀ। ਸੱਪ ਤੇਜ਼ੀ ਨਾਲ ਦੁਬਾਰਾ ਦਰਖਤ ਤੇ ਚੜ੍ਹਨ ਦੀ ਕੋਸ਼ਿਸ਼ ਕਰਨ ਲੱਗਾ ਤਾਂ ਨਿਉਲੇ ਨੇ ਉਸਦੀ ਪੂਛ ਦੰਦਾਂ ਵਿੱਚ ਫੜ ਲਈ। ਇੱਕ ਪਾਸੇ ਸੱਪ ਖਿੱਚੇ ਦੂਜੇ ਪਾਸੇ ਨਿਉਲਾ, ਸੱਪ ਦੀ ਪੂਛ ਟੁੱਟ ਗਈ ਤੇ ਦੁੱਖ ਨਾਲ ਚੀਕਦਾ ਹੋਇਆ ਜ਼ਮੀਨ ਤੇ ਲੋਟਣੀਆਂ ਖਾਣ ਲੱਗਿਆ। ਕ੍ਰੋਧ ਵਿੱਚ ਦੰਦ ਪੀਸਦੇ ਹੋਏ ਨਿਉਲੇ ਨੇ ਕਿਹਾ- ਬੜੇ ਦਿਨ ਹੋ ਗਏ ਸਨ ਤੈਨੂੰ ਵਿਚਾਰੀ ਘੁੱਗੀ ਨੂੰ ਦੁੱਖ ਦਿੰਦੇ ਹੋਏ। ਚੰਡਾਲ, ਤੇਰੇ ਦਿਲ ਵਿੱਚ ਰਤਾ ਵੀ ਤਰਸ ਨਹੀਂ? ਮਾਸੂਮ ਬੱਚਿਆਂ ਨੂੰ ਮਾਰ ਕੇ ਖਾਂਦੇ ਹੋਏ ਤੈਨੂੰ ਸ਼ਰਮ ਨਹੀਂ ਆਈ? ਹੁਣ ਤਾਕਤਵਰ ਹੈਂ ਤਾਂ ਆ, ਮੇਰੇ ਨਾਲ ਟੱਕਰ ਲੈ।

ਸੱਪ ਦੇ ਟੁਕੜੇ ਟੁਕੜੇ ਕਰ ਦਿੱਤੇ। ਦੇਖਦੇ ਦੇਖਦੇ ਬੇਅੰਤ ਕੀੜੀਆਂ ਸੁੰਘਦੀਆਂ ਸੁੰਘਾਂਦੀਆਂ ਉਧਰ ਆ ਗਈਆਂ। ਕੀੜੀਆਂ ਸਾਹਮਣੇ ਸੱਪ ਦੀ ਕੀ ਔਕਾਤ? ਚੱਟ ਕਰ ਗਈਆਂ। ਖ਼ੁਸ਼ੀ ਵਿੱਚ ਘੁੱਗੀ ਘੁੱਗੜੂੰ ਘੂੰ, ਘੁਗੜੂੰ ਘੂੰ, ਕਰਦੀ ਗੀਤ ਗਾਉਣ ਲੱਗੀ। ਕਬੂਤਰ ਨੇ ਖ਼ੁਸ਼ੀ ਨਾਲ ਗੁਟਰਗੂੰ ਗੁਟਰਗੂੰ ਕਹਿਕੇ ਗੀਤ ਗਾਏ। ਘੁੱਗੀ ਨੇ ਖ਼ੁਸ਼ੀ ਨਾਲ ਨਿਉਲੇ ਨੂੰ ਜੱਫ਼ੀ ਪਾ ਲਈ, ਕਹਿੰਦੀ- ਨਿਉਲੇ ਵੀਰ, ਨਿਉਲੇ ਵੀਰ ਸਾਰੀ ਉਮਰ ਮੈਂ ਤੇਰਾ ਅਹਿਸਾਨ ਨਹੀਂ ਭੁੱਲਦੀ।

ਉਸ ਪਿੱਪਲ ਉੱਤੇ ਘੁੱਗੀ ਹੁਣ ਹਰ ਸਾਲ ਅੰਡੇ ਦਿੰਦੀ, ਬੱਚੇ ਕੱਢਦੀ ਹੈ। ਹਰ ਸਾਲ ਗੁਲਾਬ ਦੇ ਫੁੱਲਾਂ ਜਿਹੇ ਬੱਚੇ। ਖੇਡਦੀ ਹੈ, ਖਿਡਾਂਦੀ ਹੈ। ਉਨ੍ਹਾਂ ਨੂੰ ਮੋਤੀਆਂ ਦਾ ਚੋਗਾ ਚੁਗਾਉਂਦੀ ਹੈ। ਹਰ ਸਾਲ ਸੋਮਵਾਰੀ ਮੱਸਿਆ ਨੂੰ ਖੀਰ ਕੜਾਹ ਬਣਾ ਕੇ ਨਿਉਲੇ ਨੂੰ ਤੇ ਕਬੂਤਰ ਨੂੰ ਖੁਆਉਂਦੀ ਹੈ, ਤਿਉਹਾਰ ਮਨਾਉਂਦੀ ਹੈ। ਸਾਰੇ ਇੱਕ ਦੂਜੇ ਨੂੰ ਮਿਲ ਕੇ ਖਾ ਪੀ ਕੇ ਖ਼ੁਸ਼ ਹੁੰਦੇ ਹਨ, ਦੁਆਵਾਂ ਦਿੰਦੇ ਹਨ।

## ਕਾਣਾ ਬੀਂਡਾ

ਇੱਕ ਸੀ ਕਾਣਾ ਬੀਂਡਾ। ਪਿੰਡ ਦੇ ਮੁਹਤਬਰ ਬੰਦਿਆਂ ਵਿੱਚੋਂ ਇੱਕ। ਵੱਡੀ ਗਿਣਤੀ ਵਿੱਚ ਗਾਵਾਂ ਤੇ ਬਲਦਾਂ ਦਾ ਮਾਲਕ। ਕਈ ਗੱਡੇ। ਵੱਡੇ ਵਿਹੜੇ ਵਿੱਚ ਖ਼ੂਬ ਦੁੱਧ ਦੇਣੀਆਂ ਬੂਰੀਆਂ ਮੱਝਾਂ। ਦੁੱਧ ਨਾਲ ਭਰੇ ਲੇਵਿਆਂ ਨਾਲ ਮੱਝਾਂ ਗਾਵਾਂ ਰਿੰਗਦੀਆਂ ਰੰਭਦੀਆਂ ਰਹਿੰਦੀਆਂ। ਵੱਡੀ ਸਰਦਾਰੀ ਦੇ ਵੱਡੇ ਠਾਠ। ਸੁਭਾਅ ਵਧੀਆ, ਹਰੇਕ ਦੇ ਕੰਮ ਆਉਣ ਵਾਲਾ। ਗਵਾਂਢੀ ਪਿੰਡ ਦੇ ਲੋਕ ਕਰਜਾ ਲੈਣ ਆਉਂਦੇ, ਬਿਨ ਵਿਆਜ ਪੈਸੇ ਦੇ ਕੇ ਮਦਦ ਕਰਦਾ। ਕਾਣੇ ਬੀਂਡੇ ਦੇ ਘਰ ਜਿਹੜਾ ਵੀ ਸਵਾਲੀ ਆਇਆ, ਹੱਥਾਂ ਨਾਲ ਮਦਦ ਕੀਤੀ, ਮੂੰਹ ਤੋਂ ਇਨਕਾਰ ਕਰਨ ਜਾਣਦਾ ਹੀ ਨਹੀਂ ਸੀ। ਘਰ ਵਿੱਚ ਲੋੜੀਂਦੀ ਵਸਤੂ ਜੇ ਹੈ ਈ ਨਹੀਂ, ਫੇਰ ਤਾਂ ਕੀ ਕਰੇ, ਜੇ ਹੈ ਤਾਂ ਜਵਾਬ ਨਹੀਂ। ਉਸਦੀ ਇੱਜ਼ਤ ਅਤੇ ਪ੍ਰਸਿੱਧੀ ਦੂਰ ਦੂਰ ਤੱਕ ਫੈਲੀ ਹੋਈ। ਮੁਕਾਬਲਾ ਨਹੀਂ। ਦੇਸ ਪ੍ਰਦੇਸ ਵਿੱਚ ਮਸ਼ਹੂਰ।

ਇੱਕ ਦਿਨ ਗੱਡੀ ਜੋੜ ਕੇ ਕਿਤੇ ਜਾ ਰਿਹਾ ਸੀ। ਬੈਠਾ ਬੈਠਾ ਥਕ ਗਿਆ। ਸੋਚਿਆ ਪੈਦਲ ਤੁਰਾਂ। ਬਲਦਾਂ ਨੂੰ ਹੱਕਦਾ ਹੱਕਦਾ ਪਿੱਛੇ ਪਿੱਛੇ ਤੁਰਨ ਲੱਗਿਆ ਕਿ ਸੱਜੇ ਪਾਸੇ ਵਾਲੇ ਬਲਦ ਨੇ ਗੋਹਾ ਕਰ ਦਿੱਤਾ। ਕਾਣਾ ਬੀਂਡਾ ਫੋਸ ਹੇਠ ਦਬ ਗਿਆ, ਬਲਦ ਤੁਰਦੇ ਰਹੇ। ਸੰਜੋਗ ਦੀ ਗੱਲ, ਉਸ ਪਾਸਿਉਂ ਦੂਰ ਦੇਸ ਦਾ ਨਾਮੀ ਗਰਾਮੀ ਠੱਗ ਵੀ ਲੰਘ ਰਿਹਾ ਸੀ ਉਧਰੋਂ। ਸੁੰਨੀ ਬੈਲ ਗੱਡੀ ਦੇਖੀ, ਫਿਰ ਕੀ ਅੱਗਾ ਪਿੱਛਾ ਦੇਖਣਾ? ਉਸਨੇ ਬਲਦਾਂ ਦੇ ਰੱਸੇ ਫੜੇ, ਗੱਡੀ ਵਿੱਚ ਸਵਾਰ ਹੋਇਆ, ਭਜਾ ਕੇ ਗੱਡੀ ਹਵਾ ਨਾਲ ਰਲਾ ਦਿੱਤੀ। ਕਾਣੇ ਬੀਂਡੇ ਦੇ ਨਗੌਰੀ ਬਲਦਾਂ ਨੇ ਜਦੋਂ ਟਿਚਕਾਰ ਸੁਣੀ ਉਹ ਤਾਂ ਉਡਣ ਲੱਗੇ।

ਜਿਸ ਫੋਸ ਹੇਠ ਕਾਣਾ ਬੀਂਡਾ ਦਬ ਗਿਆ ਸੀ ਕਈ ਦਿਨ ਬਾਦ ਉਹ ਸੁੱਕ ਕੇ ਪਾਥੀ ਬਣ ਗਿਆ, ਲੱਕੜ ਵਰਗਾ ਸਖ਼ਤ। ਕੋਈ ਔਰਤ ਬਾਲਣ ਵਾਸਤੇ ਫਿਰ ਰਹੀ ਸੀ, ਉਸਨੇ ਇਕੱਠੀਆਂ ਕੀਤੀਆਂ ਲੱਕੜੀਆਂ ਵਿੱਚ ਇਹ ਪਾਥੀ ਵੀ ਚੁਕ ਕੇ ਰੱਖ ਲਈ। ਚੁਲ੍ਹੇ ਵਿੱਚ ਅੱਗ ਬਾਲੀ, ਪਾਥੀ ਤੋੜੀ ਤਾਂ ਵਿੱਚੋਂ ਬੀਂਡਾ ਫੁਰਰ ਕਰਕੇ ਉੱਡ ਗਿਆ। ਉਸ ਨੇ ਦਰਖਤ ਦੀ ਟਾਹਣੀ ਤੇ ਬੈਠ ਕੇ ਇਧਰ ਉਧਰ ਦੇਖਿਆ, ਬੈਲ ਅਤੇ ਗੱਡੀ ਕਿਧਰੇ ਨਾ ਦਿਸੀ। ਉਡਦਾ ਉਡਦਾ ਉਸੇ ਥਾਂ ਗਿਆ ਜਿੱਥੇ ਫੋਸ ਹੇਠ ਦਬ ਗਿਆ ਸੀ। ਉਥੇ ਵੀ ਨਾ ਗੱਡੀ ਨਾ ਬਲਦ! ਵਾਪਸ ਪਿੰਡ ਆਇਆ। ਦੂਜੀ ਗੱਡੀ ਜੋੜੀ ਤੇ ਚੱਲ ਪਿਆ ਉਸੇ ਦਿਸ਼ਾ ਵੱਲ ਜਿਧਰ ਪਹਿਲੀ ਗੱਡੀ ਗਈ ਸੀ। ਥੋੜ੍ਹੀ ਦੂਰ ਗਿਆ ਸੀ ਕਿ ਰਸਤੇ ਵਿੱਚ ਨ੍ਹੇਰੀ ਮਿਲੀ। ਨ੍ਹੇਰੀ ਨੇ ਪੁੱਛਿਆ- ਕਾਣੇ ਬੀਂਡੇ, ਕਾਣੇ ਬੀਂਡੇ ਇੰਨੀ ਜਲਦੀ ਜਲਦੀ ਤੂੰ ਕਿਧਰ ਜਾ ਰਿਹੈਂ? ਬੀਂਡੇ ਨੇ ਜਵਾਬ ਦਿੱਤਾ:

ਲਭਣੇ ਬਲਦ ਦੇਸਾਂਤਰ ਪਾਰ।
ਲੈ ਗਿਆ ਦੋ ਲਿਆਵਾਂ ਚਾਰ।।

ਨ੍ਹੇਰੀ ਨੇ ਕਿਹਾ- ਕਾਣੇ ਬੀਂਡੇ, ਮੈਂ ਵੀ ਤੇਰੇ ਨਾਲ ਚੱਲਾਂ? ਬੀਂਡੇ ਨੇ ਖ਼ੁਸ਼ ਹੁੰਦਿਆਂ ਕਿਹਾ- ਚੱਲ ਭੈਣ ਚੱਲ, ਇੱਕ ਨਾਲੋਂ ਤਾਂ ਦੋ ਹਮੇਸ਼ ਚੰਗੇ। ਨ੍ਹੇਰੀ ਨੂੰ ਗੱਡੀ ਵਿੱਚ ਬਿਠਾ ਲਿਆ। ਥੋੜ੍ਹੀ ਦੂਰ ਗਿਆ ਸੀ ਅੱਗੇ ਮੀਂਹ ਮਿਲ ਗਿਆ। ਉਸਨੇ ਪੁੱਛਿਆ- ਕਾਣੇ ਬੀਂਡੇ ਕਾਣੇ ਬੀਂਡੇ, ਏਨੀ ਜਲਦੀ ਸਵੇਰੇ ਸਵੇਰੇ ਕਿੱਧਰ ਚੱਲਿਐਂ? ਬੀਂਡੇ ਨੇ ਜਵਾਬ ਦਿੱਤਾ:

ਲਭਣੇ ਬਲਦ ਦੇਸਾਂਤਰ ਪਾਰ।

ਲੈ ਗਿਆ ਦੋ ਲਿਆਵਾਂ ਚਾਰ।।

ਮੀਂਹ ਨੇ ਪੁੱਛਿਆ- ਕਾਣੇ ਬੀਂਡੇ ਮੈਂ ਵੀ ਤੇਰੇ ਨਾਲ ਚੱਲ ਪਵਾਂ? ਕਾਣਾ ਬੀਂਡਾ ਬਹੁਤ ਖ਼ੁਸ਼ ਹੋਇਆ, ਬੋਲਿਆ- ਚੱਲ ਮੇਰੇ ਭਾਈ, ਦੋ ਨਾਲੋਂ ਤਿੰਨ ਹਮੇਸ਼ ਚੰਗੇ। ਉਸ ਨੇ ਮੀਂਹ ਵੀ ਗੱਡੀ ਵਿੱਚ ਬਿਠਾ ਲਿਆ। ਥੋੜ੍ਹੀ ਦੂਰ ਗਏ ਸਨ, ਅੱਗ ਨਾਲ ਮੁਲਾਕਾਤ ਹੋ ਗਈ। ਅੱਗ ਨੇ ਕਿਹਾ- ਕਾਣੇ ਬੀਂਡੇ, ਕਾਣੇ ਬੀਂਡੇ ਸਵੇਰੇ ਸਵੇਰੇ ਕਿੱਧਰ? ਖ਼ੈਰ ਤਾਂ ਹੈ? ਏਨੀ ਤੇਜ਼ ਗੱਡੀ ਭਜਾਈ ਜਾਨੈਂ। ਬੀਂਡੇ ਨੇ ਜਵਾਬ ਦਿੱਤਾ:

ਲਭਣੇ ਬਲਦ ਦੇਸਾਂਤਰ ਪਾਰ।
ਲੈ ਗਿਆ ਦੋ ਲਿਆਵਾਂ ਚਾਰ।।

ਸੁਣ ਕੇ ਅੱਗ ਨੇ ਕਿਹਾ- ਕਾਣੇ ਬੀਂਡੇ, ਭਾਈ ਮੈਂ ਵੀ ਚੱਲਾਂ ਤੇਰੇ ਨਾਲ? ਬੀਂਡਾ ਬਹੁਤ ਖ਼ੁਸ਼ ਹੋਇਆ, ਕਹਿੰਦਾ- ਹਾਂ ਭੈਣ ਤੂੰ ਕਿਉਂ ਪਿੱਛੇ ਰਹੇਂ? ਤਿੰਨ ਨਾਲੋਂ ਚਾਰ ਭਲੇ। ਅੱਗ ਗੱਡੀ ਵਿੱਚ ਬੈਠ ਗਈ। ਚਲੋ ਚਾਲ ਜਾ ਰਹੇ ਸਨ, ਰਸਤੇ ਵਿੱਚ ਪੱਥਰ ਗੀਟਿਆਂ ਦਾ ਢੇਰ ਪਿਆ ਸੀ। ਉਸਨੇ ਪੁੱਛਿਆ- ਕਾਣੇ ਬੀਂਡੇ, ਕਾਣੇ ਬੀਂਡੇ, ਕਿੱਧਰ ਨੂੰ ਚੜ੍ਹਾਈ ਕੀਤੀ ਅੱਜ? ਬੀਂਡੇ ਨੇ ਕਿਹਾ:

ਲਭਣੇ ਬਲਦ ਦੇਸਾਂਤਰ ਪਾਰ।
ਲੈ ਗਿਆ ਦੋ ਲਿਆਵਾਂ ਚਾਰ।।

ਪੱਥਰਾਂ ਦੇ ਢੇਰ ਨੇ ਕਿਹਾ- ਕਾਣੇ ਬੀਂਡੇ ਮੈਨੂੰ ਵੀ ਬਿਠਾ ਲੈ ਗੱਡੀ ਵਿੱਚ, ਮੈਂ ਵੀ ਚੱਲਦਾਂ! ਬੀਂਡਾ ਏਨਾ ਭਲਾ ਸੀ ਕਿ ਨਾਂਹ ਕਰਨੀ ਜਾਣਦਾ ਈ ਨੀ ਸੀ। ਹਾਂ ਵਿੱਚ ਸਿਰ ਹਿਲਾ ਕੇ ਕਿਹਾ- ਚੱਲ ਮੇਰੇ ਭਾਈ, ਚਾਰਾਂ ਨਾਲੋਂ ਪੰਜ ਹੋਰ ਵੀ ਚੰਗੇ। ਪੰਜਾਂ ਵਿੱਚ ਤਾਂ ਪਰਮੇਸਰ ਵਸਦੈ। ਪੱਥਰ ਵੀ ਗੱਡੀ ਵਿੱਚ ਚੜ੍ਹ ਗਏ। ਪੱਥਰਾਂ ਦੇ ਭਾਰ ਕਰਕੇ ਗੱਡੀ ਉੱਲਰਣ ਲੱਗੀ। ਕਾਣੇ ਬੀਂਡੇ ਨੇ ਕਿਹਾ- ਪੱਥਰ ਭਾਈਓ, ਥੋੜ੍ਹੇ ਥੋੜ੍ਹੇ ਅੱਗੇ ਸਰਕ ਆਉ, ਗੱਡੀ ਉਲਾਰ ਹੋਣ ਲੱਗੀ ਹੈ। ਪੱਥਰ ਹੌਲ਼ੀ ਹੌਲ਼ੀ ਅੱਗੇ ਖਿਸਕ ਗਏ ਤੇ ਗੱਡੀ ਸਮਤੋਲ ਹੋਕੇ ਚੱਲਣ ਲੱਗੀ।

ਬੀਂਡੇ ਨੇ ਹੁਣ ਮੂੰਹ ’ਚੋਂ ਟਚਕਾਰੀ ਮਾਰੀ। ਰੱਸੇ ਹਿਲਾਏ, ਗੱਡੀ ਤੇਜ਼ ਚੱਲਣ ਲੱਗੀ। ਬਲਦਾਂ ਨੂੰ ਕਿਹਾ- ਚਲੋ ਮੇਰੇ ਭਾਈਓ, ਹਵਾ ਨੂੰ ਪਿੱਛੇ ਛੱਡ ਦਿਉ। ਬੀਂਡੇ ਦਾ ਇੰਨਾ ਕਹਿਣਾ ਸੀ ਕਿ ਬਲਦ ਤੇਜ਼ ਰਫ਼ਤਾਰ ਦੌੜਨ ਲੱਗੇ। ਸੱਜਾ ਕਹੇ ਮੈਂ ਅੱਗੇ ਲੰਘਾਂ, ਖੱਬਾ ਕਹੇ ਮੈਂ ਅੱਗੇ ਜਾਵਾਂ। ਮੰਜ਼ਲ ਦਰ ਮੰਜ਼ਲ ਉਹ ਦੂਰੀਆਂ ਪਾਰ ਕਰਦਾ ਗਿਆ। ਦੇਖਦੇ ਦੇਖਦੇ ਠੱਗਾਂ ਦੀ ਬਸਤੀ ਆ ਗਈ। ਖਾਸ ਠੱਗਾਂ ਦੇ ਦਰਵਾਜ਼ੇ ਅੱਗੇ ਬਲਦਾਂ ਨੂੰ ਪੁਚਕਾਰਿਆ- ਬੱਸ ਭਾਈਓ ਬੱਸ। ਉਤਰ ਕੇ ਬਲਦਾਂ ਦੀਆਂ ਪਿੱਠਾਂ ਥਪਥਪਾਈਆਂ।

ਠੱਗਾਂ ਨੂੰ ਸੁਣਾ ਕੇ ਉਸਨੇ ਉੱਚੀ ਆਵਾਜ਼ ਵਿੱਚ ਕਿਹਾ- ਭਲੇ ਮਾਣਸੋ, ਇੱਕ ਘਰ ਤਾਂ ਡੈਣ ਵੀ ਛੱਡ ਦਿਆ ਕਰਦੀ ਐ, ਤੁਸੀਂ ਉਹ ਵੀ ਨਹੀਂ ਛੱਡਿਆ। ਹੁਣ ਤੁਹਾਡਾ ਅੰਤ ਆ ਗਿਆ ਸਮਝੋ। ਮੇਰਾ ਨਾਮ ਹੈ ਕਾਣਾ ਬੀਂਡਾ । ਸੁਣਿਆਂ? ਸਾਰੇ ਦੇਸ ਵਿੱਚ ਮੇਰੇ ਨਾਮ ਦੀ ਮਹਿਮਾ ਹੈ, ਸਾਰੇ ਪਛਾਣਦੇ ਨੇ ਪਿਆਰਦੇ ਨੇ। ਬਿਨਾਂ ਕਿਸੇ ਆਨੇ ਬਹਾਨੇ, ਚੁਪਚਾਪ ਮੇਰੀ ਗੱਡੀ ਅਤੇ ਬਲਦ ਮੇਰੇ ਹਵਾਲੇ ਕਰੋ। ਜੇ ਟਾਲਮਟੋਲ ਕੀਤੀ, ਬਿਨ ਮੌਤ ਮਾਰੇ ਜਾਉਗੇ, ਫੇਰ ਮੈਨੂੰ ਦੋਸ ਨਾ ਦੇਇਓ!

ਪਰ ਜਿਹੜੇ ਹੋਣ ਹੀ ਠੱਗਾਂ ਦੇ ਸਿਰਤਾਜ, ਉਨ੍ਹਾਂ ਉੱਪਰ ਬੀਂਡੇ ਦੀ ਤਾੜਨਾ ਦਾ ਕੀ ਅਸਰ? ਕਿਸੇ ਨੇ ਗੱਲ ਵੱਲ ਧਿਆਨ ਨਾ ਦਿੱਤਾ। ਹੱਸਣ ਲਗੇ। ਮਜ਼ਾਕ ਕਰਦਿਆਂ ਕਹਿਣ ਲੱਗੇ- ਜੇ ਤੇਰਾ ਨਾਮ ਕਾਣਾ ਬੀਂਡਾ ਹੈ ਫਿਰ ਸਾਡਾ ਵੀ ਨਾਮ ਸ਼੍ਰੋਮਣੀ ਠੱਗ ਹੈ। ਤੂੰ ਠੱਗਾਂ ਦੀ ਬਸਤੀ ਵਿੱਚ ਭੁੱਲ ਭੁਲੇਖੇ ਕਿਵੇਂ ਆ ਵੜਿਆ? ਮਾਰੀ ਹੋਈ ਠੱਗੀ ਅਸੀਂ ਵਾਪਸ ਕਦੀ ਕੀਤੀ ਹੋਵੇ ਤਾਂ ਤੈਨੂੰ ਵਾਪਸ ਕਰ ਦੇਈਏ। ਟਿਭਦਾ ਹੋ ਇੱਥੋਂ ਪਰ੍ਹੇ।

ਕਾਣੇ ਬੀਂਡੇ ਨੇ ਕ੍ਰੋਧ ਵਿੱਚ ਪੈਰ ਜ਼ਮੀਨ ਤੇ ਪਟਕਿਆ, ਕਿਹਾ- ਅੱਜ ਤੱਕ ਅਕਲ ਨਹੀਂ ਸਿੱਖੀ ਤੁਸੀਂ ਤਾਂ ਹੁਣ ਸਿਖਾ ਦਿੰਨਾ। ਇਹ ਕਹਿਕੇ ਉਸਨੇ ਗੱਡੀ ਵਿੱਚ ਬੈਠੇ ਸਾਥੀਆਂ ਵਲ ਦੇਖਿਆ। ਪੱਥਰਾਂ ਨੂੰ ਕਿਹਾ- ਠੀਕ ਹੈ ਭਾਈ ਪੱਥਰੋ, ਹੁਣ ਦਿਖਾਉ ਆਪਣੀ ਕਰਾਮਾਤ। ਲੱਤਾਂ ਦੇ ਭੂਤ ਗੱਲਾਂ ਨਾਲ ਨੀ ਮੰਨਿਆਂ ਕਰਦੇ। ਬੀਂਡੇ ਨੇ ਇਹ ਗੱਲ ਆਖੀ ਹੀ ਸੀ ਕਿ ਉੱਡਣ ਲੱਗੇ ਪੱਥਰ ਇੱਕ ਇੱਕ ਕਰਕੇ... ਸਣਨ... ਸਣਨ... ਠਾਹ... ਠਾਹ...। ਇੱਕ ਵੀ ਨਿਸ਼ਾਨਾ ਖਾਲੀ ਨੀਂ ਗਿਆ। ਕਿਸੇ ਦਾ ਹੱਥ ਟੁੱਟਿਆ ਕਿਸੇ ਦਾ ਪੈਰ, ਕਿਸੇ ਦਾ ਮੋਢਾ, ਕਿਸੇ ਦਾ ਗੋਡਾ। ਪਰ ਠੱਗ ਏਨੀ ਛੇਤੀ ਕਿੱਥੇ ਹਾਰ ਮੰਨਣ ਵਾਲੇ? ਬਸਤੀ ਦੇ ਸਾਰੇ ਠੱਗ ਇਕੱਠੇ ਹੋ ਗਏ ਤੇ ਰਲਮਿਲ ਕੇ ਬੀਂਡੇ ਉੱਪਰ ਹੱਲਾ ਬੋਲ ਦਿੱਤਾ। ਬੀਂਡੇ ਨੇ ਅੱਗ ਨੂੰ ਕਿਹਾ- ਹੁਸ਼ਿਆਰ ਭੈਣ, ਹੁਣ ਤੇਰੀ ਵਾਰੀ... ਪਰ ਜ਼ਰਾ ਸੰਭਲ ਕੇ...।

ਬੀਂਡੇ ਦੀ ਗੱਲ ਅਜੇ ਪੂਰੀ ਨਹੀਂ ਸੀ ਹੋਈ ਕਿ ਉਤਰੀ ਅੱਗ ਗੱਡੀ ਤੋਂ ਹੇਠ ਤੇ ਤੁਰ ਪਈ ਬਸਤੀਆਂ ਵੱਲ, ਲਟ ਲਟ ਘਰ ਬਾਹਰ ਲਾਟਾਂ ਨਿਕਲਣ ਲੱਗੀਆਂ। ਬਸਤੀ ਵਿੱਚ ਹਾਹਾਕਾਰ ਮੱਚ ਗਈ। ਅਜੇ ਵੀ ਏਨੇ ਢੀਠ ਕਿ ਠੱਗਾਂ ਨੇ ਹਾਰ ਨਹੀਂ ਮੰਨੀ। ਉਨ੍ਹਾਂ ਦੇ ਸਰਦਾਰ ਨੇ ਜੋਸ਼ ਵਿੱਚ ਆਕੇ ਲਲਕਾਰਾ ਮਾਰਿਆ- ਦੋਸਤੋ ਝੁਕਣਾ ਨਹੀਂ। ਹਾਰ ਨਹੀਂ ਮੰਨਣੀ। ਮਰਨਾ ਤਾਂ ਇੱਕ ਦਿਨ ਸਭ ਨੇ ਹੀ ਹੈ, ਫਿਰ ਇੱਜ਼ਤ ਅਣਖ ਨੂੰ ਦਾਗ ਕਿਉਂ ਲੁਆਈਏ? ਸੱਤ ਪੀੜ੍ਹੀਆਂ ਤੱਕ ਦਾਗ ਨਹੀਂ ਧੋਤਾ ਜਾਣਾ। ਠਗਣੀ ਮਾਂ ਦਾ ਦੁੱਧ ਪੀਤੈ।

ਜੰਗ ਛਿੜ ਗਿਆ, ਪੂਰਾ ਖ਼ੌਫ਼ਨਾਕ, ਦਹਿਲ ਪਾਉਣ ਵਾਲਾ। ਆਖ਼ਰ ਕਾਣੇ ਬੀਂਡੇ ਨੇ ਨ੍ਹੇਰੀ ਨੂੰ ਕਿਹਾ- ਭੈਣ ਬੈਠੀ ਕਿਉਂ ਹੈ, ਦਿਖਾ ਦੇਹ ਹੁਣ ਆਪਣਾ ਚਮਤਕਾਰ! ਇਹ ਦੁਸ਼ਟ ਆਸਾਨੀ ਨਾਲ ਹਾਰ ਨੀਂ ਮੰਨਣਗੇ।

ਬੀਂਡੇ ਨੇ ਕਿਹਾ ਹੀ ਸੀ ਕਿ ਕਾਲੀ ਤੇਜ਼-ਤਰਾਰ ਨ੍ਹੇਰੀ ਨੇ ਵਗਣ ਵਿੱਚ ਦੇਰ ਕਰਨੀ ਹੀ ਕਿੱਥੇ ਸੀ? ਪਹਿਲਾਂ ਅੱਗ ਬਲ ਰਹੀ ਸੀ ਫਿਰ ਨ੍ਹੇਰੀ ਚੱਲੀ ਤਾਂ ਹੌਲੀ ਹੌਲੀ ਬਲਦੀਆਂ ਧੂਈਆਂ ਵਿੱਚੋਂ ਲਾਟਾਂ ਨਿਕਲਣ ਲੱਗੀਆਂ। ਬਸਤੀ ਤਾਂ ਜਿਵੇਂ ਰਾਵਣ ਦੀ ਲੰਕਾ ਬਣ ਗਈ ਹੋਵੇ। ਆਖ਼ਰ ਕਦ ਤੱਕ ਮੁਕਾਬਲਾ ਕਰ ਸਕਦੇ? ਹੱਥ ਖੜ੍ਹੇ ਕਰਕੇ ਚੀਕਾਂ ਮਾਰਨ ਲੱਗੇ... ਕਾਣੇ ਬੀਂਡੇ ਬਚਾ ਲੈ, ਹਾੜੇ ਹਾੜੇ ਕਾਣੇ ਬੀਂਡੇ ਸਾਨੂੰ ਬਚਾ ਲੈ... ਅਸੀਂ ਤੇਰੀਆਂ ਗਊਆਂ। ਤੇਰੇ ਪੈਰ ਫੜਦੇ ਹਾਂ। ਸਾਡਾ ਸਰਬਨਾਸ ਨਾ ਕਰ। ਭੋਲੇ ਭਾਲੇ ਬੱਚੇ ਮਰ ਜਾਣਗੇ। ਉਨ੍ਹਾਂ ਦੀ ਕੀ ਗ਼ਲਤੀ?

ਬੀਂਡੇ ਦੇ ਦਿਲ ਅੰਦਰੋਂ ਰਹਿਮ ਧਰਮ ਤਾਂ ਕਦੀ ਗਿਆ ਹੀ ਨਹੀਂ ਸੀ ਕਿਤੇ। ਗੱਡੀ ਵਿੱਚ ਚੁਪਚਾਪ ਬੈਠੇ ਮੀਂਹ ਨੂੰ ਉਸਨੇ ਕਿਹਾ- ਪਿਆਰੇ ਮੀਂਹ ਭਰਾ, ਹੁਣ ਤੇਰਾ ਆਸਰਾ। ਭੋਲੇ ਭਾਲੇ ਬੇਕਸੂਰ ਬੱਚਿਆਂ ਨੂੰ ਬਚਾ। ਬੀਂਡੇ ਨੇ ਵਾਕ ਪੂਰਾ ਵੀ ਨਹੀਂ ਸੀ ਕੀਤਾ ਕਿ ਪੱਛਮ ਵੱਲੋਂ ਬੱਦਲਾਂ ਦੇ ਹਾਥੀ ਸੁੰਡਾਂ ਵਿੱਚੋਂ ਜ਼ੋਰ ਜ਼ੋਰ ਦੀ ਮੀਂਹ ਬਰਸਾਣ ਲੱਗੇ। ਬਿਜਲੀਆਂ ਲਿਸ਼ਕਣ ਲੱਗੀਆਂ, ਬੱਦਲ ਗੱਜਣ ਲੱਗੇ। ਇਉਂ ਲੱਗਾ ਜਿਵੇਂ ਅਸਮਾਨ ਵੱਲੋਂ ਦਰਿਆ ਭਰੇ ਭਰਾਏ ਹੇਠਾਂ ਵੱਲ ਤੁਰ ਪਏ ਹੋਣ। ਲਟ ਲਟ ਮਚਦੀਆਂ ਲਾਟਾਂ ਥਾਏਂ ਠੰਢੀਆਂ ਹੋ ਗਈਆਂ।

ਬੀਂਡੇ ਨੇ ਇਸ਼ਾਰਾ ਕੀਤਾ, ਉਸਦੇ ਦੋਸਤ ਅੱਗ, ਨ੍ਹੇਰੀ, ਪੱਥਰ ਚੁਪਚਾਪ ਆਕੇ ਗੱਡੀ ਵਿੱਚ ਬੈਠ ਗਏ। ਮੀਂਹ ਤੇਜਮ ਤੇਜ ਪੈਂਦਾ ਰਿਹਾ। ਬੀਂਡੇ ਨੇ ਕਿਹਾ- ਮੈਂ ਆਣ ਸਾਰ ਤੁਹਾਨੂੰ ਕਿਹਾ ਸੀ ਮੇਰਾ ਨਾਮ ਹੈ ਕਾਣਾ ਬੀਂਡਾ, ਮੇਰੇ ਬਲਦ ਤੇ ਗੱਡੀ ਮੈਨੂੰ ਵਾਪਸ ਕਰੋ। ਪਰ ਤੁਹਾਨੂੰ ਅਕਲ ਹੁੰਦੀ ਤਾਂ ਈ ਵਾਪਸ ਕਰਦੇ! ਤੁਹਾਡੀ ਤਾਂ ਮੱਤ ਮਾਰੀ ਗਈ। ਆਪਣੇ ਹੱਥੀਂ ਆਪ ਬਰਬਾਦ ਹੋਏ।

ਸਾਰੇ ਠੱਗਾਂ ਨੇ ਬੀਂਡੇ ਦੇ ਪੈਰ ਫੜੇ। ਮਾਫ਼ੀਆਂ ਮੰਗੀਆਂ। ਠੱਗਾਂ ਦਾ ਸਰਦਾਰ ਗੱਡੀ ਅਤੇ ਬਲਦ ਆਪ ਵਾਪਸ ਕਰਨ ਆਇਆ। ਗੁੱਸੇ ਵਿੱਚ ਖਿਝ ਕੇ ਬੀਂਡੇ ਨੇ ਕਿਹਾ- ਤੁਹਾਡੀਆਂ ਕਰਤੂਤਾਂ ਸਦਕਾ ਦਿਲ ਤਾਂ ਕਰਦਾ ਸੀ ਕਿ ਤੁਹਾਡਾ ਸਾਰਾ ਧਨਮਾਲ ਦੋ ਗੱਡੀਆਂ ਵਿੱਚ ਲੱਦ ਕੇ ਚਲਦਾ ਬਣਾ ਪਰ ਤੁਹਾਡੇ ਬੱਚਿਆਂ ਉੱਪਰ ਤਰਸ ਆਉਂਦੈ। ਤੁਹਾਨੂੰ ਜੁਰਮਾਨਾ ਤਾਂ ਦੇਣਾ ਪਏਗਾ ਹੀ। ਦੋ ਬਲਦ ਤੇ ਇੱਕ ਗੱਡੀ ਹੋਰ ਲੈ ਕੇ ਜਾਵਾਂਗਾ। ਠੱਗਾਂ ਦੇ ਸਰਦਾਰ ਨੇ ਕਿਹਾ- ਠੀਕ ਹੈ, ਦੋ ਬਲਦ ਛਾਂਟ ਲੈ ਹੋਰ ਜਿਹੜੇ ਲਿਜਾਣੇ

ਨੇ। ਤੇਰੇ ਅੱਗੇ ਕੀ ਜ਼ੋਰ? ਕਾਣੇ ਨੇ ਦੋ ਵਧੀਆ ਤੋਂ ਵਧੀਆ ਬਲਦਾਂ ਦੀ ਜੋੜੀ ਛਾਂਟੀ ਤੇ ਲਿਜਾਣ ਲੱਗੇ ਨੇ ਸਿਖਿਆ ਦਿੱਤੀ- ਨੇਕ ਕਮਾਈ ਕਰੋ, ਸੁਖ ਪਾਉਗੇ। ਮੇਰੇ ਦੇਸ ਵਲ ਕੋਈ ਠੱਗੀ ਮਾਰਨ ਵਾਸਤੇ ਅੱਖ ਉੱਠੀ, ਅੱਖ ਫੋੜ ਦਿਉਂਗਾ। ਫੇਰ ਮੇਰੇ ਵਰਗਾ ਬੁਰਾ ਕੋਈ ਨੀ ਹੋਣਾ। ਜਿਹੜੀ ਕਰਨੀ ਕੀਤੀ, ਹੁਣ ਉਹੋ ਭਰਨੀ ਭਰੋ।

ਇਸ ਪਿੱਛੋਂ ਕਾਣਾ ਬੀਂਡਾ ਵਾਜੇ ਗਾਜੇ ਵਜਾਉਂਦਾ, ਗਾਉਂਦਾ, ਨੱਚਦਾ ਵਾਪਸ ਰਵਾਨਾ ਹੋਇਆ।

## ਮੋਰ ਦਾ ਨਿਆਂ

ਇੱਕ ਸੀ ਕਾਂ ਤੇ ਇੱਕ ਸੀ ਮੋਰ। ਇਕੱਠੇ ਜੰਗਲ ਵਿੱਚੋਂ ਲੱਕੜੀਆਂ ਲੈਣ ਵਾਸਤੇ ਜਾਂਦੇ ਤਾਂ ਕਿ ਚੁੱਲ੍ਹਾ ਬਲਦਾ ਰਹੇ, ਖਾਣਾ ਬਣਾਇਆ ਜਾ ਸਕੇ। ਦੋਵੇਂ ਜਣੇ ਦੋ ਭਰੀਆਂ ਬੰਨ੍ਹਦੇ ਤੇ ਸ਼ਾਮ ਪਈ ਘਰ ਵਾਪਸ ਪਰਤਦੇ। ਮੋਰ ਲੈ ਕੇ ਆਉਂਦਾ ਵੱਡਾ ਭਾਰ ਤੇ ਕਾਂ ਦੀ ਹੁੰਦੀ ਛੋਟੀ ਭਰੀ। ਕਾਂ ਦੀਆਂ ਸੱਤ ਭੈਣਾਂ ਸਨ। ਛੇ ਭੈਣਾਂ ਮੋਰ ਨੂੰ ਬੁਰਾ ਭਲਾ ਬੋਲਦੀਆਂ ਰਹਿੰਦੀਆਂ ਪਰ ਸਭ ਤੋਂ ਛੋਟੀ ਸੱਤਵੀਂ ਉਸ ਉੱਪਰ ਖ਼ੁਸ਼ ਰਹਿੰਦੀ। ਗ਼ੁਸੈਲੀਆਂ ਭੈਣਾਂ ਆਖਦੀਆਂ- ਸਾਡੇ ਭਾਈ ਨਾਲ ਜਾਂਦਾ ਹੈ ਇਹ ਮਰ ਜਾਣਾ ਮੋਰ। ਸਾਡਾ ਕਾਗ ਭਰਾ ਲੱਕੜਾਂ ਚੁਗ ਚੁਗ ਢੇਰ ਲਾਉਂਦਾ ਰਹਿੰਦੈ ਇਹ ਕ੍ਰਿਤਘਣ ਸਾਰੀਆਂ ਚੁੱਕ ਲਿਆਉਂਦੈ। ਚੌਗਣੀਆਂ ਲੱਕੜਾਂ ਵਿੱਚੋਂ ਸਾਨੂੰ ਇੱਕ ਡੱਕਾ ਨੀ ਦਿੰਦਾ। ਛੋਟੀ ਭੈਣ ਬਾਕੀਆਂ ਨੂੰ ਸਮਝਾਉਂਦੀ- ਆਪਣਾ ਕੀ ਲੈਂਦੈ ਇਹ ਵਿਚਾਰਾ? ਆਪਣੇ ਸਿਰ ਉੱਪਰ ਚੁੱਕ ਕੇ ਲਿਆਉਂਦੈ। ਮਿਹਨਤ ਕਰ ਕਰ ਚੁਣ ਚੁਣ ਲੱਕੜਾਂ ਕੱਠੀਆਂ ਕਰਦੈ। ਇਹ ਜੰਗਲ ਸਾਡੇ ਬਾਪੂ ਦੀ ਜੱਦੀ ਜਾਇਦਾਦ ਤਾਂ ਕੋਈ ਹੈ ਨਹੀਂ।

ਜਦੋਂ ਕਦੀ ਮੰਗਦੀ, ਛੋਟੀ ਨੂੰ ਮੋਰ ਕੁਝ ਲੱਕੜਾਂ ਦੇ ਵੀ ਦਿੰਦਾ। ਉਹ ਵੀ ਕਿਹੜਾ ਹੱਕ ਰਖਦੀ? ਕਦੀ ਖਾਣਾ ਖੁਆਉਂਦੀ। ਕਦੀ ਦੁਧ ਪਿਲਾ ਦਿੰਦੀ ਕਦੇ ਮਾਲ੍ਹਪੂੜੇ ਬਣਾ ਦਿੰਦੀ।

ਲੱਕੜੀਆਂ ਲੈਣ ਗਏ ਮੋਰ ਦੇ ਪੈਰ ਵਿੱਚ ਇੱਕ ਦਿਨ ਕੰਡਾ ਚੁਭ ਗਿਆ। ਮੋਰ ਨੇ ਕਿਹਾ- ਕਾਗ ਭਾਈ, ਕਾਗ ਭਾਈ ਮੇਰੇ ਪੈਰ ਵਿੱਚ ਕੰਡਾ ਲੱਗਿਆ, ਜ਼ਰਾ ਕੱਢ ਈ ਦੇਹ! ਕਾਂ ਨੇ ਗੱਲ ਅਣਸੁਣੀ ਕਰ ਦਿੱਤੀ। ਮੋਰ ਨੇ ਦੂਜੀ ਵਾਰ ਫੇਰ ਕਿਹਾ ਤਾਂ ਕਾਂ ਨੇ ਬੜਾ ਰੁੱਖਾ ਜਵਾਬ ਦਿੱਤਾ- ਤੈਨੂੰ ਪਤਾ ਤਾਂ ਹੈ ਮੇਰੀ ਇੱਕ ਅੱਖ ਹੈ। ਠੀਕ ਤਰ੍ਹਾਂ ਦਿਸਦਾ ਨਹੀਂ। ਮੋਰ ਭਾਈ ਦੋਵੇਂ ਅੱਖਾਂ ਠੀਕ ਹੋਣ ਕੰਡਾ ਤਾਂ ਫੇਰ ਵੀ ਔਖਾ ਨਿਕਲਿਆ ਕਰਦੈ, ਕਾਣੇ ਤੋਂ ਨੀ ਨਿਕਲਦਾ। ਇਹ ਕਹਿਕੇ ਚੁੱਕੀ ਲੱਕੜਾਂ ਦੀ ਭਰੀ, ਕਾਂ ਅਹੁ ਗਿਆ ਅਹੁ ਗਿਆ, ਉਡ ਗਿਆ।

ਬਾਣੀਏਂ ਦੇ ਬੇਟੇ ਦੀ ਬਰਾਤ ਵਾਪਸ ਪਰਤਦੀ ਉਧਰੋਂ ਦੀ ਨਿਕਲੀ। ਮੋਰ ਨੇ ਉਡਾਰੀ ਮਾਰੀ, ਟੱਪ ਕਰਕੇ ਰੱਥ ਉੱਪਰ ਬੈਠ ਗਿਆ ਤੇ ਲਾੜੇ ਨੂੰ ਕਿਹਾ- ਮੇਰੇ ਸਿਰ ਕਲਗੀ..., ਤੇਰੇ ਸਿਰ ਕਲਗੀ... ਤਰਸ ਕਰਕੇ ਮੇਰੇ ਪੈਰ ਵਿੱਚੋਂ ਕੰਡਾ ਕੱਢ ਦੇਹ ਦੂਲ੍ਹੇ ਭਾਈ? ਲਾੜੇ ਨੇ ਪਰ੍ਹੇ ਮੂੰਹ ਫੇਰ ਲਿਆ, ਪੈਰ ਵਿੱਚ ਚੁਭਿਆ ਕੰਡਾ ਨਾ ਕੱਢਿਆ। ਫਿਰ ਮੋਰ ਨੇ ਲਾੜੀ ਵੱਲ ਮੂੰਹ ਕਰਕੇ ਕਿਹਾ- ਮੇਰੇ ਸਿਰ ਕਲਗੀ..., ਤੇਰੇ ਸਿਰ ਸੱਗੀ..., ਦੁਲਹਨ ਰਾਣੀ ਮੇਰੇ ਪੈਰ ਵਿੱਚ ਚੁਭਿਆ ਕੰਡਾ ਈ ਕੱਢ ਦੇਹ!

ਲਾੜੀ ਝਿੜਕ ਕੇ ਬੋਲੀ- ਹਟ ਪਰ੍ਹੇ। ਮਿੱਟੀ ਨਾਲ ਲਿੱਬੜੇ ਤੇਰੇ ਪੈਰ, ਮੈਂ ਮਹਿੰਦੀ ਰੰਗੇ ਹੱਥ ਕਿਉਂ ਲਾਵਾਂ? ਮੈਨੂੰ ਕੀ ਮੁਸੀਬਤ ਪਈ ਹੈ?

ਸੁਮੱਤ ਜਾਂ ਕੁਮੱਤ ਬੱਦਲਾਂ ਵਿੱਚੋਂ ਤਾਂ ਨਹੀਂ ਬਰਸਿਆ ਕਰਦੀ ਉਹ ਤਾਂ ਸਿਰ ਵਿੱਚ ਆਪੇ ਪੈਦਾ ਹੋਇਆ ਕਰਦੀ ਹੈ। ਲਾਚਾਰ ਹੋਕੇ ਮੋਰ ਰੱਥ ਉੱਪਰ ਬੈਠਾ ਰਿਹਾ। ਲਾੜੇ ਦੇ ਮਨ ਵਿੱਚ ਥੋੜ੍ਹੀ ਦੇਰ ਬਾਅਦ ਕੀ ਖ਼ਿਆਲ ਆਇਆ ਕਿ ਇਸ ਮੋਰ ਨੂੰ ਗਹਿਣੇ ਪਹਿਨਾ ਕੇ ਦੇਖੀਏ ਕਿਵੇਂ ਲੱਗੇ! ਪੈਰ 'ਚ ਕੰਡਾ ਚੁਭਣ ਕਰਕੇ ਭੱਜ ਤਾਂ ਸਕਦਾ ਨਹੀਂ। ਦੂਲ੍ਹੇ ਦੁਲਹਨ ਨੇ ਰਲ ਮਿਲ ਕੇ ਮੋਰ ਨੂੰ ਗਹਿਣੇ ਪਹਿਨਾ ਦਿੱਤੇ। ਗਲ ਵਿੱਚ ਸੁੱਚੇ ਮੋਤੀਆਂ ਦਾ ਕੈਂਠਾ, ਨਗ-ਜੜਾਊ ਸੋਨੇ ਦੀਆਂ ਝਾਂਜਰਾਂ ਪੈਰਾਂ ਵਿੱਚ। ਸਾਰੇ ਗਹਿਣੇ ਮੋਰ ਨੂੰ ਪੂਰੇ ਜਚ ਰਹੇ ਸਨ। ਸੁਹਾਗ ਪਟਾਰੀ ਖੋਲ੍ਹੀ, ਬਾਕੀ ਸਾਰੇ ਗਹਿਣੇ ਪਹਿਨਾ ਦਿੱਤੇ।

ਦੁਲ੍ਹਾ ਦੁਲਹਨ ਸੁਹਣੇ ਮੋਰ ਨੂੰ ਦੇਖ ਦੇਖ ਖ਼ੁਸ਼ ਹੋਣ ਲੱਗੇ। ਕੰਡਾ ਤਾਂ ਪੈਰ ਵਿੱਚ ਚੁਭਿਆ ਸੀ ਖੰਭਾਂ ਵਿੱਚ ਤਾਂ ਨਹੀਂ। ਮੋਰ ਨੇ ਢੇਂਕੂੰ ਢੇਂਕੂੰ ਕੀਤਾ, ਉਡ ਕੇ ਅਹੁ ਗਿਆ ਅਹੁ ਗਿਆ...! ਪਤੀ ਪਤਨੀ ਉਚੀ ਉਚੀ ਆਵਾਜ਼ਾਂ ਮਾਰਨ ਲੱਗੇ- ਮੋਰ ਭਾਈ, ਮੋਰ ਭਾਈ ਵਾਪਸ ਮੁੜ ਆ! ਆਜਾ ਤੇਰਾ ਕੰਡਾ ਕੱਢ ਦੇਈਏ। ਦੁਲ੍ਹਾ ਦੁਲਹਨ ਦੇ ਮੂੰਹ ਵੱਲ ਦੇਖਣ ਲੱਗਾ, ਦੁਲਹਨ ਦੁਲ੍ਹੇ ਵੱਲ। ਦੇਖਦੇ ਦੇਖਦੇ ਮੋਰ ਅੱਖਾਂ ਤੋਂ ਓਝਲ ਹੋ ਗਿਆ ਤਾਂ ਦੋਵਾਂ ਦੇ ਰੰਗ ਉੱਡ ਗਏ। ਬੇਵਸ ਹੋ ਕੇ ਆਸਮਾਨ ਵੱਲ ਦੇਖਦੇ ਰਹੇ।

ਮੋਰ ਅਜੇ ਘਰ ਪਹੁੰਚਿਆ ਨਹੀਂ ਸੀ ਕਿ ਪਹਿਲੋਂ ਹੀ ਬਰਸਾਤ ਆ ਗਈ। ਬੇਰਾਂ ਜਿੱਡੇ ਜਿੱਡੇ ਓਲ਼ੇ ਡਿੱਗਣ ਲੱਗੇ। ਹਵਾ ਏਨੀ ਤੇਜ਼ ਕਿ ਬੱਸ ਪੁੱਛੋ ਕੁਝ ਨਾ। ਸਭ ਤੋਂ ਪਹਿਲਾਂ ਮੋਰ ਨੇ ਵੱਡੀ ਭੈਣ ਦੇ ਘਰ ਦਾ ਦਰਵਾਜ਼ਾ ਖੜਕਾਇਆ। ਭੈਣ... ਭੈਣ... ਦਰਵਾਜ਼ਾ ਖੋਲ੍ਹੀਂ। ਓਲ਼ਿਆਂ ਦੀ ਮਾਰ ਹੇਠ ਤੇਰਾ ਭਾਈ ਮਰ ਜਾਏਗਾ। ਭੈਣ ਬੋਲੀ- ਕਿਉਂ? ਮੈਂ ਕਿਉਂ ਖੋਲ੍ਹਾਂ ਦਰਵਾਜ਼ਾ? ਮੈਂ ਕੀ ਲੈਣੈ ਤੈਥੋਂ? ਇਉਂ ਕਰਕੇ ਉਸਨੇ ਸਾਰੀਆਂ ਭੈਣਾਂ ਦੇ ਦਰਵਾਜ਼ੇ ਖੜਕਾਏ। ਕਿਸੇ ਨੇ ਦਰਵਾਜ਼ਾ ਕੀ ਖੋਲ੍ਹਣਾ ਸੀ ਗੱਲ ਤੱਕ ਨਹੀਂ ਕੀਤੀ। ਆਖ਼ਰ ਸਭ ਤੋਂ ਛੋਟੀ ਭੈਣ ਦੇ ਘਰ ਗਿਆ, ਬੋਲਿਆ- ਬਾਈ ਬਾਈ, ਜਲਦੀ ਦਰਵਾਜ਼ਾ ਖੋਲ੍ਹ, ਤੇਰਾ ਮੋਰ ਭਾਈ ਗੜ੍ਹਿਆਂ ਵਿੱਚ ਮਰ ਜਾਏਗਾ।

ਪੂਰੀ ਗੱਲ ਤਾਂ ਅਜੇ ਸੁਣੀ ਵੀ ਨਹੀਂ ਸੀ, ਤੁਰੰਤ ਦਰਵਾਜ਼ਾ ਖੋਲ੍ਹ ਦਿੱਤਾ। ਮੋਰ ਅੰਦਰ ਲੰਘ ਆਇਆ, ਠੰਢ ਨਾਲ ਕੰਬ ਰਿਹਾ ਸੀ। ਭੈਣ ਨੇ ਕੰਬਲੀ ਦੇ ਦਿੱਤੀ। ਹੁਣ ਮੋਰ ਨੂੰ ਕਿਤੇ ਆਰਾਮ ਆਇਆ। ਫਿਰ ਕਿਹਾ- ਪੈਰ ਵਿੱਚ ਕੰਡਾ ਚੁਭਿਆ ਹੈ ਬੀਬੀ, ਕੱਢ ਦੇਹ। ਗੱਲ ਸੁਣਨਸਾਰ ਭੈਣ ਨੇ ਮਹਿੰਦੀ ਰੰਗੇ ਹੱਥਾਂ ਨਾਲ ਕੰਡਾ ਕੱਢ ਦਿੱਤਾ।

ਫਿਰ ਮੋਰ ਨੇ ਕਿਹਾ- ਭੈਣ ਭੈਣ ਮੰਜਾ ਤਾਂ ਵਿਛਾ ਦੇਹ। ਮੰਜਾ ਵਿਛਾ ਦਿੱਤਾ। ਮੋਰ ਫਿਰ ਬੋਲਿਆ, ਕਿੰਨੀ ਦੇਰ ਹੋ ਗਈ ਘਰ ਲਿਪੇ ਨੂੰ, ਘਰ ਤਾਂ ਲਿਪ ਦੇਹ। ਭੈਣ ਨੇ ਤੁਰੰਤ ਘਰ ਲਿਪ ਦਿੱਤਾ। ਫਿਰ ਮੋਰ ਨੇ ਕਿਹਾ- ਭੈਣ ਗੀਤ ਤਾਂ ਗਾ ਦੇਹ। ਭੈਣ ਨੇ ਮਿੱਠੇ ਸੁਰ ਵਿੱਚ ਗੀਤ ਗਾਇਆ। ਫੇਰ ਘਿਉ ਖੰਡ ਨਾਲ ਚੂਰੀ ਕੁੱਟਕੇ ਖਵਾਈ। ਚੂਰੀ ਖਾ ਕੇ ਮੋਰ ਢੇਂਕੂ ਢੇਂਕੂ ਕਰਕੇ ਬੋਲਿਆ- ਸੱਜਾ ਖੰਭ ਫੜਫੜਾਵਾਂ ਕਿ ਖੱਬਾ ਭੈਣ? ਭੈਣ ਨੇ ਕਿਹਾ- ਤੇਰੀ ਮਰਜ਼ੀ।

ਮੋਰ ਨੇ ਪੂਛ ਦੀ ਛਤਰੀ ਤਾਣ ਲਈ ਤੇ ਚਕਰੀਆਂ ਵਿੱਚ ਨੱਚਣ ਲੱਗਾ। ਸਾਰੇ ਗਹਿਣੇ, ਹੀਰੇ ਮੋਤੀ ਘਰ ਅੰਦਰ ਥਾਂ ਥਾਂ ਖਿੰਡ ਗਏ। ਮਸਤੀ ਵਿੱਚ ਮੋਰ ਨੱਚਦਾ ਰਿਹਾ, ਭੈਣ ਗਹਿਣਾ ਗੱਟਾ ਇਕੱਠਾ ਕਰਦੀ ਸਾਂਭਦੀ ਰਹੀ। ਸਾਰੇ ਗਹਿਣੇ ਮੋਰ ਨੇ ਆਪਣੀ ਭੈਣ ਨੂੰ ਦੇ ਦਿੱਤੇ।

ਅਗਲੇ ਦਿਨ ਬਾਕੀ ਭੈਣਾਂ ਨੂੰ ਇਸ ਸਭ ਕੁਝ ਦਾ ਪਤਾ ਲੱਗਾ ਤਾਂ ਉਸੇ ਸਮੇਂ ਉਡਦੀਆਂ ਉਡਦੀਆਂ ਆਪਣੇ ਭਰਾ ਕਾਂ ਕੋਲ ਪੁੱਜੀਆਂ। ਈਰਖਾ ਅਤੇ ਗ਼ੁੱਸੇ ਵਿੱਚ ਸਾਰੀ ਗੱਲ ਦੱਸੀ। ਕਾਂ ਨੇ ਸੋਚਿਆ, ਬਾਣੀਏ ਦੇ ਰਥ ਉੱਪਰ ਬੈਠਣ ਨਾਲ ਇੰਨੇ ਗਹਿਣੇ ਹੱਥ ਲੱਗ ਜਾਂਦੇ ਨੇ ਫੇਰ ਮੇਰੇ ਲਈ ਵੀ ਇਹ ਕਿਹੜੀ ਵੱਡੀ ਗੱਲ ਹੈ? ਮੈਂ ਵੀ ਲੈ ਆਉਣਾ ਸਾਰਾ ਮਾਲ ਧਨ।

ਇਸ ਉਮੀਦ ਨਾਲ ਕਿ ਸ਼ਾਇਦ ਮੋਰ ਵਾਪਸ ਆ ਜਾਵੇ। ਬਰਾਤ ਰਸਤੇ ਵਿੱਚ ਰੁਕ ਗਈ। ਗਹਿਣਿਆਂ ਦਾ ਮੋਰ ਕਰੇਗਾ ਕੀ? ਉਮੀਦ ਅਨੁਸਾਰ ਮੋਰ ਤਾਂ ਨਹੀਂ ਆਇਆ ਉਸ ਦੀ ਥਾਂ ਕਾਂ ਆ ਗਿਆ। ਉਡਦਾ ਉਡਦਾ ਉਹ ਰੱਥ ਦੀ ਛੱਤ ਉੱਤੇ ਉਸੇ ਥਾਂ ਬੈਠ ਗਿਆ ਜਿੱਥੇ ਮੋਰ ਬੈਠਾ ਸੀ। ਬਰਾਤੀ ਤਾਂ ਪਹਿਲਾਂ ਹੀ ਦੁਖੀ ਬੈਠੇ ਸਨ। ਮੋਰ ਦੀ ਕਰਤੂਤ ਕਾਰਨ ਉਨ੍ਹਾਂ ਦੇ ਦਿਲਾਂ ਵਿੱਚ ਅੱਗ ਭੜਕ ਰਹੀ ਸੀ। ਇੱਕ ਜਣੇ ਨੇ ਖਿੱਚ ਕੇ ਬੈਂਤ ਮਾਰੀ, ਕਾਂ ਥਾਂ ਤੇ ਢੇਰੀ ਹੋ ਗਿਆ। ਦਰਵਾਜ਼ਿਆਂ ਵਿੱਚ ਬੈਠੀਆਂ ਉਸਦੀਆਂ ਭੈਣਾਂ ਉਡੀਕਦੀਆਂ ਰਹੀਆਂ। ਨਾ ਕਾਂ ਆਪ ਆਇਆ ਨਾ ਗਹਿਣੇ ਆਏ।

ਫਿਰ ਸਾਰੀਆਂ ਭੱਜੀਆਂ ਭੱਜੀਆਂ ਮੋਰ ਕੋਲ ਗਈਆਂ। ਕਿਹੜੀ ਆਪਣੇ ਘਰ ਪਹਿਲਾਂ ਲੈ ਕੇ ਜਾਏਗੀ, ਇਹੋ ਖਿੱਚ ਧੂਹ ਹੁੰਦੀ ਰਹੀ। ਇੱਕ ਕਹੇ ਮੇਰੇ ਘਰ ਚੱਲ ਦੂਜੀ ਕਹੇ ਨਹੀਂ ਮੇਰੇ। ਇੱਕ ਕਹਿੰਦੀ ਕੱਲ੍ਹ ਮੇਰਾ ਸਿਰ ਦੁਖ ਰਿਹਾ ਸੀ, ਦੂਜੀ ਕਹਿੰਦੀ ਮੇਰੇ ਪੇਟ ਵਿੱਚ ਦਰਦ ਸੀ। ਤੀਜੀ ਕਹਿੰਦੀ ਨੇੜੇ ਆ ਕੇ ਦੇਖ ਲੈ ਮੇਰੀਆਂ ਅੱਖਾਂ ਦੁਖਣੀਆਂ ਆਈਆਂ ਪਈਆਂ ਨੇ। ਚੌਥੀ ਕਹਿੰਦੀ ਮੈਂ ਤਾਂ ਸੁੱਤੀ

ਪਈ ਸੀ, ਮੈਨੂੰ ਨੀ ਪਤਾ ਕਦੋਂ ਬੂਹਾ ਖੜਕਾਇਆ, ਕਦ ਵਾਜ ਮਾਰੀ। ਮੈਨੂੰ ਤਾਂ ਸੁਣੀ ਨੀ, ਤੂੰ ਇਹ ਸੋਚ, ਮੈਂ ਮੋਰ ਭਾਈ ਵਾਸਤੇ ਦਰਵਾਜ਼ਾ ਨੀ ਖੋਲ੍ਹਾਂਗੀ ਤਾਂ ਫੇਰ ਕਿਸ ਵਾਸਤੇ ਖੋਲ੍ਹਾਂਗੀ? ਤੂੰ ਤਾਂ ਵੱਡਾ ਹੋਣ ਕਰਕੇ ਪਿਤਾ ਸਮਾਨ ਹੈ।

ਮੋਰ ਨੇ ਕਿਹਾ- ਜੰਗਲ ਵਿਚ ਜਾ ਕੇ ਸ਼ਾਮੀ ਵਾਪਸ ਆਊਂਗਾ। ਦਿਨ ਢਲੇ ਤੋਂ ਹੀ ਸਾਰੀਆਂ ਮੋਰ ਦਾ ਰਸਤਾ ਦੇਖਣ ਲੱਗੀਆਂ। ਦਿਨ ਛਿਪਿਆ ਤਾਂ ਮੋਰ ਆਇਆ। ਬਚਨ ਦਾ ਪੱਕਾ ਹੋਵੇ ਕੋਈ ਇਸ ਤਰ੍ਹਾਂ ਦਾ ਹੋਵੇ। ਵੱਡੀ ਭੈਣ ਦੇ ਦਰਵਾਜ਼ੇ ਕੋਲ ਜਾ ਕੇ ਕਿਹਾ- ਭੈਣ ਭੈਣ, ਦਰਵਾਜ਼ਾ ਖੋਲ੍ਹ। ਭੈਣ ਤਾਂ ਕੌਲੇ ਨਾਲ ਹੀ ਲੱਗੀ ਖਲੋਤੀ ਸੀ। ਫੱਟ ਦਰਵਾਜ਼ਾ ਖੋਲ੍ਹ ਦਿੱਤਾ। ਅੰਦਰ ਬਾਹਰ ਸਾਰਾ ਘਰ ਦਿਨ ਵਿੱਚ ਲਿਪ ਪੋਚ ਦਿੱਤਾ ਸੀ, ਕੰਧਾਂ ਉੱਤੇ ਵੇਲ ਬੂਟੇ ਚਿਤਰ ਦਿੱਤੇ ਸਨ। ਮੋਰ ਅੰਦਰ ਆ ਕੇ ਖਲੋ ਗਿਆ, ਕਿਹਾ- ਭੈਣ ਭੈਣ ਪਾਣੀ ਓ ਪਿਲਾ ਦੇਹ।

ਮਿਸਰੀ ਵਰਗੀ ਮਿੱਠੀ ਆਵਾਜ਼ ਵਿੱਚ ਬੋਲੀ- ਕਿਉਂ? ਆਪਣੇ ਮੋਰ ਭਾਈ ਨੂੰ ਫਿਕਾ ਪਾਣੀ ਕਿਉਂ ਪਿਲਾਵਾਂ? ਘਿਉ ਖੰਡ ਦੁੱਧ ਦਾ ਕਟੋਰਾ ਭਰਿਆ ਤਿਆਰ ਪਿਆ ਸੀ। ਪਾਣੀ ਦੀ ਥਾਂ ਹਾਜਰ ਕਰ ਦਿੱਤਾ। ਦੁੱਧ ਪੀਕੇ ਮੋਰ ਨੇ ਪੁੱਛਿਆ- ਸੱਜਾ ਖੰਭ ਫੜਫੜਾਵਾਂ ਭੈਣ ਕਿ ਖੱਬਾ? ਆਤਮ ਵਿਸ਼ਵਾਸ ਨਾਲ ਭੈਣ ਬੋਲੀ- ਦੋਵੇਂ ਵੀਰ, ਦੋਵੇਂ।

ਮੋਰ ਨੇ ਢੇਂਕੂ ਢੇਂਕੂ ਕੀਤਾ- ਛਤਰੀ ਤਾਣ ਲਈ। ਖੰਭ ਖੋਲ੍ਹਣ ਸਾਰ ਭਰਿੰਡਾਂ, ਬਿਛੂ, ਕੰਨਖਜੂਰੇ, ਸਪੋਲੀਏ ਨਿਕਲ ਕੇ ਭੱਜਣ ਲੱਗੇ, ਕਉਣੀ ਨੂੰ ਚਾਰੇ ਪਾਸਿਓਂ ਘੇਰ ਲਿਆ। ਕਉਣੀ ਨੇ ਬਥੇਰੀ ਕਾਂ ਕਾਂ ਕੀਤੀ, ਰੌਲਾ ਪਾਇਆ ਉਲਾਂਭੇ ਦਿੱਤੇ। ਇਸੇ ਤਰ੍ਹਾਂ ਬਾਕੀ ਭੈਣਾਂ ਦੇ ਘਰ ਇੱਕ ਇੱਕ ਕਰਕੇ ਗਿਆ। ਹਰੇਕ ਨੇ ਦੋਵੇਂ ਖੰਭ ਫੜਫੜਾਉਣ ਨੂੰ ਕਿਹਾ ਤੇ ਗਹਿਣਿਆਂ ਦੇ ਲੋਭ ਵਿੱਚ ਸਾਰੀਆਂ ਮਾਰੀਆਂ ਗਈਆਂ। ਮੋਰ ਸਭ ਤੋਂ ਛੋਟੀ ਭੈਣ ਨਾਲ ਖ਼ੁਸ਼ ਰਹਿਣ ਲੱਗਾ। ਸਾਰੀ ਉਮਰ ਸੁਖ ਸ਼ਾਂਤੀ ਨਾਲ ਭਾਈ ਭੈਣ ਰਹਿੰਦੇ ਰਹੇ।

## ਚੱਲ ਮੇਰੀ ਢੋਲਕ

ਪਿੰਡ ਵਿੱਚ ਵਿਧਵਾ ਔਰਤ ਰਿਹਾ ਕਰਦੀ ਜਿਸਦਾ ਇੱਕ ਬੇਟਾ ਸੀ, ਬੇਟੇ ਦਾ ਨਾਮ ਮਰੱਬੀ। ਮਰੱਬੀ ਦੀ ਉਮਰ ਤਾਂ ਛੋਟੀ ਹੀ ਸੀ ਪਰ ਬਚਪਨ ਤੋਂ ਹੀ ਉਸਦਾ ਦਿਮਾਗ਼ ਚਾਰ ਚੁਫ਼ੇਰੇ ਇਉਂ ਘੁੰਮਦਾ ਸੀ ਜਿਵੇਂ ਹਰਟ ਦੀਆਂ ਟਿੰਡਾਂ। ਇੱਕ ਦਿਨ ਮਾਂ ਨੂੰ ਕਹਿਣ ਲੱਗਾ- ਮਾਂ ਮਾਂ ਮੈਂ ਨਾਨਕੇ ਜਾਊਂਗਾ।

ਮਾਂ ਨੇ ਕਿਹਾ- ਨਾ ਨਾ ਬੇਟੇ ਤੂੰ ਤਾਂ ਅਜੇ ਬਹੁਤ ਛੋਟਾ ਹੈ, ਰਸਤੇ ਵਿੱਚ ਜੰਗਲ ਹੈ, ਉਥੇ ਖੂੰਖਾਰ ਜਾਨਵਰ ਰਹਿੰਦੇ ਨੇ, ਤੈਨੂੰ ਖਾ ਜਾਣਗੇ। ਵੱਡਾ ਹੋਏਂਗਾ ਤਾਂ ਜਾਣ ਦੇ ਦਿਆਂਗੀ। ਕਈ ਦਿਨ ਦੇ ਮਿੰਨਤਾਂ ਤਰਲੇ ਕਿਸੇ ਕੰਮ ਨਾ ਆਏ ਤਾਂ ਮਰੱਬੀ ਨੇ ਇੱਕ ਤਰੀਕਾ ਘੜਿਆ। ਉਸਨੇ ਸੋਚਿਆ, ਕਿਸੇ ਤਰ੍ਹਾਂ ਕੋਈ ਇਹੋ ਜਿਹੀ ਗੱਲ ਕਰੀਏ ਕਿ ਮਾਂ ਖਿਝ ਜਾਏ। ਮਾਂ ਨੂੰ ਗ਼ੁੱਸੇ ਕਰਨ ਲਈ ਕਿਹਾ- ਮਾਂ ਮਾਂ, ਪਿਤਾ ਨੂੰ ਮਰਿਆਂ ਕਿੰਨੇ ਸਾਲ ਬੀਤ ਗਏ ਨੇ ਤੂੰ ਫੇਰ ਵੀ ਅੱਖਾਂ ਵਿੱਚ ਸੁਰਮਾ ਕਿਉਂ ਪਾਉਦੀ ਹੈਂ? ਚਪੇੜ ਲਾਉਣ ਲਈ ਮਾਂ ਪਿੱਛੇ ਦੌੜੀ ਤਾਂ ਮਰੱਬੀ ਨਾਨਕੇ ਪਿੰਡ ਵੱਲ ਦੌੜ ਗਿਆ। ਪਿੱਛੇ ਮੁੜਕੇ ਨਹੀਂ ਦੇਖਿਆ।

ਰਸਤੇ ਰਸਤੇ ਜਾਂਦਿਆਂ ਇੱਕ ਕਾਂ ਮਿਲਿਆ। ਇਕੱਲੇ ਬੱਚੇ ਨੂੰ ਦੇਖਕੇ ਉਸਦੇ ਮੂੰਹ ਵਿੱਚ ਪਾਣੀ ਆ ਗਿਆ। ਨੇੜੇ ਆ ਕੇ ਕਹਿਣ ਲੱਗਾ- ਮਰੱਬੀ ਮਰੱਬੀ ਮੈਂ ਤੈਨੂੰ ਖਾਊਂਗਾ।

ਡਰ ਤਾਂ ਮਰੱਬੀ ਦੇ ਨੇੜਿਓਂ ਤੇੜਿਓਂ ਨਹੀਂ ਲੰਘਿਆ ਸੀ ਕਦੀ। ਨਿਡਰਤਾ ਨਾਲ ਬੋਲਿਆ- ਕਾਂ ਭਾਈ, ਕਾਂ ਭਾਈ, ਇਸ ਤਰ੍ਹਾਂ ਕਿਉਂ ਖਾ ਰਿਹੈਂ? ਤੈਨੂੰ ਦਿਸਦਾ ਨਹੀਂ ਮੈਂ ਕਿੰਨਾ ਮਾੜਚੂ ਹਾਂ? ਨਾਨਕੇ ਘਰ ਚੱਲਿਆਂ ਹਾਂ। ਨਾਨਕੇ ਘਰ ਜਾਣ ਦੇਹ। ਦੁੱਧ ਮਲਾਈ ਖਾਣ ਦੇਹ। ਖੀਰ ਪੂੜੇ ਖਾਊਂਗਾ। ਮੋਟਾ ਤਾਜ਼ਾ ਹੋਊਂਗਾ, ਫੇਰ ਰੱਜ ਕੇ ਖਾਈਂ। ਕਾਂ ਨੇ ਕਿਹਾ- ਪਰ ਤੇਰੇ ਤੇ ਕੀ ਇਤਬਾਰ? ਨਾਨਕਿਆਂ ਤੋਂ ਜੇ ਤੂੰ ਆਇਆ ਈ ਨਾ ਫੇਰ? ਮਰੱਬੀ ਨੇ ਕਿਹਾ- ਅੱਜ ਤੱਕ ਦੇਖਿਐ ਕੋਈ ਜੋ ਨਾਨਕੇ ਜਾ ਕੇ ਮੁੜਿਆ ਨਾ ਹੋਵੇ? ਨਾਲੇ ਮੈਂ ਵਾਅਦਾ ਵੀ ਤਾਂ ਕਰਦਾ ਹਾਂ। ਹੁਣ ਜਾਣ ਦੇਹ। ਕਾਂ ਨੇ ਕਿਹਾ- ਚੰਗਾ ਜਾਹ।

ਜਾਂਦੇ ਜਾਂਦੇ ਥੋੜ੍ਹੀ ਦੂਰ ਅੱਗੇ ਲੂੰਬੜੀ ਖਲੋਤੀ ਦਿਸੀ। ਇਕੱਲਾ ਦੇਖ ਕੇ ਲੂੰਬੜੀ ਦੇ ਦਿਲ ਵਿੱਚ ਲਾਲਚ ਆ ਗਿਆ। ਕਹਿੰਦੀ ਮਰੱਬੀ ਮਰੱਬੀ ਮੈਂ ਤੈਨੂੰ ਖਾਊਂਗੀ। ਬਿਨਾਂ ਕਿਸੇ ਬੇਚੈਨੀ ਦੇ ਮਰੱਬੀ ਬੋਲਿਆ- ਲੂੰਬੜ ਭੈਣ, ਹੁਣੇ ਖਾਣ ਵਿੱਚ ਕੀ ਫ਼ਾਇਦਾ? ਨਾਨਕੇ ਘਰ ਜਾਣ ਦੇਹ।ਦੁੱਧ ਮਲਾਈ ਖਾਣ ਦੇਹ। ਖੀਰ ਪੂੜੇ ਖਾਊਂਗਾ। ਮੋਟਾ ਤਾਜ਼ਾ ਹੋਊਂਗਾ, ਫੇਰ ਰੱਜ ਕੇ ਖਾਈਂ।

ਲੂੰਬੜੀ ਨੇ ਕਿਹਾ- ਪਰ ਤੇਰਾ ਕੀ ਭਰੋਸਾ? ਨਾਨਕੇ ਘਰੋਂ ਵਾਪਸ ਆਉਣ ਨੂੰ ਤਾਂ ਮੇਰਾ ਵੀ ਜੀ ਨੀ ਕਰਿਆ ਕਰਦਾ? ਜੇ ਤੂੰ ਨਾ ਆਇਆ ਫੇਰ? ਮਰੱਬੀ ਨੇ ਕਿਹਾ- ਮੇਰੀ ਮਾਂ ਇਕੱਲੀ ਹੈ, ਦੇਰ ਤੱਕ ਉਸਨੂੰ ਇਕੱਲੀ ਨਹੀਂ ਨਾ ਛੱਡ ਸਕਦਾ। ਬਸ ਥੋੜ੍ਹੇ ਦਿਨ ਦੀ ਗੱਲ ਹੈ। ਵਾਅਦਾ ਰਿਹਾ।

ਅੱਗੇ ਚਲੋ ਚਾਲ ਚਲੋ ਚਾਲ ਤੁਰੀ ਗਿਆ ਕਿ ਰਸਤੇ ਵਿੱਚ ਗਿੱਦੜ ਮਿਲਿਆ ਜੋ ਦੋ ਦਿਨ ਦਾ ਭੁੱਖਾ ਸੀ। ਦੇਖਿਆ ਛੋਟਾ ਜਿਹਾ ਬੱਚਾ ਇਕੱਲਾ ਜੰਗਲ ਵਿੱਚੋਂ ਦੀ ਤੁਰਿਆ ਜਾਂਦਾ ਹੈ। ਲਾਲਚ ਆ ਗਿਆ। ਬੋਲਿਆ- ਮਰੱਬੀ ਮਰੱਬੀ ਮੈਂ ਤੈਨੂੰ ਖਾਣਾ ਹੈ। ਨਿਡਰ ਮਰੱਬੀ ਬੋਲਿਆ- ਗਿੱਦੜ ਮਾਮਾ, ਗਿੱਦੜ ਮਾਮਾ, ਹੁਣੇ ਕਿਉਂ ਖਾਣ ਦੀ ਸੋਚਣ ਲੱਗੈਂ? ਗਿੱਦੜ ਨੇ ਪੁੱਛਿਆ- ਹੋਰ ਕਦ ਕੁ ਖਾਵਾਂ? ਮਰੱਬੀ ਬੋਲਿਆ- ਨਾਨਕੇ ਘਰ ਜਾਣ ਦੇਹ।ਦੁੱਧ ਮਲਾਈ ਖਾਣ ਦੇਹ। ਖੀਰ ਪੂੜੇ ਖਾਊਂਗਾ। ਮੋਟਾ ਤਾਜ਼ਾ

ਹੋਊਂਗਾ, ਫੇਰ ਰੱਜ ਕੇ ਖਾਈਂ। ਗਿੱਦੜ ਨੇ ਕਿਹਾ- ਪਰ ਕੀ ਪਤਾ ਲੱਗੇ ਕਿ ਤੂੰ ਆ ਈ ਜਾਵੇਂਗਾ ਵਾਪਸ? ਮਰੱਬੀ ਨੇ ਕਿਹਾ- ਤੈਨੂੰ ਲਗਦੈ ਕਿ ਮੈਂ ਝੂਠ ਬੋਲਣ ਵਾਲਾ ਹਾਂ? ਮੈਨੂੰ ਤਾਂ ਪਤਾ ਵੀ ਨਹੀਂ ਝੂਠ ਹੁੰਦਾ ਕੀ ਹੈ! ਯਕੀਨ ਕਰ, ਹਫ਼ਤੇ ਦਸ ਦਿਨ ਬਾਅਦ ਆਇਆ ਕਿ ਆਇਆ। ਚਲਾ ਗਿਆ।

ਜਾਂਦੇ ਜਾਂਦੇ ਅੱਗੇ ਚੀਤਾ ਟੱਕਰ ਗਿਆ। ਉਸਨੂੰ ਵੀ ਭੁੱਖ ਲੱਗੀ ਹੋਈ। ਬੁੱਲ੍ਹਾਂ ਤੇ ਜੀਭ ਫੇਰੀ ਜਾਵੇ। ਮਰੱਬੀ ਵਲ ਤੇਜ਼ ਕਦਮੀ ਆਇਆ ਤੇ ਕਿਹਾ ਬਸ ਤੇਰਾ ਸਮਾਂ ਆ ਗਿਆ। ਹੁਣ ਮੈਂ ਤੈਨੂੰ ਖਾ ਜਾਊਂਗਾ। ਡਰਦਾ ਤਾਂ ਮਰੱਬੀ ਹੈ ਈ ਨੀ ਸੀ ਕਦੀ। ਚੀਤੇ ਦੇ ਨੇੜੇ ਆ ਕੇ ਕਹਿਣ ਲੱਗਾ- ਚੀਤੇ ਮਾਮਾ, ਚੀਤੇ ਮਾਮਾ, ਮੈਨੂੰ ਖਾਣ ਵਿੱਚ ਏਨੀ ਜਲਦੀ ਕਿਉਂ ਕਰਨੀ ਹੋਈ? ਨਾਨਕੇ ਘਰ ਜਾਣ ਦੇ...। ਦੁੱਧ ਮਲਾਈ ਖਾਣ ਦੇਹ। ਖੀਰ ਪੂੜੇ ਖਾਊਂਗਾ। ਮੋਟਾ ਤਾਜ਼ਾ ਹੋਊਂਗਾ, ਫੇਰ ਰੱਜ ਕੇ ਖਾਈਂ। ਚੀਤਾ ਗੱਜਿਆ, ਕਿਹਾ- ਤੇਰਾ ਕੀ ਪਤਾ ਆਏਂ ਕਿ ਨਾ ਆਏਂ? ਮੁਰੱਬੀ ਨੇ ਕਿਹਾ- ਕਦੀ ਹੋਇਐ ਇਸ ਤਰ੍ਹਾਂ ਕਿ ਕੋਈ ਦੋਹਤਾ ਨਾਨਕੇ ਗਿਆ ਹੋਵੇ, ਉੱਥੋਂ ਕਦੀ ਆਇਆ ਈ ਨਾ ਹੋਵੇ? ਮੈਂ ਵਾਅਦਾ ਕੀਤਾ। ਸਾਰੇ ਜਾਨਵਰਾਂ ਕੋਲੋਂ ਦੀ ਇਹ ਆਖ ਕੇ ਮਰੱਬੀ ਸੁਰੱਖਿਅਤ ਲੰਘ ਗਿਆ।

ਨਾਨਕੇ ਬੜਾ ਲਾਡ ਪਿਆਰ ਮਿਲਿਆ। ਚਾਰ ਮਾਮੀਆਂ। ਇੱਕ ਮਾਮੀ ਨੇ ਕਿਹਾ- ਮੇਰੇ ਰਾਜੇ ਦੋਹਤੇ ਮੇਰੇ ਕੋਲ ਰਹੀਂ। ਦੂਜੀਆਂ ਮਾਮੀਆਂ ਕਹਿਣ ਨਹੀਂ ਰਾਜੇ ਦੋਹਤੇ ਸਾਡੇ ਕੋਲ।

ਮਰੱਬੀ ਨੇ ਕਿਹਾ- ਤੁਸੀਂ ਕੋਈ ਰੌਲ਼ਾ ਨਾ ਪਾਉ। ਮੈਂ ਇੱਥੇ ਰਹੂੰਗਾ। ਦੇਖੂੰਗਾ ਕਿਹੜੀ ਮਾਮੀ ਦੇ ਘਰ ਦੁੱਧ ਘਿਉ ਵੱਧ ਹੈ। ਬਸ ਉਸੇ ਘਰ ਰਹੂੰਗਾ। ਗੱਲਾਂ ਕਰਨ ਸਾਰੀਆਂ ਕੋਲ ਆਇਆ ਕਰੂੰਗਾ। ਦੇਖਿਆ ਸਭ ਤੋਂ ਵੱਧ ਗਾਵਾਂ ਮੱਝਾਂ ਛੋਟੀ ਮਾਮੀ ਦੇ ਵਾੜੇ ਵਿੱਚ ਸਨ। ਮਰੱਬੀ ਉਸ ਕੋਲ ਰਹਿਣ ਲੱਗਾ। ਮਾਮੀ ਬੜਾ ਪਿਆਰ ਕਰਦੀ। ਸ਼ਹਿਦ ਪਾ ਕੇ ਦੁੱਧ ਪਿਲਾਂਦੀ। ਮੱਖਣ ਨਾਲ ਨੁੱਚੜਦਾ ਪਰੌਂਠਾ ਖਵਾਂਦੀ। ਮਰੱਬੀ ਤਾਂ ਦੇਖਦੇ ਦੇਖਦੇ ਦਿਨਾਂ ਵਿੱਚ ਹੀ ਮੋਟਾ ਹੋਣ ਲੱਗਾ, ਚਿਹਰੇ ਤੇ ਰੌਣਕ ਆ ਗਈ।

ਇੱਕ ਦਿਨ ਪੁੱਛਣ ਲੱਗਾ- ਮਾਮੀ ਇੱਕ ਗੱਲ ਦਾ ਪਤਾ ਨਹੀਂ ਲੱਗਦਾ। ਸੌਂਦੀ ਹੈਂ ਤੂੰ ਵਰਾਂਡੇ ਵਿੱਚ ਪਰ ਸਵੇਰੇ ਦਿਸਦੀ ਹੈਂ ਰਸੋਈ ਵਿੱਚ। ਰਸੋਈ ਵਿੱਚ ਹੁਣੇ ਦੇਖੀ, ਫੇਰ ਦਿਸਦੀ ਹੈਂ ਵਾੜੇ ਵਿੱਚ। ਵਾੜੇ ਵਿੱਚ ਸੁੱਤੀ, ਬਾਹਰਲੇ ਫਾਟਕ ਕੋਲ ਉਠਦੀ ਹੈਂ। ਫਾਟਕ ਨੇੜੇ ਸੁੱਤੀ, ਸਵੇਰੇ ਚੌਂਕ ਵਿੱਚ ਦਿਸਦੀ ਹੈਂ। ਚੌਂਕ ਵਿੱਚ ਸੌਂ ਜਾਨੀ ਐਂ ਬਾਹਰਲੇ ਖੂਹ ਕੋਲ ਲਭਦੀ ਹੈਂ। ਇਹ ਕੀ ਗੱਲ ਹੋਈ। ਮੇਰੀ ਸਮਝ ਵਿੱਚ ਨਹੀਂ ਆਈ। ਤੂੰ ਹੀ ਦੱਸ ਇਹ ਕੀ ਭਾਣਾ ਵਰਤਦਾ ਹੈ।

ਮਾਮੀ ਨੇ ਹਉਕਾ ਲੈ ਕੇ ਕਿਹਾ- ਚੰਗਾ ਹੋਇਆ ਤੂੰ ਮੇਰਾ ਧਿਆਨ ਤਾਂ ਰਖਦੈਂ। ਕਿਸੇ ਨੂੰ ਮੇਰੀ ਪਰਵਾਹ ਹੀ ਨਹੀਂ। ਦੋਹਤੇ ਮੇਰੇ ਸਿਰ ਵਿੱਚ ਜੂਆਂ ਬਹੁਤ ਨੇ, ਬੇਅੰਤ ਜੂਆਂ। ਉਹ ਮੈਨੂੰ ਘੜੀਸ ਕੇ ਲੈ ਜਾਂਦੀਆਂ ਨੇ। ਕਰਾਂ ਤਾਂ ਮੈਂ ਕੀ ਕਰਾਂ? ਪਤਾ ਨੀ ਲਗਦਾ।

ਮਰੱਬੀ ਅਕਲਮੰਦ ਸੀ ਸਿਰੇ ਦਾ। ਸੁਣਨਸਾਰ ਭੱਜਾ ਭੱਜਾ ਮਿਸਤਰੀ ਦੇ ਕਾਰਖਾਨੇ ਗਿਆ। ਉਸ ਪਾਸੋਂ ਵਧੀਆ ਤੰਗਲੀ ਬਣਵਾਈ। ਤਿੱਖੇ ਸੂਤਾਂ ਵਾਲੀ ਤੰਗਲੀ। ਮਾਮੀ ਨੂੰ ਘਰ ਆ ਕੇ ਕਿਹਾ- ਸਾਹਮਣੇ ਨੀਵੀਂ ਪਾ ਕੇ ਖੜ੍ਹ ਜਾਹ। ਮਾਮੀ ਵਾਲ ਅੱਗੇ ਵੱਲ ਸੁੱਟ ਕੇ ਨੀਵੀਂ ਪਾ ਕੇ ਖਲੋਅ ਗਈ। ਮਰੱਬੀ ਲੱਗਾ ਤੰਗਲੀ ਫੇਰਨ ਸਿਰ ਵਿੱਚ। ਲਉ ਜੀ ਲੱਪਾਂ ਦੀਆਂ ਲੱਪਾਂ ਜੂਆਂ ਜ਼ਮੀਨ ਉੱਪਰ ਕਿਰਨ ਲੱਗੀਆਂ। ਮਰੱਬੀ ਦੇਰ ਤੱਕ ਸਿਰ ਵਿੱਚ ਤੰਗਲੀ ਫੇਰਦਾ ਰਿਹਾ, ਫੇਰਦਾ ਰਿਹਾ, ਕਿਰਨਮ ਕਿਰਨੀ ਜੂਆਂ ਕਿਰਦੀਆਂ ਰਹੀਆਂ, ਵਿਹੜੇ ਵਿੱਚ ਢੇਰ ਲੱਗ ਗਿਆ। ਸਿਰ ਵਿੱਚ ਇੱਕ ਵੀ ਜੂੰ ਨਹੀਂ ਬਚੀ। ਮਾਮੀ ਦਾ ਸਿਰ ਹਲਕਾ ਫੁੱਲ ਵਰਗਾ ਹੋ ਗਿਆ। ਮਾਮੀ ਤੋਂ ਬੜੀਆਂ ਅਸੀਸਾਂ ਮਿਲੀਆਂ। ਜੂਆਂ ਨਿਕਲ ਗਈਆਂ, ਹੁਣ ਮਾਮੀ ਜਿੱਥੇ ਰਾਤ ਨੂੰ ਸੌਂਦੀ, ਸਵੇਰੇ ਉਥੀ ਪਈ ਮਿਲਦੀ।

ਜ਼ਮੀਨ ਤੇ ਡਿੱਗੀਆਂ ਜੂਆਂ ਝਾੜੂ ਨਾਲ ਇਕੱਠੀਆਂ ਕੀਤੀਆਂ। ਚਾਦਰ ਵਿਛਾਈ, ਉਸ ਵਿੱਚ ਪਾ ਕੇ ਗਠੜੀ ਬੰਨ੍ਹ ਲਈ। ਜੰਗਲ ਵੱਲ ਤੁਰ ਪਿਆ। ਦੇਖਿਆ ਜੰਡੀ ਦੇ ਰੁੱਖ ਹੇਠ ਮੱਝਾਂ ਆਰਾਮ ਕਰ ਰਹੀਆਂ ਸਨ। ਮੁਰੱਬੀ ਨੇ ਜੂਆਂ ਦੀ ਗਠੜੀ ਮੱਝਾਂ ਉੱਪਰ ਢੇਰੀ ਕਰ ਦਿੱਤੀ। ਜੂਆਂ ਲੜੀਆਂ ਤਾਂ ਮੱਝਾਂ ਭੱਜਣ ਲੱਗੀਆਂ ਇਧਰ ਉਧਰ।

ਸ਼ੇਰ ਇਨ੍ਹਾਂ ਮੱਝਾਂ ਦਾ ਸ਼ਿਕਾਰ ਕਰਨ ਵਾਸਤੇ ਨੇੜੇ ਦੀ ਝਾੜੀ ਪਿਛੇ ਲੁਕਿਆ ਬੈਠਾ ਸੀ। ਦੌੜਦੀ ਇੱਕ ਮੱਝ ਦਾ ਪਿੱਛਾ ਕਰਨ ਲੱਗਾ ਸੀ ਕਿ ਪੈਰ ਵਿੱਚ ਕਿੱਕਰ ਦੀ ਸੂਲ ਗਡ ਗਈ। ਮੱਝਾਂ ਤਾਂ ਦੌੜ ਗਈਆਂ, ਸ਼ੇਰ ਉਥੀ ਖਲੋਤਾ ਰਹਿ ਗਿਆ। ਡਰ ਵਰਗੀ ਕੋਈ ਚੀਜ਼ ਤਾਂ ਮਰੱਬੀ ਦੇ ਨੇੜੇ ਨਹੀਂ ਕਦੀ ਫੜਕੀ। ਖੂਹ ਦੀਆਂ ਟਿੰਡਾਂ ਵਾਂਗ ਉਸ ਦੀ ਅਕਲ ਘੁੰਮਦੀ ਰਹਿੰਦੀ। ਸ਼ੇਰ ਨੇੜੇ ਜਾ ਕੇ ਕਹਿੰਦਾ- ਮਾਮਾ ਜੀ ਪ੍ਰਣਾਮ! ਖਲੋਤੇ ਕਿਉਂ ਹੋ? ਦੌੜਦੇ ਦੌੜਦੇ ਰੁਕ ਕਿਉਂ ਗਏ? ਸ਼ੇਰ ਨੇ ਜਵਾਬ ਦਿੱਤਾ- ਪੈਰ ਵਿੱਚ ਤਿੱਖੀ ਸੂਲ ਡੂੰਘੀ ਖੁਭ ਗਈ। ਦੌੜਨਾ ਤਾਂ ਕੀ ਮੇਰੇ ਵਾਸਤੇ ਖਲੋਣਾ ਮੁਸ਼ਕਲ ਹੋ ਰਿਹਾ ਹੈ ਹੁਣ। ਸਾਰਾ ਸਰੀਰ ਸੁੰਨ ਹੋ ਗਿਆ। ਤੂੰ ਭਾਣਜੇ ਸੂਲ ਕੱਢ ਦਏਂ ਤਾਂ ਜਾਨ ਵਿੱਚ ਜਾਨ ਆਏ।

ਮਰੱਬੀ ਬੋਲਿਆ- ਸੂਲ ਕੱਢਣੀ ਤਾਂ ਕੋਈ ਮੁਸ਼ਕਲ ਨਹੀਂ ਪਰ ਜੇ ਤੂੰ ਮੈਨੂੰ ਖਾ ਗਿਆ ਫੇਰ? ਸ਼ੇਰ ਨੇ ਕਿਹਾ- ਵਾਹ ਬਈ ਵਾਹ, ਤੂੰ ਪਾਗਲ ਤਾਂ ਨਹੀਂ ਹੋ ਗਿਆ? ਤੂੰ ਮੇਰਾ ਭਲਾ ਕਰੇਂ ਤੇ ਮੈਂ ਤੈਨੂੰ ਖਾ ਜਾਵਾਂ? ਇਹ ਗੱਲ ਤਾਂ ਸੋਚ ਈ ਨਾ। ਸ਼ੇਰਾਂ ਦੀ ਕੌਮ ਅਹਿਸਾਨ ਨਹੀਂ ਭੁੱਲਿਆ ਕਰਦੀ। ਮਰੱਬੀ ਨੇ ਕਿਹਾ- ਅਹਿਸਾਨ ਉਹਸਾਨ ਦਾ ਤਾਂ ਮੈਨੂੰ ਨੀ ਪਤਾ ਕੀ ਹੋਇਆ ਕਰਦੈ। ਤੇਰਾ ਕੰਡਾ ਨਿਕਲ ਗਿਆ ਤੂੰ ਸੁੱਖ ਦਾ ਸਾਹ ਲਏਂਗਾ, ਫੇਰ ਤੈਨੂੰ ਯਾਦ ਆਏਗਾ ਕਿ ਤੈਨੂੰ ਭੁੱਖ ਲੱਗੀ ਹੋਈ ਹੈ। ਬਸ ਫੇਰ ਮੇਰੇ ਆਲਾ ਕੰਮ ਖ਼ਤਮ! ਮੈਂ ਕਿਉਂ ਖ਼ਤਰਾ ਮੁੱਲ ਲਵਾਂ?

ਸ਼ੇਰ ਨੇ ਹੱਥ ਜੋੜ ਕੇ ਮਿੰਨਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਅੱਖਾਂ ਵਿੱਚ ਹੰਝੂ ਛਲਕ ਆਏ। ਮਰੱਬੀ ਨੂੰ ਤਰਸ ਆ ਗਿਆ। ਸੋਚਿਆ, ਦੇਖੀ ਜਾਊ। ਜਿਹੋ ਜਿਹਾ ਮੌਕਾ ਬਣਿਆ, ਆਪਣੇ ਬਚਾਉ ਵਾਸਤੇ ਵੀ ਸੋਚਲਾਂਗੇ। ਹੁਣ ਤਾਂ ਸ਼ੇਰ ਦਾ ਦਰਦ ਦੂਰ ਕਰਨ ਵਿੱਚ ਨੇਕੀ ਹੈ। ਦੁੱਖ ਤਾਂ ਸਭ ਨੂੰ ਇਕੋ ਜਿਹਾ ਹੁੰਦੈ। ਲੁਹਾਰ ਕੋਲ ਗਿਆ। ਉਸ ਤੋਂ ਮੋਚਨਾ ਖ਼ਰੀਦਿਆ। ਆਪਣੇ ਗੋਡੇ ਉੱਪਰ ਸ਼ੇਰ ਦਾ ਪੰਜਾ ਰੱਖ ਕੇ ਸੂਲ ਬਾਹਰ ਕੱਢ ਦਿੱਤੀ। ਥੋੜ੍ਹਾ ਕੁ ਲਹੂ ਤਾਂ ਵਗਿਆ ਪਰ ਮਰੱਬੀ ਨੇ ਉਸ ਉੱਪਰ ਮਿੱਟੀ ਦੀ ਮੁੱਠੀ ਪਾ ਦਿੱਤੀ। ਸਭ ਠੀਕ ਠਾਕ ਹੋ ਗਿਆ।

ਕੰਡਾ ਨਿਕਲ ਗਿਆ, ਸ਼ੇਰ ਨੂੰ ਬੜਾ ਆਰਾਮ ਮਿਲਿਆ। ਪੰਜੇ ਨਾਲ ਮਰੱਬੀ ਨੂੰ ਪਿੱਠ ਉੱਪਰ ਥਾਪੀ ਦਿੱਤੀ, ਪੂਰਾ ਅਹਿਸਾਨ ਮੰਨਿਆ। ਫਿਰ ਕਿਹਾ- ਮਰੱਬੀ ਭੁੱਖ ਨਾਲ ਮੇਰੀ ਜਾਨ ਨਿਕਲ ਰਹੀ ਹੈ। ਕੋਈ ਸ਼ਿਕਾਰ ਹੀ ਲੈ ਆ ਯਾਰ ਮੇਰੇ ਵਾਸਤੇ। ਚੱਕਰ ਆ ਰਹੇ ਨੇ ਭੁੱਖ ਕਰਕੇ। ਇੱਥੇ ਇੱਕ ਥਾਂ ਖ਼ਜ਼ਾਨਾ ਦੱਬਿਆ ਹੋਇਆ ਹੈ, ਤੈਨੂੰ ਉਸ ਦੀ ਦੱਸ ਪਾ ਦਿਊਂਗਾ। ਇਹ ਕਹਿਕੇ ਸ਼ੇਰ ਉਥੀ ਦਰਖ਼ਤ ਹੇਠ ਬੈਠ ਗਿਆ। ਕਮਜ਼ੋਰੀ ਹੋਣ ਕਰਕੇ ਖਲੋਤਾ ਨਹੀਂ ਗਿਆ। ਮਰੱਬੀ ਨੂੰ ਹੋਰ ਤਰਸ ਆਇਆ, ਕਹਿੰਦਾ- ਮਾਮਾ ਜੀ ਇਥੀ ਬੈਠੋ। ਮੈਂ ਕਰਦਾਂ ਕੋਈ ਬੰਦੋਬਸਤ।

ਮਰੱਬੀ ਲੱਗ ਪਿਆ ਸ਼ਿਕਾਰ ਦੀ ਭਾਲ ਕਰਨ। ਇੱਧਰ ਉਧਰ ਫਿਰਦਾ ਰਿਹਾ। ਵੇਖਿਆ ਤਲਾਬ ਕਿਨਾਰੇ ਇੱਕ ਗਧਾ ਘਾਹ ਚਰ ਰਿਹਾ ਸੀ। ਸੀ ਵੀ ਮੋਟਾ ਤਾਜ਼ਾ। ਨੇੜੇ ਗਿਆ, ਗਧੇ ਨੂੰ ਕਿਹਾ- ਮਾਮਾ ਜੀ ਹੱਥ ਜੋੜ ਕੇ ਪ੍ਰਣਾਮ। ਗਧੇ ਨੇ ਗਰਦਣ ਉੱਚੀ ਕਰਕੇ ਮਰੱਬੀ ਵੱਲ ਦੇਖਿਆ, ਬੋਲਿਆ- ਤੂੰ ਮੇਰਾ ਭਾਣਜਾ ਕਿਵੇਂ ਹੋਇਆ? ਦਸੀਂ ਤਾਂ ਜ਼ਰਾ? ਮਰੱਬੀ ਨੇ ਜਵਾਬ ਦਿੱਤਾ- ਤੁਹਾਡੀ ਇੱਕ ਭੈਣ ਸੀ ਨਾ ਸਫ਼ੈਦ ਰੰਗ ਦੀ? ਮੈਂ ਉਸ ਦਾ ਸਭ ਤੋਂ ਛੋਟਾ ਬੇਟਾ ਹਾਂ।

ਹਾਂ ਵਿੱਚ ਉੱਪਰ ਹੇਠ ਸਿਰ ਹਿਲਾਂਦਿਆਂ ਗਧੇ ਨੇ ਕਿਹਾ- ਯਾਦ ਆਇਆ ਯਾਦ ਆਇਆ। ਪਛਾਣ ਲਿਆ। ਠੀਕ ਠਾਕ ਹੈਂ? ਸਭ ਰਾਜੀ ਨੇ? ਮਰੱਬੀ ਨੇ ਕਿਹਾ- ਤੁਹਾਨੂੰ ਮਿਲਕੇ ਰਾਜੀ ਖ਼ੁਸ਼ੀ ਦੀ ਕਿਹੜੀ ਘਾਟ ਰਹਿ ਗਈ? ਪਰ ਮਾਮਾ ਇਕੱਲਾ ਘਾਹ ਚਰ ਰਿਹੈਂ, ਤੇਰਾ ਵਿਆਹ ਨਹੀਂ ਹੋਇਆ ਅਜੇ? ਮਾਮੀ ਨਹੀਂ ਹੈ? ਹਉਂਕਾ ਲੈ ਕੇ ਗਧਾ ਬੋਲਿਆ- ਏਸ ਜਨਮ ਵਿੱਚ ਤਾਂ ਵਿਆਹ ਨੀ ਹੋ ਸਕਦਾ। ਮਰੱਬੀ ਬੋਲਿਆ- ਮੇਰੇ ਹੁੰਦੇ ਫਿਕਰ ਕਿਸ ਗੱਲ ਦਾ? ਮੈਂ ਤਾਂ ਆਪਣੇ ਵਾਸਤੇ ਵੀ ਕੁਆਰੀ ਕੰਨਿਆ ਲਭਣ ਲਈ ਘਰੋਂ ਨਿਕਲਿਆ ਹਾਂ। ਮੈਂ ਦੇਖੀ ਹੈ ਇੱਕ ਬੜੀ ਸੁਹਣੀ ਪੂਰੀ ਜਵਾਨ ਗਧੀ। ਤਿੱਖਾ ਨੱਕ, ਮੋਟੀਆਂ ਅੱਖਾਂ, ਪਤਲਾ ਲੱਕ, ਸਾਲੇ ਸਾਲੀਆਂ ਦੀ ਰੌਣਕ ਨਾਲ ਭਰਿਆ ਭਰਾਇਆ ਘਰ, ਸਾਰੇ ਜਣੇ ਪੂਰੇ ਅਕਲਮੰਦ। ਦਹੇਜ ਵੀ ਦੇਣਗੇ ਬਹੁਤ। ਉਸਨੂੰ ਦੇਖਣ ਸਾਰ ਮਨ ਵਿੱਚ ਖ਼ਿਆਲ ਆਇਆ ਕਿ

ਬਸ, ਮੇਰੇ ਮਾਮੇ ਵਾਸਤੇ ਬਿਲਕੁਲ ਠੀਕ ਹੈ ਇਹ। ਚਲੋ ਚੱਲੀਏ। ਚੱਲ ਕੇ ਪਾਣੀ ਧਾਣੀ ਤਾਂ ਪੀਈਏ ਪਹਿਲਾਂ।

ਵਿਆਹ ਦੀ ਖ਼ੁਸ਼ੀ ਵਿੱਚ ਗਧੇ ਦੀਆਂ ਅੱਖਾਂ ਵਿੱਚ ਚਮਕ ਆ ਗਈ। ਕਾਸ਼ਣੀ ਰੰਗ ਹੋ ਗਿਆ ਅੱਖਾਂ ਦਾ। ਮਰੱਬੀ ਨੇ ਕਿਹਾ- ਮਾਮਾ ਤੇਰੀ ਉਮਰ ਤਾਂ ਅਜੇ ਬਹੁਤੀ ਨਹੀਂ ਹੋਈ। ਤੇਰੀਆਂ ਅੱਖਾਂ ਅੰਗਿਆਰਾਂ ਵਾਂਗ ਚਮਕ ਰਹੀਆਂ ਨੇ। ਸ਼ੇਰ ਵਰਗੀ ਤੇਰੀ ਸ਼ਕਲ ਦੇਖ ਕੇ ਸਾਲੀਆਂ ਕਿਤੇ ਡਰ ਈ ਨਾ ਜਾਣ, ਕਿਤੇ ਰਿਸ਼ਤਾ ਹੁੰਦਾ ਹੁੰਦਾ ਰਹਿ ਈ ਨਾ ਜਾਏ। ਇਉਂ ਕਰਦੇ ਆਂ, ਤੇਰੀਆਂ ਅੱਖਾਂ ਉੱਪਰ ਪੱਟੀ ਬੰਨ੍ਹ ਦਿੰਨਾ। ਗਧੇ ਨੇ ਵਿਆਹ ਦੇ ਲਾਲਚ ਵਿੱਚ ਆ ਕੇ ਮਰੱਬੀ ਦੀ ਹਰ ਗੱਲ ਮੰਨ ਲਈ। ਜੋ ਜੋ ਕਹਿੰਦਾ ਗਿਆ, ਕਰਦਾ ਗਿਆ। ਅੱਗੇ ਅੱਗੇ ਮਰੱਬੀ ਪਿੱਛੇ ਪਿੱਛੇ ਅੱਖਾਂ ਤੇ ਪੱਟੀ ਬੰਨ੍ਹੀ ਗਧਾ।

ਦੋਵੇਂ ਜਣੇ ਸ਼ੇਰ ਦੇ ਨੇੜੇ ਆ ਗਏ ਤਾਂ ਮਰੱਬੀ ਨੇ ਕਿਹਾ- ਦਹੀਂ ਖੁਆਉਣ ਵੇਲੇ ਸੱਸ ਜੇ ਨੱਕ ਖਿਚ ਦੇਵੇ ਤਾਂ ਡਰੀਂ ਨਾ? ਇੱਕ ਕੰਨ ਫੜਕੇ ਗਧਾ ਸ਼ੇਰ ਅੱਗੇ ਲਿਆ ਕੇ ਖੜ੍ਹਾ ਕਰ ਦਿੱਤਾ। ਦੂਜਾ ਕੰਨ ਸ਼ੇਰ ਨੇ ਆਪਣੇ ਪੰਜੇ ਵਿੱਚ ਘੁੱਟ ਲਿਆ। ਗਧੇ ਦੇ ਸਰੀਰ ਵਿੱਚ ਤਾਂ ਜਿਵੇਂ ਅੱਗ ਲੱਗ ਗਈ ਹੋਵੇ। ਕੰਨ ਛੁਡਾਉਣ ਸਾਰ ਵਾਪਸ ਭੱਜਣ ਲੱਗਾ। ਭਜਦਾ ਭਜਦਾ ਤਲਾਬ ਕਿਨਾਰੇ ਆ ਕੇ ਰੁਕਿਆ। ਉਧਰ ਸ਼ੇਰ ਸ਼ਰਮਿੰਦਾ ਹੋਇਆ ਖਲੋਤਾ ਰਿਹਾ। ਪੈਰ ਵਿੱਚ ਜ਼ਖ਼ਮ ਅਜੇ ਰਾਜੀ ਨਹੀਂ ਹੋਇਆ ਸੀ, ਭੱਜਿਆ ਨਹੀਂ ਗਿਆ। ਮਰੱਬੀ ਨੇ ਸ਼ੇਰ ਨੂੰ ਫਟਕਾਰ ਪਾਈ- ਇੱਕ ਗਧੇ ਦਾ ਸ਼ਿਕਾਰ ਨਹੀਂ ਕੀਤਾ ਗਿਆ, ਮਾਮਾ ਲਾਹਨਤ ਹੈ ਤੇਰੇ ਤੇ। ਦੰਦੜੀਆਂ ਕਢਦਿਆਂ ਸ਼ਰਮਿੰਦਗੀ ਨਾਲ ਸ਼ੇਰ ਬੋਲਿਆ- ਤੇਰੀ ਮਰਜ਼ੀ, ਭਾਣਜੇ ਜਿੰਨਾ ਮਰਜ਼ੀ ਬੁਰਾ ਭਲਾ ਕਹਿ ਲੈ। ਭੁੱਖ ਦੀ ਮਾਰ ਵਿੱਚ ਆਇਆ ਹੋਇਆ ਹਾਂ, ਸਾਹ ਲੈਣਾ ਵੀ ਔਖਾ ਹੋ ਰਿਹੈ। ਇੱਕ ਵਾਰ ਫੇਰ ਕੋਸ਼ਿਸ਼ ਕਰ, ਐਤਕੀ ਮਰਨੀ ਮਰਜੂੰਗਾ ਪਰ ਸ਼ਿਕਾਰ ਨੂੰ ਭੱਜਣ ਨੀ ਦਿੰਦਾ।

ਮਰੱਬੀ ਵਾਪਸ ਤਲਾਬ ਉੱਪਰ ਗਿਆ। ਗਧਾ ਪਹਿਲਾਂ ਵਾਲੀ ਥਾਂ ਤੇ ਖੜ੍ਹਾ ਸੀ। ਨੇੜੇ ਜਾ ਕੇ ਕਿਹਾ- ਮਾਮਾ ਇਹ ਤੂੰ ਕੀ ਕੀਤਾ? ਤੈਂ ਤਾਂ ਮੇਰੀ ਇੱਜ਼ਤ ਹੀ ਮਿੱਟੀ ਵਿੱਚ ਮਿਲਾ ਦਿੱਤੀ। ਉਥੋਂ ਭੱਜ ਕਿਉਂ ਆਇਆ? ਮੇਰੇ ਨਾਲ ਇੱਕ ਵਾਰ ਗੱਲ ਤਾਂ ਕਰਦਾ? ਗਧਾ ਬੋਲਿਆ- ਭਾਣਜੇ ਤੂੰ ਤਾਂ ਮੇਰਾ ਕੰਨ ਹੀ ਚਿਰਵਾ ਦਿੱਤਾ। ਦੇਖ ਲੈ, ਹੁਣ ਤੱਕ ਲਹੂ ਵਗੀ ਜਾਂਦੈ। ਇਹ ਸੱਸ ਸੀ ਕਿ ਕੋਈ ਬਲਾ ਸੀ? ਇਹੋ ਜਿਹੀ ਸੱਸ ਦੀ ਕੁੜੀ ਵੀ ਇਹੋ ਜਿਹੀ ਹੋਣੀ ਐ। ਮੈਨੂੰ ਨੀ ਇਸ ਤਰ੍ਹਾਂ ਦੀ ਲਾੜੀ ਚਾਹੀਦੀ। ਮੈਨੂੰ ਨੀ ਦੁੱਗਣੇ ਦਹੇਜ ਦੀ ਲੋੜ।

ਮਰੱਬੀ ਹਸਦਾ ਹੋਇਆ ਬੋਲਿਆ- ਮਾਮਾ, ਇਹ ਦੱਸ, ਤੂੰ ਪਹਿਲੋਂ ਆਪ ਕੰਨ ਕਿਉਂ ਨਹੀਂ ਵਿਨ੍ਹਵਾਏ? ਤੇਰੇ ਕੰਨਾਂ ਵਾਸਤੇ ਸੌ ਤੋਲਿਆਂ ਦੀਆਂ ਸਗਲੀਆਂ, ਵੀਹ ਤੋਲਿਆਂ ਦੀਆਂ ਮੁੰਦਰਾਂ ਬਣਵਾ ਕੇ ਲਿਆਂਦੀਆਂ ਸਨ। ਕੰਨਾਂ ਵਿੱਚ ਗਲੀ ਤਾਂ ਕੋਈ ਸੀ ਹੀ ਨਹੀਂ, ਫੇਰ ਪਹਿਨਾਉਂਦੀਆਂ ਕਿਵੇਂ? ਕੰਨਾਂ ਵਿੱਚ ਗਹਿਣੇ ਪੁਆਉਣੇ ਨੇ ਫੇਰ ਵਿੰਨ੍ਹਣੇ ਤਾਂ ਪੈਣਗੇ ਹੀ। ਉਧਰੋਂ ਕੰਨ ਵਿੰਨ੍ਹਣ ਲੱਗੀਆਂ ਉਧਰ ਤੂੰ ਭੱਜਣ ਲੱਗਾ ਤਾਂ ਕੰਨ ਤਾਂ ਚੀਰਿਆ ਜਾਣਾ ਹੀ ਸੀ ਫੇਰ। ਚਲ ਵਾਪਸ ਚੱਲ। ਸ਼ੁਭ ਮਹੂਰਤ ਦੀ ਘੜੀ ਟਲ ਈ ਨਾ ਜਾਵੇ ਕਿਤੇ। ਅੱਖਾਂ ਤੇ ਪੱਟੀ ਬੰਨ੍ਹ ਕੇ ਮਰੱਬੀ ਗਧੇ ਸਣੇ ਫੇਰ ਰਵਾਨਾ ਹੋ ਗਿਆ।

ਇਸ ਵਾਰ ਸ਼ੇਰ ਤਿਆਰ ਬਰ ਤਿਆਰ ਬੈਠਾ ਸੀ। ਨੇੜੇ ਆਉਣ ਸਾਰ ਉਹ ਹਮਲਾ ਕੀਤਾ ਕਿ ਗਧਾ ਥਾਈਂ ਢੇਰ ਹੋ ਗਿਆ। ਮਰਦੇ ਸਮੇਂ ਉਸਦਾ ਆਖ਼ਰੀ ਵਾਕ ਸੀ- ਵਿਆਹ? ਭਾਣਜੇ ਮੇਰਾ ਵਿਆਹ?

ਹਸਦਾ ਮਰੱਬੀ ਬੋਲਿਆ- ਇੱਕ ਵਿਆਹ ਤਾਂ ਹੋ ਗਿਆ ਮਾਮਾ, ਦੂਜਾ ਹੋਰ ਕਰਵਾਉਣੈ ਅਜੇ? ਗਧੇ ਦੇ ਪ੍ਰਾਣ ਪੰਖੇਰੂ ਹੋ ਗਏ। ਮਰਿਆ ਹੋਇਆ ਗਧਾ ਦੇਖਕੇ ਆਸਮਾਨ ਵਿੱਚ ਕਾਂ, ਗਿਰਝਾਂ, ਇਲਾਂ ਚੱਕਰ ਕੱਟਣ ਲੱਗੀਆਂ। ਭੁੱਖੇ ਪੰਛੀਆਂ ਨੇ ਝਪੱਟੇ ਤਾਂ ਕਈ ਮਾਰੇ ਪਰ ਨਾਲ ਸ਼ੇਰ ਖਲੋਤਾ ਦੇਖ ਕੇ ਖਾ ਨਹੀਂ ਸਕੇ ਕੁਝ ਵੀ। ਚੁੰਝ ਮਾਰਨ ਵਾਸਤੇ ਹੌਂਸਲਾ ਕਿੱਥੇ? ਮਰੱਬੀ ਨੇ ਖਾਣ ਲਈ ਬਾਹਲੇ ਭੁੱਖੇ ਪੰਛੀ ਦੇਖੇ ਤਾਂ ਤਰਸ ਆ ਗਿਆ। ਅਕਲ ਤਾਂ ਉਸਦੀ ਖੂਹ ਵਾਂਗ ਘੁੰਮਦੀ ਰਹਿੰਦੀ ਸੀ। ਤੁਰੰਤ ਰਸਤਾ ਖੋਜ

ਲਿਆ। ਭੁੱਖੇ ਸ਼ੇਰ ਨੇ ਖਾਣ ਵਾਸਤੇ ਗਧੇ ਨੂੰ ਮੂੰਹ ਲਾਇਆ ਹੀ ਸੀ ਕਿ ਮਰੱਬੀ ਬੋਲਿਆ- ਮਾਮਾ ਜੀ, ਇਹ ਕਿਵੇਂ ਖਾਣ ਲੱਗੇ ਹੋ? ਸ਼ੇਰ ਨੇ ਸਿਰ ਉੱਚਾ ਕਰ ਕੇ ਪੁੱਛਿਆ- ਹੋਰ ਕਿਵੇਂ ਖਾਵਾਂ? ਮਰੱਬੀ ਨੇ ਕਿਹਾ- ਜੰਗਲ ਦੇ ਰਾਜਾ ਹੋ ਆਖ਼ਰ, ਆਪਣੇ ਰੁਤਬੇ ਵਾਂਗ ਖਾਉ। ਪਹਿਲਾਂ ਦਾਤਣ ਕੁਰਲੀ ਕਰੀਦੀ ਹੈ, ਇਸ਼ਨਾਨ, ਪਾਠ ਪੂਜਾ ਕਰਨ ਪਿੱਛੋਂ ਫੇਰ ਰਾਜਸੀ ਠਾਠ ਬਾਠ ਨਾਲ ਜਿੰਨਾ ਦਿਲ ਕਰਦੈ ਖਾਉ, ਤੁਹਾਡਾ ਤਾਂ ਹੈ ਸਭ ਕੁਝ।

ਮਰੱਬੀ ਦੀ ਦਲੀਲ ਸ਼ੇਰ ਨੂੰ ਇਕਦਮ ਸਹੀ ਲੱਗੀ। ਬੋਲਿਆ- ਭੁੱਖ ਤਾਂ ਏਨੀ ਲੱਗੀ ਹੋਈ ਹੈ ਕਿ ਬਸ ਗੱਲ ਹੀ ਛੱਡ ਪਰ ਰਾਜੇ ਦੀ ਮਰਿਆਦਾ ਦਾ ਵੀ ਖ਼ਿਆਲ ਤਾਂ ਰੱਖਣਾ ਪਏਗਾ ਹੀ। ਠੀਕ ਹੈ। ਤੂੰ ਇੱਥੇ ਪਹਿਰੇ ਤੇ ਬੈਠ। ਮੈਂ ਪੂਜਾ ਪਾਠ ਕਰਕੇ ਆਇਆ। ਖ਼ਿਆਲ ਰੱਖੀਂ, ਕਿਸੇ ਜਾਨਵਰ ਨੇ ਮੇਰੇ ਸ਼ਿਕਾਰ ਨੂੰ ਮੂੰਹ ਲਾ ਦਿੱਤਾ ਫੇਰ ਇਹ ਮੇਰੇ ਕਿਸੇ ਕੰਮ ਦਾ ਨਹੀਂ ਰਹਿਣਾ।

ਮਰੱਬੀ ਨੇ ਕਿਹਾ- ਤੁਸੀਂ ਜਲਦੀ ਆਪਣੀ ਪੂਜਾ ਪਾਠ ਦੀ ਕ੍ਰਿਆ ਪੂਰੀ ਕਰੋ। ਜਿਉਂ ਹੀ ਸ਼ੇਰ ਅੱਖੋਂ ਪਰ੍ਹੇ ਹੋਇਆ, ਮਰੱਬੀ ਨੇ ਗਧੇ ਦੇ ਕੰਨ, ਅੱਖਾਂ, ਕਲੇਜਾ, ਦਿਮਾਗ਼ ਕੱਢ ਕੇ ਟੁਕੜੇ ਕਰ ਕਰ ਕੇ ਪੰਛੀਆਂ ਨੂੰ ਖੁਆ ਦਿੱਤੇ।

ਨਹਾ ਧੋਕੇ ਸ਼ੇਰ ਵਾਪਸ ਆਇਆ ਮਰੱਬੀ ਜੰਡੀ ਹੇਠ ਚੁਪਚਾਪ ਬੈਠਾ ਸੀ। ਗਧੇ ਨੂੰ ਖਾਣ ਲੱਗਾ ਹੀ ਸੀ ਕਿ ਦੇਖਿਆ, ਅੱਖਾਂ ਤਾਂ ਹਨ ਹੀ ਨਹੀਂ। ਮਰੱਬੀ ਨੂੰ ਕਿਹਾ- ਓਏ ਭਾਣਜੇ ਇਸਦੀਆਂ ਅੱਖਾਂ ਤਾਂ ਹਨ ਨਹੀਂ? ਮਰੱਬੀ ਬੋਲਿਆ- ਮਾਮਾ ਅੱਖਾਂ ਹੁੰਦੀਆਂ ਦੂਜੀ ਵਾਰ ਤੁਹਾਡੇ ਕੋਲ ਤੁਰਿਆ ਆਉਂਦਾ? ਫਿਰ ਪੁੱਛਿਆ- ਇਸ ਦੇ ਤਾਂ ਕੰਨ ਵੀ ਨਹੀਂ? ਮਰੱਬੀ ਨੇ ਕਿਹਾ- ਜੇ ਕੰਨ ਹੁੰਦੇ ਤੁਹਾਡੀ ਦਹਾੜ ਨਾ ਸੁਣ ਲੈਂਦਾ? ਬੇਮੌਤ ਮਰਨ ਲਈ ਕਿਉਂ ਆਉਂਦਾ? ਫਿਰ ਪੁੱਛਿਆ- ਇਸ ਦਾ ਤਾਂ ਦਿਲ ਜਿਗਰ ਵੀ ਨਹੀਂ ਕਿਧਰੇ? ਮਰੱਬੀ ਨੇ ਕਿਹਾ- ਦਿਲ ਜਿਗਰ ਹੁੰਦਾ ਤੁਹਾਡੇ ਨਾਲ ਮਾੜਾ ਮੋਟਾ ਮੁਕਾਬਲਾ ਨਾ ਕਰਦਾ? ਦਿਲ ਜਿਗਰ ਤਾਂ ਸਿਰਫ਼ ਸ਼ੇਰਾਂ ਦੇ ਹੋਇਆ ਕਰਦੇ ਨੇ ਤਾਂ ਹੀ ਸ਼ਿਕਾਰ ਕਰਦੇ ਨੇ। ਬਾਕੀ ਜਾਨਵਰਾਂ ਦੇ ਦਿਲ ਜਿਗਰ ਹੁੰਦੇ, ਸ਼ੇਰ ਭੁੱਖੇ ਮਰ ਜਾਂਦੇ!

ਸ਼ੇਰ ਨੂੰ ਮਰੱਬੀ ਦੀਆਂ ਸਾਰੀਆਂ ਗੱਲਾਂ ਸਹੀ ਲੱਗੀਆਂ, ਬੋਲਿਆ- ਭਾਣਜੇ, ਤੇਰੀ ਅਕਲ ਦਾ ਕੋਈ ਮੁਕਾਬਲਾ ਨਹੀਂ। ਮੇਰੇ ਸਰੀਰਕ ਬਲ ਵਿੱਚ ਕੋਈ ਕਮੀ ਹੋਵੇ ਤਾਂ ਹੋਵੇ, ਤੇਰੀ ਅਕਲ ਵਿੱਚ ਕੋਈ ਕਮੀ ਨਹੀਂ। ਪਰ ਇਹ ਦੱਸ ਏਨੀ ਅਕਲ ਦਾ ਤੈਨੂੰ ਭਾਰ ਨੀ ਲੱਗਦਾ ਕਦੇ?

ਮਰੱਬੀ ਹੱਸ ਕੇ ਬੋਲਿਆ- ਜਿਸ ਦਾ ਮਾਮਾ ਹੋਵੇ ਸ਼ੇਰ, ਫੇਰ ਭਾਰ ਕਾਹਦਾ? ਸ਼ੇਰ, ਖਾਈ ਵੀ ਜਾਂਦਾ, ਗੱਲਾਂ ਵੀ ਕਰੀ ਜਾਂਦਾ। ਦਿਮਾਗ਼ ਖਾਣਾ ਚਾਹਿਆ ਤਾਂ ਦੇਖਿਆ ਗਧੇ ਦੀ ਖੋਪੜੀ ਵਿੱਚੋਂ ਦਿਮਾਗ਼ ਗ਼ਾਇਬ ਹੈ। ਹੈਰਾਨ ਹੋ ਕੇ ਪੁੱਛਿਆ- ਆਹ ਦੇਖ ਭਾਣਜੇ, ਇਸ ਦਾ ਦਿਮਾਗ਼ ਵੀ ਨਹੀਂ। ਕਿਸ ਤਰ੍ਹਾਂ ਦਾ ਗਧਾ ਸੀ ਇਹ, ਸਮਝ ਨਹੀਂ ਆਉਂਦੀ! ਤੁਹਾਡੀਆਂ ਗੱਲਾਂ ਤੋਂ ਪਤਾ ਲੱਗਦੈ ਮਾਮਾ ਦਿਮਾਗ਼ ਤਾਂ ਤੁਹਾਡੀ ਖੋਪੜੀ ਵਿੱਚ ਵੀ ਨਹੀਂ। ਖ਼ੁਦ ਸੋਚੋ, ਇੱਕ ਵਾਰ ਪੰਜੇ ਵਿੱਚੋਂ ਨਿਕਲ ਕੇ ਬਚ ਗਿਆ, ਦਿਮਾਗ਼ ਹੁੰਦਾ ਦੁਬਾਰਾ ਤੁਰਿਆ ਆਉਂਦਾ?

ਮਰੱਬੀ ਦੀ ਹਰੇਕ ਗੱਲ ਸਹੀ। ਕੋਈ ਸ਼ੰਕਾ ਨਹੀਂ। ਸਾਰੀਆਂ ਗੱਲਾਂ ਦਿਲ ਵਿੱਚ ਬੈਠ ਗਈਆਂ। ਰੱਜ ਕੇ ਜਿੰਨਾ ਖਾ ਸਕਦਾ ਸੀ, ਮਾਸ ਖਾਇਆ। ਪੇਟ ਭਰ ਗਿਆ, ਮੂੰਹ ਤੇ ਹੱਥ ਫੇਰਿਆ, ਗੱਜਦੀ ਡਕਾਰ ਲਈ। ਖ਼ੁਸ਼ ਹੋ ਕੇ ਮਰੱਬੀ ਨੂੰ ਕਿਹਾ- ਚੱਲ ਮੇਰੇ ਨਾਲ ਹੁਣ। ਤੈਨੂੰ ਦੱਬਿਆ ਹੋਇਆ ਖ਼ਜ਼ਾਨਾ ਦਿਖਾਵਾਂ। ਮੈਂ ਵੀ ਤਾਂ ਆਪਣਾ ਬਚਨ ਨਿਭਾਵਾਂ।

ਇੱਕ ਝਾੜੀ ਕੋਲ ਜਾ ਕੇ ਪੰਜਿਆਂ ਨਾਲ ਸ਼ੇਰ ਨੇ ਜ਼ਮੀਨ ਪੁੱਟੀ। ਹੀਰੇ ਮੋਤੀਆਂ ਨਾਲ ਭਰੀ ਗਾਗਰ ਕੱਢ ਕੇ ਭਾਣਜੇ ਹਵਾਲੇ ਕੀਤੀ ਤੇ ਕਿਹਾ- ਜਦੋਂ ਵਿਆਹ ਧਰ ਲਵੇਂ ਨਾ, ਮੈਨੂੰ ਸੰਧੂਰ ਲਾ ਕੇ ਚਿੱਠੀ ਭੇਜੀਂ। ਮੈਨੂੰ ਜਿੰਨੇ ਮਰਜ਼ੀ ਕੰਮ ਹੋਣ, ਮੈਂ ਸ਼ਗਨ ਪਾਉਣ ਆਉਂਗਾ। ਇਹ ਗੱਲ ਸੁਣ ਕੇ ਮਰੱਬੀ ਖ਼ੂਬ ਹੱਸਿਆ, ਕਹਿੰਦਾ- ਅਜੇ ਹੁਣੇ ਹੁਣੇ ਤਾਂ ਗਧੇ ਦਾ ਵਿਆਹ ਦੇਖ ਕੇ ਹਟੇ ਹਾਂ, ਹੁਣ ਅਗਲੀ ਵਾਰ ਮੇਰਾ ਵਿਆਹ ਦੇਖਾਂਗੇ। ਇਹ ਗੱਲ ਸੁਣ ਕੇ ਸ਼ੇਰ ਵੀ ਉੱਚੀ ਉੱਚੀ ਹੱਸਿਆ, ਪਤਾ ਨਾ ਲੱਗੇ ਹੱਸ ਰਿਹੈ

ਕਿ ਦਹਾੜ ਰਿਹੈ! ਮਰੱਬੀ ਦੀ ਪਿੱਠ ਉੱਪਰ ਪੰਜੇ ਨਾਲ ਥਾਪੀ ਦਿੰਦਿਆਂ ਕਿਹਾ- ਭਾਣਜੇ ਤੇਰੀ ਅਕਲ ਦਾ ਕੋਈ ਜਵਾਬ ਨਹੀਂ। ਗੱਲਾਂ ਨਾਲ ਨਿਹਾਲ ਕਰ ਦਿਨੈ।

ਹੀਰੇ ਮੋਤੀਆਂ ਦੀ ਭਰੀ ਗਾਗਰ ਲੈ ਕੇ ਮਾਮੀਆਂ ਕੋਲ ਗਿਆ। ਅੱਧੀ ਗਾਗਰ ਚਾਰੇ ਮਾਮੀਆਂ ਵਿੱਚ ਵੰਡ ਦਿੱਤੀ, ਅੱਧੀ ਮਾਂ ਵਾਸਤੇ ਰਖ ਲਈ ਘਰ ਲਿਜਾਣ ਲਈ। ਮਜ਼ਾਕ ਕਰਦਿਆਂ ਛੋਟੀ ਮਾਮੀ ਨੂੰ ਕਿਹਾ- ਦੇਖ ਤੇਰੀਆਂ ਜੂਆਂ ਕਿੰਨੀਆਂ ਕੀਮਤੀ ਮਾਮੀ। ਜੂਆਂ ਵੇਚ ਕੇ ਹੀਰੇ ਮੋਤੀ ਲਿਆਇਆਂ।

ਦੂਸਰੇ ਦਿਨ ਸਵੇਰ ਸਾਰ ਮਰੱਬੀ ਨੇ ਕਿਹਾ- ਹੁਣ ਮੈਂ ਮਾਂ ਕੋਲ ਜਾਊਂਗਾ ਮਾਮੀ। ਮਾਮੀ ਨੇ ਲਾਡ ਕਰਦਿਆਂ ਕਿਹਾ- ਏਨੀ ਕੀ ਕਾਹਲ? ਅਜੇ ਹੋਰ ਰਹਿ ਕਈ ਦਿਨ? ਨਾਨਕੇ ਮਸਾਂ ਤਾਂ ਆਇਐਂ। ਰਹੀ ਚੱਲ। ਮੌਜ ਕਰ। ਪਰ ਮਰੱਬੀ ਨਹੀਂ ਮੰਨਿਆ। ਕਿਹਾ- ਰਸਤੇ ਵਿੱਚ ਕਈ ਦੋਸਤ ਜੰਗਲ ਅੰਦਰ ਮੇਰੀ ਉਡੀਕ ਕਰ ਰਹੇ ਨੇ। ਜਾਣਾ ਪਏਗਾ ਹੀ ਪਏਗਾ। ਫਿਰ ਕਿਹਾ- ਮਾਮੀ ਮੇਰੇ ਵਾਸਤੇ ਇੱਕ ਢੋਲਕੀ ਮੜ੍ਹਾ ਦੇ। ਮੈਂ ਢੋਲਕੀ ਵਿੱਚ ਬੈਠ ਕੇ ਜਾਊਂਗਾ।

ਮਾਮੀ ਨੇ ਵਧੀਆ ਮਜਬੂਤ ਢੋਲਕ ਮੜ੍ਹਾ ਦਿੱਤੀ। ਮਰੱਬੀ ਅੰਦਰ ਬੈਠ ਗਿਆ। ਪਾਣੀ ਦਾ ਕਸੋਰਾ ਰੱਖ ਦਿੱਤਾ। ਚੂਰੀ ਕੁੱਟ ਕੇ ਪੋਣੇ ਵਿੱਚ ਬੰਨ੍ਹ ਦਿੱਤੀ। ਆਪਣੇ ਹਿੱਸੇ ਦੇ ਹੀਰੇ ਮੋਤੀ ਨੌਲੀ ਵਿੱਚ ਪਾਏ ਤੇ ਲੱਕ ਨਾਲ ਬੰਨ੍ਹ ਲਏ। ਅੰਦਰ ਬੈਠ ਕੇ ਕਿਹਾ- ਚਾਰੇ ਮਾਮੀਆਂ ਰਲ ਕੇ ਫੂਕ ਮਾਰੋ। ਮਾਮੀਆਂ ਨੇ ਜ਼ੋਰ ਦੀ ਫੂਕ ਮਾਰੀ। ਢੋਲਕ ਰੁੜ੍ਹਨ ਲੱਗੀ, ਗਰੜ ਗਰੜ, ਦਗੜ, ਦਗੜ। ਅੰਦਰ ਬੈਠਾ ਮਰੱਬੀ ਭੁੱਖ ਲਗਦੀ ਚੂਰੀ ਖਾ ਲੈਂਦਾ, ਤਰੇਹ ਲਗਦੀ ਪਾਣੀ ਪੀ ਲੈਂਦਾ। ਗੱਲ ਸੱਚ ਹੋਈ। ਉਸਦੇ ਦੋਸਤ ਰਸਤੇ ਵਿੱਚ ਉਸਦੀ ਉਡੀਕ ਕਰ ਰਹੇ ਸਨ! ਪਹਿਲਾਂ ਵਾਲੀ ਥਾਂ ਉੱਪਰ ਉਹੀ ਚੀਤਾ ਮਿਲਿਆ। ਪੁੱਛਿਆ- ਢੋਲਕੀ ਢੋਲਕੀ, ਕਿਧਰੇ ਮਰੱਬੀ ਦੇਖਿਆ ਇਧਰ ਤੂੰ ਜਿਧਰੋਂ ਆਈ ਹੈ? ਉਸ ਤੱਕ ਕੰਮ ਹੈ ਮੈਨੂ।

ਅੰਦਰ ਬੈਠੇ ਮਰੱਬੀ ਨੇ ਚੂਰੀ ਦੀ ਬੁਰਕੀ ਖਾਧੀ, ਪਾਣੀ ਦਾ ਘੁੱਟ ਪੀਤਾ, ਗਲਾ ਫੈਲਾ ਕੇ ਮੋਟੀ ਆਵਾਜ਼ ਵਿੱਚ ਜਵਾਬ ਦਿੱਤਾ ਤਾਂ ਕਿ ਪਛਾਣਿਆ ਨਾ ਜਾਵਾਂ। ਕਿਹਾ-

ਕਿਹੜਾ ਮਰੱਬੀ ਕਿਹੜਾ ਕੰਮ?
ਚੱਲ ਮੇਰੀ ਢੋਲਕ ਡਮ ਡਮ ਡਮ!

ਢੋਲਕ ਅੱਗੇ ਰੁੜ੍ਹ ਪਈ। ਨਾ ਚੜ੍ਹਾਈ ਚੜ੍ਹਨ ਵੇਲੇ ਰੁਕਦੀ, ਨਾ ਉਤਰਾਈ ਵੇਲੇ ਭੱਜਣ ਲਗਦੀ, ਨਾ ਪੱਥਰ ਰੋਕ ਸਕਦੇ ਨਾ ਟੋਏ ਵਿਘਨ ਪਾਉਂਦੇ। ਗਰੜ ਗਰੜ ਰੁੜ੍ਹਦੀ ਹੀ ਜਾ ਰਹੀ ਸੀ। ਕੁਝ ਦੂਰ ਤੇ ਗਿੱਦੜ ਖਲੋਤਾ ਮਿਲਿਆ। ਉਸ ਨੇ ਪੁੱਛਿਆ- ਢੋਲਕੀ ਢੋਲਕੀ ਕਿਤੇ ਮਰੱਬੀ ਦੇਖਿਆ ਹੋਵੇ ਕਿਧਰੇ? ਅੰਦਰ ਬੈਠੇ ਮਰੱਬੀ ਨੇ ਚੂਰੀ ਦੀ ਬੁਰਕੀ ਖਾਈ, ਪਾਣੀ ਦਾ ਘੁੱਟ ਪੀਤਾ, ਆਵਾਜ਼ ਬਦਲ ਕੇ ਮੋਟੇ ਸੁਰ ਵਿੱਚ ਕਿਹਾ:

ਕੌਣ ਮੁਰੱਬੀ ਕੀ ਹੈ ਕੰਮ?
ਚੱਲ ਮੇਰੀ ਢੋਲਕ ਢੱਮਕ ਢੰਮ!

ਢੋਲਕੀ ਅੱਗੇ ਰੁੜ੍ਹਨ ਲੱਗੀ, ਨਾ ਚੜ੍ਹਾਈ ਦੀ ਪਰਵਾਹ, ਨਾ ਉਤਰਾਈ ਵਿੱਚ ਤੇਜ਼, ਪੱਥਰ ਟੋਏ ਲੰਘਦੀ ਚਲੋ ਚਾਲ ਚਲੋ ਚਾਲ ਤੁਰੀ ਗਈ। ਰਸਤੇ ਵਿੱਚ ਲੂੰਬੜੀ ਮਿਲੀ। ਜਗਿਆਸਾ ਪੂਰਵਕ ਪੁੱਛਿਆ- ਢੋਲਕੀ ਢੋਲਕੀ ਕਿਤੇ ਮਰੱਬੀ ਦੇਖਿਆ ਹੋਵੇ? ਅੰਦਰ ਬੈਠੇ ਮਰੱਬੀ ਨੇ ਚੂਰੀ ਖਾ ਕੇ ਪਾਣੀ ਪੀਕੇ ਮੋਟੀ ਆਵਾਜ਼ ਕਰਕੇ ਕਿਹਾ:

ਕਿਹੜਾ ਮਰੱਬੀ ਕਿਹੜਾ ਕੰਮ?
ਚੱਲ ਮੇਰੀ ਢੋਲਕ ਟੱਮ ਟੱਮ ਟੱਮ।

ਬਿਨਾਂ ਰੋਕ ਟੋਕ ਢੋਲਕੀ ਅੱਗੇ ਹੀ ਅੱਗੇ ਤੁਰਦੀ ਗਈ। ਨਾ ਚੜ੍ਹਾਈ ਦੀ ਪਰਵਾਹ, ਨਾ ਉਤਰਾਈ ਵਿੱਚ ਉਤਸ਼ਾਹ। ਆਪਣੀ ਮਸਤੀ ਆਪਣੀ ਚਾਲ, ਤੁਰਦੀ ਰਹੀ। ਜਿੱਥੇ ਪਹਿਲਾਂ ਮਿਲਿਆ ਸੀ, ਉਥੀ ਕਾਂ ਬੈਠਾ ਦੇਖਿਆ। ਉਸਨੇ ਪੁੱਛਿਆ- ਢੋਲਕੀ ਢੋਲਕੀ ਤੂੰ ਕਿਤੇ ਮਰੱਬੀ ਦੇਖਿਆ? ਚੂਰੀ ਖਾ ਕੇ ਪਾਣੀ ਪੀ ਕੇ ਭਾਰੀ ਆਵਾਜ਼ ਕਰਕੇ ਮਰੱਬੀ ਬੋਲਿਆ:

ਕਿਹੜਾ ਮਰੱਬੀ ਕਿਸ ਦੀ ਗੱਲ?
ਚਲ ਮੇਰੀ ਢੋਲਕ ਕੱਲ ਮੁਕੱਲ!

ਕਾਂ ਬੜਾ ਚਲਾਕ ਸੀ। ਜਿਵੇਂ ਦੂਜਿਆਂ ਨੇ ਇਤਬਾਰ ਕਰ ਲਿਆ, ਕਾਂ ਨੂੰ ਇਤਬਾਰ ਨਹੀਂ ਆਇਆ। ਉਸਨੂੰ ਪੂਰਾ ਸ਼ੱਕ ਸੀ ਕਿ ਮਰੱਬੀ ਢੋਲਕੀ ਵਿੱਚ ਹੀ ਹੈ। ਉਹ ਰੁੜ੍ਹਦੀ ਢੋਲਕੀ ਉੱਪਰ ਜਾ ਬੈਠਾ ਤੇ ਲੱਗਾ ਚਮੜੇ ਦੇ ਪੁੜੇ ਤੇ ਚੁੰਜਾਂ ਮਾਰਨ। ਉਸੇ ਵੇਲੇ ਢੋਲਕੀ ਫੁੱਟ ਗਈ। ਮਰੱਬੀ ਨੇ ਕਿਹੜਾ ਘਬਰਾਉਣਾ ਸੀ! ਹਸਦਾ ਹਸਦਾ ਬਾਹਰ ਨਿਕਲਿਆ। ਕਾਂ ਅਸਮਾਨ ਵਿੱਚ ਉੱਚੀ ਚੜ੍ਹ ਕੇ ਰੌਲਾ ਪਾਉਣ ਲੱਗਾ- ਮਰਬੀ ਲੱਭ ਗਿਆ... ਮਰਬੀ ਲੱਭ ਗਿਆ। ਲੂਮੜੀ, ਗਿੱਦੜ ਤੇ ਚੀਤਾ ਭੱਜੇ ਭੱਜੇ ਆਏ। ਚਾਰਾਂ ਨੇ ਮਰੱਬੀ ਘੇਰ ਲਿਆ। ਬਿਨਾਂ ਕਿਸੇ ਡਰ ਦੇ ਮਰੱਬੀ ਖਲੋਅ ਗਿਆ। ਉਸਦਾ ਦਿਮਾਗ਼ ਹਰਟ ਦੇ ਚੱਕਰ ਵਾਂਗ ਘੁੰਮਦਾ ਸੀ। ਉਸ ਨੇ ਫਟਾਫਟ ਤਰੀਕਾ ਸੋਚ ਲਿਆ। ਸਾਰਿਆਂ ਨੇ ਇੱਕ ਆਵਾਜ਼ ਵਿੱਚ ਕਿਹਾ- ਸਹੀ ਕਿਹਾ ਸੀ ਤੂੰ ਮਰੱਬੀ। ਨਾਨਕਿਆਂ ਤੋਂ ਕਾਫ਼ੀ ਮੋਟਾ ਤਾਜ਼ਾ ਹੋ ਕੇ ਆਇਐਂ। ਹੁਣ ਤੈਨੂੰ ਛੱਡਾਂਗੇ ਨਹੀਂ। ਕੀ ਕਰੇਂਗਾ?

ਮਰੱਬੀ ਨੇ ਤਾਂ ਕੁਝ ਸੋਚਣਾ ਹੀ ਨੀ ਸੀ। ਮੈਨੂੰ ਖਾਕੇ ਤੁਹਾਡੀ ਭੁੱਖ ਮਿਟੇ ਹੋਰ ਖ਼ੁਸ਼ੀ ਮੈਨੂੰ ਕੀ ਹੋ ਸਕਦੀ ਹੈ? ਪਰ ਇਸੇ ਤਰ੍ਹਾਂ ਮੂਰਖਾਂ ਵਾਂਗੂੰ ਖਾ ਲਉਗੇ? ਸਾਰਿਆਂ ਨੇ ਪੁੱਛਿਆ- ਹੋਰ ਕਿਵੇਂ ਖਾਈਏ? ਮਰੱਬੀ ਕੋਲ ਜਵਾਬ ਹੈਗਾ ਸੀ। ਬੋਲਿਆ- ਬਰੀਕ ਪੀਹੀ ਹੋਈ ਮਿਰਚ, ਬਰੀਕ ਪੀਹਿਆ ਹੋਇਆ ਲੂਣ ਤੇ ਸੁਨਿਆਰੇ ਤੋਂ ਤੇਜ਼ਾਬ ਦੀ ਬੋਤਲ ਲਿਆਉ। ਤੇਜਾਬ ਵਿੱਚ ਪਹਿਲਾਂ ਮਸਾਲੇ ਭਿਉਂ ਦਿਉ। ਫੇਰ ਮੇਰੇ ਉੱਪਰ ਲਪੇਟ ਕੇ ਤਲ ਲਉ। ਤੁਹਾਨੂੰ ਖਾਣ ਦਾ ਜ਼ਾਇਕਾ ਆਇਗਾ, ਮੈਨੂੰ ਮਰਨ ਦਾ। ਫੇਰ ਮੈਨੂੰ ਕੋਈ ਤਕਲੀਫ਼ ਨਹੀਂ ਹੋਣੀ।

ਮਰੱਬੀ ਦੀ ਗੱਲ ਕਰਨ ਦੀ ਖ਼ੂਬੀ ਇਹ ਹੁੰਦੀ ਕਿ ਹਰੇਕ ਨੂੰ ਉਸਦੀ ਗੱਲ ਜਚ ਜਾਇਆ ਕਰਦੀ। ਤੁਰੰਤ ਸਮਝ ਗਏ। ਉਨ੍ਹਾਂ ਨੇ ਦੇਖਿਆ ਹੋਇਆ ਸੀ ਬੰਦੇ ਇਸੇ ਤਰ੍ਹਾਂ ਮਾਸ ਖਾਇਆ ਕਰਦੇ ਨੇ। ਬੜਾ ਸੁਆਦ ਆਏਗਾ। ਕਾਂ ਦੀ ਡਿਊਟੀ ਲਾਈ ਕਿ ਤੂੰ ਇੱਥੇ ਮਰੱਬੀ ਦੀ ਰਖਵਾਲੀ ਕਰ। ਬਾਕੀ ਤਿੰਨਾਂ ਨੇ ਮੰਗ ਤੰਗ ਕੇ ਇੱਕ ਤੌੜੀ ਲਈ, ਫਿਰ ਮਸਾਲੇ ਲੈ ਕੇ ਖ਼ੁਸ਼ੀ ਖ਼ੁਸ਼ੀ ਵਾਪਸ ਆ ਗਏ। ਕਹਿਣ ਲੱਗੇ- ਮਰੱਬੀ ਮਰੱਬੀ ਬਾਕੀ ਕੰਮ ਤਾਂ ਅਸੀਂ ਨਬੇੜ ਲਿਆ ਪਰ ਸਾਨੂੰ ਮਸਾਲੇ ਬਣਾਉਣੇ ਨਹੀਂ ਆਉਂਦੇ। ਇਹ ਕੰਮ ਤੂੰ ਕਰ। ਜੋ ਜੋ ਤੂੰ ਆਖਿਆ, ਅਸੀਂ ਕੀਤਾ। ਮਰੱਬੀ ਨੇ ਸਾਰੇ ਮਸਾਲੇ ਰਲਾਏ ਤੇ ਅੱਕ ਦੀ ਡੰਡੀ ਤੋੜ ਕੇ ਉਸ ਨਾਲ ਘੋਲ ਇੱਕ ਜਾਨ ਕਰਨ ਲੱਗਾ। ਬੋਲਿਆ- ਮੇਰੀ ਗੱਲ ਮੰਨ ਲਈ ਨਾ ਅੱਜ ਤੁਸੀਂ, ਦੇਖਿਓ ਕਿੰਨਾ ਸੁਆਦ ਮੀਟ ਬਣੇਗਾ। ਸਾਰੀ ਉਮਰ ਯਾਦ ਰੱਖੋਗੇ।

ਚਾਰੇ ਦੋਸਤ ਧਿਆਨ ਨਾਲ ਮਸਾਲਾ ਬਣਾਉਣ, ਰਲਾਉਣ ਤੇ ਪਕਾਉਣ ਦਾ ਤਰੀਕਾ ਦੇਖਦੇ ਰਹੇ। ਕੁਝ ਦੇਰ ਬਾਅਦ ਮਰੱਬੀ ਨੇ ਕਿਹਾ- ਮਸਾਲੇ ਦੀ ਇੱਕ ਇੱਕ ਸਲਾਈ ਆਪੋ ਆਪਣੀ ਅੱਖ ਵਿੱਚ ਪਾ ਦੇਖੋ ਕਿ ਕਿਤੇ ਲੂਣ ਮਿਰਚ ਵੱਧ ਜਾਂ ਘੱਟ ਤਾਂ ਨਹੀਂ?

ਇੱਕ ਕਹਿਣ ਲੱਗਾ- ਮੇਰੀਆਂ ਅੱਖਾਂ ਵਿੱਚ ਪਾ, ਦੂਜਾ ਜ਼ਿੱਦ ਕਰਨ ਲੱਗਾ- ਨਹੀਂ ਮੇਰੀਆਂ ਅੱਖਾਂ ਵਿੱਚ। ਮੈਨੂੰ ਪਤਾ ਹੈ ਸੁਆਦ ਕੀ ਹੁੰਦੈ। ਸਾਰੇ ਇੱਕ ਦੂਜੇ ਨਾਲ ਬਹਿਸ ਕਰਨ ਲੱਗੇ। ਮਰੱਬੀ ਨੇ ਸਮਝਾਉਂਦਿਆਂ ਕਿਹਾ- ਰੌਲਾ ਕਾਸ ਲਈ ਪਾ ਰੱਖਿਐ? ਸਾਰਿਆਂ ਨੂੰ ਵਾਰੋ-ਵਾਰੀ ਸਰਚਾ ਦਿਉਂਗਾ। ਮੇਰੇ ਵਾਸਤੇ ਤਾਂ ਸਭ ਬਰਾਬਰ। ਲਉ, ਇੱਕੋ ਵਾਰੀ ਸੁਆਦ ਚਖਾ ਦਿੰਨਾ।

ਚਾਰੇ ਜਣੇ ਅੱਖਾਂ ਪਾੜ ਪਾੜ ਉੱਥੇ ਬੈਠੇ ਦੇਖੀ ਜਾਂਦੇ ਸਨ। ਮੁਰੱਬੀ ਨੇ ਇੱਕੋ ਝੱਟ ਲੈ ਕੇ ਸਾਰਿਆਂ ਦੀਆਂ ਅੱਖਾਂ ਵਿੱਚ ਇੱਕੋ ਵਾਰੀ ਤੇਜਾਬ ਵਿੱਚ ਰਲਿਆ ਮਸਾਲਾ ਪਾ ਦਿੱਤਾ। ਤੜਾਕ ਤੜਾਕ ਉਸੇ ਵੇਲੇ ਉਨ੍ਹਾਂ ਸਾਰਿਆਂ ਦੀਆਂ ਅੱਖਾਂ ਫੁੱਟ ਗਈਆਂ। ਇੱਕੋ ਵਾਰ ਚੀਕੇ- ਮਰੱਬੀ ਏਨਾ ਤਿੱਖਾ ਮਸਾਲਾ ਕਿਉਂ ਬਣਾ ਦਿੱਤਾ? ਸਾਡੀਆਂ ਤਾਂ ਅੱਖਾਂ ਫੁੱਟ ਗਈਆਂ! ਇਹ ਕੀ ਕੀਤਾ ਤੂੰ?

ਕਾਂ ਨੇ ਉੱਡਣਾ ਚਾਹਿਆ, ਮਰੱਬੀ ਨੇ ਖੰਭੋਂ ਫੜਕੇ ਮਸਾਲੇ ਦੀ ਉਬਲਦੀ ਤੌੜੀ ਵਿੱਚ ਸੁੱਟ ਦਿੱਤਾ। ਮਸਾਲੇ ਵਿੱਚ ਘੁਲ ਗਿਆ। ਬਚਿਆ ਮਸਾਲਾ ਅੰਨ੍ਹੇ ਜਾਨਵਰਾਂ ਦੇ ਸਿਰਾਂ ਉੱਪਰ ਡੋਲ੍ਹ ਦਿੱਤਾ। ਤਿੰਨੇ ਚੀਕੇ, ਮੁਰੱਬੀ ਏਨੇ ਤੇਜ਼ ਮਸਾਲੇ ਨੇ ਤਾਂ ਅਸੀਂ ਮਾਰ ਦਿੱਤੇ। ਸਾਡੀ ਜਾਨ ਨਿਕਲ ਰਹੀ ਹੈ।

ਤਿੰਨੇ ਜਣੇ ਬਹੁਤ ਤੇਜ਼ੀ ਨਾਲ ਉੱਥੋਂ ਭੱਜੇ, ਦਰਖਤਾਂ ਨਾਲ ਟੱਕਰਾਂ ਮਾਰਦੇ ਫਿਰਨ। ਮਰੱਬੀ ਦੇ ਹਾਸੇ ਦੇ ਫੁਹਾਰੇ ਛੁਟ ਗਏ। ਢੋਲਕੀ ਵਿੱਚ ਬੈਠ ਗਿਆ। ਗੌਣ ਲੱਗਾ- ਚਲ ਮੇਰੀ ਢੋਲਕ ਡਮ ਡਮ ਡਮ!

ਬੋਲ ਸੁਣਨ ਸਾਰ ਢੋਲਕੀ ਰੁੜ੍ਹਨ ਲੱਗੀ। ਨਾ ਚੜ੍ਹਾਈ ਵਿੱਚ ਹੌਲ਼ੀ ਹੋਈ, ਨਾ ਉਤਰਾਈ ਵਿੱਚ ਤੇਜ਼, ਨਾ ਪੱਥਰਾਂ ਦੀ ਰੋਕ ਨਾ ਟੋਇਆਂ ਦੀ ਟੋਕ। ਗਰੜ ਗਰੜ ਰੁੜ੍ਹਦੀ ਗਈ। ਆਖ਼ਰ ਘਰ ਆ ਗਿਆ ਉੱਥੇ ਆ ਕੇ ਰੁਕੀ। ਮਾਂ ਬਾਹਰਲੇ ਫਾਟਕ ਕੋਲ ਖਲੋਤੀ ਉਡੀਕ ਰਹੀ ਸੀ। ਬੇਟੇ ਨੂੰ ਗਲ ਨਾਲ ਲਾਇਆ। ਸਿਰ ਤੇ ਹੱਥ ਫੇਰਿਆ। ਬੋਲੀ- ਪੂਰਾ ਮੋਟਾ ਤਾਜ਼ਾ ਹੋ ਕੇ ਆਇਐਂ। ਛੇਤੀ ਅੰਦਰ ਚੱਲ। ਕਿਤੇ ਨਜ਼ਰ ਵੀ ਨਾ ਲੱਗ ਜਾਵੇ। ਪਹਿਲਾਂ ਡੌਲੇ ਤੇ ਕਾਲਾ ਧਾਗਾ ਬੰਨ੍ਹ ਦਿਆਂ, ਮੱਥੇ ਤੇ ਕਾਲਾ ਟਿੱਕਾ ਲਾ ਦਿਆਂ!

ਕੁਝ ਦਿਨਾਂ ਬਾਅਦ ਹੀਰੇ ਮੋਤੀ ਵੇਚਕੇ ਮਰੱਬੀ ਨੇ ਸ਼ਾਨਦਾਰ ਮਹਿਲ ਬਣਵਾਇਆ। ਧੂਮ ਧਾਮ ਨਾਲ ਵਿਆਹ ਕੀਤਾ। ਸ਼ੇਰ ਮਾਮੇ ਕੋਲ ਸੰਧੂਰ ਨਾਲ ਲਪੇਟੀ ਚਿੱਠੀ ਭੇਜੀ। ਮਾਮੇ ਨੇ ਚਾਰ ਗਾਗਰਾਂ ਗਹਿਣਿਆਂ ਦੀਆਂ ਭਰਕੇ ਭੇਜੀਆਂ। ਸੱਤ ਗੁਆਂਢੀ ਪਿੰਡਾਂ ਨੂੰ ਪੰਜ ਪੰਜ ਪਕਵਾਨ ਖਵਾਏ। ਸ਼ੇਰ ਮਾਮੇ ਦੀ ਜੈ ਜੈਕਾਰ ਹੋਈ। ਮਰੱਬੀ ਅਤੇ ਉਸਦੀ ਮਾਂ ਸਾਲਾਂ ਤੱਕ ਸੁਖੀ ਵਸਦੇ ਰਸਦੇ ਰਹੇ। ਪੋਤੇ ਪੋਤੀਆਂ ਨਾਲ ਘਰ ਭਰ ਗਿਆ।

## ਕੀੜੀ ਦੀ ਕਰਾਮਾਤ

ਇੱਕ ਸੀ ਚਿੜੀ ਤੇ ਇੱਕ ਸੀ ਕਾਂ। ਇੱਕ ਦਿਨ ਦੋਵੇਂ ਚੋਗਾ ਚੁਗਣ ਵਾਸਤੇ ਇਕੱਠੇ ਉੱਡੇ। ਉਡਦੇ ਉਡਦੇ ਸਮੁੰਦਰ ਕਿਨਾਰੇ ਅੱਪੜੇ। ਉੱਥੇ ਚਿੜੀ ਨੂੰ ਲੱਭ ਗਿਆ ਮੋਤੀ ਤੇ ਕਾਂ ਨੂੰ ਲੱਭ ਗਿਆ ਲਾਲ। ਚਿੜੀ ਕਹਿੰਦੀ ਮੇਰਾ ਮੋਤੀ ਵੱਧ ਕੀਮਤੀ ਹੈ, ਕਾਂ ਕਹਿੰਦਾ ਮੇਰਾ ਲਾਲ ਵੱਧ ਮਹਿੰਗੈ। ਦੋਵੇਂ ਜਣੇ ਜੌਹਰੀ ਕੋਲ ਪਰਖ ਕਰਵਾਉਣ ਵਾਸਤੇ ਗਏ। ਜੌਹਰੀ ਨੇ ਪਹਿਲਾਂ ਲਾਲ ਪਰਖਿਆ, ਫੇਰ ਮੋਤੀ। ਲਾਲ ਦੀ ਕੀਮਤ ਦੱਸੀ ਲੱਖ ਰੁਪਿਆ ਅਤੇ ਮੋਤੀ ਦੀ ਸਵਾ ਲੱਖ। ਕਾਂ ਦੇ ਮਨ ਵਿੱਚ ਬੇਈਮਾਨੀ ਆ ਗਈ, ਬੋਲਿਆ- ਚਿੜੀ ਭੈਣ ਤੇਰਾ ਮੋਤੀ ਤਾਂ ਦਿਖਾ ਜਰਾ। ਚਿੜੀ ਸੀ ਵਿਚਾਰੀ ਆਲੀ ਭੋਲੀ, ਪੂਰੀ ਮਾਸੂਮ। ਮੋਤੀ ਝੱਟ ਕਾਂ ਸਾਹਮਣੇ ਰੱਖ ਦਿੱਤਾ। ਕਾਂ ਨੇ ਕੜੱਕ ਚੁੰਜ ਵਿੱਚ ਮੋਤੀ ਫੜਿਆ ਤੇ ਉੱਡ ਗਿਆ। ਉਡਦਾ ਉਡਦਾ ਪਿੱਪਲ ਦੇ ਦਰਖ਼ਤ ਉੱਪਰ ਜਾ ਬੈਠਿਆ। ਚਿੜੀ ਵੀ ਪਿੱਛੇ ਪਿੱਛੇ ਉੱਡ ਕੇ ਆ ਗਈ। ਆ ਕੇ ਕਿਹਾ- ਕਾਂ ਭਾਈ ਮੇਰਾ ਮੋਤੀ ਮੈਨੂੰ ਦੇਹ। ਕਾਂ ਕਹਿੰਦਾ- ਦਫ਼ਾ ਹੋ ਇੱਥੋਂ। ਮੈਂ ਤੇਰਾ ਮੋਤੀ ਕਦ ਲਿਐ? ਚਿੜੀ ਨੇ ਕਾਂ ਦੀਆਂ ਬੜੀਆਂ ਮਿੰਨਤਾਂ ਕੀਤੀਆਂ, ਹੱਥ ਬੰਨ੍ਹੇ ਪਰ ਕਾਂ ਨੇ ਕਿੱਥੇ ਮੰਨਣਾ ਸੀ? ਨਾ ਮੋਤੀ ਦੇਣਾ ਸੀ ਨਾ ਦਿੱਤਾ। ਦੁਖੀ ਹੋ ਕੇ ਚਿੜੀ ਨੇ ਪਿੱਪਲ ਨੂੰ ਕਿਹਾ- ਪਿੱਪਲ ਓ ਪਿੱਪਲ, ਇਹੋ ਜਿਹੇ ਮਾੜੇ ਕਾਂ ਨੂੰ ਤੂੰ ਆਪਣੇ ਉੱਪਰ ਕਿਉਂ ਬੈਠਣ ਦਿੰਨੈਂ? ਉਡਾ ਦੇਹ ਇਸਨੂੰ।

ਪਿੱਪਲ ਨੇ ਪੱਤਿਆਂ ਦੀ ਖੜ ਖੜ ਵਿੱਚ ਜਵਾਬ ਦਿੱਤਾ- ਮੈਂ ਕਿਉਂ ਉਡਾਵਾਂ ਕਾਂ ਨੂੰ ਭਲਾ? ਮੇਰਾ ਕੀ ਵਿਗਾੜਿਆ ਹੈ ਇਸਨੇ? ਦੁਖੀ ਹੋ ਕੇ ਉਡਦੀ ਉਡਦੀ ਚਿੜੀ ਤਰਖਾਣ ਕੋਲ ਗਈ। ਜਾ ਕੇ ਕਹਿੰਦੀ- ਮਿਸਤਰੀ ਜੀ ਮਿਸਤਰੀ ਜੀ, ਪਿੱਪਲ ਮੇਰੀ ਗੱਲ ਨੀ ਮੰਨਦਾ, ਪਿੱਪਲ ਕੱਟ ਦੇਹ। ਤਰਖਾਣ ਕਹਿੰਦਾ- ਪਿੱਪਲ ਨੇ ਮੇਰਾ ਕੀ ਵਿਗਾੜਿਆ ਹੈ ਜੋ ਮੈਂ ਪਿੱਪਲ ਕੱਟਾਂ? ਮੈਂ ਕੋਈ ਵਿਹਲਾ ਬੈਠਾਂ?

ਚਿੜੀ ਰਾਜੇ ਦੇ ਮਹਿਲ ਪੁੱਜੀ ਤੇ ਰਾਜੇ ਨੂੰ ਕਿਹਾ- ਮਿਸਤਰੀ ਮੇਰਾ ਕੰਮ ਨਹੀਂ ਕਰਦਾ ਮਹਾਰਾਜ। ਉਸਨੂੰ ਸਜ਼ਾ ਦਿਓ। ਰਾਜੇ ਨੇ ਕਿਹਾ- ਕੋਈ ਸ਼ਿਕਾਇਤ ਨਹੀਂ ਆਈ ਮੇਰੇ ਕੋਲ ਮਿਸਤਰੀ ਦੀ, ਕੇਵਲ ਤੇਰੀ ਗਲ ਸੁਣਕੇ ਸਜ਼ਾ ਦੇ ਦਿਆਂ ਇਹ ਕੀ ਇਨਸਾਫ ਹੋਇਆ? ਦਫਾ ਹੋ, ਸਮਾ ਜ਼ਾਇਆ ਨਾ ਕਰ।

ਉਡਦੀ ਉਡਦੀ ਚਿੜੀ ਰਾਣੀ ਦੇ ਮਹਿਲ ਵਿੱਚ ਗਈ। ਰਾਣੀ ਨੂੰ ਕਿਹਾ- ਮਹਾਰਾਣੀ ਜੀ... ਮਹਾਰਾਣੀ ਜੀ... ਰਾਜਾ ਮੇਰਾ ਆਖਾ ਨਹੀਂ ਮੰਨਦਾ। ਤੁਸੀਂ ਰਾਜੇ ਨਾਲ ਰੁੱਸ ਜਾਉ। ਰਾਣੀ ਨੇ ਕਿਹਾ- ਕਿਉਂ ਰੁੱਸਾਂ? ਰਾਜੇ ਨੇ ਮੇਰਾ ਕੀ ਵਿਗਾੜਿਆ ਹੈ?

ਉਡਦੀ ਉਡਦੀ ਚਿੜੀ ਚੂਹਿਆਂ ਕੋਲ ਗਈ। ਚੂਹਿਆਂ ਨੂੰ ਕਿਹਾ- ਚੂਹੇ ਭਾਈਓ, ਚੂਹੇ ਭਾਈਓ ਮੇਰਾ ਕਹਿਣਾ ਮੰਨ ਕੇ ਰਾਣੀ ਦੀਆਂ ਪੁਸ਼ਾਕਾਂ ਕੁਤਰ ਦਿਉ! ਉਨ੍ਹਾਂ ਨੇ ਕਿਹਾ- ਰਾਣੀ ਨੇ ਸਾਡਾ ਕੀ ਨੁਕਸਾਨ ਕੀਤਾ ਕਿ ਅਸੀਂ ਉਸਦੇ ਲਿਬਾਸ ਕੁਤਰੀਏ? ਚਿੜੀ ਉਡਦੀ ਉਡਦੀ ਬਿੱਲੀ ਕੋਲ ਗਈ! ਬਿੱਲੀ ਨੂੰ ਕਿਹਾ- ਬਿੱਲੀ ਮਾਸੀ, ਬਿੱਲੀ ਮਾਸੀ ਥੋੜ੍ਹੀ ਖੇਚਲ ਕਰ ਤੇ ਚੂਹਿਆਂ ਨੂੰ ਖਾ ਜਾਹ! ਬਿੱਲੀ ਨੇ ਕਿਹਾ- ਮੇਰਾ ਕੀ ਨੁਕਸਾਨ ਕੀਤਾ ਚੂਹਿਆਂ ਨੇ ਜੋ ਮੈਂ ਖਾਵਾਂ? ਚਲੀ ਜਾਹ।

ਉਡਦੀ ਉਡਦੀ ਚਿੜੀ ਕੁੱਤਿਆਂ ਕੋਲ ਗਈ। ਕਿਹਾ- ਕੁੱਤਿਓ ਭਾਈਓ, ਕੁੱਤਿਓ ਭਾਈਓ, ਬਿੱਲੀ ਨੂੰ ਵੱਢੋ। ਕੁੱਤੇ ਕਹਿੰਦੇ ਅਸੀਂ ਬਿੱਲੀ ਨੂੰ ਕਿਉਂ ਵੱਢੀਏ? ਸਾਡੀ ਕਾਹਦੀ ਦੁਸ਼ਮਣੀ? ਚਿੜੀ ਉਡਦੀ

ਉਡਦੀ ਸੋਟੀਆਂ ਕੋਲ ਗਈ। ਕਹਿੰਦੀ- ਸੋਟੀਓ, ਸੋਟੀਓ, ਤੁਸੀਂ ਕੁੱਤਿਆਂ ਨੂੰ ਕੁੱਟੋ। ਸੋਟੀਆਂ ਕਹਿੰਦੀਆਂ, ਅਸੀਂ ਕੁੱਤਿਆਂ ਨੂੰ ਕਿਉਂ ਕੁੱਟੀਏ? ਸਾਡੀ ਉਨ੍ਹਾਂ ਨਾਲ ਕੀ ਦੁਸ਼ਮਣੀ?

ਫਿਰ ਚਿੜੀ ਅੱਗ ਕੋਲ ਗਈ, ਬੇਨਤੀ ਕੀਤੀ- ਅਗਨੀ ਦੇਵ, ਅਗਨੀ ਦੇਵ, ਸੋਟੀਆਂ ਮੇਰਾ ਕਿਹਾ ਨਹੀਂ ਮੰਨਦੀਆਂ। ਤੂੰ ਸੋਟੀਆਂ ਨੂੰ ਜਲਾ ਦੇਹ! ਅੱਗ ਨੇ ਕਿਹਾ- ਕਿਉਂ, ਸੋਟੀਆਂ ਨਾਲ ਮੇਰਾ ਕੀ ਵੈਰ? ਮੈਂ ਕਿਉਂ ਜਲਾਵਾਂ?

ਚਿੜੀ ਉਡਦੀ ਉਡਦੀ ਫੇਰ ਤਲਾਬ ਕੋਲ ਗਈ। ਕਿਹਾ- ਤਲਾਬ ਵੀਰ... ਤਲਾਬ ਵੀਰ... ਮੇਰਾ ਆਖਾ ਮੰਨ ਕੇ ਅੱਗ ਬੁਝਾ ਦੇਹ ਇੱਕ ਵਾਰ? ਤਲਾਬ ਨੇ ਕਿਹਾ- ਅਗ ਨਾਲ ਮੇਰਾ ਕੀ ਵੈਰ ਤੇ ਤੇਰੇ ਨਾਲ ਮੇਰਾ ਕੀ ਲਾਗਾ ਤੇਗਾ? ਮੈ ਕਿਉਂ ਅਗ ਬੁਝਾਵਾਂ? ਫੇਰ ਚਿੜੀ ਉਡਦੀ ਉਡਦੀ ਹਾਥੀਆਂ ਕੋਲ ਗਈ। ਕਿਹਾ- ਹਾਥੀਓ, ਹਾਥੀਓ, ਤਲਾਬ ਵਿੱਚ ਵੜ ਕੇ ਤਲਾਬ ਦਾ ਪਾਣੀ ਗੰਧਲਾ ਕਰ ਦਿਉ। ਤਾਂ ਹਾਥੀਆਂ ਨੇ ਕਿਹਾ- ਕਿਉਂ, ਅਸੀਂ ਕਿਉਂ ਗੰਧਾਲੀਏ ਤਲਾਬ ਦਾ ਪਾਣੀ?

ਉਡਦੀ ਉਡਦੀ ਚਿੜੀ ਥੱਕ ਗਈ। ਆਖ਼ਰ ਕੀੜੀ ਕੋਲ ਗਈ। ਕੀੜੀ ਨੂੰ ਆਪਣੀ ਸਾਰੀ ਦਰਦ ਭਰੀ ਕਹਾਣੀ ਸੁਣਾਈ ਤੇ ਕਿਹਾ- ਜੇ ਤੂੰ ਹਾਥੀ ਦੇ ਕੰਨ ਵਿੱਚ ਵੜ ਕੇ ਦੰਦੀ ਵੱਢੇਂ ਤਾਂ ਹਾਥੀ ਮੇਰੀ ਗੱਲ ਮੰਨੇਗਾ ਨਹੀਂ ਤਾਂ ਮੇਰੀ ਕਿਤੇ ਸੁਣਵਾਈ ਹੀ ਨਹੀਂ। ਕੀੜੀ ਮੰਨ ਗਈ, ਕਹਿੰਦੀ- ਹੋਰ ਤੇਰੇ ਕਦ ਕੰਮ ਆਊਂਗੀ? ਦੁਖੀ ਦੀ ਬਾਂਹ ਫੜਨੀ ਤਾਂ ਮੇਰਾ ਧਰਮ ਹੈ। ਫੇਰ ਕਦ ਮੌਕਾ ਮਿਲੇਗਾ? ਚਿੜੀ ਕਹਿੰਦੀ- ਫੇਰ ਦੇਰ ਕਿਸ ਗੱਲ ਦੀ? ਜਲਦੀ ਕਰ। ਤਿਆਰ ਹੋਣ ਵਾਸਤੇ ਪਾਣੀ ਵਿੱਚ ਡੁਬਕੀ ਲਾ ਕੇ ਇਸ਼ਨਾਨ ਕੀਤਾ। ਕੇਸ ਧੋਏ। ਗੁੱਤ ਕੀਤੀ। ਮੱਥੇ ਉੱਪਰ ਬਿੰਦੀ ਲਾਈ। ਸੁਰਮਾ ਪਾਇਆ ਤੇ ਸੋਲਾਂ ਸ਼ਿੰਗਾਰ ਕਰਕੇ ਛਮਛਮ ਕਰਦੀ ਹਾਥੀ ਦੇ ਕੰਨ ਵਿੱਚ ਵੜਕੇ ਦੰਦੀ ਵਢਣ ਵਾਸਤੇ ਤੁਰ ਪਈ।

ਕੀੜੀ ਨੂੰ ਆਪਣੇ ਵੱਲ ਆਉਂਦੀ ਦੇਖ ਕੇ ਹਾਥੀ ਥਰਥਰ ਕੰਬਣ ਲੱਗਾ।

ਮਿੰਨਤਾਂ ਕਰਨ ਲੱਗਾ, ਨਾ ਕੀੜੀ ਭੈਣ, ਨਾ ਕੀੜੀ ਭੈਣ ਮੇਰੇ ਕੰਨ ਵੱਲ ਨਾ ਆ। ਦਸ ਮੈਂ ਤੇਰੀ ਕੀ ਸੇਵਾ ਕਰ ਸਕਦਾਂ। ਕੀੜੀ ਨੇ ਕਿਹਾ- ਜਦੋਂ ਤੈਨੂੰ ਚਿੜੀ ਨੇ ਪਾਣੀ ਗੰਧਲਾਣ ਲਈ ਕਿਹਾ ਸੀ, ਜਵਾਬ ਕਿਉਂ ਦਿੱਤਾ? ਹਾਥੀ ਨੇ ਹੱਥ ਬੰਨ੍ਹ ਲਏ। ਕਿਹਾ- ਗ਼ਲਤੀ ਹੋ ਗਈ। ਹੁਣੇ ਜਾਨਾ, ਗੰਧਲਾ ਕਰ ਦਿੰਨਾ।

ਹਾਥੀ ਸਰੋਵਰ ਕਿਨਾਰੇ ਗਿਆ, ਸਰੋਵਰ ਲੱਗਾ ਮਿੰਨਤਾਂ ਕਰਨ। ਹਾਥੀ ਭਾਈ ਹਾਥੀ ਭਾਈ ਮੈਨੂੰ ਗੰਧਲਾ ਨਾ ਕਰ। ਮੈਂ ਹੁਣੇ ਅੱਗ ਬੁਝਾ ਦਿੰਨਾ।

ਅੱਗ ਬੋਲੀ- ਲਿਆਉ ਲਾਠੀਆਂ, ਹੁਣੇ ਜਲਾ ਦਿੰਨੀਆਂ, ਮੈਨੂੰ ਕਾਹਨੂੰ ਬੁਝਾਉਂਦੇ ਹੋ? ਮੈਂ ਕਹਿਣਾ ਮੰਨ ਤਾਂ ਰਹੀ ਆਂ।

ਲਾਠੀਆਂ ਕਹਿਣ ਲੱਗੀਆਂ- ਦਿਖਾਓ ਕੁੱਤੇ ਕਿੱਥੇ ਨੇ, ਹੁਣੇ ਝੰਬ ਦਿੰਦੀਆਂ ਹਾਂ।

ਕੁੱਤੇ ਭੌਂਕਣ ਲੱਗੇ- ਬਿੱਲੀਆਂ ਸਾਡੀਆਂ ਕੋਈ ਮਾਸੀਆਂ ਲਗਦੀਆਂ ਨੇ? ਲਿਆਉ ਹੁਣੇ ਵੱਢਣ ਨੂੰ ਤਿਆਰ ਹਾਂ।

ਬਿੱਲੀਆਂ ਚੂਹੇ ਖਾਣ ਲਈ ਤਿਆਰ ਹੋ ਗਈਆਂ। ਚੂਹਿਆਂ ਨੇ ਰਾਣੀ ਦੇ ਲਿਬਾਸ ਕੱਟਣ ਲਈ ਹਾਂ ਕਰ ਦਿੱਤੀ।

ਰਾਣੀ ਬੋਲੀ- ਕੱਪੜੇ ਕੁਤਰਵਾਕੇ ਰੁੱਸਣਾ ਕੋਈ ਰੁੱਸਣਾ ਹੋਇਆ? ਇੱਕ ਵਾਰ ਕਿਉਂ, ਹਜ਼ਾਰ ਵਾਰ ਰੁੱਸ ਜਾਨੀ ਆਂ।

ਰਾਜੇ ਨੇ ਕਿਹਾ- ਇਸ ਮਿਸਤਰੀ ਦੀਆਂ ਸ਼ਿਕਾਇਤਾਂ ਪਹਿਲਾਂ ਵੀ ਆਈਆਂ ਹੋਈਆਂ ਹਨ, ਹੁਣ ਤਾਂ ਸਜ਼ਾ ਦੇਣੀ ਹੀ ਦੇਣੀ ਹੈ।

ਮਿਸਤਰੀ ਨੇ ਕਿਹਾ- ਮੈਨੂੰ ਤਾਂ ਆਪ ਲੱਕੜ ਦੀ ਲੋੜ ਹੈ, ਦਿਖਾਉ ਕਿਹੜਾ ਹੰਕਾਰਿਆ ਹੋਇਆ ਪਿੱਪਲ ਹੈ ਤੇ ਕਿੱਥੇ ਹੈ।

ਪਿੱਪਲ ਨੇ ਕਿਹਾ- ਕਾਣਾ ਕਾਂ ਮੇਰਾ ਕੀ ਲਗਦੈ, ਕਦੀ ਨੀ ਬੈਠਣ ਦਿੰਦਾ ਅੱਗੇ ਤੋਂ।

ਕਾਂ, ਕਾਂ ਕਾਂ ਕਰਕੇ ਲੱਗਾ ਚੀਕਾਂ ਮਾਰਨ। ਮੈਂ ਆਹਲਣਾ ਪਾਕੇ ਕਿੱਥੇ ਆਰਾਮ ਕਰਿਆ ਕਰਾਂਗਾ? ਬੁਲਾਉ ਚਿੜੀ ਨੂੰ, ਉਸਦਾ ਮੋਤੀ ਮੇਰੇ ਕੋਲ ਹੈ, ਹੁਣੇ ਦੇ ਦਿੰਨਾ। ਚਿੜੀ ਆ ਗਈ। ਗ਼ੁੱਸੇ ਨਾਲ ਕਾਂ ਨੂੰ ਕਿਹਾ- ਦੇਹ ਮੇਰਾ ਮੋਤੀ। ਹੱਥ ਬੰਨ੍ਹ ਕੇ ਕਾਂ ਨੇ ਮੋਤੀ ਦੇ ਦਿੱਤਾ। ਸਵਾ ਲੱਖ ਦਾ ਮੋਤੀ ਲੈ ਕੇ ਚਿੜੀ ਆਲ੍ਹਣੇ ਵਿੱਚ ਆਪਣੇ ਬੱਚਿਆਂ ਕੋਲ ਗਈ। ਬੱਚੇ ਮੋਤੀ ਦੇਖ ਕੇ ਬੜੇ ਖ਼ੁਸ਼ ਹੋਏ। ਚਿੜੀ ਨੇ ਸਵਾ ਲੱਖ ਰੁਪਏ ਲੈ ਕੇ ਮੋਤੀ ਰਾਣੀ ਨੂੰ ਵੇਚ ਦਿੱਤਾ। ਇਨ੍ਹਾਂ ਪੈਸਿਆਂ ਨਾਲ ਪਿੱਪਲ ਉੱਪਰ ਸੋਨੇ ਦਾ ਮਹਿਲ ਬਣਵਾਕੇ ਚਿੜੀ ਖ਼ੁਸ਼ੀ ਖ਼ੁਸ਼ੀ ਆਪਣੇ ਪਰਿਵਾਰ ਵਿੱਚ ਰਹਿਣ ਲੱਗੀ।

ਇਸ ਰੌਲੇ ਗੌਲੇ ਵਿੱਚ ਕਾਂ ਦਾ ਲਾਲ ਪਤਾ ਨਹੀਂ ਕਿਧਰ ਗੁੰਮ ਹੋ ਗਿਆ। ਉਸਨੇ ਧਿਆਨ ਤਾਂ ਮੋਤੀ ਵੱਲ ਕਰ ਰੱਖਿਆ ਸੀ। ਰੋਂਦਾ ਰੋਂਦਾ ਥਾਂ ਥਾਂ ਪੁਛਦਾ ਫਿਰੇ- ਕਿਸੇ ਨੇ ਮੇਰਾ ਲਾਲ ਦੇਖਿਆ ਹੋਵੇ, ਕਿਸੇ ਨੇ ਕਿਤੇ ਲਾਲ ਦੇਖਿਆ ਹੋਵੇ। ਕਿਸੇ ਨੇ ਗੱਲ ਨਹੀਂ ਸੁਣੀ, ਰੋਂਦਾ ਰੋਂਦਾ ਕਾਣਾ ਕਾਂ ਮਰ ਗਿਆ।

## ਅਨੋਖਾ ਦਰਖ਼ਤ

ਇੱਕ ਸੀ ਗ਼ਰੀਬ ਵਿਧਵਾ ਮਾਂ, ਇੱਕ ਸੀ ਉਸਦਾ ਬੇਟਾ, ਸੁਹਣਾ, ਗੋਰਾ, ਗੋਲ ਮਟੋਲ, ਮੋਟੀਆਂ ਮੋਟੀਆਂ ਅੱਖਾਂ, ਤਿੱਖਾ ਨੱਕ, ਮੋਤੀਆਂ ਵਰਗੇ ਦੰਦ, ਗ਼ੁਲਾਬੀ ਮਸੂੜੇ, ਲੰਮੀ ਗਰਦਣ, ਮਿੱਠੀ ਬੋਲੀ। ਸਿਰ ਉੱਪਰ ਕਾਲੇ ਸਿਆਹ ਮੁਲਾਇਮ ਵਾਲਾਂ ਦਾ ਜੂੜਾ। ਸਵੇਰੇ ਉੱਠਣ ਸਾਰ ਮਾਂ ਜ਼ਮੀਨ ਉੱਪਰ ਤਿੰਨ ਵਾਰ ਥੁੱਕਦੀ ਕਿ ਕਿਤੇ ਨਜ਼ਰ ਨਾ ਲੱਗ ਜਾਏ। ਕੱਜਲ ਦੀ ਡੱਬੀ ਕੱਢਕੇ ਕੰਨ ਉੱਪਰ ਕਾਲਾ ਟਿੱਕਾ ਲਾਉਂਦੀ। ਜਿਹੜੇ ਜਿਹੜੇ ਆਉਂਦੇ, ਹੋਰ ਵੀ ਟੂਣੇ ਟੋਟਕੇ ਕਰਦੀ।

ਇੱਕ ਦਿਨ ਮਾਂ ਨੇ ਵਰਤ ਰੱਖਿਆ। ਬੇਟੇ ਨੇ ਸੋਚਿਆ ਵਰਤ ਕੋਈ ਚੰਗੀ ਚੀਜ਼ ਹੁੰਦੀ ਹੈ, ਮਾਂ ਦੀ ਦੇਖਾ ਦੇਖੀ ਕਹਿੰਦਾ ਮੈਂ ਵੀ ਵਰਤ ਰੱਖਣਾ ਹੈ। ਮਾਂ ਨੇ ਕਿਹਾ- ਨਹੀਂ ਮੇਰੇ ਲਾਡਲੇ ਤੈਨੂੰ ਵਰਤ ਰੱਖਣ ਦੀ ਲੋੜ ਨਹੀਂ। ਤੂੰ ਅਜੇ ਨਿੱਕਾ ਹੈਂ, ਵਰਤ ਕਾਰਨ ਤੇਰਾ ਚਿਹਰਾ ਕੁਮਲਾ ਜਾਏਗਾ। ਬੇਟੇ ਨੇ ਪੁੱਛਿਆ- ਤੂੰ ਕਿਉਂ ਵਰਤ ਰੱਖਦੀ ਹੈ ਮਾਂ? ਤੂੰ ਤਾਂ ਮੈਥੋਂ ਵੀ ਕਿਤੇ ਵਧੀਕ ਪਤਲੀ ਹੈਂ, ਕਮਜ਼ੋਰ ਹੈਂ। ਪੁਚਕਾਰਦਿਆਂ ਮਾਂ ਨੇ ਕਿਹਾ- ਮੇਰਾ ਕੀ ਹੈ? ਮੈਂ ਤਾਂ ਬਚਿਆ ਖੁਚਿਆ ਖਾ ਲਿਆ ਕਰਦੀ ਹਾਂ। ਤੇਰੀ ਸ਼ਕਲ ਦੇਖ ਦੇਖ ਜਿਉਂਦੀ ਹਾਂ। ਇਹ ਜਨਮ ਤਾਂ ਵਿਗੜਿਆ ਸੋ ਵਿਗੜਿਆ, ਅਗਲਾ ਜਨਮ ਤਾਂ ਸੁਧਰੇ, ਉਸ ਪਾਸੇ ਧਿਆਨ ਹੈ ਮੇਰਾ।

ਬੇਟੇ ਨੇ ਕਿਹਾ- ਫਿਰ ਮੇਰਾ ਅਗਲਾ ਜਨਮ ਕਿਉਂ ਵਿਗੜੇ? ਮੈਂ ਵੀ ਸੁਧਾਰੂੰਗਾ। ਮਾਂ ਨੇ ਉਸਦੀਆਂ ਬਲਾਵਾਂ ਆਪਣੇ ਸਿਰ ਲੈਂਦਿਆਂ ਕਿਹਾ- ਬੇਟਾ ਤੇਰਾ ਤਾਂ ਇਹ ਜਨਮ ਵੀ ਹਜ਼ਾਰ ਜਨਮਾ ਵਰਗਾ ਹੈ, ਤੈਨੂੰ ਅਗਲੇ ਜਨਮਾਂ ਦਾ ਫ਼ਿਕਰ ਕਰਨ ਦੀ ਲੋੜ ਨਹੀਂ।

ਮਾਂ ਜਾਣਦੀ ਸੀ ਬੇਟਾ ਗੁਲਗੁਲੇ ਖਾਣ ਦਾ ਸ਼ੁਕੀਨ ਹੈ। ਵਰਤ ਦੀ ਜ਼ਿਦ ਭੁਲਾਉਣ ਲਈ ਕਹਿਣ ਲੱਗੀ- ਮੇਰਾ ਰਾਜਾ ਬੇਟਾ ਕਿੰਨਾ ਸਿਆਣਾ ਹੈ। ਵਰਤ ਦੀ ਗੱਲ ਛੱਡ, ਤੈਨੂੰ ਗੁਲਗੁਲੇ ਪਕਾ ਕੇ ਖੁਆਊਂਗੀ, ਏਨੇ ਸੁਆਦ, ਤੇਰਾ ਦਿਲ ਕਰੇਗਾ ਗੁਲਗੁਲਿਆਂ ਨਾਲ ਛੁਹਾਈਆਂ ਉਂਗਲੀਆਂ ਵੀ ਖਾ ਜਾਏਂ।

ਗੁਲਗੁਲਿਆਂ ਦੀ ਗੱਲ ਸੁਣਨਸਾਰ ਮੁੰਡਾ ਵਰਤ ਰੱਖਣਾ ਭੁੱਲ ਕੇ ਗੁਲਗੁਲਿਆਂ ਦੀ ਰਟ ਲਾਉਣ ਲੱਗਾ। ਮਾਂ ਨੇ ਛੋਟੀ ਪਰਾਂਤ ਵਿੱਚ ਗੁੜ ਘੋਲਿਆ, ਫਿਰ ਉਸ ਵਿੱਚ ਆਟਾ ਰਲਾਇਆ। ਚੁਲ੍ਹੇ ਉੱਪਰ ਕੜਾਹੀ ਵਿੱਚ ਤੋਤੇ ਦੇ ਖੰਭ ਰੰਗਾ ਤਿਲਾਂ ਦਾ ਤੇਲ ਕੜ੍ਹਨ ਲਈ ਰੱਖ ਦਿੱਤਾ। ਸੱਤ ਗੁਲਗੁਲੇ ਪਕਾਏ।

ਬੇਟੇ ਨੂੰ ਤਾਂ ਜਿਵੇਂ ਕੁਬੇਰ ਦਾ ਖ਼ਜ਼ਾਨਾ ਮਿਲ ਗਿਆ ਹੋਵੇ। ਵਿਹੜੇ ਵਿੱਚ ਭੱਜਦਾ ਨੱਠਦਾ ਛੇ ਗੁਲਗੁਲੇ ਖਾ ਗਿਆ। ਇੱਕ ਗੁਲਗੁਲਾ ਜੇਬ ਵਿੱਚ ਪਾ ਕੇ ਸਿੱਧਾ ਪਿੰਡ ਦੇ ਬਾਹਰ ਤਲਾਬ ਉੱਪਰ ਗਿਆ। ਹੱਥਾਂ ਨਾਲ ਮਿੱਟੀ ਪੁੱਟੀ ਤੇ ਟੋਆ ਬਣਾ ਲਿਆ। ਫਿਰ ਉਸ ਵਿੱਚ ਉਂਜਲੀਆਂ ਨਾਲ ਪਾਣੀ ਪਾਇਆ। ਗੁਲਗੁਲੇ ਨੂੰ ਗਿੱਠ ਕੁ ਹੇਠਾਂ ਦੱਬਕੇ ਕਹਿੰਦਾ- ਗੁਲਗੁਲੇ ਓ ਗੁਲਗੁਲੇ, ਕੱਲ੍ਹ ਤੱਕ ਉਗ ਆਵੀਂ ਨਹੀਂ ਤਾਂ ਪੁੱਟ ਕੇ ਗੋਰੀ ਗਾਂ ਨੂੰ ਖੁਆ ਦੂੰਗਾ।

ਗੁਲਗੁਲੇ ਨੇ ਮੁੰਡੇ ਦੀ ਗੱਲ ਟਾਲੀ ਹੀ ਨਹੀਂ, ਅਗਲੇ ਦਿਨ ਉਥੇ ਬੂਟਾ ਉਗਿਆ ਖਲੋਤਾ ਦਿਸਿਆ। ਮੁੰਡੇ ਨੇ ਫਿਰ ਉਂਜਲੀਆਂ ਭਰ ਭਰ ਪਾਣੀ ਦਿੱਤਾ ਤੇ ਕਿਹਾ- ਗੁਲਗੁਲੇ ਓ ਗੁਲਗੁਲੇ, ਕੱਲ੍ਹ ਤੱਕ ਟਾਹਣੀਆਂ ਨਿਕਲ ਆਉਣੀਆਂ ਚਾਹੀਦੀਆਂ ਨੇ ਨਹੀਂ ਤਾਂ ਪੁੱਟ ਕੇ ਗੋਰੀ ਗਾਂ ਨੂੰ ਖੁਆ ਦਿਊਂਗਾ।

ਦੂਜੇ ਦਿਨ ਜਾਕੇ ਦੇਖਿਆ, ਕਮਾਲ। ਬੂਟਾ ਟਹਿਣੀਆਂ ਸਮੇਤ ਲਹਿਰਾ ਰਿਹਾ ਸੀ। ਮੁੰਡਾ ਬੜਾ ਖ਼ੁਸ਼। ਕਿਹਾ- ਗੁਲਗੁਲੇ ਓ ਗੁਲਗੁਲੇ, ਕੱਲ੍ਹ ਨੂੰ ਫੇਰ ਆ ਕੇ ਦੇਖੂੰਗਾ, ਤੇਰੇ ਫੁੱਲ ਲੱਗ ਜਾਣੇ ਚਾਹੀਦੇ ਨੇ। ਸਮਝਿਆ? ਫੁੱਲ ਨਾ ਲੱਗੇ ਤਾਂ ਮੈਂ ਪੁੱਟ ਕੇ ਗੋਰੀ ਗਾਂ ਨੂੰ ਖੁਆ ਦਿਊਂਗਾ। ਫੇਰ ਨਾ ਦੋਸ ਦੇਈਂ।

ਅਗਲੇ ਦਿਨ ਗਿਆ, ਕੀ ਦੇਖਿਆ ਗੁਲਗੁਲਾ ਫੁੱਲਾਂ ਨਾਲ ਲੱਦਿਆ ਖਲੋਤਾ ਪੂਰਾ ਦਰਖਤ ਝੂਮ ਰਿਹਾ ਸੀ। ਮੁੰਡੇ ਨੇ ਖ਼ੁਸ਼ੀ ਵਿੱਚ ਦੌੜਾਂ ਲਾਈਆਂ, ਛਾਲਾਂ ਮਾਰੀਆਂ, ਉਲਟਬਾਜ਼ੀਆਂ ਖਾਧੀਆਂ। ਦਰਖ਼ਤ ਉੱਪਰ ਕਈ ਵਾਰ ਚੜ੍ਹਿਆ, ਕਈ ਵਾਰ ਉਤਰਿਆ। ਉਂਜਲੇ ਭਰ ਭਰ ਪਾਣੀ ਸਿੰਜਿਆ। ਫਿਰ ਘਰ ਜਾਣ ਤੋਂ ਪਹਿਲਾਂ ਕਿਹਾ- ਗੁਲਗੁਲੇ ਓ ਗੁਲਗੁਲੇ, ਤੇਰੀ ਪੂਰੀ ਸੇਵਾ ਕੀਤੀ। ਕੱਲ੍ਹ ਨੂੰ ਤੇਰੇ ਫਲ ਲੱਗਣੇ ਚਾਹੀਦੇ ਨੇ, ਗੁਲਗੁਲੇ ਨਾਲ ਗੁਲਗੁਲਾ ਜੁੜਿਆ ਹੋਵੇ, ਗੁਲਗੁਲਿਆਂ ਦੇ ਗੁੱਛੇ। ਸਮਝਿਆ? ਜੇ ਨਾ ਲੱਗੇ, ਕੱਟ ਵੱਢ ਕੇ ਟੋਟੇ ਕਰਕੇ ਮੈ ਤੈਨੂੰ ਗੋਰੀ ਗਾਂ ਅੱਗੇ ਖਾਣ ਵਾਸਤੇ ਸੁੱਟ ਦਿਆਂਗਾ।

ਸਾਰੀ ਰਾਤ ਮੁੰਡੇ ਨੂੰ ਨੀਂਦ ਨਾ ਆਈ। ਪੂਰਨਮਾਸ਼ੀ ਦੀ ਚਾਨਣੀ ਰਾਤ ਸੀ। ਉਸਨੇ ਤਾਂ ਦਿਨ ਚੜ੍ਹਨ ਦੀ ਉਡੀਕ ਵੀ ਨਾ ਕੀਤੀ। ਅੱਧੀ ਰਾਤ ਤਲਾਬ ਵੱਲ ਤੁਰ ਪਿਆ। ਮਾਂ ਬਾਰ-ਬਾਰ ਪੁੱਛਦੀ ਕਿੱਧਰ ਚੱਲਿਐਂ? ਕੁਝ ਨਹੀਂ ਦੱਸਿਆ। ਬਸ ਏਨਾ ਕਿਹਾ- ਸਬਰ ਰੱਖ ਮਾਂ, ਤੈਨੂੰ ਆਪੇ ਪਤਾ ਲੱਗ ਜਾਊਗਾ।

ਦੂਰੋਂ ਹੀ ਗੁਲਗੁਲਿਆਂ ਦੀ ਖ਼ੁਸ਼ਬੂ ਆ ਗਈ ਜਿਵੇਂ ਗੋਕੇ ਘਿਉ ਵਿੱਚ ਤਲੇ ਹੋਏ ਹੋਣ, ਇਸ ਤਰ੍ਹਾਂ ਦੀ ਮਹਿਕ! ਗੁਲਗੁਲਿਆਂ ਦੇ ਗੁੱਛੇ ਤੇ ਗੁੱਛੇ। ਮੂੰਹ ਵਿੱਚ ਪਾਣੀ ਭਰ ਆਇਆ। ਚਾਨਣੀ ਰਾਤ ਵਿੱਚ ਚਮਾਚਮ ਚਮਕ ਰਹੇ! ਤਲਾਬ ਵੀ ਹਜ਼ਾਰ ਗੁਣਾ ਵਧੀਕ ਸੁਹਣਾ ਹੋ ਗਿਆ। ਇੰਨੀ ਦੇਰ ਤੱਕ ਮੂੰਹ ਉੱਪਰ ਚੁੱਕੀ ਦੇਖਦਾ ਰਿਹਾ ਕਿ ਮੁੰਡੇ ਦੀ ਗਰਦਣ ਦੁਖਣ ਲੱਗ ਪਈ। ਜਿਵੇਂ ਹੈਰਾਨੀ ਨਾਲ ਕਮਲਾ ਹੋ ਗਿਆ ਹੋਵੇ।

ਸਵੇਰੇ ਸੂਰਜ ਨਿਕਲਿਆ, ਕਿਰਨਾਂ ਨਾਲ ਗੁਲਗੁਲੇ ਸੁਨਹਿਰੀ ਹੋ ਗਏ। ਮੁੰਡੇ ਤੋਂ ਹੁਣ ਨਹੀਂ ਰਿਹਾ ਗਿਆ। ਪਲ ਭਰ ਦੀ ਢਿੱਲ ਨਹੀਂ ਦਿਖਾਈ। ਦਰਖ਼ਤ ਤੇ ਚੜ੍ਹ ਗਿਆ। ਦੋਵੇਂ ਹੱਥਾਂ ਨਾਲ ਤੋੜ ਤੋੜ ਗੁਲਗੁਲੇ ਖਾਣ ਲੱਗਾ। ਜਿਵੇਂ ਮੱਖਣ ਅਤੇ ਮਿਸਰੀ ਦੀਆਂ ਡਲੀਆਂ ਹੋਣ! ਦੰਦਾਂ ਨਾਲ ਚਬਾਣ ਦੀ ਕੀ ਲੋੜ? ਏਨੇ ਤਾਂ ਪੋਲੇ ਨੇ। ਇਸੇ ਤਰ੍ਹਾਂ ਨਿਗਲਦਾ ਗਿਆ। ਮਾਂ ਨੇ ਤਾਂ ਇਹੋ ਜਿਹੇ ਗੁਲਗੁਲੇ ਕਦੀ ਬਣਾਏ ਈ ਨੀਂ ਸੀ। ਇੱਕ ਕਮਾਲ ਹੋਰ ਹੋਈ। ਜਿੱਥੋਂ ਗੁਲਗੁਲਾ ਤੋੜਦਾ, ਉਸੇ ਵਕਤ ਉਥੇ ਉਸ ਦੀ ਥਾਂ ਹੋਰ ਲੱਗ ਜਾਂਦਾ।ਜਿੰਨੇ ਗੁਲਗੁਲੇ ਚਾਰ ਮੁਸ਼ਟੰਡੇ ਖਾ ਸਕਦੇ ਸਨ, ਇੰਨੇ ਉਹ ਇਕੱਲਾ ਖਾ ਗਿਆ। ਉਸ ਨੂੰ ਲੱਗਾ ਉਸ ਵਰਗੀ ਕਿਸਮਤ ਹੋਰ ਕਿਸੇ ਦੀ ਨਹੀਂ।

ਪੂਰਾ ਪੇਟ ਭਰ ਗਿਆ, ਡਕਾਰਾਂ ਲਈਆਂ, ਦੇਖਿਆ ਦਰਖ਼ਤ ਹੇਠ ਦੀ ਦੋ ਔਰਤਾਂ ਲੰਘੀਆਂ, ਇੱਕ ਬੁੱਢੀ, ਦੂਜੀ ਉਸਦੀ ਧੀ। ਮਾਂ ਬਹੁਤ ਬਿਰਧ ਸੀ, ਬੇਟੀ ਗੁਲਗੁਲੇ ਦੇ ਦਰਖ਼ਤ ਉੱਪਰ ਚੜ੍ਹੇ ਮੁੰਡੇ ਦੀ ਹਮ ਉਮਰ, ਪਤਲੀ, ਗੋਰੀ, ਚੁਸਤ, ਸੁਹਣੀ। ਬੁੱਢੀ ਕੁੱਬੀ ਸੀ, ਦੂਹਰਾ ਹੋਇਆ ਹੋਇਆ ਲੱਕ। ਹੱਥ ਵਿੱਚ ਸੋਟੀ। ਲੱਕ ਰਤਾ ਕੁ ਸਿੱਧਾ ਕਰਕੇ, ਅੱਖਾਂ ਉੱਪਰ ਹੱਥ ਦਾ ਛੱਜਾ ਬਣਾ ਕੇ ਬੁੱਢੀ ਨੇ ਮੁੰਡੇ

ਨੂੰ ਕਿਹਾ- ਬੇਟਾ ਇਹ ਕਿਹੜਾ ਰੁੱਖ ਹੈ? ਸਵਾ ਸੌ ਸਾਲ ਉਮਰ ਹੋ ਗਈ ਐ ਮੇਰੀ, ਬੜੇ ਦੇਸ ਦੇਖੇ, ਇਹੋ ਜਿਹਾ ਰੁੱਖ ਨਾ ਕਦੀ ਅੱਖੀਂ ਦੇਖਿਆ ਨਾ ਕੰਨੀ ਸੁਣਿਆ।

ਦਰਖ਼ਤ ਦੇ ਟਾਹਣੇ ਤੇ ਬੈਠਾ ਪੈਰ ਹਿਲਾਉਂਦਾ ਮੁੰਡਾ ਕਹਿਣ ਲੱਗਾ- ਬੁੱਢੀ ਅੰਮਾ ਤੂੰ ਅਜੇ ਤੱਕ ਦੇਖਿਆ ਹੀ ਕੀ ਹੈ? ਇਹ ਹੈ ਗੁਲਗੁਲਿਆਂ ਦਾ ਅਜੀਬ ਦਰਖ਼ਤ। ਮੇਰੇ ਹੱਥੀਂ ਬੀਜਿਆ, ਮੇਰੇ ਹੱਥੀਂ ਸਿੰਜਿਆ। ਬੁੱਢੀ ਬੋਲੀ- ਵਾਹ ਓ ਛੋਕਰੇ, ਮਜ਼ਾਕ ਕਰਨ ਵਾਸਤੇ ਇਹ ਬੁੱਢੀ ਹੀ ਮਿਲੀ ਤੈਨੂੰ? ਕਦੀ ਗੁਲਗੁਲਿਆਂ ਦਾ ਵੀ ਦਰਖ਼ਤ ਹੋਇਆ ਕਰਦੈ? ਉਮਰ ਤੋਂ ਪਹਿਲਾਂ ਹੀ ਤੇਰੀ ਅਕਲ ਕਿਤੇ ਜਵਾਬ ਤਾਂ ਨਹੀਂ ਦੇ ਗਈ? ਮੁੰਡੇ ਨੇ ਕਿਹਾ- ਦਿੱਸ ਨਹੀਂ ਰਿਹਾ? ਅਣਗਿਣਤ ਗੁਲਗੁਲੇ ਹੀ ਗੁਲਗੁਲੇ ਤਾਂ ਲਟਕ ਰਹੇ ਨੇ। ਬੁੱਢੀ ਬੋਲੀ- ਉਮਰ ਸਦਕਾ ਠੀਕ ਦਿਸਦਾ ਵੀ ਤਾਂ ਨਹੀਂ, ਦਿੱਸੇ ਨਹੀਂ ਤਾਂ ਹੀ ਤੈਨੂੰ ਪੁੱਛਿਐ। ਵਿੱਚੋਂ ਟੋਕ ਕੇ ਮੁੰਡੇ ਨੇ ਕਿਹਾ- ਤੈਨੂੰ ਨਹੀਂ ਦਿਸਦਾ ਨਾ ਸਹੀ, ਆਪਣੀ ਧੀ ਨੂੰ ਪੁੱਛ ਲੈ। ਇਸ ਦੀਆਂ ਅੱਖਾਂ ਤਾਂ ਇੱਲ ਦੇ ਆਂਡੇ ਜਿਡੀਆਂ ਜਿਡੀਆਂ ਨੇ!

ਬੁੱਢੀ ਨੇ ਕੁੜੀ ਨੂੰ ਪੁੱਛਿਆ, ਕੁੜੀ ਨੇ ਕਿਹਾ- ਲਗਦੇ ਤਾਂ ਗੁਲਗੁਲਿਆਂ ਵਰਗੇ ਫਲ ਈ ਨੇ। ਮੂੰਹ ਵਿੱਚ ਭਰ ਆਏ ਪਾਣੀ ਨੂੰ ਅੰਦਰ ਨਿਗਲਦੀ ਹੋਈ ਬੁੱਢੀ ਨੇ ਕਿਹਾ- ਬੇਟਾ, ਰਾਮ ਤੇਰੀ ਹਜਾਰੀਂ ਉਮਰ ਕਰੇ। ਸਾਨੂੰ ਵੀ ਦੇ ਦੇ ਥੋੜ੍ਹੇ ਕੁ ਗੁਲਗੁਲੇ। ਇਕੱਲਾ ਖਾ ਖਾ ਕੇ ਕਿਹੜਾ ਤੂੰ ਅਮਰ ਹੋ ਜਾਏਂਗਾ? ਮੁੰਡਾ ਅੱਜ ਪੂਰੀ ਖ਼ੁਸ਼ੀ ਅਤੇ ਮਸਤੀ ਵਿੱਚ ਸੀ, ਬੋਲਿਆ- ਦਰਖ਼ਤ ਤੇ ਲਟਕਦੇ ਗੁਲਗੁਲਿਆਂ ਦੀ ਕੀ ਗਿਣਤੀ? ਤੂੰ ਜਿੰਨੇ ਕਹੇਂ ਤੋੜਕੇ ਦੇ ਦਿੰਨਾ। ਨਾਲੇ ਇਹ ਕਿਹੜਾ ਘਟਦੇ ਨੇ? ਜਿੰਨੇ ਤੋੜੋ, ਉਨੇ ਹੋਰ ਲੱਗ ਜਾਂਦੇ ਨੇ।

ਬੁੱਢੀ ਦੇ ਸਿਰ ਉੱਪਰ ਟੋਕਰਾ ਚੁੱਕਿਆ ਹੋਇਆ ਸੀ। ਟੋਕਰਾ ਸੂਲਾਂ ਨਾਲ ਭਰਿਆ ਹੋਇਆ, ਸੂਲਾਂ ਲੰਮੀਆਂ ਤੇ ਤਿੱਖੀਆਂ। ਮੁੰਡੇ ਨੇ ਕਿਹਾ- ਮੇਰੇ ਠੀਕ ਹੇਠਾਂ ਇੱਥ ਟੋਕਰਾ ਰੱਖ ਦੇ, ਮੈਂ ਗੁਲਗੁਲਿਆਂ ਨਾਲ ਹੁਣੇ ਭਰ ਦਿੰਨਾ। ਬੁੱਢੀ ਨਾਂਹ ਵਿੱਚ ਟਚਕਾਰੀ ਮਾਰਦੀ ਬੋਲੀ- ਨਹੀਂ ਬੇਟਾ, ਟੋਕਰਾ ਸੂਲਾਂ ਨਾਲ ਭਰਿਆ ਹੋਇਆ ਹੈ। ਡਿੱਗਣ ਸਾਰ ਗੁਲਗੁਲੇ ਫੁੱਟ ਜਾਣਗੇ।

ਮੁੰਡੇ ਨੇ ਕਿਹਾ- ਫੇਰ ਕੋਈ ਬੋਰੀ ਲੈ ਆ।

-ਭਲਾ ਮੇਰੇ ਕੋਲ ਬੋਰੀ ਕਿੱਥੇ?

-ਤਾਂ ਆਪਣੇ ਦੁਪੱਟੇ ਦਾ ਪੱਲਾ ਕਰ।

-ਦੁਪੱਟਾ ਥਿੰਧਾ ਹੋ ਜਾਏਗਾ ਬੇਟੇ।

ਗੁਲਗੁਲਾ ਤੋੜਦਿਆਂ ਮੁੰਡੇ ਨੇ ਕਿਹਾ- ਚੱਲ ਇਉਂ ਕਰ, ਹੇਠਾਂ ਹਥੇਲੀ ਫੈਲਾ ਦੇ। ਮੇਰਾ ਨਿਸ਼ਾਨਾ ਪੱਕਾ ਹੈ, ਸਿੱਧਾ ਹੱਥ ਵਿੱਚ ਆਏਗਾ। ਬੁੱਢੀ ਨੇ ਕਿਹਾ- ਬੇਟਾ ਬਹੁਤ ਗਰਮ ਲਗਦੇ ਨੇ ਗੁਲਗੁਲੇ। ਹੱਥ ਜਲ ਜਾਣਗੇ। ਮੁੰਡੇ ਨੇ ਕਿਹਾ- ਫੇਰ ਮੇਰੇ ਕੀ ਵਸ। ਤੂੰ ਇਨਕਾਰ ਹੀ ਇਨਕਾਰ ਕਰੀ ਜਾਨੀ ਐਂ। ਹੋਰ ਰਸਤਾ ਦਸਦੀ ਨਹੀਂ ਕੋਈ।

ਕਾਲੇ ਕਾਲੇ ਦੰਦਾਂ ਤੇ ਜੀਭ ਫੇਰਦਿਆਂ ਬੁੱਢੀ ਬੋਲੀ- ਬੇਟਾ ਦੰਦ ਨਾਸ਼ੁਕਰੇ ਹੋ ਸਕਦੇ ਨੇ, ਆਂਦਰਾਂ ਨਾਸ਼ੁਕਰੀਆਂ ਨਹੀਂ ਹੋਇਆ ਕਰਦੀਆਂ। ਮਰਨ ਬਾਅਦ ਵੀ ਮੇਰੀਆਂ ਆਂਦਰਾਂ ਤੇਰੇ ਗੁਣ ਗਾਇਆ ਕਰਨਗੀਆਂ। ਆਪਣੇ ਸਾਫ਼ੇ ਦੇ ਪੱਲੇ ਵਿੱਚ ਬੰਨ੍ਹ ਕੇ ਹੇਠਾਂ ਲਟਕਾ ਦੇ। ਰੱਬ ਤੇਰਾ ਭਲਾ ਕਰੇ!

ਸੁਣਦਿਆਂ ਹੀ ਮੁੰਡਾ ਮੰਨ ਗਿਆ। ਗੁਲਗੁਲੇ ਦੇ ਦਰਖ਼ਤ ਉੱਪਰ ਬੈਠਾ ਕਿਸੇ ਬਾਦਸ਼ਾਹ ਤੋਂ ਕੀ ਘੱਟ? ਪੱਗ ਦੇ ਪੱਲੇ ਵਿੱਚ ਜਿੰਨੇ ਆ ਸਕਦੇ ਸਨ, ਬੰਨ੍ਹਕੇ ਗੁਲਗੁਲੇ ਹੇਠ ਲਟਕਾ ਦਿੱਤੇ। ਦੂਜਾ ਪੱਲਾ ਮਜਬੂਤੀ ਨਾਲ ਫੜੀ ਰੱਖਿਆ। ਬੁੱਢੀ ਨੇ ਗੁਲਗੁਲਿਆਂ ਵਾਲਾ ਸਿਰਾ ਫੜਦਿਆਂ ਹੀ ਪੱਗ ਨੂੰ ਹੇਠਾਂ ਵੱਲ ਝਟਕਾ ਮਾਰਿਆ ਤੇ ਅਚਾਨਕ ਮੁੰਡਾ ਵੀ ਹੇਠ ਆ ਡਿੱਗਿਆ। ਹੋਸ਼ ਆਉਣ ਤੋਂ ਪਹਿਲੋਂ ਮੁੰਡੇ ਨੂੰ ਟੋਕਰੇ ਵਿੱਚ ਸੁੱਟ ਕੇ ਬੰਨ੍ਹ ਲਿਆ ਤੇ ਸਿਰ ਤੇ ਟੋਕਰਾ ਚੁੱਕ ਕੇ ਮਾਂ ਧੀ ਤੁਰ ਪਈਆਂ। ਹੋਸ਼ ਆਈ ਮੁੰਡਾ ਚੀਕਾਂ ਮਾਰਨ ਲੱਗਾ। ਸੂਲਾਂ ਵਿੰਨ੍ਹ ਰਹੀਆਂ ਸਨ। ਬੜੇ ਵਾਸਤੇ ਪਾਏ ਪਰ ਬੁੱਢੀ ਨੇ ਇੱਕ ਨਾ ਸੁਣੀ। ਦੰਦ ਪੀਂਹਦੀ ਹੋਈ ਬੋਲੀ- ਚੁੱਪ ਕਰੇਂਗਾ ਕਿ ਕੱਚੇ ਨੂੰ ਚੱਬ ਜਾਵਾਂ? ਪਤੈ ਕੌਣ ਆਂ ਮੈਂ? ਡੈਣ ਆਂ ਡੈਣ।

ਮੁੰਡੇ ਨੇ ਰੋਣਾ ਬੰਦ ਕਰਕੇ ਕਿਹਾ- ਤੂੰ ਆਖਦੀ ਸੀ ਦੰਦ ਨਾਸ਼ੁਕਰੇ ਹੋ ਸਕਦੇ ਨੇ ਆਂਦਰਾਂ ਨਹੀਂ। ਤੈਨੂੰ ਗੁਲਗੁਲੇ ਦਿੱਤੇ, ਹੁਣ ਇਹ ਉਪਕਾਰ ਕਰ ਰਹੀ ਹੈਂ?

ਦੰਦ ਪੀਂਹਦੀ ਹੋਈ ਬੁੱਢੀ ਬੋਲੀ- ਤੂੰ ਘੱਟ ਚੰਡਾਲ ਨਹੀਂ। ਤੇਰੇ ਗੁਲਗੁਲੇ ਨੂੰ ਤਾਂ ਅਜੇ ਦੰਦ ਨਾਲ ਛੂਹਿਆ ਵੀ ਨਹੀਂ ਫਿਰ ਪੇਟ ਦੀ ਆਂਦਰ ਕਿਵੇਂ ਸ਼ੁਕਰਗੁਜ਼ਾਰ ਹੋਵੇ? ਨਾਲੇ ਇਹ ਦਰਖ਼ਤ ਤੇਰੇ ਪਿਉ ਦਾ ਤਾਂ ਨਹੀਂ। ਜਿੰਨੇ ਗੁਲਗੁਲੇ ਚਾਹੂੰਗੀ ਖਾਊਂਗੀ, ਤੂੰ ਕਿਵੇਂ ਰੋਕ ਸਕਦੈਂ? ਮੁੰਡਾ ਸਮਝ ਗਿਆ ਕਿ ਇਸ ਨਾਲ ਗੱਲਾਂ ਕਰਨਾ ਥੁੱਕ ਸੁੱਟਣ ਵਾਂਗ ਬੇਕਾਰ ਹੈ। ਮੌਕੇ ਤੇ ਆਪੇ ਕੋਈ ਨਾ ਕੋਈ ਬਚਾਉ ਦਾ ਤਰੀਕਾ ਨਿਕਲ ਆਊਗਾ। ਮੁੰਡੇ ਨੇ ਕਿਹਾ- ਮੈਨੂੰ ਖਾਣ ਨਾਲ ਤੇਰੀਆਂ ਆਂਦਰਾਂ ਖ਼ੁਸ਼ ਹੁੰਦੀਆਂ ਨੇ ਤਾਂ ਫੇਰ ਠੀਕ। ਮਰਨ ਪਿੱਛੋਂ ਅੱਗ ਵਿੱਚ ਜਲ ਜਾਣ ਨਾਲੋਂ ਤਾਂ ਚੰਗੈ ਬੰਦੇ ਦਾ ਮਾਸ ਕਿਸੇ ਦੀ ਭੁੱਖ ਮਿਟਾ ਸਕੇ। ਮੈਨੂੰ ਤਾਂ ਗੁਰੂ ਮਹਾਰਾਜ ਨੇ ਇਹੀ ਸਿੱਖਿਆ ਦਿੱਤੀ ਹੋਈ ਹੈ। ਮੁੰਡੇ ਦੀਆਂ ਗੱਲਾਂ ਬੁੱਢੀ ਨੂੰ ਚੰਗੀਆਂ ਲੱਗੀਆਂ ਤੇ ਉਹ ਕਾਫ਼ੀ ਹੱਦ ਤੱਕ ਨਿਸ਼ਚਿੰਤ ਹੋ ਗਈ। ਖ਼ੁਸ਼ ਹੋ ਕੇ ਬੋਲੀ- ਬੜੇ ਵਧੀਆ ਗੁਰੂ ਮਿਲੇ ਤੈਨੂੰ, ਵਧੀਆ ਸਿੱਖਿਆ ਦਿੱਤੀ।

ਮੁੰਡੇ ਦੀ ਨਿਡਰਤਾ ਤੋਂ ਵੀ ਖ਼ੁਸ਼ ਹੋਈ। ਨਿਡਰ ਮੁੰਡਿਆਂ ਦਾ ਮਾਸ ਬੜਾ ਜ਼ਾਇਕੇਦਾਰ ਹੋਇਆ ਕਰਦੈ। ਡਰਪੋਕ ਤਾਂ ਫਿੱਕੇ, ਬੇ ਸੁਆਦੇ ਹੁੰਦੇ ਨੇ। ਮਾਂ ਧੀ ਕਈ ਮਹੀਨਿਆਂ ਬਾਅਦ ਅੱਜ ਮਨੁੱਖੀ ਮਾਸ ਦਾ ਜ਼ਾਇਕਾ ਲੈਣਗੀਆਂ। ਮਾਂ ਧੀ ਦੀਆਂ ਗੱਲਾਂ ਸੁਣਦਿਆਂ ਸੂਲਾਂ ਉੱਪਰ ਲੇਟੇ ਮੁੰਡੇ ਨੂੰ ਪਤਾ ਲੱਗ ਗਿਆ ਕਿ ਉਹ ਕਿਸੇ ਤਲਾਬ ਨੇੜਿਉਂ ਲੰਘ ਰਹੀਆਂ ਹਨ। ਉਸਨੇ ਨਿਮਰਤਾ ਨਾਲ ਕਿਹਾ- ਡੈਣ ਮਾਂ, ਡੈਣ ਮਾਂ, ਬੜੀ ਪਿਆਸ ਲੱਗੀ ਹੈ, ਖ਼ੂਨ ਸੁੱਕ ਗਿਆ ਹੈ, ਪਾਣੀ ਪਿਲਾ ਦੇਹ।

ਡੈਣ, ਧੀ ਨੂੰ ਕਹਿੰਦੀ- ਚੰਗਾ ਹੋਇਆ ਇੱਥੇ ਹੀ ਪਾਣੀ ਮੰਗ ਲਿਆ, ਅੱਗੇ ਜਾ ਕੇ ਮੰਗ ਲੈਂਦਾ ਆਪਾਂ ਨੂੰ ਵਾਪਸ ਆਉਣਾ ਪੈਂਦਾ। ਤਲਾਬ ਕਿਨਾਰੇ ਟੋਕਰਾ ਉਤਾਰਦੀ ਬੋਲੀ- ਪੀ ਲੈ, ਰੱਜ ਕੇ ਪਾਣੀ ਪੀ। ਇਹੋ ਜਿਹਾ ਨਿਰਮਲ ਤੇ ਠੰਢਾ ਪਾਣੀ ਤੂੰ ਕਦੀ ਨੀ ਪੀਤਾ ਹੋਣਾ। ਮੁੰਡੇ ਨੇ ਕਿਹਾ- ਸੂਲਾਂ ਵਿੱਚੋਂ ਉਠਾਂ ਕਿਵੇਂ? ਤੂੰ ਹੀ ਲਿਆ ਕੇ ਪਿਲਾ ਦੇਹ। ਜ਼ਮੀਨ ਤੇ ਸੋਟੀ ਮਾਰ ਕੇ, ਪੈਰ ਪਟਕ ਕੇ ਬੁੱਢੀ ਬੋਲੀ- ਬਦਮਾਸ਼ ਸਾਡੇ ਉੱਪਰ ਹੀ ਹੁਕਮ ਚਲਾ ਰਿਹੈਂ? ਉਠ ਕੇ ਆਪਣੇ ਆਪ ਹੀ ਪੀ ਆ ਨਹੀਂ ਤੇਰੀ ਮਰਜ਼ੀ। ਸਾਡੇ ਵੱਲ ਦੇਖਦਾ ਦੇਖਦਾ ਪਿਆਸਾ ਮਰ ਜਾਏਂਗਾ।

ਡੈਣ ਤੇ ਬੇਟੀ ਨੇ ਹੱਥ ਫੜ ਕੇ ਖੜ੍ਹਾ ਕੀਤਾ। ਥਾਂ ਥਾਂ ਤੇ ਸੂਲਾਂ ਚੁਭੀਆਂ ਹੋਈਆਂ ਪਰ ਮੁੰਡੇ ਨੇ ਸੀ ਨਹੀਂ ਕੀਤੀ। ਟੋਭੇ ਅੰਦਰ ਪਾਣੀ ਪੀਣ ਵੜ ਗਿਆ ਤਾਂ ਅੰਦਰ ਹੀ ਅੰਦਰ ਤੁਰਦਾ ਗਿਆ। ਗਲ ਤੱਕ ਪਾਣੀ ਆ ਗਿਆ, ਡੁਬਕੀ ਮਾਰੀ ਅੱਖੋਂ ਓਹਲੇ ਹੋ ਗਿਆ। ਧੀ ਨੇ ਮਾਂ ਕੋਲ ਸ਼ਿਕਾਇਤ ਕੀਤੀ ਤਾਂ ਬੁੱਢੀ ਗੱਜੀ- ਓ ਗੁਲਗੁਲਿਆਂ ਵਾਲੇ ਛੋਕਰੇ, ਆਖਾ ਮੰਨ ਕੇ ਵਾਪਸ ਆ ਜਾਹ ਨਹੀਂ ਬੁਰੀ ਕਰਾਂਗੇ ਅਸੀਂ।

ਬੁੱਢੀ ਚੀਕਦੀ ਰਹੀ, ਉਹ ਤਲਾਬ ਦੇ ਪਰਲੇ ਕਿਨਾਰੇ ਨਿਕਲ ਕੇ ਦੌੜ ਪਿਆ। ਤਲਾਬ ਕਿਹੜਾ ਛੋਟਾ ਜਿਹਾ ਸੀ! ਦੂਰ ਦੂਰ ਤੱਕ ਫੈਲਿਆ ਹੋਇਆ। ਬੁੱਢੀ ਵਾਜਾਂ ਮਾਰਦੀ ਰਹੀ, ਉਹ ਦੌੜਦਾ ਗਿਆ ਤੇ ਗੁਲਗੁਲੇ ਦੇ ਦਰਖ਼ਤ ਪਹੁੰਚ ਗਿਆ। ਚੜ੍ਹਕੇ ਗੁਲਗੁਲੇ ਖਾਣ ਲੱਗਾ।

ਡੈਣ ਨੇ ਸੁੰਘ ਕੇ ਪਤਾ ਕਰ ਲਿਆ ਕਿ ਮੁੰਡਾ ਦਰਖ਼ਤ ਤੇ ਬੈਠਾ ਗੁਲਗੁਲੇ ਖਾ ਰਿਹੈ ਮੌਜ ਨਾਲ। ਧੀ ਨੂੰ ਘਰ ਭੇਜ ਕੇ ਆਪ ਭੇਸ ਬਦਲ ਕੇ ਉਸੇ ਦਰਖ਼ਤ ਹੇਠ ਜਾ ਖਲੋਤੀ। ਬੁਢਾਪਾ ਅਤੇ ਕੁੱਬ ਤਾਂ ਓਵੇਂ ਜਿਵੇਂ ਸਨ ਪਰ ਸ਼ਕਲ ਬਦਲ ਲਈ, ਬੋਲੀ ਬਦਲ ਲਈ। ਕਿਹਾ- ਬੇਟਾ ਇਹ ਕੋਈ ਨਵਾਂ ਰੁੱਖ ਹੈ? ਮੈਂ ਤਾਂ ਕਦੀ ਇਹੋ ਜਿਹਾ ਰੁੱਖ ਦੇਖਿਆ ਨਹੀਂ ਅੱਜ ਤੱਕ!

ਮੁੰਡਾ ਕੜਕ ਕੇ ਬੋਲਿਆ- ਅੱਖਾਂ ਫੁੱਟੀਆਂ ਹੋਈਆਂ ਨੇ? ਦਿਸਦਾ ਨੀ ਇਹ ਇਹ ਗੁਲਗੁਲਿਆਂ ਦਾ ਦਰਖ਼ਤ ਹੈ? ਬੁੱਢੀ ਬੋਲੀ- ਅੱਖਾਂ ਤੋਂ ਦਿਸਦਾ ਹੁੰਦਾ ਫੇਰ ਵੀ ਕੀ ਫ਼ਰਕ? ਗੁਲਗੁਲਿਆਂ ਦਾ ਦਰਖ਼ਤ ਤਾਂ ਰੱਬ ਨੇ ਵੀ ਨੀ ਦੇਖਿਆ ਹੋਣਾ। ਦੋ ਚਾਰ ਖੁਆ ਈ ਦੇਹ, ਭੁੱਖ ਲੱਗੀ ਹੈ, ਪੁੰਨ ਹੋਊਗਾ।

ਗ਼ੁੱਸੇ ਵਿੱਚ ਮੁੰਡਾ ਬੋਲਿਆ- ਸ਼ੈਤਾਨ ਡੈਣ, ਤੇਰਾ ਮੂੰਹ ਕਾਲਾ, ਦਫ਼ਾ ਹੋ ਜਾ, ਹੁਣ ਤੇਰੀਆਂ ਗੱਲਾਂ ਵਿੱਚ ਨੀ ਆਉਣਾ ਮੈਂ। ਮੇਰਾ ਮਾਸ ਖਾਣ ਦੀ ਥਾਂ ਲੱਕੜਾਂ ਖਾ ਲੈ। ਅਨਜਾਣ ਬਣਕੇ ਬੁੱਢੀ ਨੇ ਕੰਨਾਂ ਵਿੱਚ ਉਂਗਲਾਂ ਦੇ ਲਈਆਂ, ਕਹਿਣ ਲੱਗੀ- ਰਾਮ, ਰਾਮ, ਇਹ ਕੀ ਕਹਿ ਰਿਹੈਂ ਬੇਟੇ? ਇਸ ਤਲਾਬ ਕਿਨਾਰੇ ਮੈਂ ਤਾਂ ਅੱਜ ਪਹਿਲੀ ਵਾਰ ਆਈ ਹਾਂ। ਮੇਰੀ ਬੱਕਰੀ ਨੀ ਲਭਦੀ... ਤਾਂ ਆ ਗਈ। ਤੂੰ ਕਹਿਨੈ ਵਾਪਸ ਚਲੀ ਜਾਨੀ ਆਂ। ਪਰ ਇਉਂ ਦੁਰਬਚਨ ਤਾਂ ਨਾ ਬੋਲ!

ਮੁੰਡੇ ਨੇ ਟਿਕਟਿਕੀ ਲਾ ਕੇ ਧਿਆਨ ਨਾਲ ਦੇਖੀ। ਮੋਢੇ ਨਾਲ ਪਾਣੀ ਦਾ ਭਰਿਆ ਕਸੋਰਾ ਲਟਕ ਰਿਹਾ ਸੀ। ਸ਼ਕਲ ਵੀ ਹੋਰ ਸੀ ਕੋਈ। ਕੁੱਬੀਆਂ ਬੁੱਢੀਆਂ ਤਾਂ ਬਹੁਤ ਨੇ। ਰਤਾ ਧੀਮੀ ਆਵਾਜ਼ ਵਿੱਚ ਬੋਲਿਆ- ਇੱਕ ਡੈਣ ਆਈ ਸੀ ਇੱਥੇ ਪਹਿਲਾਂ। ਤੇਰੇ ਵਰਗੀ ਸੀ।

ਮੁਸਕਰਾ ਕੇ ਬੁੱਢੀ ਬੋਲੀ- ਬੇਟੇ ਤੂੰ ਤਾਂ ਬਿਲਕੁਲ ਨਿੱਕੇ ਬੱਚਿਆਂ ਵਾਂਗ ਗੱਲਾਂ ਕਰ ਰਿਹੈਂ। ਮੇਰੇ ਇਜੜ ਵਿਚਲੀਆਂ ਭੇਡਾਂ ਸਾਰੀਆਂ ਇਕੋ ਜਿਹੀਆਂ ਲਗਦੀਆਂ ਨੇ ਪਰ ਹੈਣ ਤਾਂ ਸਭ ਵੱਖੋ ਵੱਖ! ਗਾਲਾਂ ਕਿਉਂ ਕਢਦੈਂ, ਨਹੀਂ ਦੇਣੇ ਗੁਲਗੁਲੇ ਨਾ ਸਹੀ, ਮੈਂ ਚਲੀ ਜਾਨੀ ਆਂ। ਬੱਕਰੀ ਨਾ ਲੱਭੀ ਨਾ ਸਹੀ। ਇਹ ਕਹਿਕੇ ਬੁੱਢੀ ਸੋਟੀ ਨਾਲ ਠੱਕ ਠੱਕ ਕਰਦੀ ਤੁਰ ਪਈ। ਹੁਣ ਮੁੰਡੇ ਨੂੰ ਯਕੀਨ ਹੋ ਗਿਆ ਇਹ ਪਹਿਲਾਂ ਵਾਲੀ ਡੈਣ ਨਹੀਂ ਹੈ। ਵਾਜ ਮਾਰੀ- ਦਾਦੀ ਅੰਮਾ, ਜਾਹ ਨਾ, ਇੱਥੇ ਗੁਲਗੁਲਿਆਂ ਦਾ ਕੀ ਘਾਟਾ? ਜਿਨੇ ਦਿਲ ਕਰਦੈ ਖਾ ਜਾਹ।

ਬੁੱਢੀ ਨੇ ਗੱਲ ਸਾਫ਼ ਸੁਣ ਲਈ ਫੇਰ ਵੀ ਤੁਰਦੀ ਗਈ। ਮੁੰਡੇ ਨੇ ਫਿਰ ਆਵਾਜ਼ ਮਾਰੀ ਤਾਂ ਕਿਤੇ ਵਾਪਸ ਆਈ। ਮੁੰਡੇ ਨੇ ਕਿਹਾ- ਪਛਾਣਨ ਵਿੱਚ ਭੁੱਲ ਲੱਗ ਗਈ। ਉਸ ਡੈਣ ਨੇ ਮੇਰੇ ਨਾਲ ਬੁਰੀ ਕੀਤੀ ਸੀ... ਤਾਂ ਮੈਨੂੰ ਗ਼ੁੱਸਾ ਆਇਆ। ਪਾਣੀ ਵਾਲੀ ਮਟਕੀ ਦਾ ਢੱਕਣ ਚੱਕ, ਗੁਲਗੁਲਿਆਂ ਨਾਲ ਭਰ ਦਿੰਨਾ।

ਬੁੱਢੀ ਬੋਲੀ- ਮਟਕੀ ਦਾ ਮੂੰਹ ਛੋਟਾ ਹੈ, ਬਾਹਰ ਗਿਰ ਜਾਣਗੇ। ਮੁੰਡੇ ਨੇ ਮਾਣ ਨਾਲ ਕਿਹਾ- ਮੇਰਾ ਨਿਸ਼ਾਨਾ ਗ਼ਜ਼ਬ ਦਾ ਹੈ, ਇੱਕ ਗੁਲਗੁਲਾ ਬਾਹਰ ਨਹੀਂ ਡਿੱਗੇਗਾ। ਮਟਕੀ ਦਾ ਮੂੰਹ ਜਿੰਨਾ ਮਰਜ਼ੀ ਛੋਟਾ ਹੋਵੇ, ਗੁਲਗੁਲੇ ਤੋਂ ਤਾਂ ਵੱਡਾ ਹੀ ਹੈ।

ਬੁੱਢੀ ਨੇ ਕਿਹਾ- ਪਰ ਦੂਰ ਦਾ ਸਫ਼ਰ ਹੈ, ਮਟਕੀ ਵਿਚ ਪਾਣੀ ਹੈ, ਫਿਰ ਮੈਂ ਪਿਆਸੀ ਮਰ ਜਾਂਗੀ ਜੇ ਮਟਕੀ ਵਿੱਚ ਗੁਲਗੁਲੇ ਪੁਆ ਲਏ!

-ਤਾਂ ਫਿਰ ਚੁੰਨੀ ਵਿਛਾਹ ਦੇਹ।

-ਮੇਰੀ ਚੁੰਨੀ ਬਿਲਕੁਲ ਪੁਰਾਣੀ ਘਸੀ ਹੋਈ ਹੈ। ਗੁਲਗੁਲੇ ਇਸ ਵਿੱਚ ਬੰਨ੍ਹ ਲਏ ਤਾਂ ਪਾਟ ਜਾਵੇਗੀ।

-ਠੀਕ ਹੈ, ਹਥੇਲੀ ਕਰ ਫੇਰ।

-ਗੁਲਗੁਲੇ ਗਰਮ ਨੇ। ਹੱਥ ਜਲ ਜਾਏਗਾ।

-ਤਾਂ ਫੇਰ ਮੇਰੇ ਵਾਂਗੂੰ ਉੱਪਰ ਚੜ੍ਹ ਆ ਤੇ ਖਾ ਲੈ।

ਬੁੱਢੀ ਹੱਸ ਕੇ ਕਹਿਣ ਲੱਗੀ- ਤੇਰੀ ਉਮਰ ਵਿੱਚ ਤਾਂ ਇੰਨਾ ਹੌਸਲਾ ਹੋਇਆ ਕਰਦਾ ਸੀ ਕਿ ਚੰਦ ਫੜ ਲਵਾਂ, ਹੁਣ ਤਾਂ ਦੇਹਲੀ ਪਾਰ ਨੀ ਕੀਤੀ ਜਾਂਦੀ। ਦਰਖ਼ਤ ਉੱਪਰ ਚੜ੍ਹਨ ਦੀ ਗੱਲ ਖ਼ੂਬ ਕੀਤੀ। ਮਜ਼ਾਕ ਕਰਨ ਲਈ ਮੈਂ ਈ ਲੱਭੀ ਆਂ ਤੈਨੂੰ?

ਮੁੰਡਾ ਨਰਮ ਪੈ ਕੇ ਬੋਲਿਆ- ਫੇਰ ਮੈਂ ਕੀ ਕਰਾਂ ਦੱਸ। ਨਾਂਹ ਤੇ ਨਾਂਹ ਤਾਂ ਕਰੀ ਜਾਨੀ ਐਂ, ਕੋਈ ਤਰੀਕਾ ਵੀ ਦੱਸੇਂ? ਬੁੱਢੀ ਨੇ ਕਿਹਾ- ਜੇ ਖੁਆਣੇ ਹੀ ਚਾਹੁੰਨੈ ਤਾਂ ਫਿਰ ਪੱਗ ਦੇ ਪੱਲੇ ਨਾਲ ਬੰਨ੍ਹ ਕੇ ਹੇਠਾਂ ਲਟਕਾ ਦੇ। ਮੁੰਡੇ ਨੂੰ ਕੋਈ ਇਤਰਾਜ ਨਾ ਹੋਇਆ। ਗੱਠ ਖੋਲ੍ਹਣ ਦੇ ਬਹਾਨੇ ਜਦੋਂ ਬੁੱਢੀ ਨੇ ਪੱਗ ਦੀ ਗੰਢ ਫੜੀ, ਤੁਰੰਤ ਝਟਕਾ ਮਾਰਿਆ, ਮੁੰਡਾ ਦੜਾਮ ਕਰਦਾ ਹੇਠਾਂ ਡਿੱਗਾ। ਅਜੇ ਹੋਸ਼ ਨਹੀਂ ਸੀ ਆਈ ਕਿ ਬੁੱਢੀ ਨੇ ਮਟਕੀ ਵਿੱਚ ਬੰਦ ਕਰਕੇ ਕਸ ਕੇ ਢੱਕਣ ਬੰਦ ਕਰ ਦਿੱਤਾ। ਮੋਢੇ ਨਾਲ ਮਟਕੀ ਲਟਕਾਈ ਘਰ ਵੱਲ ਭੱਜੀ। ਘਰ ਪੁੱਜਣ ਸਾਰ ਅੰਦਰ ਆ ਕੇ ਦਰਵਾਜ਼ੇ ਦਾ ਕੁੰਡਾ ਬੰਦ ਕਰ ਲਿਆ।

ਜੂੜਾ ਫੜਕੇ, ਖਿੱਚ ਕੇ ਮੁੰਡਾ ਮਟਕੀ ਵਿੱਚੋਂ ਬਾਹਰ ਕੱਢਿਆ। ਕੜਕ ਕੇ ਬੋਲੀ- ਪਿਆਸ ਦਾ ਬਹਾਨਾ ਲਾ ਕੇ ਭੱਜ ਗਿਆ ਸੀ, ਹੁਣ ਦੱਸ ਕਿੱਥੇ ਜਾਏਂਗਾ। ਥੋੜ੍ਹੀ ਦੇਰ ਰੁਕ। ਹੁਣੇ ਇਹੋ ਜਿਹਾ ਪਾਣੀ ਪਿਲਾਊਂਗੀ ਕਿ ਉਮਰ ਭਰ ਯਾਦ ਰੱਖੇਂਗਾ, ਕਦੀ ਤਰੇਹ ਨਹੀਂ ਲੱਗੇਗੀ। ਆਪਣੀ ਧੀ ਨੂੰ ਕਿਹਾ- ਇਸ ਮੁੰਡੇ ਨੂੰ ਉੱਖਲੀ ਵਿੱਚ ਪਾ ਕੇ ਮਸਾਲਿਆਂ ਸਣੇ ਬਰੀਕ ਕੁੱਟ ਲੈ। ਫੇਰ ਪਕਾ ਕੇ ਖਾਵਾਂਗੀਆਂ। ਮੈਂ ਚੱਲੀ ਹਾਂ ਕਲਾਲ ਦੀ ਦੁਕਾਨ ਤੋਂ ਸ਼ਰਾਬ ਦੀ ਮਟਕੀ ਲਿਆਣ। ਅੱਜ ਤਾਂ ਵਧੀਆ ਜਸ਼ਨ ਮਨਾਵਾਂਗੇ।

ਕਲਾਲ ਦੀ ਦੁਕਾਨ ਪੰਜ ਕੋਹ ਦੂਰ ਸੀ। ਸੋਟੀ ਫੜਕੇ ਠੱਕ ਠੱਕ ਕਰਦੀ ਬੁੱਢੀ ਤੁਰ ਪਈ। ਬੁੱਢੀ ਦੇ ਜਾਣ ਪਿੱਛੋਂ ਮੁੰਡਾ ਹੱਸਣ ਲੱਗਾ, ਦੇਰ ਤੱਕ ਹੱਸਦਾ ਰਿਹਾ। ਕੁੜੀ ਉਲਝਣ ਵਿੱਚ ਪੈ ਗਈ ਇਹ ਪਾਗਲ ਮਰਨ ਤੋਂ ਪਹਿਲਾਂ ਹੱਸ ਕਿਉਂ ਰਿਹੈ। ਉਸਦੇ ਮੂੰਹ ਵੱਲ ਦੇਖਣ ਲੱਗੀ- ਮੋਤੀਆਂ ਵਰਗੇ ਦੰਦ, ਭੰਵਰੇ ਵਰਗੇ ਕਾਲੇ ਕੇਸ। ਨਜ਼ਰ ਤਿਲਕਦੀ ਜਾਵੇ। ਡੈਣ ਦੀ ਧੀ ਦੇ ਦੰਦ ਬਿਲਕੁਲ ਪੀਲੇ। ਵਾਲ ਵੀ ਰੁੱਖੇ ਤੇ ਛੋਟੇ। ਬੜੀਆਂ ਬੂਟੀਆਂ ਲਾਈਆਂ ਪਰ ਨਾ ਦੰਦ ਚਿੱਟੇ ਹੋਏ ਨਾ ਵਾਲ ਲੰਮੇ ਤੇ ਮੁਲਾਇਮ। ਮੁੰਡੇ ਨਾਲ ਈਰਖਾ ਹੋਈ। ਨੇੜੇ ਆ ਕੇ ਕਹਿੰਦੀ- ਤੇਰੇ ਦੰਦ ਇੰਨੇ ਚਮਕਦੇ ਕਿਵੇਂ ਹੋ ਗਏ? ਤੇਰੇ ਕੇਸ ਇੰਨੇ ਲੰਮੇ ਤੇ ਲਿਸ਼ਕਦੇ ਕਿਵੇਂ ਹੋ ਗਏ?

ਮੁੰਡੇ ਨੇ ਹੱਸਦਿਆਂ ਹੱਸਦਿਆਂ ਕਿਹਾ- ਅਜੇ ਕੀ ਦੇਖਿਆ ਤੂੰ? ਦੰਦ ਹੋਰ ਸਫ਼ੈਦ ਹੋਣਗੇ ਤੇ ਵਾਲ ਹੋਰ ਕਾਲੇ ਹੋਣਗੇ। ਮੇਰੀ ਮਾਂ ਹਮੇਸ਼ਾਂ ਇੱਕੋ ਇਲਾਜ ਕਰਦੀ ਹੈ। ਤੇਰੀ ਮਾਂ ਤੇ ਮੇਰੀ ਮਾਂ ਇੱਕੋ ਜਿਹੀਆਂ ਨੇ। ਜੇ ਉਹ ਹਰ ਰੋਜ਼ ਉੱਖਲੀ ਵਿੱਚ ਪਾ ਕੇ ਮੇਰਾ ਸਿਰ ਮੂਹਲੇ ਨਾਲ ਨਾ ਕੁੱਟਦੀ ਫੇਰ ਮੇਰੇ ਦੰਦ ਕਿਵੇਂ ਸਾਫ਼ ਹੁੰਦੇ, ਫੇਰ ਮੇਰੇ ਵਾਲ ਕਿਵੇਂ ਕਾਲੇ ਹੁੰਦੇ? ਮੇਰੇ ਦੰਦ ਤਾਂ ਤੈਥੋਂ ਵੀ ਵੱਧ ਪੀਲੇ ਸਨ। ਵਾਲ ਤਾਂ ਮੇਰੇ ਨਾਰੀਅਲ ਦਾ ਪਿੰਨਾ ਸਨ!

ਹੈਰਾਨ ਹੋ ਕੇ ਕੁੜੀ ਨੇ ਪੁੱਛਿਆ- ਕੀ ਕਿਹਾ? ਤੇਰੇ ਦੰਦ ਮੈਥੋਂ ਵਧ ਪੀਲੇ ਸਨ? ਮੁੰਡੇ ਨੇ ਕਿਹਾ- ਹੋਰ ਕੀ? ਬਹੁਤ ਜ਼ਿਆਦਾ ਪੀਲੇ! ਤੇਰਾ ਖ਼ਿਆਲ ਐ ਮੈਂ ਝੂਠ ਬੋਲਦਾਂ? ਕੁੜੀ ਉਤੇਜਤ ਹੋ ਕੇ ਬੋਲੀ- ਫੇਰ ਬੈਠਾ ਕਿਸ ਵਾਸਤੇ ਹੈਂ? ਮੇਰੇ ਵਾਸਤੇ ਵੀ ਇਹੀ ਟੂਣਾ ਕਰਦੇ। ਮੁੰਡੇ ਨੇ ਕਿਹਾ- ਇਹ ਟੂਣਾ ਕਰਨ ਵਾਸਤੇ ਤੂੰ ਮੁੰਡੇ ਦੇ ਕੱਪੜੇ ਪਹਿਨ, ਮੈਂ ਕੁੜੀ ਦੇ ਪਹਿਨ ਲੈਂਦਾ ਹਾਂ। ਕੁੜੀ ਬੋਲੀ- ਫਿਰ ਤਾਂ ਸੌਖਾ ਹੈ ਕੰਮ, ਤੂੰ ਮੇਰੇ ਕੱਪੜੇ ਪਹਿਨ ਲੈ ਮੈਂ ਤੇਰੇ ਪਹਿਨ ਲੈਨੀ ਆਂ।

ਮੁੰਡੇ ਨੂੰ ਲਗਦਾ ਨਹੀਂ ਸੀ ਮਸਲਾ ਇਨੀ ਆਸਾਨੀ ਨਾਲ ਹੱਲ ਹੋ ਜਾਏਗਾ। ਦੰਦ ਅਤੇ ਵਾਲ ਸੁਹਣੇ ਕਰਵਾਉਣ ਦੇ ਲੋਭ ਵਿੱਚ ਕੁੜੀ ਨੇ ਮੁੰਡੇ ਨਾਲ ਕੱਪੜੇ ਬਦਲ ਲਏ। ਆਪਣੇ ਗਹਿਣੇ ਵੀ ਮੁੰਡੇ ਨੂੰ ਪਹਿਨਾ ਦਿੱਤੇ। ਮੁੰਡੇ ਨੇ ਕਿਹਾ- ਮੇਰਾ ਸਿਰ ਵੀ ਕੁੜੀਆਂ ਵਾਂਗ ਗੁੰਦ। ਕੁੜੀ ਨੇ ਕਿਹਾ- ਤੇਰੇ ਨਖਰੇ ਵੀ ਅਸਮਾਨੀ ਚੜ੍ਹੇ ਹੋਏ ਨੇ। ਚਲ ਛੇਤੀ ਕਰ। ਹੇਠਾਂ ਬੈਠ ਤਾਂ ਸਹੀ, ਤੇਰਾ ਸਿਰ ਗੁੰਦ ਦਿਨੀ ਆਂ।

ਸਿਰ ਗੁੰਦਣ ਬੈਠ ਗਈ। ਰੇਸ਼ਮ ਵਰਗੇ ਚਮਕੀਲੇ ਤੇ ਮੁਲਾਇਮ ਵਾਲ! ਕੁੜੀ ਦਾ ਸਬਰ ਟੁੱਟ ਰਿਹਾ ਸੀ, ਇੱਕ ਇੱਕ ਪਲ ਲੰਮਾ ਲੱਗ ਰਿਹਾ ਸੀ। ਉਸਦਾ ਮੂੰਹ ਦੇਖ ਕੇ ਕਹਿੰਦੀ- ਮਾਂ ਤਾਂ ਮਾਂ, ਮੈਨੂੰ ਵੀ ਨੀ ਪਛਾਣ ਆਉਂਦੀ ਕਿ ਤੂੰ ਮੁੰਡਾ ਹੈਂ ਕਿ ਕੁੜੀ। ਬਸ ਮੇਰੇ ਦੰਦ ਅਤੇ ਵਾਲ ਤੇਰੇ ਵਰਗੇ ਹੋਣ ਜਾਣ ਫਿਰ ਕਿਆ ਕਹਿਣੇ, ਮਾਂ ਦੇਖਦੀ ਰਹਿ ਜਾਊਗੀ ਕਿਹੜਾ ਮੁੰਡੈ ਕਿਹੜੀ ਕੁੜੀ!

ਫਿਰ ਭੱਜ ਕੇ ਆਪੇ ਮੂਹਲੀ ਲੈ ਆਈ, ਮੁੰਡੇ ਦੇ ਹੱਥ ਮੂਹਲੀ ਫੜਾ ਕੇ ਆਪੇ ਆਪਣਾ ਸਿਰ ਉੱਖਲੀ ਵਿੱਚ ਪਾ ਦਿੱਤਾ। ਮੁੰਡਾ ਕਿਉਂ ਢਿੱਲ ਵਰਤਦਾ ਹੁਣ? ਵਧੀਆ ਮੌਕਾ ਮਿਲਣ ਸਾਰ ਮੁੰਡੇ ਨੇ ਜ਼ਬਰਦਸਤ ਉੱਖਲੀ ਦਾ ਵਾਰ ਸਿਰ ਉੱਤੇ ਉਹ ਕੀਤਾ ਕਿ ਇੱਕੋ ਚੀਕ ਨਾਲ ਕੁੜੀ ਦੇ ਪ੍ਰਾਣ ਉੱਡ ਗਏ। ਸਾਰੇ ਸਰੀਰ ਨੂੰ ਕੱਟ ਕੱਟ ਕੇ ਕੜਾਹੇ ਵਿੱਚ ਤਲਣ ਲਈ ਅੱਗ ਉੱਪਰ ਰੱਖ ਦਿੱਤਾ। ਖ਼ੂਬ ਘਿਉ ਮਸਾਲੇ ਪਾਏ।

ਡੈਣ ਤਾਂ ਕਲਾਲ ਦੀ ਦੁਕਾਨ ਤੋਂ ਸ਼ਰਾਬ ਦੀ ਮਟਕੀ ਲੈਣ ਸਾਰ ਪੀਣ ਲੱਗ ਪਈ ਸੀ। ਗੇੜੇ ਖਾਂਦੀ ਖਾਂਦੀ ਘਰ ਪੁੱਜੀ, ਪਹੁੰਚਣ ਸਾਰ ਮਟਕੀ ਮੂੰਹ ਨੂੰ ਲਾਈ, ਬਿਨਾਂ ਪਾਣੀ ਮਿਲਾਏ ਗਟਾ ਗਟ ਅੱਧੀ ਖਾਲੀ ਕਰ ਦਿੱਤੀ। ਲੱਗੀ ਝੂਮਣ, ਲੱਗੀ ਗੀਤ ਗਾਉਣ। ਫਿਰ ਯਾਦ ਆਇਆ, ਪੁੱਛਿਆ- ਧੀਏ ਉਸ

ਬੇਵਕੂਫ਼ ਦਾ ਮੀਟ ਰਿੱਝ ਗਿਆ? ਬੇਟੀ ਦੇ ਹਾਂ ਆਖਦਿਆਂ ਹੀ ਉਹ ਪਰਾਂਤ ਲੈ ਕੇ ਬੈਠ ਗਈ, ਕਹਿੰਦੀ ਪੂਰੀਆਂ ਦੋ ਪਰਾਂਤਾਂ ਭਰ ਕੇ ਖਾਊਂਗੀ ਅੱਜ ਤਾਂ। ਕਈ ਦਿਨਾਂ ਬਾਅਦ ਪੇਟ ਦੇ ਵਲ ਅੱਜ ਨਿਕਲਣਗੇ।

ਧੀ ਨੇ ਕੜਾਹਾ ਟੇਢਾ ਕਰਕੇ ਪਰਾਂਤ ਮੀਟ ਨਾਲ ਭਰ ਦਿੱਤੀ। ਬੁੱਢੀ ਨੇ ਤਾਂ ਇਹ ਵੀ ਨਹੀਂ ਉਡੀਕਿਆ ਕਿ ਠੰਢਾ ਈ ਹੋ ਜਾਣ ਦਿਆਂ। ਦੇਖਦੇ ਦੇਖਦੇ ਗਰਮਾ ਗਰਮ ਚੱਟ ਕਰ ਗਈ। ਦੂਜੀ ਵਾਰ ਪਰਾਂਤ ਭਰਵਾ ਕੇ ਖਾਣ ਲੱਗੀ ਤਾਂ ਸੁੰਘਦੀ ਸੁੰਘਦੀ ਬਿੱਲੀ ਅੰਦਰ ਆ ਗਈ। ਬਿੱਲੀ ਕਹਿਣ ਲੱਗੀ:

ਹਾਏ ਨੀ ਹਾਏ, ਮਾਂ ਧੀ ਨੂੰ ਖਾਵੇ।
ਥੋੜ੍ਹੀਆਂ ਕੁ ਬੋਟੀਆਂ, ਮੈਨੂੰ ਵੀ ਚਖਾਵੇ।

ਬੁੱਢੀ ਨਸ਼ੇ ਵਿੱਚ ਬੇਸੁਰਤ, ਬਿੱਲੀ ਦੀ ਆਵਾਜ਼ ਤਾਂ ਸੁਣੀ ਪਰ ਉਸਨੇ ਕਿਹਾ ਕੀ ਸਮਝੀ ਨਹੀਂ। ਖਾਂਦੇ ਖਾਂਦੇ ਇੱਕ ਉਂਗਲੀ ਹੱਥ ਵਿੱਚ ਆਈ, ਹੈਂ? ਚਾਰ ਉਂਗਲਾ ਲੰਮਾ ਨਹੁੰ ਤਾਂ ਮੇਰੀ ਧੀ ਦਾ ਹੈ? ਹੈਰਾਨੀ ਵਿੱਚ ਪੈ ਗਈ, ਧੀ ਤਾਂ ਸਾਹਮਣੇ ਖੜ੍ਹੀ ਖਾਣਾ ਪਰੋਸ ਰਹੀ ਹੈ? ਕੀ ਪਤਾ ਉਸ ਮੁੰਡੇ ਦਾ ਨਹੁੰ ਏਡਾ ਵੱਡਾ ਹੋਵੇ! ਰੱਜ ਪੁੱਜ ਕੇ ਡੈਣ ਉਥੀ ਲੁੜ੍ਹਕ ਗਈ, ਸੌਂ ਗਈ। ਅੱਧੀ ਰਾਤ ਨੀਂਦ ਖੁੱਲ੍ਹੀ ਤਾਂ ਬੇਟੀ ਨੂੰ ਕਿਹਾ- ਸਵੇਰੇ ਤੇਰੇ ਸਹੁਰਿਆਂ ਵਾਲੇ ਪ੍ਰਾਹੁਣੇ ਆਉਣਗੇ। ਮੈਂ ਦੇਰ ਤੱਕ ਸੌਣਾ ਹੈ, ਤੂੰ ਆਪੇ ਉਨ੍ਹਾਂ ਦੀ ਆਉ ਭਗਤ ਕਰ ਦੇਈਂ। ਕਿਸੇ ਕਿਸਮ ਦੀ ਕਮੀ ਨਾ ਰਹੇ। ਬੇਸ਼ੱਕ ਡੈਣ ਹੋਵੇ, ਧੀ ਦੇ ਸੁੱਖ ਦਾ ਖ਼ਿਆਲ ਹਰੇਕ ਮਾਂ ਨੂੰ ਰਹਿੰਦੈ।

ਸਵੇਰ ਸਾਰ ਬੇਟੀ ਦੇ ਸਹੁਰੇ ਆ ਗਏ। ਤਿਆਰੀ ਬਿਆਰੀ ਕਰਕੇ ਦੁਪਹਿਰੇ ਤੋਰ ਦਿੱਤੀ। ਬੇਟੀ ਵਿਦਾ ਕਰਨ ਵੇਲੇ ਗਲ਼ਾ ਭਰ ਆਇਆ, ਰੋ ਪਈ। ਕੁੜੀ ਨੂੰ ਬਿਠਾ ਕੇ ਗੱਡੀ ਤੁਰ ਪਈ।

ਰਸਤੇ ਵਿੱਚ ਇੱਕ ਥਾਂ ਦੁਲਹਨ ਨੇ ਬਲਦ ਪੁਚਕਾਰੇ। ਗੱਡੀ ਰੁਕ ਗਈ। ਦੁਲਹਨ ਚੁੱਪ ਚਾਪ ਗੱਡੀਓਂ ਹੇਠ ਉਤਰੀ, ਕਿਸੇ ਨਾਲ ਕੋਈ ਗੱਲ ਨਹੀਂ ਕੀਤੀ, ਇੱਕ ਪਾਸੇ ਤੁਰਦੀ ਗਈ, ਤੁਰਦੀ ਗਈ। ਕਿਸੇ ਨੇ ਕੁਝ ਪੁੱਛਿਆ ਨਹੀਂ। ਪੁੱਛਣ ਵਾਲੀ ਗੱਲ ਹੈ ਵੀ ਨਹੀਂ ਸੀ ਕੋਈ। ਪਰ ਜਦੋਂ ਦੇਰ ਤੱਕ ਉਡੀਕਣ ਬਾਅਦ ਵਾਪਸ ਨਹੀਂ ਆਈ ਤਾਂ ਬੇਚੈਨੀ ਹੋਣੀ ਹੀ ਸੀ। ਚਾਰੇ ਪਾਸੇ ਲੱਭਣ ਵਾਸਤੇ ਨਿਕਲ ਤੁਰੇ। ਲਭਦੇ ਲਭਦੇ ਵਣ ਦੇ ਇੱਕ ਦਰੱਖ਼ਤ ਹੇਠ ਕੱਪੜੇ ਪਏ ਦੇਖੇ। ਕੱਪੜੇ ਤਾਂ ਦੁਲਹਨ ਦੇ ਹੀ ਨੇ ਪਰ ਕਿੱਧਰ ਗਈ, ਪਤਾ ਨਾ ਲੱਗੇ। ਅਗਲੇ ਦਿਨ ਪੰਜ ਦੈਂਤ ਬੁੱਢੀ ਦੇ ਘਰ ਗਏ ਕਿ ਕਿਤੇ ਵਾਪਸ ਘਰ ਤਾਂ ਨਹੀਂ ਆ ਗਈ?

ਬੁੱਢੀ ਖਿਝ ਗਈ, ਕਹਿੰਦੀ- ਨਲਾਇਕੋ ਮੈਨੂੰ ਪੁੱਛਣ ਆਏ ਹੋ? ਆਪਣੇ ਹੱਥੀਂ ਸਿੱਖਿਆ ਦੇ ਕੇ ਕੱਲ੍ਹ ਦੁਪਹਿਰ ਤੁਹਾਡੇ ਨਾਲ ਤੋਰੀ ਨਹੀਂ ਸੀ? ਕਿਤੇ ਤੁਸੀਂ ਮਾਰ ਤਾਂ ਨਹੀਂ ਦਿੱਤੀ ਕਿਧਰੇ?

ਬੁੱਢੀ ਦੇ ਹੋਠਾਂ ਤੇ ਜਦੋਂ ਮੌਤ ਸ਼ਬਦ ਆਇਆ, ਉਸ ਦੀ ਦੇਹ ਵਿੱਚ ਕਾਂਬਾ ਜਿਹਾ ਛਿੜਿਆ। ਨਸ਼ਾ ਉਤਰ ਚੁੱਕਿਆ ਸੀ, ਰਾਤ ਵੇਲੇ ਦੇ ਦ੍ਰਿਸ਼ ਯਾਦ ਆਏ। ਉਂਗਲੀ ਦਾ ਚਾਰ ਉਂਗਲ ਲੰਮਾ ਚਿੱਟਾ ਨਹੁੰ ਅੱਖਾਂ ਵਿੱਚ ਚੁਭਣ ਲੱਗਿਆ। ਵਾਕਈ ਉਹ ਉਂਗਲੀ ਤਾਂ ਮੇਰੀ ਧੀ ਦੀ ਸੀ! ਚੰਡਾਲ, ਮਾਂ ਨੂੰ ਧੀ ਦਾ ਮੀਟ ਖੁਆ ਕੇ ਆਪ ਭੱਜ ਗਿਆ।

ਡੈਣ ਨੂੰ ਉਲਟੀ ਆਉਣ ਲੱਗੀ। ਗੁਲਗੁਲਿਆਂ ਵਾਲੇ ਛੋਕਰੇ ਨੂੰ ਖਾਏ ਬਿਨ ਉਸ ਨੂੰ ਚੈਨ ਨਹੀਂ ਮਿਲੇਗਾ। ਧੋਖਾ ਦੂਜੀ ਵਾਰ ਕਰ ਗਿਆ, ਨਾਲੇ ਮੇਰੀ ਧੀ ਨੂੰ ਮਾਰ ਗਿਆ। ਉਸਨੂੰ ਪਤਾ ਸੀ ਗੁਲਗੁਲੇ ਦੇ ਦਰਖ਼ਤ ਉੱਪਰ ਬੈਠਾ ਹੋਣੈ, ਹੋਰ ਕਿਧਰੇ ਜਾ ਈ ਨੀ ਸਕਦਾ। ਭੇਖ ਬਦਲ ਕੇ, ਦੋਵੇਂ ਹੱਥਾਂ ਵਿੱਚ ਦੋ ਸੋਟੀਆਂ ਲੈ ਕੇ ਉਹ ਸਿੱਧੀ ਉਸੇ ਦਰਖ਼ਤ ਕੋਲ ਪੁੱਜੀ। ਦੁਸ਼ਟ ਟਾਹਣੇ ਤੇ ਬੈਠਾ ਮਜ਼ੇ ਨਾਲ ਗੁਲਗੁਲੇ ਖਾ ਰਿਹਾ ਸੀ। ਰੁਕੀ, ਪੁੱਛਿਆ- ਇਹ ਕਿਹੋ ਜਿਹਾ ਅਨੋਖਾ ਦਰੱਖ਼ਤ ਹੈ ਬੱਚੇ? ਦੇਖਣਾ ਤਾਂ ਦੂਰ ਮੈਂ ਤਾਂ ਸੁਣਿਆ ਵੀ ਨਹੀਂ ਗੁਲਗੁਲਿਆਂ ਦਾ ਦਰਖ਼ਤ ਹੋਇਆ ਕਰਦੈ।

ਮੁੰਡੇ ਨੇ ਗ਼ੁੱਸਾ ਪੀ ਲਿਆ, ਮਿੱਠੀ ਬੋਲੀ ਵਿੱਚ ਕਿਹਾ- ਮਾਂ ਇਹ ਗੁਲਗੁਲਿਆਂ ਦਾ ਦਰਖ਼ਤ ਹੈ। ਬੁੱਢੀ ਨੇ ਅੱਖਾਂ ਉੱਪਰ ਹੱਥ ਦਾ ਛੱਜਾ ਬਣਾ ਕੇ ਕਿਹਾ- ਬੇਟੇ ਇਸ ਦੇ ਗੁਲਗੁਲੇ ਲਗਦੇ ਵੀ ਹੁੰਦੇ ਨੇ?

–ਹਾਂ ਮਾਂ। ਗੁਲਗੁਲੇ ਵੀ ਐਵੇਂ ਕਿਵੇਂ ਦੇ ਨਹੀਂ, ਗੋਕੇ ਘਿਉ ਵਿੱਚ ਤਲੇ ਹੋਏ। ਤੋੜਕੇ ਜਿੰਨੇ ਮਰਜ਼ੀ ਖਾ ਲੈ, ਮੁਕਦੇ ਨਹੀਂ, ਹੋਰ ਲੱਗ ਜਾਂਦੇ ਨੇ।

–ਬੇਟਾ ਰਾਮ ਤੇਰੀ ਉਮਰ ਹਜ਼ਾਰ ਸਾਲ ਲੰਮੀ ਕਰੇ। ਖਾਣੇ ਤਾਂ ਕੀ ਮੈਂ ਤਾਂ ਅੱਜ ਤੱਕ ਗੁਲਗੁਲਿਆਂ ਦਾ ਨਾਮ ਵੀ ਨਹੀਂ ਸੁਣਿਆ। ਵੀਹ ਗੁਲਗੁਲੇ ਖੁਆ ਦਏਂ ਤਾਂ ਮੈਂ ਤਾਂ ਤੇਰੇ ਨਾਮ ਦੀ ਮਾਲਾ ਜਪਿਆ ਕਰਾਂ।

–ਵੀਹ ਕਿਉਂ? ਚਾਹੇ ਹਜ਼ਾਰ ਗੁਲਗੁਲੇ ਖਾਹ। ਮੈਂ ਕਿਹੜਾ ਨਾਂਹ ਕਰਦਾਂ।

–ਹਜ਼ਾਰ ਨਹੀਂ...। ਨਹੀਂ, ਨਹੀਂ, ਵੀਹ ਬਹੁਤ ਨੇ। ਲਾਲਚ ਕਰਨਾ ਸੋਭਦਾ ਨਹੀਂ।

ਮੁੰਡੇ ਨੇ ਦੇਖਿਆ, ਬੁੱਢੀ ਨੇ ਮੋਢੇ ਉੱਪਰ ਬਗਲੀ ਲਟਕਾ ਰੱਖੀ ਸੀ। ਕਿਹਾ– ਲੈ ਤੂੰ ਆਪਣੀ ਬਗਲੀ ਦਾ ਮੂੰਹ ਖੋਲ੍ਹ। ਪੂਰੀ ਭਰ ਦਿੰਨਾ।

ਬੁੱਢੀ ਨੇ ਕਿਹਾ– ਨਾ ਬੇਟਾ, ਮੇਰੀ ਕੋਰੀ ਬਗਲੀ ਥਿੰਧੀ ਹੋ ਜਾਊਗੀ।

–ਤਾਂ ਫੇਰ ਚੁੰਨੀ ਦਾ ਪੱਲਾ ਕਰ।

–ਨਾ ਬੇਟਾ ਚੁੰਨੀ ਮੈਲੀ ਹੈ, ਗੁਲਗੁਲੇ ਮੈਲੇ ਹੋ ਜਾਣਗੇ।

–ਚੰਗਾ ਹਥੇਲੀ ਕਰ।

–ਗਰਮ ਨੇ ਬੇਟੇ, ਹਥੇਲੀ ਜਲ ਜਾਏਗੀ, ਛਾਲੇ ਪੈ ਜਾਣਗੇ।

ਮੁੰਡੇ ਨੂੰ ਸਾਰੀ ਕਰਤੂਤ ਦਾ ਪਤਾ ਸੀ ਪਰ ਜਾਣ ਕੇ ਅਨਜਾਣ ਬਣਦਿਆਂ ਕਿਹਾ:

–ਇਹ ਭੀ ਨਹੀਂ, ਉਹ ਭੀ ਨਹੀਂ ਫਿਰ ਗੁਲਗੁਲੇ ਖਾਏਂਗੀ ਕਿਸ ਤਰ੍ਹਾਂ?

ਬੁੱਢੀ ਨੂੰ ਲੱਗਾ, ਮੁੰਡਾ ਸਿਰੇ ਦਾ ਮੂਰਖ ਹੈ, ਇਹ ਤਾਂ ਆਪੇ ਫਸ ਰਿਹੈ। ਝੱਟ ਬੋਲੀ– ਬੇਟਾ ਜੇ ਗੁਲਗੁਲੇ ਖੁਆਣੇ ਈ ਏ ਨਾਂ, ਤਾਂ ਆਪਣੀ ਪੱਗ ਦੇ ਇੱਕ ਸਿਰੇ ਨਾਲ ਬੰਨ੍ਹ ਕੇ ਹੇਠਾਂ ਲਟਕਾ ਦੇ। ਗੱਠ ਖੋਲ੍ਹ ਕੇ ਖਾ ਲਊਂਗੀ। ਚੰਗੇ ਹੋਏ ਤਾਂ ਆਂਢ ਗੁਆਂਢ ਸਭ ਨੂੰ ਦੱਸਾਂਗੀ, ਤੇਰੀ ਵਿਕਰੀ ਬਹੁਤ ਵਧੇਗੀ।

ਮੁੰਡੇ ਨੇ ਕਿਹਾ– ਮਾਂ ਤੇਰੀਆਂ ਅਸੀਸਾਂ ਨਾਲੋਂ ਵੱਧ ਚੰਗਾ ਮੇਰਾ ਸਾਫਾ ਥੋੜ੍ਹਾ ਹੀ ਹੈ। ਆਜਾ, ਮੇਰੇ ਬਿਲਕੁਲ ਹੇਠ ਆ ਕੇ ਖਲੋ ਜਾਹ। ਪੱਕੇ ਪੱਕੇ ਗੁਲਗੁਲੇ ਤੋੜ ਤੋੜ ਖੁਆਵਾਂ। ਮੁੰਡੇ ਦਾ ਏਨਾ ਆਖਣਾ ਸੀ ਕਿ ਦੋਵੇਂ ਸੋਟੀਆਂ ਦੇ ਸਹਾਰੇ ਟੱਪ ਟੱਪ ਦੀ ਆਵਾਜ਼ ਕਰਦੀ ਬੁੱਢੀ ਮੁੰਡੇ ਦੇ ਐਨ ਹੇਠ ਆ ਕੇ ਖਲੋਅ ਗਈ। ਮੁੰਡਾ ਉਸਨੂੰ ਗੁਲਗੁਲੇ ਖੁਆਉਣ ਲਈ ਤਿਆਰ ਹੀ ਬੈਠਾ ਸੀ, ਜ਼ੋਰ ਦੀ ਬੋਲਿਆ– ਲੈ ਅੰਮਾ ਲੈ। ਬੁੱਢੀ ਨੇ ਨਾਲ ਆਵਾਜ਼ ਮਿਲਾ ਕੇ ਕਿਹਾ– ਲਿਆ ਬੇਟਾ ਲਿਆ! ਮੁੰਡਾ ਆਪਣੇ ਕੋਲ ਪੱਥਰ ਦੀ ਭਾਰੀ ਸਲੇਟ ਰੱਖੀ ਬੈਠਾ ਸੀ। ਉਸਨੇ ਤੁਰੰਤ ਸਲੇਟ ਇਸ ਤਰ੍ਹਾਂ ਸਰਕਾਈ ਕਿ ਸਿੱਧੀ ਬੁੱਢੀ ਦੇ ਸਿਰ ਵਿੱਚ ਲੱਗੀ ਤੇ ਸਿਰ ਦੋ ਫਾੜ ਹੋ ਗਿਆ। ਮੁੰਡਾ ਤੇਜ਼ੀ ਨਾਲ ਹੇਠ ਉਤਰਿਆਂ ਤੇ ਰਹਿੰਦੀ ਸਹਿੰਦੀ ਕਸਰ ਹੱਥਾਂ ਨਾਲ ਕੱਢ ਦਿੱਤੀ। ਘੜੀਸ ਕੇ ਪਰ੍ਹੇ ਦੂਰ ਟੋਏ ਵਿੱਚ ਸੁੱਟ ਦਿੱਤੀ। ਹੱਥ ਧੋ ਕੇ ਫੇਰ ਦਰਖ਼ਤ ਤੇ ਚੜ੍ਹ ਗਿਆ।

ਲਭਦੀ ਲਭਦੀ ਮੁੰਡੇ ਦੀ ਮਾਂ ਉਥੇ ਆ ਗਈ। ਦਰਖ਼ਤ ਉੱਪਰ ਬੈਠਾ ਦੇਖ ਕੇ ਬੜੀ ਖ਼ੁਸ਼ ਹੋਈ, ਬੋਲੀ– ਓ ਬਾਂਦਰ, ਤੂੰ ਇੱਥੇ ਬੈਠੈਂ ਮੌਜ ਨਾਲ, ਲਭਦੀ ਲਭਦੀ ਦੀਆਂ ਮੇਰੀਆਂ ਲੱਤਾਂ ਥੱਕ ਗਈਆਂ। ਸਮੇਂ ਸਿਰ ਰੋਟੀ ਤਾਂ ਖਾ ਲਿਆ ਕਰ!

ਝੋਲੀ ਭਰਕੇ ਗੁਲਗੁਲਿਆਂ ਦੀ ਬੇਟਾ ਹੇਠ ਉਤਰਿਆ। ਬੋਲਿਆ– ਏਨੇ ਸੁਆਦ ਗੁਲਗੁਲੇ ਛੱਡ ਕੇ ਰੁਖੇ ਟੁਕੜੇ ਕੌਣ ਖਾਵੇ ਮਾਂ? ਤੈਨੂੰ ਹੁਣ ਖਾਣਾ ਪਕਾਣ ਦੀ ਲੋੜ ਵੀ ਨੀ। ਦੇਖ ਤੇਰੇ ਲਾਡਲੇ ਨੇ ਗੁਲਗੁਲਿਆਂ ਦਾ ਕਿਹੋ ਜਿਹਾ ਦਰਖ਼ਤ ਉਗਾਇਆ!

ਹੈਰਾਨ ਹੋ ਕੇ ਮਾਂ ਨੇ ਕਿਹਾ– ਓ ਮੂਰਖ ਗੁਲਗੁਲੇ ਕਦੀ ਦਰਖ਼ਤਾਂ ਤੇ ਲੱਗੇ ਨੇ? ਮਾਂ ਦੇ ਮੂੰਹ ਵਿੱਚ ਗਰਮ ਗੁਲਗੁਲੇ ਪਾ ਕੇ ਕਹਿਣ ਲੱਗਾ– ਮਾਂ ਦੇ ਹੱਥੀਂ ਬਣੇ ਗੁਲਗੁਲਿਆਂ ਦੀ ਕੋਈ ਰੀਸ ਤਾਂ ਨਹੀਂ ਪਰ ਬੇਟੇ ਦੇ ਗੁਲਗੁਲੇ ਵੀ ਬੇਸੁਆਦੇ ਨਹੀਂ।

ਗੁਲਗੁਲਾ ਖਾਂਦੀ ਮਾਂ ਬੋਲੀ- ਵਾਹ, ਇਹੋ ਜਿਹੇ ਮਿੱਠੇ ਸੁਆਦ ਗੁਲਗੁਲੇ ਤਾਂ ਮੈਂ ਅੱਜ ਤੱਕ ਖਾਧੇ ਨਹੀਂ ਕਦੀ।

ਉਹ ਦਿਨ ਤੇ ਅੱਜ ਦਾ ਦਿਨ। ਦੋਵੇਂ ਮਾਂ ਪੁੱਤ ਪਚਾਕੇ ਮਾਰ ਮਾਰ ਰੋਜ਼ ਗੁਲਗੁਲੇ ਖਾਂਦੇ, ਸਾਰੇ ਪਿੰਡ ਵਿੱਚ ਵੰਡਦੇ। ਦਰਖ਼ਤ ਵੀ ਖ਼ੁਸ਼, ਪਿੰਡ ਵੀ ਖ਼ੁਸ਼।

## ਗਿੱਦੜਾਂ ਦੀ ਅਸੀਸ

ਭਾਂਤ ਭਾਂਤ ਕੇ ਲੋਗ, ਬਦਨ ਬਦਨ ਕੇ ਰੋਗ। ਬਾਤ ਬਾਤ ਕਾ ਭੋਗ। ਹਾਥ ਹਾਥ ਕਾ ਜੋਗ। ਜਿਤਨੇ ਲੋਗ, ਉਤਨੇ ਬਿਉਹਾਰ। ਜਿਤਨੇ ਰੋਗ ਉਤਨੇ ਉਪਚਾਰ। ਜਿਤਨੇ ਭੋਗ ਉਤਨੀ ਚਾਹੇਂ। ਜਿਤਨੇ ਰੋਗ ਉਤਨੀ ਰਾਹੇਂ। ਜੈਸੀ ਸਮਝ ਤੈਸੀ ਚਾਲ। ਜੈਸੀ ਨੀਯਤ ਵੈਸਾ ਹਾਲ। ਜੈਸਾ ਅੰਤਸ ਵੈਸਾ ਭਾਉ। ਜੈਸਾ ਦਾਉ, ਵੈਸਾ ਉਪਾਉ। ਸੋ ਭਾਈਓ, ਸ੍ਰਿਸ਼ਟੀ ਦਾ ਸਿਰਜਣਹਾਰ ਸਾਈਂ, ਅਕਲ ਦੇ ਉਜਲੇ ਚਾਨਣ ਉੱਤੇ ਕਾਲਖ ਨਾ ਚੋਪੜੇ, ਇੱਕ ਸੀ ਰਾਜਾ, ਜਿਸਦਾ ਉਹੀ ਵਾਜਾ ਉਹੀ ਗਾਜਾ। ਬਿਮਾਰੀ ਅਤੇ ਮੌਤ ਤੋਂ ਬਿਨਾਂ ਉਸ ਉੱਪਰ ਹੋਰ ਕਿਸੇ ਦਾ ਬਸ ਨਹੀਂ ਚਲਦਾ ਸੀ। ਉਸਦੇ ਦਿਲ ਵਿੱਚ ਇਸ ਗੱਲ ਦੀ ਸਦਾ ਖਿਝ ਰਹਿੰਦੀ ਕਿ ਨਾਸ਼ੁਕਰੇ ਅਤੇ ਮੂਰਖ ਵਿਧਾਤਾ ਨੇ ਬਾਕੀ ਬੰਦਿਆਂ ਦਾ ਸਰੀਰ ਅਤੇ ਨੈਣ ਨਕਸ਼ ਮੇਰੇ ਵਰਗੇ ਕਿਉਂ ਬਣਾ ਦਿੱਤੇ। ਰਾਜਕੁਮਾਰਾਂ, ਰਾਣੀਆਂ ਅਤੇ ਰਾਜਿਆਂ ਤੋਂ ਬਿਨਾਂ ਬਾਕੀ ਹੋਰਨਾਂ ਦੇ ਚਿਹਰੇ ਮੁਹਰੇ ਸੁਹਣੇ ਬਣਾਉਣ ਦੀ ਲੋੜ ਹੀ ਨਹੀਂ ਸੀ। ਬਿਧਮਾਤਾ ਸ਼ੁਰੂ ਤੋਂ ਹੀ ਜੇ ਚੌਕਸ ਰਹਿੰਦੀ ਧਰਤੀ ਦੇ ਸੁਆਮੀ ਰਾਜਾ ਦੀ ਸ਼ਕਲ ਸੂਰਤ ਬਾਕੀਆਂ ਤੋਂ ਇਕ ਦਮ ਵੱਖਰੀ ਹੁੰਦੀ, ਫਿਰ ਰਾਜੇ ਨੂੰ ਆਪ ਇਸ ਪਾਸੇ ਮਿਹਨਤ ਨਾ ਕਰਨੀ ਪੈਂਦੀ। ਆਮ ਬੰਦਿਆਂ ਦਾ ਕੰਮ ਤਾਂ ਇੱਕ ਅੱਖ ਅਤੇ ਇੱਕ ਕੰਨ ਨਾਲ ਚੱਲੀ ਜਾਣਾ ਸੀ, ਨੱਕ ਦੀ ਥਾਂ ਇੱਕ ਗਲੀ ਹੁੰਦੀ ਬਸ, ਫਿਰ ਕੀ ਘਾਟਾ ਸੀ?

ਚਲੋ ਬਿਧਮਾਤਾ ਤੋਂ ਭੁੱਲ ਹੋ ਗਈ ਫੇਰ ਕੀ ਹੋਇਆ, ਰਾਜਾ ਸਮਝਦਾਰ ਹੈ, ਉਹ ਆਪ ਭੁੱਲਾਂ ਦੀ ਸੋਧ ਕਰਨਯੋਗ ਹੈ। ਰਾਜਾ ਅਤੇ ਪਰਜਾ ਵਿੱਚ ਸਾਫ਼ ਫ਼ਰਕ ਹੋਵੇ ਇਸ ਲਈ ਆਪਣੇ ਵਾਲ ਪੂਰੇ ਲੰਬੇ, ਦਾਹੜੀ ਤੇ ਵੱਡੀਆਂ ਮੁੱਛਾਂ ਰੱਖਦਾ, ਬਾਕੀ ਸਾਰੀ ਪਰਜਾ ਰੁੰਡ ਮੁੰਡ। ਸ਼ਾਹੀ ਪਰਿਵਾਰ ਨੂੰ ਛੱਡ ਕੇ ਹੋਰ ਕਿਸੇ ਦੇ ਸਿਰ ਤੇ ਵਾਲ ਨਹੀਂ। ਆਮ ਮਰਦਾਂ ਲਈ ਦਾਹੜੀ ਮੁੱਛਾਂ ਦੀ ਗੱਲ ਦੂਰ ਦੀ, ਪਲਕਾਂ ਅਤੇ ਸੇਹਲੀਆਂ ਦੇ ਵਾਲ ਵੀ ਇਕਦਮ ਸਫ਼ਾਚੱਟ!

ਦੋ ਲੱਤਾਂ ਤੇ ਸਿੱਧੇ ਤੁਰਨ ਦੀ ਵੀ ਮਨਾਹੀ। ਸ਼ਾਹੀ ਸ਼ਹਿਰ ਦੀ ਵੱਡੀ ਦੀਵਾਰ ਦਾ ਦਰਵਾਜ਼ਾ ਲੰਘ ਕੇ ਅੰਦਰ ਆਉਣ ਸਾਰ ਪਸ਼ੂਆਂ ਵਾਂਗ ਹੱਥਾਂ ਪੈਰਾਂ ਉੱਪਰ ਚੱਲਣਾ ਪੈਂਦਾ। ਰਾਜੇ ਨਾਲ ਗੱਲ ਕਰਨੀ ਹੁੰਦੀ ਤਾਂ ਪਹਿਲਾਂ ਹਰ ਬੰਦਾ ਕਿਸੇ ਪੰਛੀ ਜਾਂ ਪਸ਼ੂ ਦੀ ਆਵਾਜ਼ ਹੂਬਹੂ ਨਕਲ ਕਰਦਾ। ਕੋਈ ਮਿਆਊਂ ਮਿਆਊਂ, ਕੋਈ ਕਾਂ ਕਾਂ, ਕੋਈ ਗੁਟਰਗੂੰ, ਕੋਈ ਹੁੱਕੂ, ਹੁੱਕੂ ਬੋਲਣ ਪਿੱਛੋਂ ਗੱਲ ਕਰਦਾ। ਇਸ ਨਾਲ ਰਾਜੇ ਨੂੰ ਪਤਾ ਲੱਗ ਜਾਂਦਾ ਕੌਣ ਕਿਸ ਜੂਨ ਵਿੱਚ ਪਿਆ ਹੋਇਆ ਹੈ, ਰੁਤਬਿਆਂ ਦੀ ਪਛਾਣ ਇਸੇ ਨਾਲ ਹੋਇਆ ਕਰਦੀ। ਜਿਹੜੇ ਵੱਡੇ ਬੰਦਿਆਂ ਉੱਪਰ ਰਾਜੇ ਦੀ ਖਾਸ ਮਿਹਰਬਾਨੀ ਹੁੰਦੀ ਉਨ੍ਹਾਂ ਨੂੰ ਹਾਥੀ, ਸ਼ੇਰ, ਸਾਨ੍ਹ, ਊਠ, ਘੋੜੇ ਦੀਆਂ ਬੋਲੀਆਂ ਬੋਲਣ ਦੀ ਆਗਿਆ ਮਿਲਦੀ। ਛੋਟੇ ਮੋਟੇ ਲੋਕਾਂ, ਮੁਲਾਜ਼ਮਾਂ ਨੂੰ ਜਦੋਂ ਗਿੱਦੜ, ਕੁੱਤੇ, ਗਧੇ ਅਤੇ ਕਾਂ ਦੀ ਬੋਲੀ ਬੋਲਣੀ ਪੈਂਦੀ ਉਨ੍ਹਾਂ ਨੂੰ ਸ਼ਰਮ ਤਾਂ ਆਉਂਦੀ ਪਰ ਕੀ ਕਰਦੇ? ਰਾਜੇ ਦੇ ਹੁਕਮ ਅੱਗੇ ਕਿਸ ਦਾ ਜ਼ੋਰ? ਰਾਜਾ ਕਿਸ ਆਵਾਜ਼ ਤੇ ਖਿਝ ਜਾਏ ਕੀ ਪਤਾ, ਇਸ ਕਰਕੇ ਹਰ ਦਰਬਾਰੀ ਕਈ ਕਈ ਬੋਲੀਆਂ ਸਿਖਣ ਲਈ ਮਜਬੂਰ ਹੁੰਦਾ!

ਮਨੁੱਖਾਂ ਦਾ ਰਾਜਾ ਤਾਂ ਉਹ ਹੈ ਈ ਸੀ, ਜੰਗਲ ਦੇ ਤਮਾਮ ਪਸ਼ੂ ਪੰਛੀਆਂ ਦਾ ਰਾਜਾ ਵੀ ਸੀ। ਦਇਆ, ਤਰਸ, ਹਮਦਰਦੀ ਦਾ ਪੁਤਲਾ! ਮਨੁੱਖਾਂ ਦੀ ਬਜਾਇ ਉਹ ਕੀੜੀਆਂ, ਪਤੰਗਿਆਂ ਤੇ ਹੋਰ

ਜੀਵਾਂ ਦਾ ਖ਼ਿਆਲ ਵੱਧ ਰੱਖਦਾ। ਜਿਵੇਂ ਵੀ ਹੋਵੇ, ਮਨੁੱਖ ਤਾਂ ਸੱਜੇ ਖੱਬੇ ਕਰ ਕਰਾ ਕੇ ਆਪਣਾ ਪੇਟ ਭਰ ਲੈਂਦੇ ਨੇ ਪਰ ਜੀਵ ਜੰਤੂ ਤਾਂ ਵਿਚਾਰੇ ਬੋਲ ਕੇ ਕੁਝ ਦਸ ਨਹੀਂ ਸਕਦੇ, ਉਨ੍ਹਾਂ ਦੇ ਦਿਲ ਦਾ ਦੁੱਖ ਸਮਝਣ ਦੀ ਜ਼ਿੰਮੇਵਾਰੀ ਰਾਜਾ ਦੀ ਹੈ।

ਗਵਾਂਢੀ ਰਾਜਾਂ ਦੇ ਰਾਜਿਆਂ ਤੋਂ ਸਰਕਾਰ ਵੱਖਰੀ ਤਰ੍ਹਾਂ ਦੀ ਹੋਵੇ ਇਸ ਕਰਕੇ ਰਾਜਾ ਦਿਨ ਵਿੱਚ ਸੌਂਦਾ ਤੇ ਰਾਤ ਨੂੰ ਜਾਗਦਾ। ਪਰਜਾ ਨੇ ਉਹੀ ਕਰਨਾ ਸੀ ਜੋ ਰਾਜਾ ਕਰੇ, ਸੋ ਪਰਜਾ ਵੀ ਸਾਰਾ ਦਿਨ ਸੌਂਦੀ, ਰਾਤੀਂ ਜਾਗਦੀ। ਉਲੰਘਣਾ ਕਰਨ ਵਾਲੇ ਨੂੰ ਸਿਰਫ਼ ਇਕਾਨਵੇਂ ਕੋੜੇ ਤੇ ਦੋ ਡੰਗ ਘਾਹ ਖਾਣਾ ਪੈਂਦਾ। ਕੋੜਿਆਂ ਦੀ ਤਾਂ ਚਲੋ ਕੋਈ ਗੱਲ ਨੀ, ਲੋਕ ਘਾਹ ਚਰਦੇ ਵੱਧ ਔਖੇ ਹੁੰਦੇ, ਸ਼ਰਮਿੰਦੇ ਹੁੰਦੇ। ਇਹੀ ਨਿਆਂ ਪ੍ਰਣਾਲੀ ਪ੍ਰਚੱਲਤ ਸੀ। ਦੂਜੇ ਜੀਵਾਂ ਨੂੰ ਖਾਣ ਪੀਣ ਸੌਣ ਜਾਗਣ ਦੀ ਪੂਰੀ ਖੁੱਲ੍ਹ ਸੀ।

ਇੱਕ ਵਾਰ ਦੂਜ ਦੀ ਚਾਨਣੀ ਰਾਤ ਸੀ, ਖਚਾਖਚ ਭਰੇ ਦਰਬਾਰ ਵਿੱਚ ਦਇਆ ਦੇ ਅਵਤਾਰ ਰਾਜਾ ਦੇ ਕੰਨਾਂ ਵਿੱਚ ਹੁਆਂ... ਹੁਆਂ... ਦਾ ਸ਼ੋਰ ਪਿਆ। ਦਰਬਾਰੀਆਂ ਨੂੰ ਚੁੱਪ ਕਰਨ ਦਾ ਇਸ਼ਾਰਾ ਕਰਕੇ ਕੁਝ ਦੇਰ ਪੂਰੇ ਧਿਆਨ ਨਾਲ ਇਹ ਆਵਾਜ਼ਾਂ ਸੁਣਨ ਲੱਗਾ। ਫਿਰ ਅਚਾਨਕ ਦੀਵਾਨ ਵੱਲ ਮੂੰਹ ਕਰਕੇ ਹੈਰਾਨੀ ਨਾਲ ਪੁੱਛਿਆ- ਦੀਵਾਨ ਜੀ, ਇਹ ਆਵਾਜ਼ ਅਸੀਂ ਪਹਿਲੀ ਵਾਰ ਸੁਣੀ। ਕਿਹੜੇ ਪੰਛੀ ਬੋਲ ਰਹੇ ਨੇ?

ਸਾਨ੍ਹ ਵਾਂਗ ਤਿੰਨ ਵਾਰ ਜ਼ੋਰ ਦੀ ਬੜ੍ਹਕਣ ਬਾਅਦ ਦੀਵਾਨ ਨੇ ਜਵਾਬ ਦਿੱਤਾ- ਗਿੱਦੜ ਹੁਆਂਕ ਰਹੇ ਨੇ ਅੰਨਦਾਤਾ।

ਅਬੋਧ ਬੱਚੇ ਦੀ ਉਤਸੁਕਤਾ ਨਾਲ ਰਾਜੇ ਨੇ ਪੁੱਛਿਆ- ਇਹ ਪੰਛੀ ਹੁੰਦੇ ਨੇ ਕਿ ਜਾਨਵਰ?

ਸਮਝ ਗਿਆ ਕਿ ਰਾਜਾ ਜਵਾਬ ਸੁਣਨ ਲਈ ਬਹੁਤਾ ਉਤਾਵਲਾ ਹੈ ਇਸ ਕਰਕੇ ਚਤਰ ਦੀਵਾਨ ਇੱਕ ਵਾਰੀ ਬੜ੍ਹਕਣ ਪਿੱਛੋਂ ਬੋਲਿਆ- ਹਜ਼ੂਰ ਨੇ ਸਹੀ ਫਰਮਾਇਆ ਮਹਾਰਾਜ, ਗਿੱਦੜ ਜਾਨਵਰਾਂ ਦੀ ਸ਼੍ਰੇਣੀ ਵਿੱਚ ਆਉਂਦੇ ਨੇ।

-ਚੰਗੀ ਗੱਲ ਹੈ। ਸੁਣਕੇ ਖ਼ੁਸ਼ੀ ਹੋਈ ਪਰ ਰਾਤ ਵੇਲੇ ਇਸ ਤਰ੍ਹਾਂ ਜ਼ੋਰ ਜ਼ੋਰ ਦੀ ਚੀਕਾਂ ਕਿਉਂ ਮਾਰਦੇ ਹਨ? ਇਨ੍ਹਾਂ ਦੇ ਦਿਲ ਵਿੱਚ ਕੋਈ ਦਰਦ, ਕੋਈ ਚੀਸ ਜ਼ਰੂਰ ਹੋਣੀ ਹੈ।

ਦੀਵਾਨ ਚਤੁਰਾਈ ਵਿੱਚ ਇਹੋ ਜਿਹਾ ਕਮਾਲ ਕਿ ਹੋਰ ਕਿਸੇ ਰਾਜ ਵਿੱਚ ਉਸ ਵਰਗਾ ਨਹੀਂ ਸੀ। ਤੁਰ ਫੁਰਤ ਇੱਕ ਤਰੀਕਾ ਸੋਚ ਲਿਆ। ਰਾਜਾ ਨੂੰ ਖ਼ੁਸ਼ ਕਰਨ ਵਾਸਤੇ ਪਹਿਲਾਂ ਪੰਜ ਸੱਤ ਵਾਰ ਬੜ੍ਹਕਿਆ, ਫਿਰ ਪੂਰਨ ਨਿਮਰਤਾ ਨਾਲ ਕਹਿਣ ਲੱਗਾ- ਗਿੱਦੜ ਬਹੁਤ ਸ਼ਰੀਫ ਅਤੇ ਸੁਆਮੀ-ਭਗਤ ਹੁੰਦੇ ਨੇ ਗ਼ਰੀਬ ਨਵਾਜ! ਤੁਹਾਡੀ ਦੇਖਾ ਦੇਖੀ ਇਹ ਵੀ ਹੁਣ ਦਿਨੇ ਸੌਂਦੇ ਹਨ ਤੇ ਰਾਤ ਨੂੰ ਜਾਗਦੇ ਹਨ। ਹੁਆਂ ਹੁਆਂ ਕਰਕੇ ਇਹ ਆਪ ਜੀ ਨੂੰ ਆਪਣੇ ਜਾਗਦੇ ਰਹਿਣ ਦਾ ਸਬੂਤ ਦੇ ਰਹੇ ਨੇ।

-ਸੱਚਮੁੱਚੀ? ਖ਼ੁਸ਼ੀ ਨਾਲ ਚਹਿਕਦੇ ਰਾਜਾ ਨੇ ਜਾਣਨਾ ਚਾਹਿਆ। ਹਰੇਕ ਨਵੀਂ ਜਾਣਕਾਰੀ ਹਾਸਲ ਕਰਨ ਵਾਸਤੇ ਉਹ ਹਮੇਸ਼ਾਂ ਤਿਆਰ ਰਹਿੰਦਾ। ਉਸ ਨੂੰ ਪਤਾ ਸੀ ਸਰਕਾਰ ਨਿਪੁੰਨਤਾ ਨਾਲ ਚਲਾਉਣੀ ਹੋਵੇ ਤਾਂ ਨਵੀਨਤਮ ਜਾਣਕਾਰੀ ਲੈਣੀ ਬਹੁਤ ਜ਼ਰੂਰੀ ਹੁੰਦੀ ਹੈ।

-ਆਪ ਅੱਗੇ ਝੂਠ ਬੋਲਣ ਦੀ ਗੁਸਤਾਖੀ ਕੌਣ ਕਰ ਸਕਦਾ ਹੈ ਅੰਨਦਾਤਾ? ਮੇਰੇ ਉੱਪਰ ਰਤਾ ਵੀ ਸ਼ੱਕ ਹੈ ਤਾਂ ਬਾਕੀ ਦਰਬਾਰੀਆਂ ਤੋਂ ਪੁੱਛ ਲਵੋ ਬੇਸ਼ਕ।

ਸਾਰੇ ਸਵਾਮੀ-ਭਗਤ ਦਰਬਾਰੀਆਂ ਨੇ ਆਪੋ ਆਪਣੀਆਂ ਬੋਲੀਆਂ ਦਾ ਇਜ਼ਹਾਰ ਕਰਦਿਆਂ ਹਮਾਇਤ ਕੀਤੀ। ਪਰ ਹੈਰਾਨੀ ਦੀ ਗੱਲ ਇਹ ਕਿ ਕਿਸੇ ਵੀ ਦਰਬਾਰੀ ਦੇ ਮੂੰਹੋਂ ਹੁਆਂ... ਹੁਆਂ... ਦਾ ਅਲਾਪ ਨਹੀਂ ਸੁਣਿਆ ਤਾਂ ਰਾਜਾ ਨੂੰ ਸਾਰਿਆਂ ਉੱਪਰ ਗੁੱਸਾ ਆਇਆ। ਦੰਦ ਪੀਂਹਦਿਆਂ ਬੋਲਿਆ- ਮੇਰੇ ਰਾਜ ਵਿੱਚ ਇੱਕ ਵੀ ਸਵਾਮੀ-ਭਗਤ ਨੇਕ ਦਰਬਾਰੀ ਨਹੀਂ ਹੈ? ਤਾਂ ਹੀ ਤਾਂ ਹੁਣ ਤੱਕ ਮੈਂ ਕਿਸੇ ਦੇ ਮੂੰਹੋਂ ਗਿੱਦੜ ਦੀ ਬੋਲੀ ਨਹੀਂ ਸੁਣੀ।

-ਸ਼ਾਇਦ ਇੱਕ ਅੱਧ ਵਾਰ ਸੁਣੀ ਹੈ ਜਹਾਂ ਪਨਾਹ! ਆਪ ਕਿਸੇ ਹੋਰ ਖ਼ਿਆਲ ਵਿੱਚ ਡੁੱਬੇ ਹੋਏ ਹੋਵੋਗੇ। ਆਪ ਦਾ ਖ਼ਜਾਨਚੀ ਗਿੱਦੜ ਦੀ ਬੋਲੀ ਚੰਗੀ ਤਰਾਂ ਜਾਣਦੈ। ਪਰ ਉਹ ਬੋਲਦਾ ਬੜਾ ਘੱਟ ਹੈ। ਬੜੀ ਮੁਸ਼ਕਲ ਨਾਲ ਹੋਲੀ ਦੀਵਾਲੀ ਨੂੰ ਉਸਦਾ ਮੂੰਹ ਰਤਾ ਕੁ ਖੁੱਲ੍ਹਦਾ ਹੈ। ਦੀਵਾਨ ਵਾਸਤੇ ਖ਼ਜਾਨਚੀ ਦੀ ਹਮਾਇਤ ਕਰਨੀ ਜ਼ਰੂਰੀ ਸੀ।

ਵਾਕਈ ਖ਼ਜਾਨਚੀ ਬਹੁਤ ਘੱਟ ਬੋਲਦਾ। ਗਿੱਦੜ ਦੀ ਬੋਲੀ ਬੋਲਦਿਆਂ ਬੜਾ ਸੰਗਦਾ। ਚਤਰ ਰਾਜੇ ਨੇ ਤੁਰਤ ਇਸ ਦਾ ਹੱਲ ਕੱਢ ਲਿਆ। ਦੀਵਾਨ ਵੱਲ ਦੇਖਦਿਆਂ ਬੋਲਿਆ- ਦੀਵਾਨ ਜੀ ਤੁਹਾਨੂੰ ਹਰ ਵਕਤ ਬੋਲਣ ਦੀ ਲੋੜ ਪੈਂਦੀ ਹੈ। ਅੱਜ ਤੋਂ ਤੁਸੀਂ ਇਨ੍ਹਾਂ ਸਵਾਮੀ-ਭਗਤ ਗਿੱਦੜਾਂ ਦੀ ਬੋਲੀ ਬੋਲਣੀ ਸ਼ੁਰੂ ਕਰ ਦਿਉ ਠੀਕ ਰਹੇ। ਤੇ ਇਹ ਖ਼ਜਾਨਚੀ ਹੋਲੀ ਦਿਵਾਲੀ ਦੇ ਦਿਨ ਸਾਨ੍ਹ ਵਾਂਗ ਦਹਾੜੇ ਤਾਂ ਕੋਈ ਹਰਜ ਨਹੀਂ। ਸਾਡੇ ਰਾਜ ਵਿੱਚ ਹਰ ਕਿਸਮ ਦੇ ਜੀਵ ਚਾਹੀਦੇ ਹਨ।

ਇੱਛਾ ਨਾ ਹੁੰਦਿਆਂ ਵੀ ਦੀਵਾਨ ਨੂੰ ਰਾਜਾ ਦਾ ਹੁਕਮ ਮੰਨਣਾ ਪਿਆ। ਉਤਰੇ ਮੂੰਹ ਨਾਲ ਹੌਲ਼ੀ ਦੇ ਕੇ ਬੋਲਿਆ- ਜੋ ਆਪ ਦੀ ਆਗਿਆ।

ਗਿੱਦੜ ਫਿਰ ਜ਼ੋਰ ਜ਼ੋਰ ਨਾਲ ਹੁਆਂਕਣ ਲੱਗੇ। ਕਰੁਣਾ ਦੇ ਸਾਗਰ ਰਾਜਾ ਨੇ ਹਮਦਰਦੀ ਪ੍ਰਗਟਾਉਂਦਿਆਂ ਕਿਹਾ- ਵਿਚਾਰੇ ਸੁਆਮੀ-ਭਗਤ ਗਿੱਦੜ ਚਿਲਾਉਣ ਤੋਂ ਹਟਦੇ ਈ ਨਹੀਂ। ਮੈਨੂੰ ਤਾਂ ਇਨ੍ਹਾਂ ਦੀ ਆਵਾਜ਼ ਵਿੱਚੋਂ ਮਹਿਸੂਸ ਹੁੰਦੈ ਜਿਵੇਂ ਦੁਖੀ ਹੋਣ।

ਉਤਰਦੇ ਪੋਹ ਦੀ ਭਿਆਨਕ ਠੰਢ ਪੈ ਰਹੀ ਸੀ। ਦੀਵਾਨ ਨੇ ਤੀਹਰਾ ਕੰਬਲ ਓੜ੍ਹ ਰੱਖਿਆ ਸੀ। ਕੰਬਣ ਦਾ ਨਾਟਕ ਕਰਦਿਆਂ ਬੋਲਿਆ- ਹਜ਼ੂਰ ਦੀਆਂ ਤੇਜ਼ ਨਿਗਾਹਾਂ ਤੋਂ ਭਲਾ ਕੀ ਛੁਪ ਸਕਦਾ ਹੈ ਮਹਾਰਾਜ? ਦੁਖਿਆਰੇ ਗਿੱਦੜ ਵਿਚਾਰੇ ਸਾਰੀ ਰਾਤ ਸਰਦੀ ਨਾਲ ਕੰਬਦੇ ਰਹਿੰਦੇ ਨੇ ਤਾਂ ਵੀ ਨਾ ਕਦੀ ਸ਼ਿਕਾਇਤ ਕਰਨ, ਨਾ ਦਾਦ ਫਰਿਆਦ। ਰਾਜ ਦੇ ਖ਼ਜ਼ਾਨੇ ਵਿੱਚੋਂ ਇਨ੍ਹਾਂ ਵਾਸਤੇ ਜੇ ਲੇਫ, ਗਦੈਲਿਆਂ, ਕੰਬਲਾਂ ਦਾ ਬੰਦੋਬਸਤ ਹੋ ਜਾਵੇ ਤਾਂ ਇਨ੍ਹਾਂ ਦੀ ਤਕਲੀਫ਼ ਦੂਰ ਹੋ ਸਕਦੀ ਹੈ ਗਰੀਬ ਪਰਵਰ, ਪਰ ਕੰਬਲ ਮੋਟੇ ਹੋਣ!

ਗੱਲ ਤਾਂ ਜੋ ਕਰਨੀ ਸੀ ਕਰ ਦਿੱਤੀ ਪਰ ਭੁੱਲ ਦਾ ਅਹਿਸਾਸ ਬਾਅਦ ਵਿੱਚ ਹੋਇਆ ਕਿ ਗਿੱਦੜਾਂ ਦੀ ਬੋਲੀ ਬੋਲਣੀ ਤਾਂ ਭੁੱਲ ਹੀ ਗਿਆ। ਰਾਜਾ ਨੂੰ ਪਤਾ ਲੱਗ ਗਿਆ ਡਾਂਟ ਫਟਕਾਰ ਪਏਗੀ ਇਸ ਕਰਕੇ ਗੱਲ ਪੂਰੀ ਕਰਨ ਬਾਅਦ ਚਾਰ ਪੰਜ ਵਾਰ ਹੁਆਂਕਿਆ। ਇਸ ਪਿੱਛੋਂ ਭੁਲ ਮੁੜਕੇ ਕਦੀ ਨਹੀਂ ਹੋਈ।

ਵਿੱਚੋਂ ਟੋਕਦਿਆਂ ਰਾਜਾ ਨੇ ਕਿਹਾ- ਦੀਵਾਨ ਜੀ ਇਹੋ ਜਿਹੇ ਸੁਆਮੀ-ਭਗਤਾਂ ਦਾ ਖ਼ਿਆਲ ਰੱਖਣਾ ਤੁਹਾਡੀ ਜ਼ਿੰਮੇਵਾਰੀ ਹੈ। ਹੁਣ ਜਲਦੀ ਇਨ੍ਹਾਂ ਲਈ ਬੰਦੋਬਸਤ ਕਰੋ।

ਰਾਜਾ ਤੋਂ ਆਗਿਆ ਮਿਲ ਜਾਂਦੀ ਤਾਂ ਦੀਵਾਨ ਕਦੀ ਕੋਈ ਕਮੀ ਨਾ ਰਹਿਣ ਦਿੰਦਾ। ਉਹ ਕਿਹੜਾ ਗਿੱਦੜਾਂ ਤੋਂ ਘੱਟ ਸੁਆਮੀ ਭਗਤ ਸੀ! ਰਾਜਾ ਦੀ ਆਗਿਆ ਮਿਲੀ, ਖ਼ਜ਼ਾਨੇ ਵਿੱਚੋਂ ਧਨ ਕਢਵਾਇਆ ਤੇ ਦਰਬਾਰ ਦੇ ਗਿੱਦੜਾਂ ਨੇ ਸਾਰਾ ਕੰਮ ਇਉਂ ਉਸਤਾਦੀ ਨਾਲ ਸਿਰੇ ਚਾੜ੍ਹਿਆ ਕਿ ਰਾਜਾ ਨੂੰ ਕਿਸੇ ਗੱਲ ਦੀ ਭਿਣਕ ਨਾ ਪਈ।

ਲਗਾਤਾਰ ਸੱਤ ਦਿਨ ਰਾਜੇ ਨੇ ਗਿੱਦੜਾਂ ਦੇ ਹੁਆਂਕਣ ਦੀ ਆਵਾਜ਼ ਕੰਨ ਲਾ ਕੇ ਸੁਣਨੀ ਚਾਹੀ ਪਰ ਉਸਨੂੰ ਹੁਆਂ... ਹੁਆਂ... ਸੁਣਨ ਨੂੰ ਨਹੀਂ ਮਿਲਿਆ। ਦੀਵਾਨ ਉੱਪਰ ਬਹੁਤ ਖ਼ੁਸ਼ ਹੋ ਕੇ ਮੁਹਰਾਂ ਦੀ ਬਖ਼ਸ਼ੀਸ਼ ਦਿੱਤੀ, ਬਖ਼ਸ਼ਿਸ਼ਨਾਮਾ ਲਿਖਕੇ ਦਿੱਤਾ। ਇੰਤਜ਼ਾਮ ਹੋਵੇ ਇਹੋ ਜਿਹਾ ਹੋਵੇ। ਇਹੋ ਜਿਹਾ ਦੀਵਾਨ ਕਿਸੇ ਦੇਸ਼ ਨੂੰ ਭਾਗਾਂ ਨਾਲ ਮਿਲਿਆ ਕਰਦੈ।

ਦੀਵਾਨ ਜੀ ਦਾ ਬੰਦੋਬਸਤ ਬਿਲਕੁਲ ਸਹੀ ਸੀ ਪਰ ਇੱਕ ਰਾਤ ਫਿਰ ਹੁਆਂ... ਹੁਆਂ... ਦੀਆਂ ਆਵਾਜ਼ਾਂ ਆਉਣ ਲੱਗੀਆਂ। ਸਰਕਾਰ ਦੇ ਜਿਸ ਮਸਲੇ ਤੇ ਗੰਭੀਰ ਬਹਿਸ ਹੋ ਰਹੀ ਸੀ, ਉਸਨੂੰ ਇੱਕ ਪਾਸੇ ਕਰਦਿਆਂ ਰਾਜਾ ਨੇ ਤੁਰੰਤ ਪੁੱਛਿਆ- ਦੀਵਾਨ ਜੀ, ਧਿਆਨ ਦਿਉ, ਗਿੱਦੜ ਚੀਕ ਰਹੇ ਨੇ?

ਦੀਵਾਨ ਪਹਿਲਾਂ ਖ਼ੁਦ ਹੁਆਂਕਿਆ, ਫਿਰ ਕਿਹਾ- ਹਾਂ ਕਿਰਪਾ ਨਿਧਾਨ, ਤੁਹਾਡੇ ਵੱਲੋਂ ਕੀਤੀ ਪਛਾਣ ਕਦੇ ਗ਼ਲਤ ਨਹੀਂ ਹੋਇਆ ਕਰਦੀ।

-ਪਰ ਹੁਣ ਇਨ੍ਹਾਂ ਦੇ ਚੀਕਣ ਦਾ ਕਾਰਨ ਕੀ ਹੈ?

ਦੀਵਾਨ ਕਿਸੇ ਜਵਾਬ ਬਾਰੇ ਸੋਚ ਹੀ ਰਿਹਾ ਸੀ ਕਿ ਉਸਦੇ ਬੋਲਣ ਤੋਂ ਪਹਿਲਾਂ ਹੀ ਰਾਜ ਕਵੀ ਨੇ ਮਿਆਊਂ ਮਿਆਊਂ ਕੀਤਾ, ਫਿਰ ਕਿਹਾ- ਗ਼ਰੀਬ ਪਰਵਰ ਬਾਹਰ ਠੰਢ ਏਨੀ ਪੈ ਰਹੀ ਹੈ ਕਿ ਅੱਗ ਨੂੰ ਵੀ ਕਾਂਬਾ ਛਿੜ ਜਾਵੇ। ਸਿਰਫ਼ ਕੱਪੜਿਆਂ ਨਾਲ ਪੂਰਾ ਨਹੀਂ ਪੈਂਦਾ। ਇਕੱਠੇ ਹੋ ਕੇ ਛੋਟੇ ਮੋਟੇ ਮਕਾਨਾਂ ਵਾਸਤੇ ਫਰਿਆਦ ਕਰ ਰਹੇ ਨੇ।

-ਫਿਰ ਇਸ ਵਿੱਚ ਪੁੱਛਣ ਗਿੱਛਣ ਦੀ ਕੀ ਲੋੜ? ਤੁਹਾਨੂੰ ਪਤਾ ਨਹੀਂ ਸੀ ਸਰਦੀ ਆਏਗੀ? ਇਨ੍ਹਾਂ ਵਾਸਤੇ ਮਕਾਨਾਂ ਦਾ ਬੰਦੋਬਸਤ ਪਹਿਲਾਂ ਕਰਨਾ ਚਾਹੀਦਾ ਸੀ। ਪਸ਼ੂਆਂ ਪੰਛੀਆਂ ਦਾ ਰਾਜਾ ਮੈਂ ਪਹਿਲਾਂ ਹਾਂ, ਮਨੁੱਖਾਂ ਦਾ ਬਾਅਦ ਵਿੱਚ। ਸਮਝੇ ਕਿ ਨਹੀਂ?

-ਜੈ ਹੋਵੇ, ਰਾਜ ਰਾਜੇਸ਼ਵਰ ਦੀ ਜੈ ਜੈ ਕਾਰ! ਆਪ ਵਰਗੇ ਦਿਆਲੂ ਰਾਜਾ ਸੱਤ ਜਨਮ ਦੀ ਤਪੱਸਿਆ ਕਰਨ ਤੋਂ ਬਾਅਦ ਨਸੀਬ ਹੁੰਦੇ ਨੇ।

ਰਾਜ ਵਿਆਸ ਤਿੰਨ ਵਾਰ ਕਾਂ ਕਾਂ ਕਰਨ ਪਿੱਛੋਂ ਬੋਲਿਆ- ਆਪਦੀ ਆਗਿਆ ਬਿਨ ਕਿਸ ਦੀ ਹਿੰਮਤ ਮਹਾਰਾਜ ਇੱਕ ਪੈਸਾ ਵੀ ਖ਼ਰਚ ਸਕੇ? ਹੁਣ ਆਪ ਹੁਕਮ ਕਰੋ, ਮਕਾਨ ਤਿਆਰ ਕਰਵਾ ਦਿਆਂਗੇ।

ਜਨਾਨਖ਼ਾਨੇ ਦੇ ਨਾਜਰ ਨੇ ਭੇਡ ਭਾਂਗ ਤਿੰਨ ਵਾਰ ਮੇਂ... ਮੇਂ... ਕਰਨ ਪਿੱਛੋਂ ਕਿਹਾ- ਅੰਨਦਾਤਾ ਗਿੱਦੜਾਂ ਵਾਸਤੇ ਵੱਖ ਵੱਖ ਮਕਾਨ ਬਣਾ ਕੇ ਦੇਣ ਦੀ ਕੀ ਲੋੜ? ਇਨ੍ਹਾ ਵਾਸਤੇ ਤਾਂ ਵੀਹ ਪੱਚੀ ਕਰਮ ਲੰਮਾ ਸੁਰੰਗ ਵਰਗਾ ਗਿੱਦੜਵਾੜਾ ਬਣ ਜਾਏ ਕਾਫ਼ੀ ਰਹੇ!

ਰਾਜਾ ਤਾੜੀ ਵਜਾ ਕੇ ਜ਼ੋਰ ਜ਼ੋਰ ਦੀ ਹੱਸਿਆ, ਕਿਹਾ- ਨਾਜਰ ਜੀ ਤੁਸੀਂ ਵੀ ਕਿੰਨੀਆਂ ਭੋਲੀਆਂ ਗੱਲਾਂ ਕਰਦੇ ਹੋ। ਤੁਹਾਡੇ ਵਾਂਗ ਗਿੱਦੜ ਨਪੁੰਸਕ ਥੋੜ੍ਹੇ ਹਨ? ਗਿੱਦੜ ਗਿੱਦੜੀਆਂ ਵਾਸਤੇ ਅੱਡੋ ਅੱਡ ਰੰਗ ਮਹਿਲ ਹੋਣੇ ਚਾਹੀਦੇ ਨੇ!

ਨਾਜਰ ਜੀ ਨੂੰ ਮਰਦ ਬੋਲ ਬੋਲਣ ਦੀ ਮਨਾਹੀ ਸੀ। ਬੱਕਰੀ, ਗਾਂ, ਮੱਝ, ਭੇਡ ਆਦਿਕ ਮਾਦਾ ਪ੍ਰਾਣੀਆਂ ਦੀ ਆਵਾਜ਼ ਕੱਢਣ ਦਾ ਅਧਿਕਾਰ ਸੀ। ਪੰਛੀਆਂ ਦੀਆਂ ਬਹੁਤੀਆਂ ਨਸਲਾਂ ਵਿੱਚ ਨਰ ਮਾਦਾ ਦੀ ਪਛਾਣ ਕਰਨੀ ਔਖੀ ਹੁੰਦੀ ਹੈ ਇਸ ਕਰਕੇ ਦੀਵਾਨ ਦੇ ਕਹਿਣ ਤੇ ਉਸ ਨੂੰ ਬੋਲਣ ਤੋਂ ਰੋਕ ਦਿੱਤਾ ਸੀ।

ਰਾਜਾ ਦਾ ਹੁਕਮ ਮਿਲਣ ਸਾਰ ਗਿੱਦੜਾਂ ਵਾਸਤੇ ਅੱਡੋ ਅੱਡ ਫਲੈਟਾਂ ਦੀ ਉਸਾਰੀ ਹੋਣ ਲੱਗੀ, ਖ਼ਜ਼ਾਨਾ ਘਟਣ ਲੱਗਾ, ਘਟਣਾ ਹੀ ਸੀ। ਰਾਤ ਦਿਨ ਇੱਕ ਕਰਕੇ ਨਿਰਮਾਣ ਕਾਰਜ ਸਿਰੇ ਚਾੜ੍ਹਿਆ। ਚੁਸਤ ਦਰੁਸਤ ਰਾਜਾ ਦੋ ਹਫ਼ਤੇ ਪੂਰੇ ਧਿਆਨ ਨਾਲ ਸੁਣਦਾ ਰਿਹਾ ਪਰ ਗਿੱਦੜਾਂ ਦਾ ਹੁਆਂਕਣਾ ਨਹੀਂ ਸੁਣਿਆ। ਦੀਵਾਨ ਦੀ ਨਿਪੁੰਨਤਾ ਦੇਖਦਿਆਂ ਉਸਨੂੰ ਅਸ਼ਵ-ਸਿਰੋਪਾ ਬਖ਼ਸ਼ਿਸ਼ ਹੋਇਆ, ਯਾਨੀ ਕਿ ਘੋੜਾ ਅਤੇ ਸਨਮਾਨ ਪੱਤਰ।

ਰਾਜਾ ਤਾਂ ਸ਼ਰੇਆਮ ਦਰਬਾਰ ਵਿੱਚ ਦੀਵਾਨ ਨੂੰ ਹੀ ਬਖ਼ਸ਼ੀਸ਼ ਦਿਆ ਕਰਦਾ ਪਰ ਨਿਰਪੱਖ ਤਿਆਗੀ ਦੀਵਾਨ ਚੁੱਪਚਾਪ ਅੰਦਰਖਾਤੇ ਬਾਕੀ ਦਰਬਾਰੀਆਂ ਵਿੱਚ ਵੀ ਸਨਮਾਨ ਵਿੱਚੋਂ ਰਕਮ ਵੰਡ ਦਿੰਦਾ। ਸਾਰੇ ਸੰਤੁਸ਼ਟ। ਬੈਕੁੰਠ ਵਿੱਚ ਤਾਂ ਹੀ ਜਾ ਸਕਦੇ ਹੋ ਜੇ ਮਿਲਜੁਲ ਕੇ ਬੈਠੋਗੇ ਮਿਲਜੁਲ ਕੇ ਖਾਉਗੇ! ਵੱਡੇ ਪ੍ਰਾਜੈਕਟ ਆਖ਼ਰ ਬਹੁਤ ਸਾਰੇ ਸਹਿਯੋਗੀਆਂ ਦੀ ਮਦਦ ਨਾਲ ਪੂਰੇ ਹੋਇਆ ਕਰਦੇ ਨੇ। ਬਸ ਜਸ ਦਾ ਸਿਹਰਾ ਇਕੱਲੇ ਦੀਵਾਨ ਦੇ ਸਿਰ ਬੰਨ੍ਹਿਆ ਜਾਂਦਾ।

ਦੀਵਾਨ ਦੇ ਸਹੀ ਬੰਦੋਬਸਤ ਵਿੱਚ ਕਦੇ ਬੇਧਿਆਨੀ ਨਹੀਂ ਹੁੰਦੀ ਸੀ। ਮਹੀਨੇ ਦੀ ਸੋਲ੍ਹਵੀਂ ਅੱਧੀ ਰਾਤ ਢਲਣ ਤੇ ਰਾਜੇ ਦੇ ਕੰਨਾਂ ਵਿੱਚ ਫਿਰ ਉਹੀ ਹੁਆਂ... ਹੁਆਂ... ਦੀ ਆਵਾਜ਼ ਪਈ। ਰਾਜੇ ਦੇ ਮੱਥੇ

ਉੱਪਰ ਤਿਉੜੀਆਂ ਉਭਰ ਆਈਆਂ... ਮੁਲਾਜ਼ਮਾਂ ਨੇ ਉਸਾਰੀ ਵਿੱਚ ਢਿੱਲ ਕਰ ਦਿੱਤੀ ਹੋਣੀ! ਅੱਖਾਂ ਵਿੱਚ ਗ਼ੁੱਸਾ ਉਤਰ ਆਇਆ, ਕੜਕ ਕੇ ਦੀਵਾਨ ਨੂੰ ਪੁੱਛਿਆ– ਏਨਾ ਸਮਾਂ ਬੀਤ ਗਿਆ ਅਜੇ ਤੱਕ ਮਕਾਨ ਬਣੇ ਨਹੀਂ?

ਦੀਵਾਨ ਤੋਂ ਪਹਿਲੋਂ ਰਾਜਮੁਨੀਮ ਕਾਫ਼ੀ ਦੇਰ ਤੱਕ ਕੁੱਤੇ ਵਾਂਗ ਭੌਂਕਿਆ, ਫਿਰ ਹੋਠਾਂ ਉੱਪਰ ਮੁਸਕਾਨ ਲਿਆ ਕੇ ਬੋਲਿਆ– ਅੰਨਦਾਤਾ ਆਪ ਦੇ ਹੁਕਮ ਮੁਜਬ ਨਿਰਮਾਣ ਕਾਰਜ ਵਿੱਚ ਕੋਈ ਕਮੀ ਨਹੀਂ ਰਹੀ। ਹੁਣ ਤਾਂ ਉਹ ਬਸ ਏਨੀ ਫਰਿਆਦ ਕਰ ਰਹੇ ਨੇ ਕਿ ਸਾਡਾ ਵਿਆਹ ਕਰ ਦਿਉ।

ਉਤੇਜਤ ਹੋ ਕੇ ਰਾਜਾ ਨੇ ਪੁੱਛਿਆ– ਕਿਉਂ? ਹੁਣ ਤੱਕ ਇਨ੍ਹਾਂ ਦਾ ਵਿਆਹ ਹੋਇਆ ਕਿਉਂ ਨੀ? ਇਹ ਗੱਲ ਸਾਡੇ ਨਾਲ ਪਹਿਲੋਂ ਕਰਨੀ ਬਣਦੀ ਸੀ। ਤੁਸਾਂ ਲੋਕਾਂ ਨੂੰ ਤਾਂ ਆਪਣੇ ਨੱਕ ਤੋਂ ਅੱਗੇ ਕੁਝ ਦਿਖਦਾ ਈ ਨਹੀਂ। ਅਸੀਂ ਇਕੱਲੇ ਕਿਸ ਕਿਸ ਗੱਲ ਵੱਲ ਧਿਆਨ ਦੇਈਏ?

ਦੀਵਾਨ ਨਾਲ ਅੱਖ ਮਿਲਦਿਆਂ ਹੀ ਇਸ ਵਾਰ ਖ਼ਜਾਨਚੀ ਨੇ ਜ਼ੋਰ ਦੀ ਦੜੂਕਣ ਦੀ ਆਵਾਜ਼ ਕੱਢੀ– ਮਾਲਕ! ਸਾਰੇ ਮਾਮਲਿਆਂ ਦਾ ਧਿਆਨ ਤਾਂ ਤੁਹਾਨੂੰ ਹੀ ਰੱਖਣਾ ਪਏਗਾ। ਨੌ ਲੱਖ ਤਾਰਿਆਂ ਵਿੱਚ ਉਹ ਰੌਸ਼ਨੀ ਕਿੱਥੇ ਜਿਹੜੀ ਇਕੱਲੇ ਚੰਦ ਵਿੱਚ ਪੂਰਨਮਾਸ਼ੀ ਦੀ ਰਾਤ ਨੂੰ ਹੁੰਦੀ ਹੈ? ਅੰਨਦਾਤਾ, ਤੁਸੀਂ ਹੀ ਫਰਮਾਉ, ਕੀ ਪੂਰਬ ਵਿੱਚੋਂ ਕਦੀ ਦੋ ਸੂਰਜ ਵੀ ਉਦਯ ਹੋਇਆ ਕਰਦੇ ਨੇ?

ਅਨੰਦਿਤ ਹੋ ਕੇ ਰਾਜਾ ਮੁਸਕਾਂਦਿਆਂ ਬੋਲਿਆ– ਖ਼ਜਾਨਚੀ ਪੱਠਾ ਬੋਲਦਾ ਤਾਂ ਕੇਵਲ ਤਿੱਥ ਤਿਉਹਾਰ ਨੂੰ ਹੀ ਹੈ ਪਰ ਗੱਲ ਅਕਲ ਦੀ ਕਰਦੈ। ਮੇਰੀ ਸਮਝ ਵਿੱਚ ਨਹੀਂ ਆਈ ਇਹ ਗੱਲ ਕਿ ਵਿਚਾਰੇ ਗਿੱਦੜਾਂ ਨੂੰ ਹੁਣ ਤੱਕ ਬ੍ਰਹਮਚਾਰੀ ਰੱਖਿਆ ਕਿਉਂ?

ਇਸ ਵਾਰ ਸੈਨਾਪਤੀ ਦੇਰ ਤੱਕ ਗਧੇ ਵਾਂਗ ਢੇਂਚੂ... ਢੇਂਚੂ... ਹਿਣਕਦਾ ਰਿਹਾ। ਫਿਰ ਪੰਘੂਰਾ ਮਾਰਕੇ ਬੁਲੰਦ ਆਵਾਜ਼ ਵਿੱਚ ਬੋਲਿਆ– ਸੌ ਨਰ ਗਿੱਦੜਾਂ ਵਿੱਚ ਇੱਕ ਮਾਦਾ ਗਿਦੜੀ ਮਸਾਂ ਮਿਲਦੀ ਹੈ ਹਜ਼ੂਰ। ਆਪਣੀ ਸਰਕਾਰ ਵਾਂਗ ਇਨ੍ਹਾਂ ਵਿੱਚ ਵੀ ਇੱਕ ਨਰ ਇੱਕ ਮਾਦਾ ਨਾਲ ਵਿਆਹ ਕਰਾਉਂਦਾ ਹੈ, ਬਾਕੀ ਨੜਿਨਵੇਂ ਗਿੱਦੜ ਤਾਂ ਗਿਦੜੀ ਦਾ ਮੂੰਹ ਵੀ ਨਹੀਂ ਦੇਖਦੇ।

ਵਿਚਕਾਰੋਂ ਹੀ ਉਤੇਜਤ ਹੋ ਕੇ ਰਾਜਾ ਬੋਲਿਆ– ਇਸ ਵਿੱਚ ਇੰਨੀ ਸੋਚ ਵਿਚਾਰ ਦੀ ਕੀ ਲੋੜ? ਆਪਣੇ ਰਾਜ ਦੀਆਂ ਕੁਆਰੀਆਂ ਕੰਨਿਆਵਾਂ ਗਿੱਦੜਾਂ ਨਾਲ ਵਿਆਹ ਦਿਉ...!

ਤਿੰਨ ਵਾਰ ਹਿਣਕਣ ਪਿੱਛੋਂ ਸੈਨਾਪਤੀ ਫਿਰ ਬੋਲਿਆ– ਆਪਣੇ ਦੇਸ਼ ਦੀਆਂ ਕੰਨਿਆ ਦੇਵੀਆਂ ਦਾ ਸਰਾਪ ਆਪ ਨਾ ਹੀ ਲਵੋ ਤਾਂ ਚੰਗਾ ਰਹੇ। ਆਪ ਦੀ ਆਗਿਆ ਹੋਵੇ ਤਾਂ ਮੈਂ ਆਲ਼ੇ ਦੁਆਲ਼ੇ ਦੇ ਦੇਸ਼ਾਂ ਦੀਆਂ ਕੰਨਿਆਵਾਂ ਖੋਹ ਲਿਆਉਨਾ? ਆਪਦੇ ਰਹਿੰਦਿਆਂ ਆਪਣੀ ਫ਼ੌਜ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਜਾਂ ਫਿਰ ਇੱਕ ਤਰੀਕਾ ਹੋਰ ਵੀ ਹੈ। ਗਵਾਂਢੀ ਅਪਾਹਜ ਤੇ ਕੁੱਬਾ ਰਾਜਾ ਦੇਸ਼ ਦੀਆਂ ਕੁੜੀਆਂ ਆਮ ਵੇਚਦੈ, ਉਹਦੇ ਤੋਂ ਖ਼ਰੀਦ ਲਿਆਉਨਾ। ਇੱਕੀ ਮੁਹਰਾਂ ਨਾਲ ਜਿਹੋ ਜਿਹੀ ਮਰਜ਼ੀ ਸੁਹਣੀ ਕੁੜੀ ਖ਼ਰੀਦ ਲਿਆਉ, ਕਿਉਂ ਅੰਨਦਾਤਾ?

ਜੰਗਲੀ ਬਿੱਲੇ ਵਾਂਗ ਗੁਰਰਾਉਣ ਬਾਅਦ ਰਾਜ ਪੁਰੋਹਿਤ ਬੋਲਿਆ– ਜਿਹੜੀ ਚੀਜ਼ ਖੁੱਲ੍ਹੇ ਬਾਜ਼ਾਰ ਵਿਕਦੀ ਮਿਲਦੀ ਹੈ ਉਸ ਵਾਸਤੇ ਬਿਨ ਮਤਲਬ ਫ਼ੌਜਾਂ ਚਾੜ੍ਹਨ ਦਾ ਕੀ ਅਰਥ?

ਰਾਜ ਪੁਰੋਹਿਤ ਨੂੰ ਸ਼ਾਬਾਸ਼ ਦੇਣ ਪਿੱਛੋਂ ਰਾਜਾ ਨੇ ਦੀਵਾਨ ਨੂੰ ਹੁਕਮ ਦਿੱਤਾ– ਹੁਣ ਫਿਰ ਇੱਥੇ ਖੜ੍ਹੇ ਖੜ੍ਹੇ ਮੇਰਾ ਮੂੰਹ ਕੀ ਦੇਖ ਰਹੇ ਹੋ? ਮੇਰੇ ਰਾਜ ਵਿਚਲਾ ਕੋਈ ਗਿੱਦੜ ਬ੍ਰਹਮਚਾਰੀ ਨਹੀਂ ਰਹਿਣਾ ਚਾਹੀਦਾ। ਕਿਸੇ ਨੇ ਗ਼ੈਰ ਜ਼ਿੰਮੇਵਾਰੀ ਦਿਖਾਈ ਉਸ ਦੀ ਖ਼ੈਰ ਨਹੀਂ! ਤੁਹਾਨੂੰ ਪਤੈ ਮਾਮੂਲੀ ਭੁੱਲ ਚੁੱਕ ਵੀ ਮੈਂ ਮਾਫ਼ ਨਹੀਂ ਕਰਿਆ ਕਰਦਾ!

ਮਿਆਊਂ ਮਿਆਊਂ ਕਰਨ ਬਾਅਦ ਰਾਜਕਵੀ ਕੜਕਵੀਂ ਆਵਾਜ਼ ਵਿੱਚ ਬੋਲਿਆ– ਜਾਣਦੇ ਹਾਂ ਗ਼ਰੀਬ ਪਰਵਰ, ਚੰਗੀ ਤਰ੍ਹਾਂ ਜਾਣਦੇ ਹਾਂ। ਆਪ ਦੇ ਇਸ ਮਹਾਨ ਗੁਣ ਦਾ ਕਿਸਨੂੰ ਨਹੀਂ ਪਤਾ? ਜਿਸ ਪਾਸ ਦੋ ਸਿਰ ਹੋਣ ਉਹ ਆਪਦੇ ਹੁਕਮ ਦੀ ਉਲੰਘਣਾ ਕਰੇ! ਇਸੇ ਕਰਕੇ ਤਾਂ ਪੜੌਸੀ ਰਾਜੇ ਆਪ ਤੋਂ ਥਰ ਥਰ ਕੰਬਦੇ ਹਨ।

ਰਾਜ ਦੇ ਸਾਰੇ ਦਰਬਾਰੀ ਰਾਜੇ ਦੀ ਨਸ ਨਸ ਤੋਂ ਵਾਕਫ! ਫਿਰ ਕਿਸ ਚੀਜ਼ ਦੀ ਢਿੱਲ? ਰਾਜ ਦੇ ਉਹੀ ਘੋੜੇ, ਉਹੀ ਕਮਲੇ ਸਵਾਰ! ਜਿਹੋ ਜਿਹਾ ਅਕਲਮੰਦ ਤੇਜ਼ ਤਰਾਰ ਰਾਜਾ ਮਿਲਿਆ, ਕੋਈ ਪਿੱਛੇ ਨਹੀਂ ਰਹਿਣਾ ਚਾਹੁੰਦਾ। ਸਿਰ ਮੁਨਾਣ ਵਿੱਚ, ਸੇਹਲੀਆਂ, ਪਲਕਾਂ ਸਫ਼ਾਚੱਟ ਕਰਵਾਉਣ ਵਿੱਚ, ਡੰਗਰਾਂ ਵਾਂਗ ਚਾਰ ਪੈਰਾਂ ਸਹਾਰੇ ਚੱਲਣ ਵਿੱਚ, ਪਸ਼ੂ ਪੰਛੀਆਂ ਦੀਆਂ ਆਵਾਜ਼ਾਂ ਕੱਢਣ ਵਿੱਚ ਜੇ ਮਨਇਛਿਤ ਫਾਇਦੇ ਮਿਲਦੇ ਹੋਣ ਤਾਂ ਕਿਸੇ ਨੂੰ ਕੋਈ ਦੁਬਿਧਾ ਨਹੀਂ। ਕਲਜੁਗ ਵਿੱਚ ਏਕਾ ਚਾਹੀਦੈ ਬਸ!

ਡੇਢ ਮਹੀਨੇ ਤੱਕ ਰਾਜੇ ਦੇ ਕੰਨਾਂ ਵਿੱਚ ਗਿੱਦੜਾਂ ਦੇ ਕੁਰਲਾਣ ਦੀ ਭਿਣਕ ਨਹੀਂ ਪਈ। ਵਿਚਾਰੇ ਗਿੱਦੜ ਨਾਸ਼ੁਕਰੇ ਤਾਂ ਨਹੀਂ ਨਾ। ਕਿੰਨੇ ਸੰਤੋਖੀ, ਕਿੰਨੇ ਅਦਬ ਨਾਲ ਪੇਸ਼ ਆਉਣ ਵਾਲੇ! ਵਿਆਹਾਂ ਦੀਆਂ ਰੰਗਰਲੀਆਂ ਵਿੱਚ ਮਸਤ! ਹੋਰ ਗੱਲਾਂ ਵੱਲ ਧਿਆਨ ਹੀ ਨਹੀਂ। ਤੇ ਦੀਵਾਨ? ਇਹੋ ਜਿਹਾ ਸਮਝਦਾਰ ਦੀਵਾਨ ਸੂਰਜ ਨੂੰ ਵੀ ਨਾ ਲੱਭੇ! ਗਲੇ ਲਾ ਕੇ ਰਾਜਾ ਨੇ ਉਸਨੂੰ ਹਾਥੀ ਸਿਰੋਪਾ ਦਿੱਤਾ। ਦਰਬਾਰ ਵਿੱਚ ਖ਼ੁਸ਼ੀਆਂ ਦਾ ਜਿਵੇਂ ਤੂਫ਼ਾਨ ਆ ਗਿਆ ਹੋਵੇ? ਦੀਵਾਨ ਨੇ ਸ਼ਾਨਦਾਰ ਦਾਅਵਤ ਦਿੱਤੀ, ਰਾਜਾ ਨੇ ਵੀ ਸ਼ਾਮਲ ਹੋਣਾ ਮਨਜ਼ੂਰ ਕਰ ਲਿਆ। ਕਾਬਲ ਦਰਬਾਰੀਆਂ ਦੀ ਸ਼ਾਨੋਸ਼ੌਕਤ ਵਿੱਚ ਸ਼ਾਮਲ ਨਾ ਹੋਵੇ ਫਿਰ ਰਾਜਾ ਕਾਹਦਾ? ਹਰੇਕ ਯੋਗ ਰਾਜ ਦਾ ਸ਼ਾਮਿਆਨਾ ਯੋਗ ਅਫ਼ਸਰਾਂ ਦੇ ਮੋਢਿਆਂ ਤੇ ਕੀ ਟਿਕਦਾ ਹੁੰਦਾ ਹੈ।

ਪਰ ਬੇਹੱਦ ਹੈਰਾਨੀ ਫਿਰ ਹੋਈ ਕਿ ਅੱਧੀ ਰਾਤ ਬੀਤਣ ਪਿੱਛੋਂ ਇੱਕ ਵਾਰ ਫੇਰ ਗਿੱਦੜਾਂ ਦੇ ਹੁਆਂਕਣ ਦਾ ਸ਼ੋਰ ਸੁਣਾਈ ਦਿੱਤਾ। ਤੈਸ਼ ਵਿੱਚ ਆ ਕੇ ਰਾਜਾ ਨੇ ਦੀਵਾਨ ਤੋਂ ਕਾਰਨ ਪੁੱਛਿਆ। ਇਸ ਹੱਲੇ ਗੁੱਲੇ ਵਿੱਚ ਦੀਵਾਨ ਵੀ ਏਨਾ ਹੁਆਂਕਣ ਲੱਗਿਆ ਕਿ ਰੁਕੇ ਈ ਨਾ। ਆਖ਼ਰ ਖਿਝ ਕੇ ਰਾਜਾ ਨੇ ਕਿਹਾ- ਹੁਣ ਚੁੱਪ ਵੀ ਕਰੋ। ਮੈਨੂੰ ਮਤਲਬ ਦੱਸੋ ਹੁਣ ਕੀ ਘਾਟ ਹੈ, ਗਿੱਦੜ ਕਿਉਂ ਹੁਆਂਕ ਰਹੇ ਨੇ?

ਦੀਵਾਨ ਨੇ ਕਿਹਾ- ਹਜ਼ੂਰ ਭੁੱਖੇ ਨੇ, ਤਾਂ ਹੀ ਵਿਲਕ ਰਹੇ ਨੇ। ਸੁਣਨਸਾਰ ਰਾਜਾ ਅੱਗ ਬਗੂਲਾ ਹੋ ਗਿਆ। ਫਟਕਾਰਦਿਆਂ ਕਿਹਾ- ਤੁਸਾਂ ਲੋਕਾਂ ਨੂੰ ਏਨੀ ਅਕਲ ਨਹੀਂ ਕਿ ਮੇਰੀ ਸਲਾਹ ਬਗ਼ੈਰ ਵੀ ਕੋਈ ਕੰਮ ਆਪ ਕਰ ਸਕੋ? ਸਿਆਣੇ ਗਿੱਦੜ ਮੇਰੇ ਕਰਕੇ ਚੁੱਪ ਰਹਿੰਦੇ ਨੇ, ਤੁਹਾਡੇ ਵਰਗੇ ਮੁਲਾਜ਼ਮਾਂ ਨੂੰ ਦੋ ਦਿਨ ਰੋਟੀ ਨਾ ਮਿਲੇ ਆਸਮਾਨ ਸਿਰ ਤੇ ਚੁੱਕ ਲਵੋ। ਹੁਣ ਇੱਕ ਪਲ ਦੀ ਦੇਰ ਵੀ ਨਾ ਕਰੋ। ਅਨਾਜ ਅਤੇ ਗੁੜ ਨਾਲ ਉਨ੍ਹਾਂ ਦੇ ਤਹਿਖਾਨੇ ਭਰ ਦਿਉ ਤੇ ਹਿਸਾਬ ਸਿਰ ਦਾ ਤੇਲ ਘਿਉ। ਹੋਰ ਲੋੜ ਪਏ ਅੱਗਾ ਪਿੱਛਾ ਨਹੀਂ ਦੇਖਦਾ। ਸਮਝ ਗਏ?

ਦੇਸ ਦੇ ਮਾਲਕ ਦਾ ਹੁਕਮ ਹੋ ਗਿਆ ਤਾਂ ਆਗਿਆ ਮੰਨਣ ਵਿੱਚ ਦਰਬਾਰੀ ਕਿਉਂ ਪਿੱਛੇ ਰਹਿੰਦੇ? ਖ਼ਜ਼ਾਨਾ ਤੇਜ਼ੀ ਨਾਲ ਘਟਣ ਲੱਗਾ। ਖ਼ਜ਼ਾਨਾ ਦੁਬਾਰਾ ਭਰਿਆ ਜਾਏਗਾ। ਹੁਣ ਤਾਂ ਗਿੱਦੜ ਉਸ ਪਿੱਛੋਂ ਹੀ ਅਰਦਾਸ ਕਰਨਗੇ! ਇਉਂ ਸੱਤ ਅੱਠ ਮਹੀਨਿਆਂ ਤੱਕ ਜੰਗਲ ਵਿੱਚ ਸੰਨਾਟਾ ਛਾ ਗਿਆ। ਦਿਆਲੂ ਰਾਜਾ ਉਨ੍ਹਾਂ ਦੀ ਆਵਾਜ਼ ਉਡੀਕਦਾ ਪਰ ਵਿਅਰਥ! ਕਿਸੇ ਚੀਜ਼ ਦੀ ਕਮੀ ਹੋਵੇ ਤਾਂ ਰੌਲ਼ਾ ਪਾਉਣ, ਖਾਹ ਮਖਾਹ ਕਿਉਂ?

ਲੇਕਿਨ ਵਿਆਹ ਦੇ ਨੌ ਮਹੀਨਿਆਂ ਬਾਅਦ ਫਿਰ ਉਹੀ ਹੁਆਂ... ਹੁਆਂ... ਦਾ ਸ਼ੋਰ! ਰਾਜਾ ਦੀ ਹੈਰਾਨੀ ਦੀ ਕੋਈ ਹੱਦ ਨਾਂ। ਉਚੀ ਸੁਰ ਵਿੱਚ ਗੱਜਦਿਆਂ ਪੜਤਾਲ ਦਾ ਹੁਕਮ ਹੋਇਆ। ਗਊ ਵਾਂਗ ਰੰਭਣ ਪਿੱਛੋਂ ਨੱਚਦਾ ਹੋਇਆ ਨਾਜਰ ਬੋਲਿਆ- ਅੰਨਦਾਤਾ ਇਨ੍ਹਾਂ ਅਮੀਰਜ਼ਾਦਿਆਂ ਨੂੰ ਦਸਦਿਆਂ ਸੰਕੋਚ ਹੋ ਰਿਹੈ, ਮੈਂ ਦੱਸ ਦਿੰਨਾ- ਹਰੇਕ ਗਿਦੜੀ ਨੇ ਇੱਕੋ ਦਿਨ ਬੱਚਿਆਂ ਨੂੰ ਜਨਮ ਦਿੱਤੇ ਹਨ। ਇਨ੍ਹਾਂ ਦੇ ਘਰ ਵਧੇ ਹਨ ਨਾ ਮਹਾਰਾਜ, ਪੰਜੀਰੀ ਮੰਗ ਰਹੇ ਹਨ।

ਰਾਜਾ ਨੇ ਮੁਸਕਾਂਦਿਆਂ ਕਿਹਾ- ਵਿਆਹ ਹੋਣ ਪਿੱਛੋਂ ਬੱਚੇ ਤਾਂ ਹੋਣਗੇ ਹੀ। ਪ੍ਰਸੂਤ ਪੀੜਾਂ ਕਰਕੇ ਗਿਦੜੀਆਂ ਰੋਂਦੀਆਂ ਰਹੀਆਂ ਹੋਣਗੀਆਂ ਤੇ ਤੁਹਾਨੂੰ ਕੋਈ ਪਰਵਾਹ ਨਹੀਂ? ਉਨ੍ਹਾਂ ਦੀ ਦੁਰਸੀਸ ਲੱਗ ਗਈ ਤਾਂ ਕੋਹੜ ਪੈ ਕੇ ਮਰੋਗੇ ਸਾਰੇ। ਹੁਣੇ ਦੱਸ ਦਿੱਤਾ ਤੁਹਾਨੂੰ। ਹੁਣ ਫੁਰਤੀ ਕਰੋ। ਸੁੰਢ, ਜਵੈਣ, ਗੂੰਦ, ਖੰਡ, ਗੋਕਾ ਘਿਉ, ਨਾਰੀਅਲ, ਬਦਾਮ, ਦਾਖਾਂ ਸਭ ਮੰਗਵਾ ਕੇ ਪੰਜੀਰੀ ਤਿਆਰ ਕਰਵਾਉ।

ਮਾੜੀ ਮੋਟੀ ਕਸਰ ਵੀ ਰਹਿ ਗਈ, ਮੈਥੋਂ ਬੁਰਾ ਕੋਈ ਨਹੀਂ ਫੇਰ। ਇੱਕ ਨੂੰ ਵੀ ਮਾਫ਼ ਨਹੀਂ ਕਰਾਂਗਾ। ਯਾਦ ਰੱਖੋਗੇ।

ਇਹੋ ਜਿਹੇ ਇਨਸਾਫ਼ ਪਸੰਦ ਰਾਜਾ ਦੇ ਹੁਕਮ ਦੀ ਤਾਮੀਲ ਕਿਵੇਂ ਨਾ ਹੁੰਦੀ! ਸਾਰੇ ਇੱਕ ਤੋਂ ਵਧਕੇ ਇੱਕ ਤਾਬਿਆਦਾਰ! ਫਲਸਰੂਪ ਖ਼ਜ਼ਾਨਾ ਤਾਂ ਜਿਵੇਂ ਹਵਨਕੁੰਡ ਵਿੱਚ ਜਾ ਪਿਆ ਹੋਵੇ! ਪਰ ਹਠੀ ਗਿੱਦੜਾਂ ਨੇ ਫੇਰ ਵੀ ਆਪਣਾ ਹਠ ਨਾ ਤਿਆਗਿਆ। ਸੱਤਵੇਂ ਦਿਨ ਫੇਰ ਉਹੀ ਹੁਆਂ... ਹੁਆਂ...! ਏਨੀ ਉੱਚੀ ਆਵਾਜ਼ ਕਿ ਆਸਮਾਨੀ ਗੂੰਜ!

ਮੁੱਛਾਂ ਕੁੰਢੀਆਂ ਕਰਦਿਆਂ ਰਾਜਾ ਨੇ ਕੜਕਦੀ ਆਵਾਜ਼ ਵਿੱਚ ਫਿਰ ਪੁੱਛਿਆ। ਪਸ਼ੂ ਪੰਛੀਆਂ ਵਾਂਗ ਆਵਾਜ਼ਾਂ ਕਢਦੇ ਦਰਬਾਰੀਆਂ ਨੇ ਕਿਹਾ- ਮਹਾਰਾਜ ਹੁਣ ਨਹੀਂ ਗਿੱਦੜਾਂ ਨੂੰ ਕੁਝ ਚਾਹੀਦਾ। ਤੁਹਾਨੂੰ ਦਿਲੋਂ ਅਸੀਸਾਂ ਦੇ ਰਹੇ ਨੇ! ਹੁਣ ਕਿਉਂ ਰੋਕੀਏ? ਇਨ੍ਹਾਂ ਦੀਆਂ ਅਸੀਸਾਂ ਸਦਕਾ ਤੁਹਾਡੇ ਰਾਜ ਦੀਆਂ ਹੱਦਾਂ ਵਧਣਗੀਆਂ, ਬੇਅੰਤ ਖ਼ਜ਼ਾਨਾ ਆਏਗਾ। ਹਜ਼ਾਰਾਂ ਸਾਲਾਂ ਤੱਕ ਤੁਸੀਂ ਸੂਰਜ ਵਾਂਗ ਚਮਕੋਂਗੇ। ਤੁਹਾਡੀ ਜੈ ਜੈ ਕਾਰ ਹੋ ਰਹੀ ਹੈ। ਹੁਕਮ ਕਰੋ ਚੁੱਪ ਕਰਵਾ ਦੇਈਏ?

ਰਾਜਾ ਨੇ ਕੁਝ ਗੰਭੀਰ ਆਵਾਜ਼ ਵਿੱਚ ਕਿਹਾ- ਤੁਸੀਂ ਮੈਨੂੰ ਬੇਵਕੂਫ਼ ਸਮਝਦੇ ਹੋ ਇਨ੍ਹਾਂ ਨੂੰ ਚੁੱਪ ਕਰਵਾਉਣ ਦਾ ਹੁਕਮ ਦੇ ਦਿਆਂ? ਇਨ੍ਹਾਂ ਭੋਲੇ ਭਾਲੇ ਗਿੱਦੜਾਂ ਦੀ ਅਸੀਸ ਉੱਪਰ ਮੈਨੂੰ ਪੂਰਾ ਇਤਬਾਰ ਹੈ! ਸੋਚਿਆ ਜਾਵੇ ਇਨ੍ਹਾਂ ਦੀਆਂ ਅਸੀਸਾਂ ਦੀ ਵੀ ਕੀ ਲੋੜ? ਮੈਂ ਤਾਂ ਰਾਜਾ ਹੋਣ ਦੇ ਨਾਤੇ ਆਪਣਾ ਫ਼ਰਜ਼ ਹੀ ਨਿਭਾਇਆ...!

ਗਿੱਦੜਾਂ ਦੀ ਅਸੀਸ ਵਿੱਚ ਇਕਦਮ ਭਾਰੀ ਵਾਧਾ ਹੋ ਗਿਆ। ਯੋਗ ਅਤੇ ਸਿਆਣੇ ਦਰਬਾਰੀ ਜੋਸ਼ ਖਰੋਸ਼ ਨਾਲ ਹੁਆਂ... ਹੁਆਂ... ਕਰਨ ਲੱਗੇ ਜਿਸ ਕਰਕੇ ਜੰਗਲੀ ਗਿੱਦੜਾਂ ਦੀ ਅਸੀਸ ਕੁਝ ਦਬ ਗਈ। ਛੋਟਾ ਵੱਡਾ ਮੁਲਾਜ਼ਮ ਕਿਸੇ ਤੋਂ ਘੱਟ ਸੁਆਮੀ-ਭਗਤ ਨਹੀਂ ਸੀ।

## ਵੱਡੀ ਕੌਣ?

ਵੱਡੀ ਰਾਤ ਦਾ ਵੱਡਾ ਸਵੇਰਾ। ਲੋਕ ਕਥਾ ਵਿੱਚ ਸਚ ਬਥੇਰਾ। ਜਿਵੇਂ ਦੁੱਧ ਵਿੱਚ ਮੱਖਣ ਛੁਪਿਆ ਰਹਿੰਦਾ ਹੈ ਇਸੇ ਤਰ੍ਹਾਂ ਲੋਕ ਕਥਾ ਵਿੱਚ ਸੱਚ ਲੁਕਿਆ ਰਹਿੰਦਾ ਹੈ। ਬੀਜ ਵਿੱਚ ਪੂਰਾ ਰੁੱਖ ਤੇ ਰੁੱਖ ਵਿੱਚ ਬੀਜ, ਜਿਵੇਂ ਲੱਕੜ ਵਿੱਚ ਅੱਗ ਛਿਪੀ ਰਹਿੰਦੀ ਹੈ, ਇਸ ਤਰ੍ਹਾਂ ਲੋਕ ਕਥਾ ਵਿੱਚ ਬਰੀਕ ਮਰਮ ਲੁਕਿਆ ਹੁੰਦਾ ਹੈ, ਗੁੱਝਾ ਗਿਆਨ।

ਇੱਕ ਸੀ ਕਿਸਾਨ, ਕਿਸਾਨ ਦੇ ਦੋ ਬੇਟੇ। ਵੱਡੇ ਦਾ ਨਾਮ ਰੱਖਿਆ ਦੌਲਤ ਅਤੇ ਛੋਟੇ ਦਾ ਨਾਮ ਦੀਨ। ਉਮਰ ਵਿੱਚ ਤਿੰਨ ਸਾਲ ਦਾ ਫ਼ਰਕ ਪਰ ਸੁਭਾਅ ਵਿੱਚ ਫ਼ਰਕ ਵੱਡਾ। ਗਿੱਦੜ ਅਤੇ ਕਾਂ ਵਾਂਗ ਦੌਲਤ ਘਾਗ, ਦੀਨ ਘੁੱਗੀ ਕਬੂਤਰ ਵਾਂਗ ਭੋਲਾ ਭਾਲਾ, ਸਿੱਧਾ ਸਾਦਾ। ਦੌਲਤ ਠਿਗਣਾ, ਪੇਟੂ, ਕਣਕਵੰਨਾ ਰੰਗ, ਗਹਿਰੀਆਂ ਅੱਖਾਂ, ਚਪਟਾ ਨੱਕ, ਰੋਮ ਰੋਮ 'ਚੋਂ ਝਰਦੀ ਚਤੁਰਾਈ। ਦੀਨ ਪਤਲਾ ਤੇ ਲੰਮਾ, ਤਾਂਬੇ ਰੰਗਾ, ਤਿੱਖਾ ਨੱਕ, ਪਾਰਦਰਸ਼ੀ ਸ਼ਕਲ, ਨਿਰਮਲ ਅੱਖਾਂ, ਖਰਾ ਉਜਲਾ ਮਨ। ਵੱਡੇ ਭਰਾ ਦਾ ਪੂਰਾ ਆਦਰ ਕਰਦਾ। ਅੱਡੋ ਅੱਡ ਸੁਭਾਵਾਂ ਨੂੰ ਅੱਡੋ ਅੱਡ ਫਲ ਲੱਗੇ।

ਸੁਰਗਵਾਸ ਹੋਣ ਤੋਂ ਪਹਿਲਾਂ ਆਪਣੇ ਹੱਥੀਂ ਕਿਸਾਨ ਪਿਤਾ ਨੇ ਜ਼ਮੀਨ ਜਾਇਦਾਦ, ਪੈਸਾ ਟਕਾ, ਦੇਣਦਾਰੀ ਲੈਣਦਾਰੀ ਬਰੋ ਬਰਾਬਰ ਵੰਡ ਦਿੱਤੀ। ਦੋ ਸਾਲ ਵਿੱਚ ਹੌਲ਼ੀ ਹੌਲ਼ੀ ਬੇਈਮਾਨੀ ਸਦਕਾ ਦੌਲਤ ਨੇ ਦੀਨ ਦੀ ਜਾਇਦਾਦ ਹੜੱਪ ਕਰ ਲਈ। ਮਾਂ ਜਾਇਆ ਸਕਾ ਭਾਈ ਹੁੰਦੇ ਸੁੰਦੇ ਦੀਨ ਵੱਡੇ ਭਰਾ ਕੋਲ ਮਜ਼ਦੂਰੀ ਕਰਨ ਲੱਗਾ। ਉਸਦੀ ਟੁੱਟੀ ਫੁੱਟੀ ਝੌਂਪੜੀ ਦੇ ਕੰਮ ਕਾਜ ਠੱਪ ਹੁੰਦੇ ਗਏ, ਉਸਨੂੰ ਪਤਾ ਤੱਕ ਨਾ ਲੱਗਾ। ਲੋਕਾਂ ਤੋਂ ਕਿਹੜਾ ਕੋਈ ਗੱਲ ਲੁਕੀ ਛਿਪੀ ਰਹਿੰਦੀ ਹੈ ਇਸ ਵਾਸਤੇ ਦੀਨ ਨੂੰ ਕੌਣ ਆਪਣੀ ਧੀ ਦਾ ਹੱਥ ਫੜਾਏ? ਨਾ ਸ਼ਗਨ ਨਾ ਸ਼ਾਦੀ। ਦੌਲਤ ਦੌਲਤ ਸੀ, ਧੂਮ ਧਾਮ ਨਾਲ ਵਿਆਹ ਹੋਇਆ। ਸੰਜੋਗਾਂ ਦੀ ਗੱਲ, ਭਰਜਾਈ ਭਰਾ ਤੋਂ ਵੀ ਵੱਧ ਤੇਜ਼ ਤਰਾਰ, ਹੰਕਾਰਨ, ਛਟੀ ਹੋਈ ਔਰਤ। ਦਿਉਰ ਦੇ ਚੰਗੇ ਭਲੇ ਕੰਮ ਵਿੱਚ ਮੀਨ ਮੇਖ ਕੱਢਦੀ, ਲੜਨ ਦਾ ਕੋਈ ਮੌਕਾ ਨਾ ਖੁੰਝਾਉਂਦੀ। ਜਿਸ ਦਿਨ ਘਰ ਵਿੱਚ ਆਈ, ਗੋਹਾ ਵੀ ਦੀਨ ਚੁੱਕੇ, ਪਾਥੀਆਂ ਵੀ ਦੀਨ ਪੱਥੇ। ਸ਼ੁਰੂ ਸ਼ੁਰੂ ਵਿੱਚ ਤਾਂ ਅੱਧੇ ਦੁੱਧ ਵਿੱਚ ਅੱਧਾ ਪਾਣੀ ਪਾ ਕੇ ਦੇ ਵੀ ਦਿੰਦੀ ਥੋੜ੍ਹੇ ਦਿਨਾ ਪਿੱਛੋਂ ਤਾਂ ਦੀਨ ਦੇ ਹਿੱਸੇ ਬਸ ਲੱਸੀ ਆਉਂਦੀ। ਅੱਧੀ ਰਾਤ ਗਈ ਸੌਂਦਾ, ਸਰਘੀ ਵੇਲੇ ਸਵਖਤੇ ਉੱਠਦਾ। ਹਰੇਕ ਕੰਮ ਵਿੱਚ ਮਾਹਿਰ। ਹੁਨਰਮੰਦ। ਕੰਮ ਤੋਂ ਬਾਅਦ ਫੇਰ ਕੰਮ ਉਸ ਵਾਸਤੇ ਸੁੱਖ ਆਨੰਦ ਹੋਇਆ ਕਰਦਾ। ਪਿੰਡ ਦੇ ਲੋਕਾਂ ਨੇ ਬਥੇਰੀ ਵਾਰ ਉਸਨੂੰ ਸਮਝਾਇਆ ਸੀ ਪਰ ਉਸਦੇ ਪੱਲੇ ਕੋਈ ਗੱਲ ਨਾ ਪੈਂਦੀ। ਲੋਕ ਸੋਚਦੇ ਇਸ ਦੇ ਦੁੱਖਾਂ ਦਾ ਕੋਈ ਪਾਰਾਵਾਰ ਨਹੀਂ ਪਰ ਉਹ ਆਪਣੇ ਆਪ ਵਿੱਚ ਮਸਤ ਰਹਿੰਦਾ। ਹੋਠਾਂ ਉੱਪਰ ਬੱਚਿਆਂ ਵਰਗੀ ਮਾਸੂਮ ਮੁਸਕਾਨ ਖੇਡਦੀ ਰਹਿੰਦੀ। ਆਪਣੇ ਆਪ ਨੂੰ ਛੱਡ ਕੇ ਕਿਸੇ ਹੋਰ ਦੀ ਗੱਲ ਮੰਨਣ ਨੂੰ ਉਸਦਾ ਦਿਲ ਨਾ ਕਰਦਾ। ਦੂਜਿਆਂ ਦੀਆਂ ਗੱਲਾਂ ਵਿੱਚ ਆਉਣ ਦੀ ਆਦਤ ਪਈ ਹੀ ਨਹੀਂ।

ਇੱਕ ਦਿਨ ਗਰਮੀ ਦੀ ਰੁੱਤੇ, ਸਾਂ ਸਾਂ ਸ਼ੂਕਦੀਆਂ ਲੂਆਂ, ਅੱਗ ਵਰਗੀ ਧੁੱਪ ਵਿੱਚ ਉਹ ਝਾੜ ਝੰਖਾੜ ਪੁੱਟ ਕੇ ਜ਼ਮੀਨ ਵਾਹੀਯੋਗ ਬਣਾਉਣ ਲੱਗਾ ਹੋਇਆ ਸੀ। ਦਿਨ ਢਲਣ ਨੂੰ ਆ ਗਿਆ, ਭਾਬੀ ਰੋਟੀ ਲੈ ਕੇ ਨੀ ਆਈ। ਸਸਤਾਣ ਦੀ ਤਾਂ ਗੱਲ ਛੱਡੋ ਉਸਨੇ ਪਿੰਡ ਵੱਲ ਦੇਖਿਆ ਵੀ ਨਾ। ਪਰ ਜਿਨ੍ਹਾਂ ਨੇ ਦੇਖਣਾ ਸੀ ਉਨ੍ਹਾਂ ਤੋਂ ਕੀ ਛੁਪਿਆ? ਲੱਛਮੀ ਅਤੇ ਕਿਸਮਤ ਤਕਰਾਰ ਕਰਦੀਆਂ ਹੋਈਆਂ ਉਥੋਂ ਦੀ

ਲੰਘੀਆਂ। ਲੱਛਮੀ ਕਹੇ- ਮੈਂ ਵੱਡੀ, ਕਿਸਮਤ ਕਹੇ ਮੈਂ। ਲਉ ਜੀ, ਦੀਨ ਨੂੰ ਦੇਖਣ ਸਾਰ ਉਨ੍ਹਾਂ ਨੂੰ ਫੈਸਲਾ ਕਰਨ ਦਾ ਮੌਕਾ ਮਿਲ ਗਿਆ। ਆਪਣੇ ਆਪ ਵਿੱਚ ਮਸਤ, ਦ੍ਰਿੜ੍ਹ ਇਰਾਦੇ ਦਾ ਮਨੁੱਖ ਨਿਰਵਿਘਨ ਕਹੀ ਚਲਾ ਰਿਹਾ ਸੀ, ਪਸੀਨੇ ਨਾਲ ਲਥ-ਪਥ, ਮਿੱਟੀ ਘੱਟੇ ਨਾਲ ਅੱਟਿਆ ਹੋਇਆ। ਉਸ ਵੱਲ ਇਸ਼ਾਰਾ ਕਰਕੇ ਲੱਛਮੀ ਕਹਿੰਦੀ- ਦੇਖ ਮੇਰਾ ਚਮਤਕਾਰ। ਮੇਰੇ ਵੱਲੋਂ ਮੂੰਹ ਮੋੜਨ ਵਾਲੇ ਦੀ ਇਹ ਹਾਲਤ ਹੁੰਦੀ ਹੈ। ਮੇਰੀ ਮਿਹਰਬਾਨੀ ਸਦਕਾ ਇਸ ਦਾ ਭਰਾ ਦੌਲਤ ਮੌਜਾਂ ਕਰ ਰਿਹਾ ਹੈ, ਗੁਲਛੱਰਰੇ ਉਡਾ ਰਿਹਾ ਹੈ ਤੇ ਇਹ ਦੀਨ, ਬਲਦ ਵਾਂਗ ਦਿਨ ਰਾਤ ਨ੍ਹੇਰਾ ਢੋਂਦਾ ਹੈ, ਖ਼ੂਨ ਪਸੀਨਾ ਵਹਾਉਂਦਾ ਹੈ। ਇਸ ਦਾ ਭਰਾ ਟੰਗ ਤੇ ਟੰਗ ਧਰਕੇ ਪਲੰਘ ਤੇ ਲੇਟਿਆ ਮੌਜ ਕਰਦਾ ਹੈ, ਬਹੂ ਮਹਿੰਦੀ ਰੰਗੇ ਹੱਥਾਂ ਨਾਲ ਪੱਖੀ ਝਲਦੀ ਹੈ।

-ਪਗ਼ਲੀ ਇਸ ਵਿੱਚ ਤੇਰਾ ਕੀ ਚਮਤਕਾਰ? ਕਿਸਮਤ ਮੁਸਕਾਈ- ਇਹ ਤਾਂ ਮੇਰਾ ਕ੍ਰਿਸ਼ਮਾ ਹੈ। ਪਿਤਾ ਦੀ ਮੌਤ ਬਾਅਦ ਤੂੰ ਤਾਂ ਬਰਾਬਰ ਬਰਾਬਰ ਵੰਡੀ ਗਈ ਸੀ ਪਰ ਮੈਂ ਦੀਨ ਦੀ ਮਦਦ ਨਹੀਂ ਕੀਤੀ ਇਸ ਕਰਕੇ ਕਸ਼ਟ ਭੋਗ ਰਿਹਾ ਹੈ। ਫੁੱਟੀ ਕਿਸਮਤ ਜੋੜ ਦਏਂ ਤੇਰੀ ਕੀ ਹੈਸੀਅਤ? ਹੁਣ ਵੀ ਜੋਰ ਲਾ ਕੇ ਦੇਖ ਲੈ, ਕੁਝ ਕਰ ਸਕਦੀ ਹੈਂ ਕਰਲੈ। ਕਸਰ ਨਾ ਛੱਡੀਂ ਕੋਈ।

ਲੱਛਮੀ ਦੇ ਕਾਲਜੇ ਵਿੱਚ ਇੱਕੋ ਵਾਰ ਜਿਵੇਂ ਹਜ਼ਾਰ ਸੂਲਾਂ ਖੁਭ ਗਈਆਂ। ਨੱਕ ਬੁੱਲ੍ਹ ਟੇਰ ਕੇ ਕਹਿਣ ਲੱਗੀ- ਜ਼ਿਆਦਾ ਹੰਕਾਰ ਗਾਲ ਦਿੰਦਾ ਹੈ। ਉਬਲਿਆ ਦੁੱਧ ਰਾਖ ਵਿੱਚ ਡਿੱਗਦਾ ਹੈ। ਤੇਰਾ ਮੇਰਾ ਕੀ ਮੁਕਾਬਲਾ? ਮੇਰੀ ਨਜ਼ਰ ਜਿਸ ਉੱਤੇ ਸਵੱਲੀ ਹੋਵੇ ਤੂੰ ਉਸਦਾ ਵਾਲ ਵਿੰਗਾ ਨੀ ਕਰ ਸਕਦੀ। ਜੇ ਮੈਂ ਨਜ਼ਰ ਫੇਰ ਲਵਾਂ, ਤੂੰ ਬੇਸ਼ੱਕ ਸਿਰ ਪਟਕ-ਪਟਕ ਮਰ ਜਾਏਂ ਤਾਂ ਵੀ ਕੁਝ ਨਹੀਂ ਹੋ ਸਕਦਾ। ਤੂੰ ਜੋ ਕਰਨੈ ਕਰਲੈ। ਮੈਂ ਇਸ ਇੱਕੋ ਫਸਲ ਨਾਲ ਦੀਨ ਦਾ ਬੇੜਾ ਪਾਰ ਕਰ ਦਿਆਂਗੀ, ਫਿਰ ਦੇਖਾਂਗੀ ਕੌਣ ਇਸਨੂੰ ਦੁਖ ਦਿੰਦਾ ਹੈ। ਦੇਖਦੀ ਜਾਈਂ, ਇਸ ਨੂੰ ਦੁੱਧ ਦੇ ਸਰੋਵਰ ਵਿੱਚ ਨਾ ਨੁਹਾ ਦਿਆਂ ਮੇਰਾ ਨਾਮ ਬਦਲ ਦੇਈਂ ਫੇਰ ਬੇਸ਼ੱਕ।

ਕਿਸਮਤ ਨੇ ਸੋਚਿਆ, ਪਾਗ਼ਲ ਨਾਲ ਬਹਿਸ ਵਿੱਚ ਉਲਝਣਾ ਠੀਕ ਨਹੀਂ ਹੁੰਦਾ। ਹੱਸ ਕੇ ਚੁੱਪ ਕਰ ਗਈ। ਉਸਦਾ ਹਾਸਾ ਲੱਛਮੀ ਨੂੰ ਜ਼ਹਿਰ ਵਾਂਗ ਲੱਗਾ। ਦੋਵਾਂ ਵਿੱਚ ਪੂਰੀ ਠਣ ਗਈ।

ਹਾੜ੍ਹੀ ਦੀ ਫਸਲ ਵੰਡਣ ਵੇਲੇ ਘਰ ਵਾਲੀ ਦੇ ਉਕਸਾਉਣ ਬਾਅਦ ਦੌਲਤ ਨੇ ਦੀਨ ਨੂੰ ਮਜਦੂਰੀ ਦੇ ਇਵਜ਼ ਵਿੱਚ ਕਿਹਾ- ਤੂੰ ਮਤੀਰੇ ਤੇ ਕੱਕੜੀਆਂ ਲੈ ਲੈ। ਵੇਲਾਂ ਨੂੰ ਫਲ ਲੱਗੇ ਨਾ ਲੱਗੇ ਤੇਰੇ ਭਾਗ। ਕਿਸੇ ਗੱਲ ਤੇ ਤਕਰਾਰ ਕਰਨਾ ਦੀਨ ਜਾਣਦਾ ਹੀ ਨਹੀਂ ਸੀ। ਹਾਂ ਕਰ ਦਿੱਤੀ। ਕੁਦਰਤ ਨੇ ਪਤਾ ਨੀ ਕੀ ਸੋਚ ਕੇ ਕਿਸ ਮੌਜ ਵਿੱਚ ਆ ਕੇ ਅਜੀਬੋ ਗ਼ਰੀਬ ਮਨੁੱਖ ਸਿਰਜ ਦਿੱਤਾ, ਉਸਦੇ ਭੇਤ ਕੌਣ ਜਾਣੇ? ਕਦੇ ਕਦੇ ਕਿਸੇ ਸ਼ਤਾਬਦੀ ਵਿੱਚ ਕੁਦਰਤ ਵੀ ਕੋਈ ਪਾਗ਼ਲਪਣ ਕਰਕੇ ਖ਼ੁਸ਼ ਹੋਇਆ ਕਰਦੀ ਹੈ, ਫਿਰ ਉਹ ਸੋਚ ਵਿਚਾਰ ਨਹੀਂ ਕਰਿਆ ਕਰਦੀ। ਆਦਮੀ ਆਦਮੀ ਹੈ, ਉਸਦਾ ਹਿਸਾਬ ਅੱਡ, ਕੁਦਰਤ ਦਾ ਮਜਾਜ਼ ਅੱਡ। ਤੇ ਉਧਰ ਲੱਛਮੀ ਦੀ ਖਿਝ ਖੱਪ ਵੱਖਰੀ ਕਿਸਮ ਦੀ। ਉਸਨੇ ਦੀਨ ਦੀ ਮਦਦ ਕਰਨੀ ਸੀ ਤਾਂ ਪਿੱਛੇ ਕਿਉਂ ਰਹੇ? ਮਤੀਰੇ ਮਤੀਰੇ ਅਤੇ ਕੱਕੜੀ ਕੱਕੜੀ ਵਿੱਚ ਬੀਜਾਂ ਦੀ ਥਾਂ ਅੱਖ ਬਚਾ ਕੇ ਉਸਨੇ ਹੀਰੇ ਮੋਤੀ ਭਰ ਦਿੱਤੇ। ਫਸਲ ਪੱਕੀ ਤਾਂ ਆਪਣੇ ਘਰ ਢੋਣ ਵਾਸਤੇ ਦੀਨ ਨੂੰ ਤਿੰਨ ਦਿਨ ਲੱਗੇ। ਇੱਕ ਵੀ ਬੀਜ ਜ਼ਾਇਆ ਨਹੀਂ ਕਰੇਗਾ। ਆਖ਼ਰੀ ਸਹਾਰਾ ਹੁਣ ਬੀਜਾਂ ਦਾ ਹੀ ਹੈ। ਮਗਜ਼ ਕੱਢਾਂਗੇ, ਭੁੰਨ-ਭੁੰਨ ਕੇ ਖਾਇਆ ਕਰਾਂਗੇ ਮੌਜ ਨਾਲ। ਬੀਜਾਂ ਨੂੰ ਘੜਿਆਂ ਵਿੱਚ ਪਾ ਕੇ ਛਾਂ ਹੇਠ ਮਿੱਟੀ ਵਿੱਚ ਦੱਬ ਕੇ ਰੱਖਾਂਗਾ, ਖ਼ਰਾਬ ਨੀਂ ਹੋਣਗੇ। ਪਹਿਲਾਂ ਕੱਕੜੀਆਂ ਦੇ ਮਗਜ਼। ਜਿੰਨਾ ਚਿਰ ਕੱਕੜੀਆਂ ਦੇ ਮਗਜ਼ ਨਹੀਂ ਮੁਕਦੇ, ਮਤੀਰੇ ਦੇ ਬੀਜ ਛੁਹੇਗਾ ਵੀ ਨਹੀਂ। ਸਾਰੀਆਂ ਗੱਲਾਂ ਦਾ ਪਤੈ।

ਸਾਰਾ ਦਿਨ ਮਿਹਨਤ ਕਰਕੇ ਕੜਾਕੇ ਦੀ ਭੁੱਖ ਲੱਗੀ। ਦਾਤੀ ਨਾਲ ਇੱਕ ਕੱਕੜੀ ਚੀਰੀ। ਬੀਜਾਂ ਦੀ ਬਜਾਏ ਲਿਸ਼ਕਦੇ ਕੰਕਰ ਦੇਖੇ, ਹੈਰਾਨ ਰਹਿ ਗਿਆ। ਇਹ ਕੀ ਹੋਇਆ? ਸਾਰੇ ਕੰਕਰ ਇੱਕੋ ਸਾਂਚੇ ਵਿੱਚ ਢਲੇ ਹੋਏ। ਇਹੋ ਜੀ ਅਣਹੋਣੀ ਨਾ ਕਦੇ ਦੇਖੀ ਨਾ ਸੁਣੀ। ਕੁਦਰਤ ਦੀਆਂ ਕੁਦਰਤ ਜਾਣੇ! ਦਿਲ ਤਾਂ ਨਹੀਂ ਸੀ ਕਰਦਾ ਪਰ ਇੱਕ ਮਤੀਰਾ ਚੀਰ ਲਿਆ। ਉਸ ਵਿੱਚ ਵੀ ਇਹੋ ਕੰਕਰ।

ਦੋ ਤਿੰਨ ਕੱਕੜੀਆਂ ਦੋ ਤਿੰਨ ਮਤੀਰੇ ਹੋਰ ਤੋੜੇ, ਸਭ ਵਿੱਚ ਉਹੀ ਕੁਝ। ਹੁਣ ਹੋਰ ਮੱਥਾ ਕੀ ਮਾਰਨਾ? ਖਾਣ ਵਾਲਾ ਗੁੱਦਾ ਰੱਖ ਕੇ ਕੰਕਰ ਟੋਕਰੇ ਵਿੱਚ ਪਾਏ ਤੇ ਵਿਹੜੇ ਦੇ ਖੂੰਜੇ ਵਿੱਚ ਦੱਬ ਦਿੱਤੇ, ਗੋਲ-ਗੋਲ, ਸਾਫ਼-ਸਾਫ਼ ਚਿਕਨੇ-ਚਿਕਨੇ ਕੰਕਰ। ਭਾਈ ਭਰਜਾਈ ਹੱਸਣਗੇ, ਖਿੱਲੀ ਉਡਾਉਣਗੇ, ਸੋ ਉਨ੍ਹਾਂ ਨੂੰ ਕੀ ਦੱਸਣਾ! ਨਸੀਬ ਕੋਸੀ ਜਾਏ, ਇਹ ਪਾਠ ਉਸਨੇ ਪੜ੍ਹਿਆ ਨਹੀਂ ਸੀ, ਰੱਬ ਅੱਗੇ ਹਾੜ੍ਹੇ ਕੱਢਣੇ ਵੀ ਉਸਨੂੰ ਚੰਗੇ ਨਾ ਲੱਗਦੇ। ਸਬਰ ਸ਼ੁਕਰ ਵਾਲਾ ਸਿਧਾ ਸਾਦਾ ਬੰਦਾ।

ਵੱਡਾ ਭਰਾ ਦੌਲਤ ਉਸੇ ਤਰ੍ਹਾਂ ਮੌਜਾਂ ਲੁੱਟਦਾ ਰਿਹਾ। ਲੱਛਮੀ ਦੀ ਮਿਹਰ ਹੋਣ ਦੇ ਬਾਵਜੂਦ ਦੀਨ ਪਹਿਲਾਂ ਵਾਂਗ ਦਿਹਾੜੀ ਕਰਦਾ ਰਿਹਾ। ਲੋਕਾਂ ਭਾਣੇ ਦੁਖ ਝਲਦਾ। ਉਹੀ ਟੁੱਟੀ ਝੋਂਪੜੀ, ਉਹੀ ਖਸਤਾ ਹਾਲ ਵਿਹੜਾ, ਉਹੀ ਗ਼ਰੀਬ ਮਜ਼ਦੂਰ। ਦਿਨ ਚੜ੍ਹਦਾ ਛਿਪਦਾ ਰਿਹਾ। ਦੀਨ ਆਪਣੀ ਦੁਨੀਆ ਵਿੱਚ ਰਹਿੰਦਾ, ਨੌ ਲੱਖ ਤਾਰਿਆਂ ਨਾਲ ਜੜੀ ਹੋਈ ਰਾਤ ਆਪਣੇ ਹਿਸਾਬ ਨਾਲ ਢਲਦੀ। ਆਪਣੇ ਆਪ ਤੋਂ ਬਾਹਰ ਨਿਕਲਣ ਦੀ ਇੱਛਾ ਉਸਨੂੰ ਕਦੇ ਹੋਈ ਹੀ ਨਹੀਂ। ਆਪਣੀ ਮੌਜ ਵਿੱਚ ਵਗਦੀ ਨਦੀ ਨੂੰ ਹਜ਼ਾਰ ਕੋਹ ਦੂਰ ਜਾ ਕੇ ਵੀ ਪਤਾ ਨਹੀਂ ਲਗਦਾ ਹੁੰਦਾ ਪਿਆਸ ਕੀ ਹੁੰਦੀ ਹੈ। ਫੁੱਲ ਨੂੰ ਕੀ ਪਤਾ ਉਹ ਕਿੰਨਾ ਸੁਹਣਾ ਹੈ। ਬੱਦਲਾਂ ਅੰਦਰਲੇ ਪਾਣੀ ਵਿਚਕਾਰ ਘਿਰੀ ਬਿਜਲੀ ਨੂੰ ਕਦ ਇੱਛਾ ਹੋਈ ਕਿ ਆਪਣੀ ਅੱਗ ਬੁਝਾ ਲਵੇ?

ਕਿਸਮਤ ਲੱਛਮੀ ਵੱਲ ਦੇਖਦੀ, ਖਿੱਲੀ ਉਡਾਣ ਵਾਸਤੇ ਹੱਸਦੀ। ਉਸਦਾ ਹੱਸਣਾ ਲੱਛਮੀ ਨੂੰ ਅੱਗ ਲਾ ਦਿੰਦਾ। ਇੰਨੀ ਮਿਹਰਬਾਨੀ ਕਰਦੀ ਹਾਂ ਇਸ ਮੂਰਖ ਤੇ, ਪਰ ਇਹ ਉਹੀ ਗ਼ਰੀਬ ਦਾ ਗ਼ਰੀਬ। ਹੀਰੇ ਮੋਤੀਆਂ ਦੀ ਪਛਾਣ ਨਹੀਂ, ਝੂਰਦਾ ਹੈ ਬੀਜ ਕਿੱਧਰ ਗਏ, ਮਗਜ਼ ਖਾਣੇ ਸਨ! ਕੰਕਰ ਸਮਝ ਰਿਹੈ, ਇਸਦੀ ਅਕਲ ਦਾ ਕੀ ਕਰਾਂ? ਬੇਸ਼ੁਮਾਰ ਮਾਇਆ ਦੇ ਸਕਦੀ ਹੈ ਲੱਛਮੀ, ਇਸ ਦਾ ਕਰਨਾ ਕੀ ਐ, ਇਹ ਤਾਂ ਨਹੀਂ ਸਿਖਾ ਸਕਦੀ। ਜੇ ਅਕਲ ਨਹੀਂ, ਧਨ ਕੀ ਕਰੇ ਫੇਰ?

ਅੱਧਾ ਭੁੱਖਾ ਅੱਧਾ ਰੱਜਿਆ ਦੀਨ ਜੂਨ ਕੱਟਦਾ ਰਿਹਾ, ਦਿਨ ਆਪਣੇ ਹਿਸਾਬ ਨਾਲ ਬੀਤਦੇ ਗਏ। ਗ਼ਰੀਬ ਤੋਂ ਰੱਬ ਨੇ ਬੀਜ ਵੀ ਖੋਹ ਲਏ! ਭੁੰਨ ਕੇ ਮਗਜ਼ ਚੱਬਣ ਦਾ ਸੁਆਦ ਵੀ ਨਾ ਲੈ ਸਕਿਆ। ਮਗਜ਼ ਖਾਂਦੇ, ਲੱਸੀ ਦਾ ਛੰਨਾ ਪੀਂਦੇ, ਨਜ਼ਾਰਾ ਆ ਜਾਂਦਾ। ਉਮਰ ਵਧਦੀ ਗਈ ਪਰ ਅਕਲ ਉੱਥੇ ਦੀ ਉੱਥੇ। ਕੁਦਰਤ ਨੇ ਵੀ ਤਾਂ ਇਨ੍ਹਾਂ ਥੋੜ੍ਹੇ ਕੁ ਗਿਣੇ ਚੁਣੇ ਬੰਦਿਆਂ ਰਾਹੀਂ ਆਪਣੇ ਸੁਫ਼ਨਿਆਂ ਦਾ ਜ਼ਾਇਕਾ ਲੈਣਾ ਹੁੰਦੈ। ਪਸ਼ੂ-ਪੰਛੀ ਵੀ ਆਪਣੇ ਭਲੇ ਬੁਰੇ ਦਾ ਖ਼ਿਆਲ ਰੱਖਦੇ ਨੇ ਪਰ ਦੀਨ ਦੀ ਸਮਝ ਉਨ੍ਹਾਂ ਜਿੰਨੀ ਵੀ ਨਹੀਂ।

ਇੱਕ ਦਿਨ ਸੰਜੋਗ ਦੀ ਗੱਲ ਇਹ ਹੋਈ ਕਿ ਵਪਾਰ ਕਰਦਾ ਕਰਦਾ ਲੱਖੀ ਵਣਜਾਰਾ ਉਧਰੋਂ ਦੀ ਲੰਘਣ ਲੱਗਾ, ਦੀਨ ਦੀ ਝੌਂਪੜੀ ਦੇ ਬਾਹਰ ਖੁੱਲ੍ਹੇ ਥਾਂ ਤੰਬੂ ਤਾਣੇ, ਡੇਰਾ ਲਾ ਲਿਆ। ਕੇਸਰ, ਕਸਤੂਰੀ, ਸੁੱਕੇ ਮੇਵਿਆਂ ਦਾ ਵਪਾਰੀ, ਅਣਗਿਣਤ ਮਾਇਆ ਦਾ ਧਨੀ। ਕੇਵਲ ਅਮੀਰ ਉਮਰਾ, ਸੇਠ ਸ਼ਾਹੂਕਾਰ, ਰਾਜਾ ਮਹਾਰਾਜਾ, ਬਾਦਸ਼ਾਹ ਨਾਲ ਵਾਸਤਾ। ਮਨ ਚਾਹਿਆ ਭਾਉ ਦਸਦਾ ਤੇ ਗਾਹਕ ਸੋਚਦੇ ਸਸਤਾ ਦੇ ਰਿਹਾ ਹੈ, ਲਿਹਾਜ ਕਰ ਰਿਹੈ।

ਮੁੱਠੀ ਵਿੱਚ ਮਾਇਆ ਹੋਵੇ ਜੰਗਲ ਵਿੱਚ ਮੰਗਲ ਹੋ ਜਾਂਦਾ ਹੈ। ਸਵਾ ਘੜੀ ਰਾਤ ਢਲੀ, ਕੰਮ ਮੁਕਾ ਕੇ ਗਪਸ਼ਪ ਵਾਸਤੇ ਲੱਖੀ, ਦੀਨ ਦੇ ਵਿਹੜੇ ਵਿੱਚ ਚਲਾ ਗਿਆ। ਕਾਲੀ ਘੁੱਪ ਰਾਤ। ਹੱਥ ਨੂੰ ਹੱਥ ਨਾ ਲੱਭੇ। ਗ਼ਰੀਬ ਦੀਨ ਦੀ ਝੌਂਪੜੀ ਵਿੱਚ ਦੀਵਾ ਤੱਕ ਨਹੀਂ। ਗੱਲਾਂ ਕਰਦਿਆਂ ਲੱਖੀ ਵਣਜਾਰੇ ਨੇ ਇੱਕ ਖੂੰਜੇ ਵਿੱਚ ਰੋਸ਼ਨੀ ਦੇਖੀ। ਪੁੱਛਿਆ- ਇਹ ਇੱਧਰ ਕੁਝ ਜਲ ਰਿਹਾ ਹੈ ਭਾਈ। ਕਿਸ ਚੀਜ਼ ਦੀ ਲਾਟ ਹੈ ਇਹ?

ਦੀਨ ਨੇ ਕਿਹਾ- ਜਲਦਾ ਸੁਲਗਦਾ ਕੁਝ ਨਹੀਂ ਏਥੇ। ਡਰ ਨਾ। ਕੰਕਰਾਂ ਦਾ ਚਾਨਣ ਹੈ। ਨੇਰ੍ਹੇ ਵਿੱਚ ਰੋਜ਼ ਈ ਚਮਕਦੇ ਨੇ। ਵਣਜਾਰੇ ਨੂੰ ਬੜੀ ਹੈਰਾਨੀ ਹੋਈ। ਕੰਕਰ? ਇਹ ਕਿਹੋ ਜਿਹੇ ਕੰਕਰ? ਦੇਖਾਂ ਤਾਂ ਸਹੀ।

ਇਹ ਕਹਿਕੇ ਉਹ ਖੂੰਜੇ ਵੱਲ ਗਿਆ। ਨੇੜੇ ਜਾ ਕੇ ਝਲਕ ਦੇਖੀ, ਉਦੀਂ ਤਾੜ ਗਿਆ ਇਹ ਮੂਰਖ ਬੰਦਾ ਹੀਰੇ ਮੋਤੀਆਂ ਨੂੰ ਕੰਕਰ ਕਹਿ ਰਿਹੈ। ਹਥੇਲੀ ਵਿੱਚ ਰੱਖੇ ਤਾਂ ਜਿਵੇਂ ਬੀਰ ਵਹੁਟੀਆਂ ਹੋਣ! ਏਨੇ ਮੁੱਲਵਾਨ ਹੀਰੇ ਇਸ ਕੋਲ ਆਏ ਕਿੱਥੋਂ? ਅਕਲ ਅਤੇ ਅੱਖਾਂ ਦੋਵਾਂ ਨੂੰ ਚੌਂਧਕ ਲੱਗ ਗਈ। ਇੱਕ ਨਗੀਨਾ ਸੱਤ ਪੀੜ੍ਹੀਆਂ ਦੀ ਗ਼ਰੀਬੀ ਚੱਕ ਦਏ! ਇਸ ਦੇ ਖੂੰਜੇ ਵਿੱਚ ਕੰਕਰਾਂ ਵਾਂਗ ਸੁੱਟੇ ਪਏ ਹਨ! ਸਹੀ ਹੈ, ਜੌਹਰੀ ਬਗ਼ੈਰ ਕੌਣ ਪਛਾਣੇ! ਮੂਰਖਾਂ ਵਾਸਤੇ ਕੰਕਰ ਨੇ।

ਦੀਨ ਤੋਂ ਪੁੱਛਿਆ। ਉਸਨੇ ਕੋਈ ਗੱਲ ਨਹੀਂ ਛੁਪਾਈ। ਬੱਚਿਆਂ ਵਾਂਗ ਇੱਕ-ਇੱਕ ਦੋ-ਦੋ ਕੱਕੜੀਆਂ, ਮਤੀਰੇ ਦਾਤੀ ਨਾਲ ਚੀਰ ਕੇ ਵੀ ਦਿਖਾਏ। ਦੱਸਿਆ- ਹੱਕ ਤਾਂ ਮੇਰਾ ਬਾਜਰੇ ਦੇ ਖੇਤ ਉੱਪਰ ਬਣਦਾ ਸੀ, ਭਾਬੀ ਦੀ ਸੀਖਤ ਵਿੱਚ ਆ ਕੇ ਭਰਾ ਨੇ ਮੈਨੂੰ ਇਹ ਕੱਕੜੀਆਂ ਮਤੀਰਿਆਂ ਦਾ ਖੇਤ ਦੇ ਦਿੱਤਾ। ਕੁਦਰਤ ਵੀ ਸ਼ਾਇਦ ਭਾਬੀ ਦੀ ਸੀਖਤ ਮੰਨਦੀ ਹੈ। ਤੁਸੀਂ ਤਾਂ ਦੇਸ-ਪ੍ਰਦੇਸ ਵਿੱਚ ਘੁੰਮਦੇ ਰਹਿੰਦੇ ਹੋ, ਦੱਸੋ ਕਿਤੇ ਦੇਖਿਆ ਕੁਦਰਤ ਦਾ ਇਹ ਤਮਾਸ਼ਾ? ਬੀਜ ਹੁੰਦੇ, ਮਗਜ਼ ਕੱਢ ਕੇ ਖਾਂਦੇ ਮਜ਼ੇ ਨਾਲ। ਕੰਕਰ ਨਾ ਖਾਏ ਜਾਣ ਨਾ ਨਿਗਲੇ ਜਾਣ!

ਉਸਦੀਆਂ ਗੱਲਾਂ ਸੁਣਕੇ ਲੱਖੀ ਵਣਜਾਰਾ ਉਲਝਣ ਵਿੱਚ ਪੈ ਗਿਆ। ਯਕੀਨ ਆਵੇ ਤਾਂ ਕਿਵੇਂ ਆਵੇ? ਕੋਈ ਇਹੋ ਜਿਹਾ ਬੰਦਾ ਵੀ ਹੈ ਦੁਨੀਆ ਵਿੱਚ ਜਿਸਨੂੰ ਹੀਰੇ ਮੋਤੀ ਅਤੇ ਕੰਕਰ ਵਿੱਚ ਫ਼ਰਕ ਨਾ ਦਿਸੇ? ਸੈਂਕੜੇ ਸਾਧੂ ਸੰਤਾਂ, ਰਿਸ਼ੀਆਂ ਮੁਨੀਆਂ ਨਾਲ ਵਾਹ ਪਿਆ, ਇਹੋ ਜਿਹੀ ਅਭੇਦ ਖਰੀ ਨਜ਼ਰ ਤਾਂ ਅੱਜ ਤੱਕ ਨਹੀਂ ਦੇਖੀ। ਲੱਖੀ ਉਨ੍ਹਾਂ ਕੰਕਰਾਂ ਦਾ ਮੁੱਲ ਚੰਗੀ ਤਰ੍ਹਾਂ ਜਾਣਦਾ ਸੀ। ਖ਼ਜ਼ਾਨੇ ਦੀ ਮਰਿਆਦਾ ਦਾ ਮਾਣ ਰੱਖਦਿਆਂ ਦੀਨ ਨੂੰ ਕਿਹਾ- ਕੁਦਰਤ ਦੇ ਤਮਾਸ਼ੇ ਬਾਰੇ ਸੋਚਣਾ ਬੰਦ ਕਰ। ਇੱਕ-ਇੱਕ ਕੰਕਰ ਬਦਲੇ ਮੈਂ ਤੈਨੂੰ ਸੌ-ਸੌ ਮੁਹਰਾਂ ਦਿੰਦਾ। ਫੇਰ ਤਾਂ ਕੋਈ ਫ਼ਿਕਰ ਨਹੀਂ?

-ਮੈਂ ਫ਼ਿਕਰ ਦੀ ਗੱਲ ਕਦ ਕੀਤੀ? ਮੈਂ ਤਾਂ ਕੁਦਰਤ ਦੇ ਤਮਾਸ਼ੇ ਦਾ ਜ਼ਿਕਰ ਕੀਤਾ ਹੈ ਤੁਹਾਡੇ ਕੋਲ ਸਿਰਫ਼। ਲਗਦੈ ਤੁਸੀਂ ਵੀ ਮੇਰਾ ਮਜ਼ਾਕ ਉਡਾਣ ਲੱਗੇ। ਕੰਕਰ ਜਾਂ ਮੁਹਰਾਂ ਖਾ ਕੇ ਦਿਖਾਉ ਮੈਨੂੰ ਤਾਂ ਮੰਨਾ। ਓ ਪੇਟ ਤਾਂ ਮਗਜ਼ਾਂ, ਬਾਜਰੇ ਜਾਂ ਜਵਾਰ ਦੇ ਦਾਣਿਆਂ ਨਾਲ ਭਰੂ। ਮੇਰਾ ਫ਼ਿਕਰ ਨਾ ਕਰੋ। ਭੁੱਖ ਤ੍ਰੇਹ ਦੀ ਮੈਂ ਬਹੁਤੀ ਪਰਵਾਹ ਨਹੀਂ ਕਰਿਆ ਕਰਦਾ। ਮੈਂ ਤਾਂ ਮਤੀਰੇ ਦੇ ਗੁੱਦੇ ਨਾਲ ਕੰਮ ਸਾਰ ਲੂੰ। ਫੇਰ ਜੰਗਲ ਵਿੱਚ ਫਲ ਬੂਟੇ ਕਿਹੜਾ ਥੋੜ੍ਹੇ ਨੇ।

ਲੱਖੀ ਵਣਜਾਰੇ ਨੇ ਧੀਰਜ ਨਾਲ ਗੱਲ ਸਮਝਾਉਣੀ ਚਾਹੀ- ਬਾਜ਼ਾਰ ਜਾਹ। ਇੱਕ ਮੁਹਰ ਬਦਲੇ ਜੋ ਚਾਹੇਂ ਜਿੰਨਾ ਚਾਹੇਂ ਖਰੀਦ ਸਕਦੈਂ, ਘਿਉ, ਗੁੜ, ਖੰਡ, ਮਿਰਚ, ਮਸਾਲੇ, ਭਾਂਡੇ-ਟੀਂਡੇ, ਕੱਪੜੇ ਲੱਤੇ, ਗਾਂ ਮੱਝ ਕੁਝ ਵੀ। ਮੁਹਰਾਂ ਜੇਬ ਵਿੱਚ ਹੋਣ ਤਾਂ ਪੱਕੀ ਹਵੇਲੀ ਬਣਨ ਵਿੱਚ ਦੇਰ ਨਹੀਂ ਲਗਦੀ।

ਪਰ ਦੀਨ ਦੇ ਦਿਮਾਗ਼ ਵਿੱਚ ਕੋਈ ਗੱਲ ਵੜੀ ਹੀ ਨਾ। ਕਹਿੰਦਾ- ਨਾ ਬਾਬਾ ਨਾ, ਇਹ ਕੂੜਾ-ਕਬਾੜਾ ਮੈਨੂੰ ਨੀ ਠੀਕ ਲਗਦਾ। ਪਸ਼ੂ-ਪੰਛੀਆਂ ਕੋਲ ਕਿਹੜੀਆਂ ਮੁਹਰਾਂ ਨੇ? ਫੇਰ ਵੀ ਮਜ਼ੇ ਨਾਲ ਰਹਿੰਦੇ ਨੇ, ਉੱਡੇ ਫਿਰਦੇ ਨੇ। ਮੈਂ ਨੀ ਦੇਖਿਆ ਉਹ ਕਦੇ ਰੋਣ ਧੋਣ ਕਰਦੇ ਹੋਣ।

ਬਾਰ-ਬਾਰ ਲੱਖੀ ਵਣਜਾਰਾ ਜ਼ਿੱਦ ਕਰਦਾ ਰਿਹਾ ਤਾਂ ਆਖ਼ਰ ਜਵਾਰ ਬਾਜਰੇ ਦੀਆਂ ਪੰਜਾਹ ਭਰੀਆਂ ਬਦਲੇ ਦੀਨ ਸਾਰੇ ਹੀਰੇ, ਮਤੀਰੇ ਤੇ ਕੱਕੜੀਆਂ ਦੇਣੀਆਂ ਮੰਨ ਗਿਆ। ਉਲਟਾ ਲੱਖੀ ਵਣਜਾਰੇ ਨੂੰ ਸਮਝਾਉਣ ਲੱਗਾ- ਮੈਂ ਸਾਰਾ ਹਿਸਾਬ ਲਾ ਲਿਆ। ਸਾਲ ਭਰ ਵਾਸਤੇ ਇਹ ਅੰਨ ਮੇਰੇ ਲਈ ਬਹੁਤ ਹੈ। ਇਸ ਵਿੱਚੋਂ ਨਾ ਪੰਛੀਆਂ ਲਈ ਚੋਗੇ ਦੀ ਕਮੀ ਰਹੇ ਨਾ ਸਾਧੂ ਸੰਤਾਂ ਵਾਸਤੇ ਭੋਜਨ ਘਟੇ। ਤੇ ਮੈਨੂੰ ਬੈਠੇ ਬਠਾਏ ਨੂੰ ਦੋ ਵੇਲੇ ਦੀ ਰੋਟੀ! ਮੰਨੋ, ਮੇਰੀਆਂ ਲੋੜਾਂ ਬਹੁਤ ਘੱਟ ਨੇ। ਮੈਨੂੰ ਸੁਫ਼ਨੇ ਵਿੱਚ ਵੀ ਕਦੇ ਘਾਟਾ ਨਹੀਂ ਪਿਆ। ਕੁਦਰਤ ਦੀ ਮਨਸ਼ਾ ਵਾਂਗ ਜੀ ਰਿਹਾ ਹਾਂ। ਪੂਰਾ ਸੁਖੀ। ਕਮੀ ਹੈ ਈ ਨੀ ਜਦੋਂ। ਕੁਦਰਤ ਤੋਂ ਮੰਗੀ ਜਾਣਾ, ਮੰਗੀ ਜਾਣਾ, ਮੇਰੀ ਆਦਤ ਨਹੀਂ।

ਦੀਨ ਦੀ ਬੇਵਕੂਫ਼ੀ ਦਾ ਲੱਖੀ ਕੋਲ ਨਾ ਕੋਈ ਇਲਾਜ ਨਾ ਕੋਈ ਜਵਾਬ। ਦੀਨ ਨਹੀਂ ਮੰਨਿਆਂ ਤਾਂ ਠੀਕ ਹੈ, ਲੱਖੀ ਮੰਨ ਗਿਆ। ਤਾਂ ਵੀ ਏਨਾ ਮਾਲ ਮੁਫ਼ਤ ਵਿੱਚ ਲੈ ਕੇ ਲੱਖੀ ਨੂੰ ਜਿੰਨੀ ਖ਼ੁਸ਼ੀ ਹੋਣੀ ਚਾਹੀਦੀ ਸੀ, ਹੋਈ ਨਹੀਂ। ਬਦਲੇ ਵਿੱਚ ਦੀਨ ਜਿੰਨੀਆਂ ਮਰਜ਼ੀ ਮੁਹਰਾਂ ਲੈ ਲੈਂਦਾ, ਖ਼ੁਸ਼ੀ ਹੁੰਦੀ। ਦੀਨ

ਦੇ ਵਰਤਾਰੇ ਬਾਅਦ ਸੋਚਣ ਲੱਗਾ- ਏਨੀ ਹਫ਼ੜਾ ਦਫੜੀ, ਭੱਜ ਦੌੜ, ਖਿੱਚ ਧੂਹ ਕਿਸ ਵਾਸਤੇ? ਆਖ਼ਰ ਸਭ ਛੱਡ ਛਡਾ ਕੇ ਇੱਕ ਦਿਨ ਖਾਲੀ ਹੱਥ ਜਾਣਾ ਤਾਂ ਪਵੇਗਾ ਹੀ। ਸਾਰੀ ਠਾਠ ਬਾਤ ਧਰੀ ਧਰਾਈ ਰਹਿ ਜਾਏਗੀ। ਕਾਣੀ ਕੌਡੀ ਨਾਲ ਨਹੀਂ ਜਾਣੀ। ਏਸ ਪ੍ਰਪੰਚ ਦੀ ਕਿਤੇ ਤਾਂ ਹੱਦ ਹੋਵੇ! ਨਾ ਦੀਨ ਵਾਲੇ ਪਾਗ਼ਲਪਣ ਨਾਲ ਗੱਲ ਬਣੇਗੀ ਨਾ ਵਣਜ ਵਪਾਰ ਦੇ ਨਿਰੰਤਰ ਚੱਕਰ ਵਿੱਚੋਂ ਕੁਝ ਨਿਕਲੇਗਾ। ਇਹੋ ਜਿਹੀ ਉਧੇੜ ਬੁਣ ਉਸਦੀ ਜ਼ਿੰਦਗੀ ਵਿੱਚ ਪਹਿਲੀ ਵਾਰ ਆਈ ਜ਼ਰੂਰ ਪਰ ਛੇਤੀ ਹੀ ਉਸਨੇ ਮੂੰਹ ਉੱਪਰੋਂ ਮੱਖੀ ਵਾਂਗ ਉਡਾ ਦਿੱਤੀ। ਹੁਣ ਇਹ ਕਾਰਵਾਂ ਸਮੇਟਣਾ ਆਸਾਨ ਕੰਮ ਨਹੀਂ। ਪਤਾ ਨਹੀਂ ਕਿੱਥੇ-ਕਿੱਥੇ ਵਪਾਰ ਦੀਆਂ ਤੰਦਾਂ ਉਲਝੀਆਂ ਪਈਆਂ ਨੇ। ਹੁਣ ਤੱਕ ਜੋ ਚੱਲਦਾ ਰਿਹਾ, ਉਹੀ ਚੱਲੇਗਾ। ਕਿਤੇ ਲੈਣਦਾਰੀਆਂ ਬਕਾਇਆ, ਕਿਤੇ ਦੇਣਦਾਰੀਆਂ। ਹੋਰ ਕੁਝ ਹੁਣ ਹੋ ਈ ਨੀਂ ਸਕਦਾ।

ਪਰ ਇਸ ਅਚਾਨਕ ਵਾਪਰੀ ਘਟਨਾ ਨੂੰ ਦੇਖ ਕੇ ਕਿਸਮਤ ਨੇ ਸੁਖ ਦਾ ਸਾਹ ਲਿਆ। ਲੱਛਮੀ ਵੱਲ ਮੁਸਕਰਾਉਂਦਿਆਂ ਬੋਲੀ- ਹੁਣ ਵੀ ਜ਼ਿੱਦ ਉੱਪਰ ਅੜੀ ਰਹੇਂਗੀ? ਤੇਰੀ ਅਪੰਰਪਾਰ ਮਿਹਰਬਾਨੀ ਦੇ ਬਾਵਜੂਦ ਦੀਨ ਨੂੰ ਘਾਟੇ ਦਾ ਘਾਟਾ। ਮੈਂ ਲੱਖੀ ਵਣਜਾਰੇ ਉੱਪਰ ਦਿਆਲੂ ਹੋਈ, ਦੀਨ ਦੀ ਸਾਰੀ ਮਾਇਆ ਇੱਧਰ ਆ ਡਿਗੀ ਮੁਫ਼ਤ ਵਿੱਚ। ਦੁਨੀਆ ਵਿਚਲਾ ਸਾਰਾ ਚਮਤਕਾਰ ਮੇਰਾ ਹੈ। ਤੂੰ ਹੁਣ ਵੀ ਨਾ ਮੰਨੇ ਤੇਰੀ ਮਰਜ਼ੀ।

-ਆਪਣੀ ਗੱਲ ਆਪਣੇ ਅੰਦਰ ਰੱਖ, ਲੱਛਮੀ ਨੇ ਕਿਹਾ- ਮੈਨੂੰ ਸਮਝਾਉਣ ਦੀ ਲੋੜ ਨਹੀਂ। ਮੇਰੀ ਮਰਜ਼ੀ ਜੋ ਮੇਰੀ ਮਰਜ਼ੀ। ਤੂੰ ਤਾਂ ਚੀਜ਼ ਹੀ ਕੀ ਮੈਂ ਰੱਬ ਦੀ ਪਰਵਾਹ ਨੀ ਕੀਤੀ ਕਦੀ, ਉਹ ਵੀ ਮੇਰੀ ਸੰਗਤ ਵਾਸਤੇ ਤਰਸਦੈ। ਮੇਰੇ ਕ੍ਰਿਸ਼ਮੇ ਦਾ ਮੈਨੂੰ ਪਤਾ, ਤੂੰ ਚੁੱਪਚਾਪ ਦੇਖਦੀ ਜਾਹ।

ਕਿਸਮਤ ਮੁਸਕਾਂਦੀ ਰਹੀ, ਲੱਛਮੀ ਖਿਝਦੀ ਰਹੀ।

ਅਚਾਨਕ ਲੱਖੀ ਵਣਜਾਰੇ ਦੇ ਦਿਲ ਵਿੱਚ ਰਾਜੇ ਦਾ ਖ਼ਿਆਲ ਆਇਆ ਤਦ ਬਚਿਆ ਖੁਚਿਆ ਆਨੰਦ ਉਸ ਕੋਲੋਂ ਖਿਸਕਣ ਲੱਗਾ। ਉੱਥੋਂ ਦਾ ਰਾਜਾ ਖਰਾ ਧਰਮੀ, ਖਰਾ ਇਨਸਾਫ਼ ਕਰਨ ਵਾਲਾ। ਵਣਜਾਰੇ ਨੂੰ ਪੁਰਾਣੀ ਘਟਨਾ ਯਾਦ ਆਈ। ਗ਼ਰੀਬ ਹੋਣ ਕਰਕੇ ਲੱਖੀ ਦੀ ਔਰਤ ਧਨਾਡ ਨਾਲ ਭੱਜ ਗਈ ਸੀ। ਲੱਖੀ ਇਸ ਰਾਜੇ ਕੋਲ ਆ ਕੇ ਫਰਿਆਦ ਕਰਦਾ ਤਾਂ ਰਾਜੇ ਨੇ ਔਰਤ ਲੱਖੀ ਨਾਲ ਤੋਰ ਦੇਣੀ ਸੀ। ਪਰ ਇੱਧਰ ਧਿਆਨ ਦੇਣ ਦੀ ਥਾਂ ਉਸਨੇ ਸੋਚਿਆ ਧਨ ਕਮਾਉਂਦੇ ਹਾਂ। ਦਿਨ ਦੁੱਗਣੀ ਰਾਤ ਚੌਗਣੀ ਆਮਦਨ ਹੁੰਦੀ ਰਹੀ। ਰਾਜੇ ਨੂੰ ਪੂਰਾ ਟੈਕਸ ਦਿੰਦਾ। ਇੱਕ ਜ਼ਿਮੀਦਾਰ ਦੀ ਸੁਹਣੀ ਧੀ ਨਾਲ ਵਿਆਹ ਹੋ ਗਿਆ। ਸੁਖੀ ਵਸ ਰਿਹਾ ਸੀ।

ਆਪਣਾ ਤਾਮਝਾਮ ਲੈ ਕੇ ਲੱਖੀ ਵਣਜਾਰਾ ਰਾਜ ਮਹਿਲ ਪੁੱਜਾ। ਮੋਤੀਆਂ ਨਾਲ ਭਰਿਆ ਸੋਨੇ ਦਾ ਥਾਲ ਰਾਜੇ ਨੂੰ ਨਜ਼ਰਾਨਾ ਭੇਟ ਕੀਤਾ। ਆਦਮੀ ਸੋਚਦਾ ਕੁਝ ਹੈ, ਹੋ ਕੁਝ ਹੋਰ ਜਾਂਦਾ ਹੈ। ਜੇ ਹਰ ਸੋਚੀ ਹੋਈ ਗੱਲ ਪੂਰੀ ਹੋ ਜਾਏ ਫੇਰ ਤਾਂ ਆਦਮੀ ਸੁਰਗ ਨੂੰ ਪੌੜੀਆਂ ਲਾ ਲਏ। ਰਾਜੇ ਕੋਲ ਰਾਜਕੁਮਾਰੀ ਬੈਠੀ ਸੀ। ਉਸਨੂੰ ਕੋਈ ਵਰ ਪਸੰਦ ਨਹੀਂ ਸੀ ਆਇਆ ਹੁਣ ਤੱਕ। ਇਹੋ ਜਿਹਾ ਅਮੁੱਲ ਖ਼ਜ਼ਾਨਾ ਦੇਖ ਕੇ ਰਾਜਾ ਖ਼ੁਸ਼ ਹੋਇਆ ਪਰ ਰਾਜਕੁਮਾਰੀ ਦੇ ਮੱਥੇ ਉੱਪਰ ਤਿਊੜੀਆਂ ਪੈ ਗਈਆਂ, ਬੋਲੀ- ਪਹਿਲੋਂ ਇਹ ਦੱਸੋ ਅਜਿਹਾ ਅਮੁੱਲ ਖ਼ਜ਼ਾਨਾ ਆਇਆ ਕਿੱਥੋਂ? ਹੁਣ ਰਾਜਾ ਵੀ ਕ੍ਰੋਧ ਵਿੱਚ ਆ ਗਿਆ। ਕਿਹਾ- ਪਹਿਲਾਂ ਤਾਂ ਇਹ ਦੱਸ ਇਹੋ ਜਿਹੇ ਹੀਰੇ ਲਏ ਕਿੱਥੋਂ, ਫਿਰ ਇਹ ਦੱਸ ਇਸ ਨਜ਼ਰਾਨੇ ਬਦਲੇ ਕਿਹੜਾ ਅਪਰਾਧ ਮਾਫ਼ ਕਰਵਾਉਣ ਦੀ ਮਨਸ਼ਾ ਹੈ? ਸੱਚ ਦੱਸ ਦਏਂ ਤਾਂ ਗੁਨਾਹ ਮਾਫ਼, ਝੂਠ ਬੋਲਿਆ ਤਾਂ ਜਿਉਂਦੇ ਨੂੰ ਅੱਗ ਵਿੱਚ।

ਵਣਜਾਰਾ ਲੱਗਾ ਥਰ-ਥਰ ਕੰਬਣ। ਅੱਖਾਂ ਅੱਗੇ ਧੁੰਦ ਛਾ ਗਈ। ਹੀਰਿਆਂ ਦਾ ਥਾਲ ਹੱਥੋਂ ਡਿੱਗ ਪਿਆ। ਖ਼ੁਦ ਤੁਰ ਕੇ ਸ਼ੇਰ ਦੀ ਗੁਫ਼ਾ ਵਿੱਚ ਜਾ ਪੁੱਜਾ! ਇਹੋ ਨਤੀਜਾ ਨਿਕਲਣਾ ਸੀ! ਸੱਚ ਬੋਲਣਾ ਪਿਆ।

ਰਾਜਕੁਮਾਰੀ ਦੰਗ ਰਹਿ ਗਈ। ਇਹੋ ਜਿਹੇ ਹੀਰੇ ਰਤਨਾ ਨੂੰ ਕੰਕਰ ਜਾਣਨ ਵਾਲਾ ਅਜੇ ਵੀ ਧਰਤੀ ਉੱਪਰ ਕੋਈ ਬੰਦਾ ਹੈ? ਯਕੀਨ ਨਹੀਂ ਆਉਂਦਾ। ਫਿਰ ਵੀ ਭਰੋਸਾ ਕਰਕੇ ਉਸਨੇ ਪਿਤਾ ਨੂੰ ਕਿਹਾ- ਇਸ ਨੂੰ ਮਾਫ਼ ਕਰ ਦਿਉ ਪਿਤਾ ਸ਼੍ਰੀ। ਇਹ ਨਜ਼ਰਾਨਾ ਲੈ ਕੇ ਨਾ ਆਉਂਦਾ ਤਾਂ ਮੈਨੂੰ ਅਜਿਹੇ ਅਮੁੱਲ ਜਵਾਨ ਦੀ ਦੱਸ ਨਾ ਪੈਂਦੀ। ਮੈਂ ਕਦੀ ਨਹੀਂ ਸੋਚਿਆ, ਮੇਰੇ ਕਾਬਲ ਕੋਈ ਜੁਆਨ ਹੈ ਜਾਂ ਹੋ ਸਕਦਾ ਹੈ। ਹੁਣ ਵਿਆਹ ਕਰਾਂਗੀ ਦੀਨ ਨਾਲ ਨਹੀਂ ਤਾਂ ਕਿਸੇ ਨਾਲ ਵੀ ਨਹੀਂ।

ਰਾਜੇ ਨੂੰ ਵੀ ਖ਼ੁਸ਼ੀ ਹੋਈ। ਏਨੀ ਸਮਝਦਾਰ ਧੀ ਕੁਆਰੀ ਕਿਉਂ ਰਹੇ? ਵਣਜਾਰੇ ਹੱਥ ਦੀਨ ਕੋਲ ਸਾਹਾ ਭੇਜ ਦਿੱਤਾ। ਢੋਲ ਨਗਾਰਿਆਂ ਨਾਲ ਲੱਖੀ ਜਦੋਂ ਪਿੰਡ ਪੁੱਜਾ ਤੇ ਦੀਨ ਨਾਲ ਰਾਜਕੁਮਾਰੀ ਦੇ ਸ਼ਗਨ, ਵਿਆਹ ਦੀ ਗੱਲ ਦੱਸੀ, ਸਾਰੇ ਦੰਗ ਰਹਿ ਗਏ। ਵੱਡੇ ਭਰਾ ਦੌਲਤ ਅਤੇ ਉਸਦੀ ਬੀਵੀ ਨੇ ਇੱਕ ਪਾਸੇ ਲਿਜਾ ਕੇ ਲੱਖੀ ਨੂੰ ਬੜਾ ਸਮਝਾਇਆ, ਦੀਨ ਦੀ ਨਿੰਦਾ ਚੁਗਲੀ ਕੀਤੀ, ਬੁਰਾ ਭਲਾ ਕਿਹਾ ਪਰ ਵਣਜਾਰਾ ਕਹੇ- ਮੈਂ ਰਾਜੇ ਦਾ ਹੁਕਮ ਕਿਵੇਂ ਟਾਲਾਂ? ਆਪਣੀ ਇੱਛਾ ਵਿਰੁੱਧ ਦੌਲਤ ਨੂੰ ਚੁੱਪ ਕਰਨਾ ਪਿਆ। ਭਾਬੀ ਡਰ ਗਈ, ਰਾਜੇ ਦਾ ਜਵਾਈ ਹੋ ਕੇ ਬਦਲਾ ਤਾਂ ਲਏਗਾ ਹੀ ਲਏਗਾ। ਪਰ ਰਾਜੇ ਅੱਗੇ ਕਿਸਦਾ ਜੋਰ? ਬੁੱਲ੍ਹ ਮਿਚ ਗਏ। ਡਰ ਤੋਂ ਵੱਡਾ ਕੋਈ ਗੁਰੂ ਨਹੀਂ। ਪਾਗ਼ਲ ਦੀਨ ਨੂੰ ਨਾ ਭੈਅ ਨਾ ਲੋਭ। ਉਹ ਤਾਂ ਆਪਣੀ ਸਾਜੀ ਹੋਈ ਦੁਨੀਆ ਵਿੱਚ ਜਿਉਣਾ ਚਾਹੁੰਦਾ ਸੀ। ਰਾਜਕੁਮਾਰੀ ਨਾਲ ਵਿਆਹ ਦੀ ਗੱਲ ਉਸਦੇ ਗਲ ਵਿੱਚੋਂ ਨਹੀਂ ਉਤਰੀ। ਬਿਨਾਂ ਵਲ ਫੇਰ ਪਾਏ ਦੀਨ ਨੇ ਕਿਹਾ- ਮੈਂ ਕੋਈ ਕਸੂਰ ਕੀਤਾ ਹੋਵੇ ਰਾਜਾ ਮੈਨੂੰ ਦੰਡ ਦੇ ਸਕਦਾ ਹੈ, ਇਹ ਉਸਨੂੰ ਹੱਕ ਹੈ, ਪਰ ਜਬਰਦਸਤੀ ਆਪਣੀ ਧੀ ਮੇਰੇ ਨਾਲ ਵਿਆਹੇ, ਇਹ ਨੀਂ ਹੋ ਸਕਦਾ। ਕਿਸੇ ਨਾਲ ਵਿਆਹ ਕਰਾਂ ਨਾ ਕਰਾਂ, ਇਹ ਮੇਰੀ ਮਰਜ਼ੀ ਹੈ। ਰਾਜਕੁਮਾਰੀ ਹੈ ਬੇਸ਼ੱਕ, ਹੈ ਤਾਂ ਔਰਤ ਜਾਤ, ਭਾਬੀ ਵਰਗੀ ਨਿਕਲੀ ਮੇਰਾ ਤਾਂ ਜੀਣਾ ਹਰਾਮ ਕਰ ਦਏਗੀ? ਮੈਂ ਨੀ ਮੁੱਲ ਲੈਣਾ ਇਹ ਖ਼ਤਰਾ।

ਦਿਉਰ ਦੀ ਗੱਲ ਸੁਣਕੇ ਭਾਬੀ ਅੱਗ ਬਗੂਲਾ ਹੋ ਗਈ, ਦਿਲ ਵਿੱਚ ਹਜ਼ਾਰਾਂ ਗਾਲਾਂ ਉੱਠੀਆਂ ਪਰ ਬੁੱਲ੍ਹ ਸਿਉਂ ਲਏ। ਗ਼ੁੱਸਾ ਬੜਾ ਸਿਆਣਾ ਹੁੰਦੈ। ਆਪਣੇ ਭਲੇ ਬੁਰੇ ਦਾ ਖ਼ਿਆਲ ਆਉਣ ਸਾਰ ਝੱਗ ਵਾਂਗ ਬੈਠ ਜਾਂਦਾ ਹੈ। ਵੱਡਾ ਭਾਈ ਹੁਣ ਕਿਸ ਹਥਿਆਰ ਦੀ ਵਰਤੋਂ ਕਰੇ, ਸਮਝ ਨੀ ਆਉਂਦਾ। ਧਰਤੀ ਦਾ ਕੋਨਾ-ਕੋਨਾ ਛਾਣਿਆ ਸੀ ਲੱਖੀ ਵਣਜਾਰੇ ਨੇ, ਕਦੇ ਹਾਥੀ 'ਤੇ, ਕਦੀ ਘੋੜੇ 'ਤੇ, ਕਦੀ ਪੈਦਲ, ਪਰ ਦੀਨ ਵਰਗੇ ਮਨੁੱਖ ਦਾ ਜੋੜ ਨਹੀਂ ਦਿਸਿਆ ਕਿਤੇ। ਇਹੋ ਜਿਹੇ ਸਿਰਫ਼ਿਰਿਆਂ ਸਦਕਾ ਜਹਾਨ ਜਿਉਂਦਾ ਤਾਂ ਰਹਿੰਦਾ ਹੈ ਪਰ ਇਨ੍ਹਾਂ ਦੇ ਸਹਾਰੇ ਚਲਦਾ ਨਹੀਂ। ਦੀਨ ਦੀਆਂ ਨਵੀਆਂ ਨਿਰਾਲੀਆਂ ਗੱਲਾਂ ਸੁਣ ਕੇ ਵਣਜਾਰੇ ਨੂੰ ਲੱਗਾ ਜਿਵੇਂ ਅੰਦਰਲਾ ਅੰਧੇਰਾ ਥੋੜ੍ਹਾ-ਥੋੜ੍ਹਾ ਛਟਣ ਲੱਗਾ ਹੈ।

ਪਹਿਲਾਂ ਦੀਨ ਨੂੰ ਕਿਸੇ ਨੇ ਗੱਲ ਨਹੀਂ ਕਰਨ ਦਿੱਤੀ ਸੀ ਕਦੀ। ਚੁੱਪਚਾਪ ਵੱਡੇ ਭਰਾ ਦੀਆਂ ਵਗਾਰਾਂ ਕਰਦਾ ਰਹਿੰਦਾ। ਜ਼ਮੀਨ ਜਾਇਦਾਦ ਵਾਸਤੇ ਲੜਨਾ ਤਾਂ ਉਸਨੂੰ ਸਿਰੇ ਦੀ ਮੂਰਖਤਾ ਲਗਦੀ। ਗੱਲ ਹੋਵੇ ਤਾਂ ਬੰਦਾ ਝਗੜਾ ਝੇੜਾ ਕਰੇ ਵੀ! ਅੱਜ ਕੁਝ ਗੱਲਾਂ ਕਰਨ ਲੱਗਾ।

ਲੱਖੀ ਵਣਜਾਰੇ ਨੂੰ ਵਿਚੋਲਗਿਰੀ ਦਾ ਮੌਕਾ ਮਿਲਿਆ, ਉਹ ਵੀ ਰਾਜਕੁਮਾਰੀ ਦਾ, ਉਹ ਅਜਿਹੀ ਘੜੀ ਕਿਉਂ ਗਵਾਏ? ਸੋਚ ਸੋਚ ਕੇ ਦੀਨ ਨੂੰ ਕਿਹਾ- ਜੇ ਤੁਸੀਂ ਇਹ ਰਿਸ਼ਤਾ ਕਬੂਲ ਨਾ ਕੀਤਾ, ਰਾਜਾ ਜਿਉਂਦੇ ਨੂੰ ਕੰਧ ਵਿੱਚ ਚਿਣਵਾ ਦਿਉ। ਹੁਣ ਆਪਣਾ ਬੁਰਾ ਭਲਾ ਆਪ ਸੋਚ।

ਵਣਜਾਰੇ ਦੀ ਗੱਲ ਸੁਣ ਕੇ ਦੀਨ ਨੂੰ ਮੱਲੋ ਮੱਲੀ ਹਾਸੀ ਆ ਗਈ। ਹੱਸਦਿਆਂ ਹੱਸਦਿਆਂ ਕਹਿਣ ਲੱਗਾ- ਹੁਣ ਤੱਕ ਸਾਰੇ ਮੈਨੂੰ ਤੂੰ ਤੂੰ ਕਰਕੇ ਬੁਲਾਇਆ ਕਰਦੇ, ਰਾਜਕੁਮਾਰੀ ਦਾ ਰਿਸ਼ਤਾ ਆਉਂਦਿਆਂ ਹੀ ਤੁਸੀਂ ਤੁਸੀਂ ਦੀ ਝੜੀ ਲਾ ਦਿੱਤੀ। ਰਾਜੇ ਦਾ ਨਾਮ ਤਾਂ ਹੈ ਵੱਡਾ ਪਰ ਇਹ ਦੱਸੋ ਕੋਈ ਜੰਮਿਆ ਜਾਇਆ ਮੌਤ ਤੋਂ ਕਿੰਨਾ ਕੁ ਚਿਰ ਡਰੇਗਾ? ਕੰਧਾਂ ਵਿੱਚ ਚਿਣਵਾਣ ਦਾ ਹੁਕਮ ਦੇਣ ਵਾਲੇ ਰਾਜੇ

ਕਦੇ ਮਰਨਗੇ ਨਹੀਂ? ਫਿਰ ਮੌਤ ਤੋਂ ਸਾਨੂੰ ਕਿਉਂ ਡਰਾਉਂਦੇ ਨੇ? ਉਨ੍ਹਾਂ ਨੂੰ ਪੁੱਛਣਾ ਤਾਂ ਸੀ ਤੁਸੀਂ? ਚੁੱਪਚਾਪ ਸਾਹਾ ਫੜ ਲਿਆ ਤੇ ਤੁਰ ਆਏ ਪਾਗ਼ਲਾਂ ਵਾਂਗ ਵਿਆਹ ਦੀ ਪੇਸ਼ਕਸ਼ ਲੈ ਕੇ।

ਲੱਖੀ ਵਣਜਾਰੇ ਨੂੰ ਇਹੋ ਜਿਹੇ ਜਵਾਬ ਦੀ ਹੀ ਉਮੀਦ ਸੀ। ਜਵਾਬ ਸੁਣਕੇ ਫਿਕਰਮੰਦ ਨਹੀਂ ਹੋਇਆ ਪਰ ਦਿਲ ਦੀ ਗੱਲ ਜ਼ਾਹਰ ਨਹੀਂ ਕੀਤੀ। ਛੋਟੇ ਭਰਾ ਉੱਤੇ ਧੌਂਸ ਜਮਾਉਣ ਵਾਲਾ ਦੌਲਤ ਬੜਾ ਘਬਰਾਇਆ। ਇਹ ਬੇਵਕੂਫ਼ ਪੂਰੇ ਪਿੰਡ ਨੂੰ ਮਰਵਾਏਗਾ। ਹੁਣ ਤਾਂ ਇਸ ਦੀ ਖਿੱਚ ਧੂਹ ਲਾਹਣਤ ਫਾਹਣਤ ਵੀ ਨਹੀਂ ਕਰਨ ਜੋਗੇ। ਰਾਜੇ ਦਾ ਜਵਾਈ ਮਨਮਰਜ਼ੀ ਨਹੀਂ ਕਰੇਗਾ ਹੋਰ ਕੀ ਕਰੇਗਾ? ਸੌ ਸੁਨਿਆਰ ਦੀ ਇੱਕ ਲੁਹਾਰ ਦੀ! ਸਭ ਕੁਝ ਚਕਨਾ ਚੂਰ! ਹਾਲਾਤ ਦੇਖ ਕੇ ਉਸ ਨੇ ਮਿੰਨਤ ਤਰਲਾ ਸ਼ੁਰੂ ਕੀਤਾ, ਅਰਜੋਈਆਂ ਦੀ ਝੜੀ ਲਾ ਦਿੱਤੀ, ਹੱਥ ਪੈਰ ਜੋੜੇ, ਆਖਰ ਦਾਉ ਠੀਕ ਬੈਠ ਗਿਆ। ਦੀਨ ਦਾ ਸਖ਼ਤ ਹਿਰਦਾ ਓਲੇ ਵਾਂਗ ਪੰਘਰ ਗਿਆ।

ਰਾਜਕੁਮਾਰੀ ਨਾਲ ਵਿਆਹ ਵਾਸਤੇ ਔਖਾ ਸੌਖਾ ਮੰਨ ਗਿਆ ਪਰ ਇੱਕ ਜ਼ਿੱਦ ਹੋਰ ਫੜ ਲਈ। ਠੀਕ ਹੈ, ਜੰਨ ਚੜੂੰਗਾ ਪਰ ਹਾਥੀ ਉੱਪਰ ਸੋਨੇ ਦੇ ਹੌਦੇ ਤੇ ਨਹੀਂ ਬੈਠਾਂਗਾ। ਕਹਿੰਦਾ ਹਾਥੀ ਉੱਪਰ ਬੈਠਾ ਬੰਦਾ ਡੱਡੂ ਲਗਦੈ। ਹਾਥੀ ਦਿਸੀ ਜਾਂਦੈ, ਬੰਦਾ ਦਿਸਦਾ ਨੀਂ। ਧਰਤੀ ਉੱਪਰ ਪੈਦਲ ਜਾਂਦਾ ਮਰਦ ਕਿੰਨਾ ਤਾਕਤਵਰ, ਕਿੰਨਾ ਗਜ਼ਬ ਲਗਦਾ ਹੈ। ਕਦਮ ਕਦਮ ਅੱਗੇ ਵਧਣ ਦਾ ਜ਼ਾਇਕਾ ਹੀ ਕੁਝ ਹੋਰ ਹੈ...। ਇਹ ਕਹਿ ਕੇ ਕਠਪੁਤਲੀ ਵਾਂਗ ਉਹ ਵੱਡੇ ਭਾਈ ਅੱਗੇ ਖਲੋਅ ਗਿਆ। ਹੱਥ ਜੋੜ ਕੇ ਕਿਹਾ- ਹਾਥੀ ਦੀ ਸਵਾਰੀ ਕਰਨ ਵਾਸਤੇ ਮੈਨੂੰ ਮਨਾਉਣ ਨਾ ਲੱਗ ਜਾਇਉ। ਤੁਹਾਡੀ ਗੱਲ ਰੱਦ ਕਰਨੀ ਮੈਨੂੰ ਚੰਗੀ ਨੀ ਲਗਦੀ, ਆਖਰ ਮੇਰੇ ਤੋਂ ਤਿੰਨ ਸਾਲਾ ਪਹਿਲਾਂ ਮਾਂ ਦਾ ਦੁੱਧ ਤੁਸੀਂ ਚੁੰਘਿਆ ਹੈ ਨਾ, ਮਾਂ ਦੀ ਮਰਿਆਦਾ ਵੀ ਤਾਂ ਮੈਨੂੰ ਰੱਖਣੀ ਪਏਗੀ। ਰਾਜਕੁਮਾਰੀ ਨਾਲ ਵਿਆਹ ਦੀ ਬਲਾ ਸਹੇੜਨ ਦੀ ਗੱਲ ਮੈਂ ਮੰਨ ਗਿਆ ਇਸੇ ਨੂੰ ਬਹੁਤ ਸਮਝੋ। ਹਾਥੀ ਤੇ ਨੀ ਚੜ੍ਹਨਾ ਮੈਂ।

ਦੌਲਤ ਨੂੰ ਵੀ ਛੋਟੇ ਭਾਈ ਉੱਪਰ ਤਰਸ ਆ ਗਿਆ। ਹੱਸ ਕੇ ਕਹਿੰਦਾ- ਤੇਰੀ ਮਰਜ਼ੀ ਹੁਣ, ਮੇਰੇ ਭਾਣੇ ਗੋਡਣੀਆਂ ਭਾਰ ਰੁੜ੍ਹਦਾ ਜਾਹ। ਮੈਨੂੰ ਕੋਈ ਇਤਰਾਜ਼ ਨਹੀਂ। ਪਰ ਰਾਜਾ ਜੀ ਨੂੰ ਕਹਿਕੇ ਮੇਰੇ ਨਾਮ ਬਾਰਾਂ ਪਿੰਡਾਂ ਦਾ ਪਟਾ ਤਾਂ ਲਿਖਵਾਂ ਦੇਈਂ। ਤੇਰਾ ਵੱਡਾ ਭਰਾ ਹਾਂ ਆਖ਼ਰ।

ਇਹੋ ਜਿਹੀਆਂ ਗੱਲਾਂ ਉੱਪਰ ਦੀਨ ਸਿਰ ਖਪਾਈ ਨਹੀਂ ਸੀ ਕਰਿਆ ਕਰਦਾ। ਸਿਰ ਨੂੰ ਕਿਉਂ ਵਖਤ ਪਾਈ ਰੱਖਣਾ ਹੋਇਆ ਹਰ ਵਕਤ ਜਦੋਂ ਉਸਦਾ ਸਾਰਾ ਸਰੀਰ ਸੋਚਣ ਦਾ ਕੰਮ ਕਰਦਾ ਹੈ। ਸਹਿਜ ਭਾਵ ਮਾਫ਼ੀ ਮੰਗਣ ਦੇ ਲਹਿਜੇ ਵਿੱਚ ਬੋਲਿਆ- ਹੁਕਮ ਕਰੋ ਤਾਂ ਆਪਣਾ ਸਿਰ ਕੱਟ ਕੇ ਤੁਹਾਡੇ ਕਦਮਾਂ ਵਿੱਚ ਰੱਖ ਦਿਆਂ ਪਰ ਰਾਜੇ ਤੋਂ ਪਿੰਡ ਦਿਵਾਉਣ ਦਾ ਮੇਰਾ ਕੋਈ ਹੱਕ ਨਹੀਂ। ਦੂਜੇ ਜ਼ਿਮੀਦਾਰਾਂ ਵਾਂਗੂੰ ਹੱਥ ਤੇ ਹੱਥ ਧਰੀ ਬੈਠੇ ਹਰਾਮ ਦੀ ਕਮਾਈ ਪਚਾ ਲਉਂਗੇ?

ਦੌਲਤ ਕੁਝ ਕਹਿਣ ਲੱਗਾ ਸੀ ਕਿ ਭਾਬੀ ਨੇ ਟੋਕ ਦਿੱਤਾ- ਪਹਿਲਾਂ ਵਿਆਹ ਤਾਂ ਹੋ ਲੈਣ ਦੋ। ਪਿੱਛੋਂ ਦੇਖੀ ਜਾਊਗੀ। ਦੀਨ ਨੂੰ ਕਿਹਾ- ਤੈਥੋਂ ਵੱਡੇ ਨੇ ਇਹ, ਤੈਨੂੰ ਸਿੱਖਿਆ ਦਿੰਦੇ ਨੂੰ ਸੰਗ ਨੀ ਲਗਦੀ ਦੀਨ? ਰਾਜੇ ਦਾ ਸੌ ਵਾਰ ਜਵਾਈ ਹੋਜਾ, ਇਨ੍ਹਾਂ ਤੋਂ ਰਹੇਂਗਾ ਤਾਂ ਛੋਟਾ ਹੀ। ਇੱਕ ਘੜੀ ਵੀ ਵੱਡਾ ਨਹੀਂ ਹੋ ਸਕਦਾ।

ਦੀਨ ਨੇ ਕੀ ਬਹਿਸ ਕਰਨੀ ਸੀ? ਵਣਜਾਰੇ ਨੂੰ ਕਹਿੰਦਾ- ਪਤਾ ਨੀ ਕਿਹੜੀ ਕੁਲੱਖਣੀ ਘੜੀ ਮੇਰੇ ਵਿਹੜੇ ਕੋਲ ਤੁਸੀਂ ਤੰਬੂ ਤਾਣ ਲਏ। ਬਿਨਾਂ ਦੱਸੇ ਮੇਰੇ ਉੱਪਰ ਬਿਪਤਾ ਆ ਡਿੱਗੀ। ਭਾਣਾ ਮੰਨਣ ਬਿਨਾਂ ਹੁਣ ਤਾਂ ਕੋਈ ਚਾਰਾ ਵੀ ਨਹੀਂ ਨਾ। ਠੀਕ ਐ ਫੇਰ, ਜਾਣੈ ਤਾਂ ਦੇਰ ਕਾਸ ਵਾਸਤੇ? ਚਲਦੇ ਹਾਂ। ਬੁਰੇ ਸੁਫ਼ਨੇ ਵਾਂਗ ਇਹ ਵੀ ਬਰਦਾਸ਼ਤ ਕਰਲਾਂਗੇ।

ਲੱਖੀ ਵਣਜਾਰੇ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ। ਵੱਡੇ ਤੋਂ ਵੱਡੇ ਸੌਦੇ ਦੇ ਮੁਨਾਫ਼ੇ ਨਾਲੋਂ ਦੀਨ ਦੇ ਸੰਗ ਸਾਥ ਪੈਦਲ ਜਾ ਕੇ ਰਾਜਕੁਮਾਰੀ ਵਿਆਹ ਲਿਆਉਣ ਵਰਗਾ ਮਾਣ ਕਿੱਥੇ ਹੋਰ? ਤੁਰਦੀ ਤੁਰਦੀ ਤਾਂ ਕੀੜੀ ਵੀ ਮੰਜਲ ਤੇ ਪਹੁੰਚ ਜਾਂਦੀ ਹੈ। ਪੁੱਜ ਗਏ। ਰਾਜਾ, ਰਾਜਕੁਮਾਰੀ, ਦਰਬਾਰੀ ਸਭ ਇੰਤਜ਼ਾਰ ਕਰ ਰਹੇ ਸਨ। ਲੱਖੀ ਵਣਜਾਰੇ ਨਾਲ ਦੀਨ ਆਉਂਦਾ ਦੇਖਿਆ, ਸ਼ਹਿਨਾਈਆਂ ਵੱਜ ਗਈਆਂ।

ਮਹਾਵਤ ਨੇ ਪਹਿਲਾਂ ਹੀ ਆ ਕੇ ਰਾਜਕੁਮਾਰੀ ਨੂੰ ਦੱਸ ਦਿੱਤਾ ਸੀ ਕਿ ਉਹਨੇ ਹਾਥੀ ਉੱਤੇ ਬੈਠਣੋਂ ਇਨਕਾਰ ਕਰ ਦਿੱਤਾ ਹੈ, ਪੈਦਲ ਚੱਲਣ ਦੀ ਜ਼ਿੱਦ ਬਾਰੇ ਦੱਸਿਆ। ਰਾਜਕੁਮਾਰੀ ਹੋਰ ਖ਼ੁਸ਼ ਹੋਈ। ਰਾਜੇ ਨੂੰ ਦੱਸਿਆ, ਉਹ ਵੀ ਖ਼ੁਸ਼ ਹੋਇਆ ਕਿਉਂਕਿ ਉਸ ਦੀ ਧੀ ਦਾ ਸੁਭਾਅ ਵੀ ਬਿਲਕੁਲ ਇਹੋ ਜਿਹਾ ਸੀ, ਜੋੜੀ ਖ਼ੂਬ ਬਣੇਗੀ।

ਮਿੱਟੀ ਘੱਟੇ ਵਿੱਚ ਲਿੱਬੜੇ ਬੰਨੜੇ ਨੂੰ ਇਸ਼ਨਾਨ ਕਰਵਾਉਣ ਬਾਂਦੀਆਂ ਆਈਆਂ। ਦੀਨ ਨੇ ਮੋੜ ਦਿੱਤੀਆਂ, ਕਹਿੰਦਾ- ਮੇਰੇ ਹੱਥ ਪੈਰ ਕੰਮ ਨੀ ਕਰਦੇ? ਮੈਂ ਕੋਈ ਬਿਮਾਰ ਹਾਂ? ਖੂਹ ਵਿੱਚੋਂ ਖ਼ੁਦ ਬਾਲਟੀ ਪਾਣੀ ਦੀ ਕੱਢਾਂਗਾ, ਖ਼ੁਦ ਨਹਾਵਾਂਗਾ। ਹੱਥ ਪੈਰ ਨਾ ਹਿਲਾਵਾਂ ਮੈਨੂੰ ਚੈਨ ਨੀ ਮਿਲਦਾ।

ਬਾਂਦੀਆਂ ਬੁੱਲ੍ਹਾਂ ਹੀ ਬੁੱਲ੍ਹਾਂ ਵਿੱਚ ਚੁੰਨੀ ਦੀ ਕੰਨੀ ਦਬਾ ਕੇ ਹੱਸੀਆਂ। ਪੇਂਡੂ, ਪੇਂਡੂ ਹੀ ਰਹੇਗਾ। ਰਾਜ ਦਰਬਾਰ ਦੇ ਤੌਰ ਤਰੀਕੇ ਕੀ ਜਾਣੇ ਵਿਚਾਰਾ! ਰਾਜਕੁਮਾਰੀ ਕਰਕੇ ਰਾਜੇ ਦੇ ਵੀ ਭਾਗ ਫੁੱਟ ਗਏ। ਰੱਬ ਤੋਂ ਬਿਨਾਂ ਕੌਣ ਇਨ੍ਹਾਂ ਨੂੰ ਸਮਝਾਏ। ਜਵਾਈ ਹੋਵੇ ਅੰਨਦਾਤਾ ਦਾ, ਪਾਣੀ ਦੀ ਬਾਲਟੀ ਖਿੱਚੇ ਆਪ। ਬੇਇੱਜ਼ਤੀ ਕਰਨ ਵਿੱਚ ਕੋਈ ਕਸਰ ਬਾਕੀ ਤਾਂ ਨੀ ਹੋਰ?

ਰੇਸ਼ਮੀ ਲਿਬਾਸ ਲੈ ਕੇ ਆਈਆਂ ਬਾਂਦੀਆਂ ਨੂੰ ਕਿਹਾ- ਨਾ, ਆਪਣੇ ਕੋਲ ਰੱਖੋ ਆਪਣੇ ਲਿਬਾਸ, ਮੈਨੂੰ ਆਪਣਾ ਦੇਸੀ ਪਹਿਰਾਵਾ ਠੀਕ ਹੈ। ਜੇ ਰੇਸ਼ਮੀ ਕੱਪੜਿਆਂ ਨਾਲ ਵਿਆਹ ਕਰਵਾਉਣਾ ਸੀ ਫਿਰ ਮੈਨੂੰ ਕਿਉਂ ਸੱਦਿਆ? ਦੇਹ ਨੂੰ ਸ਼ਿੰਗਾਰਨ ਨਾਲ ਆਦਮੀ ਗੁਣਵਾਨ ਨਹੀਂ ਹੋਇਆ ਕਰਦਾ।

ਦਰਬਾਰ ਦੇ ਸਾਰੇ ਲੋਕ ਦੀਨ ਦੀਆਂ ਗੱਲਾਂ ਸੁਣਕੇ ਕੁੜ੍ਹਦੇ ਪਰ ਰਾਜਕੁਮਾਰੀ ਦੇ ਦਿਲ ਦੀ ਕਲੀ ਕਲੀ ਖਿੜੀ ਜਾਂਦੀ। ਮਨੋਕਾਮਨਾ ਅਨੁਸਾਰ ਉਸਨੂੰ ਪਤੀ ਮਿਲ ਗਿਆ। ਆਦਮੀ ਦੀ ਦੇਹ ਵਿਚਲੇ ਗਿੱਦੜ ਬਘਿਆੜ ਦਰਬਾਰੀਆਂ ਵਿੱਚ ਦਿਸਦੇ ਸਨ। ਹਜ਼ਾਰ ਪਦਵੀਆਂ ਦੇ ਦਿਉ। ਆਦਮੀ ਮਹਾਨ ਨਹੀਂ ਹੁੰਦਾ, ਆਚਰਣ ਵੱਡਾ ਬਣਾਉਂਦਾ ਹੈ। ਅੰਦਰ ਹਨੇਰਾ ਹੈ ਤਾਂ ਹਜਾਰ ਸੂਰਜ ਉਸ ਵਿੱਚ ਚਾਨਣ ਨਹੀਂ ਕਰ ਸਕਦੇ। ਰਾਜਕੁਮਾਰੀ ਖ਼ੁਸ਼ ਹੈ ਤਾਂ ਰਾਜਾ ਬੇਅੰਤ ਖ਼ੁਸ਼।

ਫੇਰਿਆਂ ਤੋਂ ਪਹਿਲਾਂ ਬਾਂਦੀਆਂ ਉਸਨੂੰ ਹੀਰੇ ਮੋਤੀ ਜੜਿਤ ਰੰਗ ਮਹਿਲ ਵਿੱਚ ਲੈ ਗਈਆਂ। ਇਤਰ ਫੁਲੇਲ ਦੇ ਵਰੋਲੇ ਸਿਰ ਨੂੰ ਚੜ੍ਹ ਗਏ, ਚੱਕਰ ਆ ਗਏ। ਨੱਕ ਉੱਪਰ ਕੱਪੜਾ ਰੱਖ ਕੇ ਕਹਿੰਦਾ- ਇੱਥੇ ਕੋਈ ਬਿੱਲੀ ਮਰੀ ਪਈ ਲਗਦੀ ਹੈ! ਹਾਸਾ ਰੋਕ ਕੇ ਬਾਂਦੀਆਂ ਨੇ ਦੱਸਿਆ- ਦੂਲੇ ਰਾਜੇ ਖ਼ਾਤਰ ਉਜੈਨ ਤੋਂ ਇਤਰ ਦੀਆਂ ਸ਼ੀਸ਼ੀਆਂ ਮੰਗਵਾਈਆਂ ਹਨ, ਮੁਸ਼ਕ ਕਾਫ਼ੂਰ ਦੇ ਦੀਵੇ ਬਾਲੇ ਹਨ। ਅੱਜ ਦੀ ਰਾਤ ਖ਼ੁਸ਼ਬੂ ਨਹੀਂ ਬਰਸੀ ਤਾਂ ਕਦੋਂ ਬਰਸੇਗੀ ਫੇਰ?

-ਸਮਝਣਾ ਨਹੀਂ ਚਾਹੁੰਦੀਆਂ ਤਾਂ ਕਿਵੇਂ ਸਮਝਾਵਾਂ? ਦੀਨ ਨੇ ਕਿਹਾ- ਆਦਮੀ ਦੇ ਗੁਣਾ ਤੋਂ ਵਧੀਕ ਮੁੱਲਵਾਨ ਕੋਈ ਖ਼ੁਸ਼ਬੂ ਨਹੀਂ। ਅਤਰ ਫੁਲੇਲ ਛਿੜਕਣ ਨਾਲ ਮਨ ਦੀ ਮੈਲ ਸਾਫ਼ ਨਹੀਂ ਹੁੰਦੀ। ਇੱਥੋਂ ਦੇ ਦਰਬਾਰੀਆਂ ਵਿੱਚੋਂ ਮੈਨੂੰ ਸੂਗ ਆ ਰਹੀ ਹੈ। ਨਿੰਮ ਦੇ ਦਰੱਖ਼ਤ ਹੇਠ ਨਾ ਬੈਠਿਆ ਮੇਰਾ ਦਮ ਘੁਟ ਜਾਏਗਾ।

-ਹਜ਼ੂਰ ਦੇ ਚਰਨ ਤਾਂ ਹੀਰੇ ਮੋਤੀਆਂ ਨਾਲ ਜੜੇ ਵਿਹੜੇ ਵਿੱਚ ਸ਼ੋਭਾ ਦਿੰਦੇ ਨੇ, ਬਾਂਦੀਆਂ ਨੇ ਚਾਰੇ ਪਾਸਿਓਂ ਘਿਰੇ ਦੀਨ ਨੂੰ ਕਿਹਾ- ਜੇ ਤੁਸੀਂ ਮਿੱਟੀ ਤੇ ਕਦਮ ਰੱਖੇ, ਅੰਨਦਾਤਾ ਬਹੁਤ ਨਾਰਾਜ਼ ਹੋਣਗੇ। ਅਸੀਂ ਨਹੀਂ ਟਾਲ ਸਕਦੀਆਂ ਉਨ੍ਹਾਂ ਦਾ ਹੁਕਮ।

-ਤੁਹਾਨੂੰ ਅੰਨਦਾਤਾ ਦੇ ਹੁਕਮ ਦੀ ਪਈ ਹੈ ਮੇਰਾ ਸਿਰ ਫਟਣ ਲੱਗਾ ਹੈ। ਨਿੱਕੀ ਮੋਟੀ ਗੱਲ ਤੁਹਾਡੇ ਦਿਮਾਗ਼ ਵਿੱਚ ਨਹੀਂ ਵੜਦੀ। ਗੋਬਰ ਵਿੱਚ ਹੀਰੇ ਮੋਤੀ ਜੜਨ ਨਾਲ ਗੋਬਰ ਦੀ ਕੀਮਤ ਨਹੀਂ ਵਧਦੀ। ਮਨੁੱਖ ਦੀ ਮਹਾਨਤਾ ਉਸਦੇ ਚਰਿਤ੍ਰ ਸਦਕਾ ਹੈ, ਹੀਰੇ ਮੋਤੀ, ਸਿੰਘਾਸਨ ਜਾਂ ਸੋਨੇ-ਚਾਂਦੀ ਨਾਲ ਨਹੀਂ।

ਰਾਜਕੁਮਾਰੀ ਨੇ ਦੀਨ ਦੀਆਂ ਗੂੜ੍ਹ ਗੱਲਾਂ ਦਾ ਅਰਥ ਰਾਜਾ ਰਾਣੀ ਨੂੰ ਦੱਸਿਆ, ਬਹੁਤ ਖ਼ੁਸ਼ ਹੋਏ। ਖ਼ੁਸ਼ੀ ਦੀ ਏਡੀ ਵੱਡੀ ਲਹਿਰ ਵਿੱਚ ਰਾਜੇ ਨੇ ਚਾਹਿਆ ਕਿ ਅੱਧਾ ਰਾਜ ਜਵਾਈ ਨੂੰ ਦੇ ਦਿਆਂ।

ਦੀਨ ਨੇ ਪੇਸ਼ਕਸ਼ ਸੁਣੀ। ਉਸਦਾ ਮਨ ਕਸੈਲਾ ਹੋ ਗਿਆ, ਤਾਂ ਵੀ ਦਿਲ ਉੱਪਰ ਕਾਬੂ ਰੱਖ ਕੇ ਸਹਿਜੇ ਕਿਹਾ- ਗੁਣ ਦੇਖਕੇ ਮੈਂ ਰਾਜਕੁਮਾਰੀ ਨਾਲ ਵਿਆਹ ਦੀ ਹਾਮੀ ਭਰ ਦਿੱਤੀ ਸੀ, ਇਹੋ ਬਹੁਤ ਹੈ। ਉੱਪਰ ਇਹ ਰਾਜਭਾਗ ਦਾ ਪੰਗਾ ਸੁਣ ਲਿਆ। ਖਰੀ ਗੱਲ ਕਰਦਾ ਹੁੰਨਾ ਮੈਂ, ਮੇਰੇ ਵਸ ਵਿੱਚ ਨਹੀਂ ਇਹ ਖਲਜਗਣ। ਮੈਨੂੰ ਨੀ ਕੋਈ ਠਾਠ-ਬਾਠ ਚਾਹੀਦਾ। ਮੈਂ ਆਪਣਾ ਮਨ ਆਪਣੇ ਕਾਬੂ ਵਿੱਚ ਰੱਖ ਸਕਾਂ ਇਹੀ ਬਹੁਤਾ ਕਰਕੇ ਜਾਣੋ। ਮਨ ਕਾਬੂ ਵਿੱਚ ਰਹਿ ਜਾਏ ਬਹੁਤ ਹੈ, ਇਸ ਤੋਂ ਵੱਧ ਦਾ ਤਾਂ ਮੈਂ ਕਦੀ ਸੁਫ਼ਨਾ ਵੀ ਨਹੀਂ ਲਿਆ। ਤੁਸੀਂ ਅੱਧੇ ਜਾਂ ਪੂਰੇ ਰਾਜ ਦੀ ਗੱਲ ਕਰਨ ਲੱਗੇ! ਮਤਲਬ ਕਿ ਮੈਂ ਫਿਰ ਇਸ ਵਿਆਹ ਬਾਰੇ ਦੁਬਾਰਾ ਕੁਝ ਸੋਚਾਂ?

ਸੁਣ ਕੇ ਰਾਜਕੁਮਾਰੀ ਦੀ ਖ਼ੁਸ਼ੀ ਤਾਂ ਚੰਦ ਤਾਰਿਆਂ ਤੋਂ ਪਾਰ ਲੰਘ ਗਈ। ਪਰ ਰਾਜਾ ਰਾਣੀ ਉਲਝਣ ਵਿੱਚ ਪੈ ਗਏ। ਇਕਲੌਤੀ ਬੇਟੀ ਦੇ ਸੁਖ ਤੋਂ ਹਰ ਚੀਜ਼ ਕੁਰਬਾਨ ਪਰ ਦੀਨ ਨੂੰ ਗੱਲ ਸਮਝ ਵਿੱਚ ਆਏ ਤਾਂ ਹੀ ਹੈ ਨਾ। ਪਹਿਲੀ ਵਾਰ ਰਾਜੇ ਨੂੰ ਲੱਗਿਆ ਮੈਂ ਕਿੰਨਾ ਕਮਜ਼ੋਰ ਅਤੇ ਕੰਗਾਲ ਹਾਂ। ਉਸਨੇ ਦੀਨ ਨੂੰ ਧਿਆਨ ਨਾਲ ਹੇਠੋਂ ਉੱਪਰ ਤੱਕ ਦੇਖਿਆ, ਉਸਨੂੰ ਉਸਦਾ ਕੱਦ ਬਹੁਤ ਉੱਚਾ ਲੱਗਿਆ। ਦੀਨ ਠੀਕ ਤਾਂ ਕਹਿੰਦਾ ਹੈ। ਲਾਡਲੀ ਧੀ ਦੇ ਗੁਣਾਂ ਸਾਹਮਣੇ ਰਾਜ ਦਾ ਕੀ ਮਹੱਤਵ? ਗੁਣਾਂ ਉੱਪਰੋਂ ਸੌ ਰਾਜ ਕੁਰਬਾਨ। ਦੋਵੇਂ ਸਮਝਦਾਰ ਨੇ, ਆਪੋ ਆਪਣੀ ਇੱਛਾ ਅਨੁਸਾਰ ਜੀਵਨ ਬਿਤਾਉਣ। ਇਨ੍ਹਾਂ ਦੀ ਖ਼ੁਸ਼ੀ ਵਿੱਚ ਸਾਡੀ ਖ਼ੁਸ਼ੀ।

ਦੀਨ ਨੇ ਮੁੜ ਮੁੜ ਰਾਜਾ, ਰਾਣੀ, ਦੀਵਾਨ ਅਤੇ ਲੱਖੀ ਵਣਜਾਰੇ ਵੱਲ ਨਜ਼ਰ ਮਾਰੀ। ਕੋਈ ਨਹੀਂ ਬੋਲਿਆ ਤਾਂ ਦੀਨ ਨੂੰ ਬੋਲਣਾ ਪਿਆ। ਰਾਜੇ ਵੱਲ ਮੂੰਹ ਕਰਕੇ ਕਿਹਾ- ਰਾਜ ਭਾਗ ਦੀ ਲਟਾ-ਪੀਂਘ ਨਾਲੋਂ ਤਾਂ ਮੈਨੂੰ ਸੂਲੀ ਤੇ ਟੰਗ ਦਿਉ ਬੇਸ਼ੱਕ। ਮੇਰਾ ਵੱਡਾ ਭਰਾ ਸਾਰੀ ਉਮਰ ਮੇਰੀ ਇੱਕ ਭਰਜਾਈ ਉੱਪਰ ਰਾਜ ਨਹੀਂ ਕਰ ਸਕਿਆ। ਅਣਗਿਣਤ ਪਰਜਾ ਉੱਪਰ ਰਾਜ ਕਰਨਾ ਪੂਰੀ ਗ਼ਲਤਫਹਿਮੀ ਹੈ, ਪੂਰੀ ਦੀ ਪੂਰੀ ਮੂਰਖਤਾ। ਫਿਰ ਰਾਜਕੁਮਾਰੀ ਨੂੰ ਮੁਸਕਰਾ ਕੇ ਕਹਿਣ ਲੱਗਾ- ਜੋ ਦਿਲ ਵਿੱਚ ਸੀ ਮੈਂ ਕਹਿ ਦਿੱਤਾ। ਸਾਫ਼-ਸਾਫ਼ ਕਹਿ ਦਿੱਤਾ। ਹੁਣ ਜੋ ਕਹੋਗੇ ਸੋ ਕਰੂੰਗਾ। ਮੇਰੇ ਵਰਗੇ ਬੇਸਮਝ ਨੂੰ ਤੁਸੀਂ ਕੋਈ ਗੱਲ ਸੋਚ ਕੇ ਪਸੰਦ ਕੀਤਾ ਹੋਣਾ, ਹੁਣ ਤੱਕ ਤਾਂ ਸਾਰੇ ਮਖੌਲ ਉਡਾਉਂਦੇ ਆਏ ਹਨ। ਮੇਰੇ ਅੰਦਰ ਤੁਹਾਨੂੰ ਕੀ ਦਿਸਿਆ ਤੁਸੀਂ ਜਾਣੋ।

ਰਾਜਕੁਮਾਰੀ ਨੇ ਕਿਹਾ- ਇਹ ਚੋਣ ਮੇਰੀ ਆਪਣੀ ਧਰੋਹਰ ਹੈ ਕਿਸੇ ਨੂੰ ਨਹੀਂ ਦੱਸਾਂਗੀ। ਬੱਚੇ ਵਾਂਗ ਮਚਲਦਿਆਂ ਕਿਹਾ- ਦੱਸਣ ਦੀ ਨਹੀਂ, ਸਮਝਣ ਦੀ ਗੱਲ ਹੈ। ਰਹੀ ਗੱਲ ਰਾਜ ਚਲਾਉਣ ਦੀ, ਇਸ ਦਾ ਫ਼ਿਕਰ ਨਾ ਕਰੋ, ਇਹ ਝਮੇਲਾ ਮੈਂ ਸੰਭਾਲ ਲਵਾਂਗੀ।

-ਫਿਰ ਇਹ ਜਾਣਨ ਦਾ ਸਮਾਂ ਕਿਵੇਂ ਕੱਢੋਗੇ ਕੀ ਚੰਗਾ ਹੈ ਕੀ ਬੁਰਾ? ਰਾਜ ਦਾ ਆਡੰਬਰ ਏਨਾ ਵੱਡਾ ਹੈ ਨਾ ਤੁਸੀਂ ਮੈਨੂੰ ਜਾਣ ਪਾਉਂਗੇ ਨਾ ਆਪਣੇ ਆਪ ਨੂੰ। ਆਪਣੇ ਆਪ ਨੂੰ ਮਿਲਣ ਵਾਸਤੇ ਵਕਤ ਨਹੀਂ ਹੁੰਦਾ ਰਾਜਿਆਂ ਕੋਲ।

-ਇਹ ਮੇਰੇ ਤੇ ਛੱਡੋ, ਰਾਜਕੁਮਾਰੀ ਨੇ ਕਿਹਾ- ਤੁਹਾਨੂੰ ਜਾਣਨ ਵਾਸਤੇ ਸਮੇਂ ਦੀ ਨਹੀਂ, ਸਮਝ ਦੀ ਲੋੜ ਹੈ। ਸਮਝ ਨਾ ਹੋਵੇ ਤਾਂ ਸੌ ਸਾਲ ਵਿੱਚ ਕੋਈ ਕੰਮ ਦੀ ਇੱਕ ਗੱਲ ਨਹੀਂ ਸਮਝ ਸਕਦਾ। ਤੁਹਾਡੇ ਵੱਡੇ ਭਰਾ ਦੌਲਤ, ਭਰਜਾਈ ਤੇ ਪਿੰਡ ਵਾਸੀਆਂ ਕੋਲ ਤਾਂ ਸਮਾਂ ਹੀ ਸਮਾਂ ਸੀ, ਉਹ ਤੁਹਾਨੂੰ ਸਮਝ ਗਏ? ਤੁਹਾਨੂੰ ਪ੍ਰਾਪਤ ਕਰਨਾ ਦੁਰਲਭ ਸੀ, ਇਸ ਮੁਕਾਬਲੇ ਰਾਜ ਕਰਨਾ ਤਾਂ ਬਹੁਤ ਸੌਖਾ ਹੈ। ਜਿਸ ਅਕਲ ਸਦਕਾ ਤੁਹਾਨੂੰ ਲੱਭਿਆ ਉਸੇ ਅਕਲ ਸਦਕਾ ਰਾਜ ਕਰਾਂਗੀ। ਕਦੀ ਕਦਾਈਂ ਰਾਜ ਕਰਨ ਦੀ ਜ਼ਿੰਮੇਵਾਰੀ ਚੁੱਕਣੀ, ਰਾਜ ਤਿਆਗਣ ਤੋਂ ਵੱਡੀ ਤਪੱਸਿਆ ਬਣ ਜਾਂਦੀ ਹੈ। ਤੁਹਾਡੀਆਂ ਗੱਲਾਂ ਤੋਂ ਹੀ ਮੈਨੂੰ ਇਸ ਵਰਤਾਰੇ ਦੀ ਪ੍ਰੇਰਨਾ ਮਿਲੀ। ਫਿਰ ਰਾਜਕੁਮਾਰੀ ਹੱਸੀ, ਨਿਰਛਲ ਹਾਸਾ ਸਾਰਿਆਂ ਨੂੰ ਚੰਗਾ ਲੱਗਾ, ਦੀਨ ਨੂੰ ਵੀ।

ਦੂਜ ਦਾ ਚੰਦ ਚੜ੍ਹਨਸਾਰ ਆਪਣੀ ਇੱਛਾ ਅਨੁਸਾਰ ਸਾਦਾ ਲਿਬਾਸ ਪਹਿਨ ਕੇ ਰਾਜਕੁਮਾਰੀ ਵਿਆਹ ਮੰਡਪ ਵਿੱਚ ਆਈ। ਫੇਰੇ ਹੋਣ ਹੀ ਲੱਗੇ ਸਨ ਕਿ ਲੱਛਮੀ ਤੇ ਕਿਸਮਤ ਤਕਰਾਰ ਕਰਦੀਆਂ ਕਰਾਉਂਦੀਆਂ ਉੱਥੇ ਵੀ ਆ ਧਮਕੀਆਂ। ਲੱਛਮੀ ਕਹੇ- ਮੈਂ ਵੱਡੀ। ਕਿਸਮਤ ਕਹੇ ਮੈਂ ਵੱਡੀ।

ਲੱਛਮੀ ਦਾ ਰੰਗ ਸੁਨਹਿਰੀ, ਕਿਸਮਤ ਦਾ ਸੰਧੂਰੀ। ਤਕਰਾਰ ਦਾ ਕੋਈ ਨਤੀਜਾ ਨਾ ਨਿਕਲਿਆ ਤਾਂ ਉਨ੍ਹਾਂ ਨੇ ਲੱਖੀ ਵਣਜਾਰੇ ਨੂੰ ਪੰਚ ਮੰਨ ਕੇ ਫੈਸਲਾ ਕਰਨ ਲਈ ਕਿਹਾ। ਸ਼ੁਰੂ ਤੋਂ ਅਖ਼ੀਰ ਤੱਕ ਸਾਰੀ ਗੱਲ ਲੱਖੀ ਨੂੰ ਦੱਸ ਕੇ ਕਿਹਾ- ਤੁਹਾਨੂੰ ਵੀ ਦੀਨ ਬਾਰੇ ਪੂਰਾ ਪਤਾ ਹੈ। ਤੁਸੀਂ ਸ਼ੁਰੂ ਤੋਂ ਅਖ਼ੀਰ ਤੱਕ ਘਟਨਾਵਾਂ ਦੇ ਸਾਖੀ ਰਹੇ ਹੋ। ਸਾਡਾ ਝਗੜਾ ਸੁਲਝਾਉ, ਝਗੜਾ ਮੁੱਕਣ ਤੋਂ ਬਾਅਦ ਫੇਰੇ ਹੋਣਗੇ। ਤੁਸੀਂ ਸਾਡੇ ਪੰਚ।

ਲੱਖੀ ਨੂੰ ਹੋਰ ਕੀ ਚਾਹੀਦਾ ਸੀ? ਅੰਨ੍ਹੇ ਦੇ ਪੈਰ ਹੇਠ ਬਟੇਰਾ ਆ ਗਿਆ। ਲੱਖੀ ਤਾਂ ਇਸ ਮੌਕੇ ਦੀ ਉਡੀਕ ਵਿੱਚ ਸੀ। ਦੀਨ ਦੀ ਸੰਗਤ ਕੀ ਹੋਈ ਉਸਦੀ ਤਾਂ ਸ਼ਤਰੰਜ ਹੀ ਉਲਟ ਗਈ! ਇਹੋ ਜਿਹਾ ਮੌਕਾ ਵੀ ਮਿਲੇਗਾ ਕਿ ਲੱਛਮੀ ਅਤੇ ਕਿਸਮਤ ਮੈਨੂੰ ਜੱਜ ਮੰਨਣਗੀਆਂ, ਕਦੀ ਖਾਬੋ ਖ਼ਿਆਲ ਵਿੱਚ ਨਹੀਂ ਆਇਆ। ਹੁਣ ਮੌਕਾ ਮਿਲਿਆ ਹੈ, ਸੰਭਾਲੀਏ। ਪਲ ਭਰ ਦੀ ਢਿੱਲ ਕਿਉਂ ਕਰਨੀ? ਸਹਿਜ ਨਾਲ ਬੋਲਿਆ- ਜੋ ਫੈਸਲਾ ਕਰਾਂ, ਮਨਜ਼ੂਰ? ਦੋਹਾਂ ਨੇ ਕਿਹਾ, ਮਨਜ਼ੂਰ, ਮਨਜ਼ੂਰ।

ਲੱਖੀ ਨੇ ਕਿਹਾ- ਵਿਆਹ ਹੋਣ ਪਿੱਛੋਂ ਵਿਵਾਦ ਆਪੇ ਹੱਲ ਹੋ ਜਾਏਗਾ। ਮੇਰੀ ਅਕਲ ਅਨੁਸਾਰ ਨਾ ਲੱਛਮੀ ਵੱਡੀ ਹੈ ਨਾ ਕਿਸਮਤ। ਵੱਡੀ ਹੈ ਰਾਜਕੁਮਾਰੀ। ਜਦ ਤੱਕ ਉਹ ਵਿਆਹ ਵਾਸਤੇ ਕਿਸੇ ਨੂੰ ਚੁਣਦੀ ਨਹੀਂ, ਲੱਛਮੀ ਅਤੇ ਕਿਸਮਤ ਦਾ ਤਕਰਾਰ ਕਾਇਮ ਰਹੇਗਾ। ਜਦੋਂ ਵਰ ਮਿਲ ਗਿਆ ਨਾ ਲੱਛਮੀ ਦਾ ਕੋਈ ਵਸ ਚਲੇ ਨਾ ਕਿਸਮਤ ਦਾ। ਉਦੋਂ ਨਾ ਲੱਖੀ ਵਣਜਾਰੇ ਦੀ ਚਲਾਕੀ ਕੰਮ ਆਏ ਨਾ ਦੌਲਤ ਦਾ ਛਲ ਕਪਟ ਚੱਲੇ। ਕਿਸਮਤ ਦੀ ਕੋਈ ਦਾਲ ਨਹੀਂ ਗਲਣੀ।

ਉਸਦੀਆਂ ਨਿਆਇਕ ਗੱਲਾਂ ਸੁਣਕੇ ਲੱਛਮੀ ਤੇ ਕਿਸਮਤ ਚੁੱਪਚਾਪ ਖਿਸਕ ਗਈਆਂ, ਕਿਸੇ ਨੂੰ ਪਤਾ ਵੀ ਨਾ ਲੱਗਾ।

ਲੱਖੀ ਵਣਜਾਰੇ ਨੇ ਫਿਰ ਰਾਜਕੁਮਾਰੀ ਅਤੇ ਦੀਨ ਨੂੰ ਕਿਹਾ- ਰਾਜ ਦੀ ਵਾਗਡੋਰ ਰਾਜਕੁਮਾਰੀ ਸੰਭਾਲੇ ਜਾਂ ਦੀਨ, ਇੱਕੋ ਗੱਲ ਹੈ। ਫੌਜ, ਖਜਾਨਾ ਤੇ ਸਿੰਘਾਸਨ ਆਪੋ ਆਪਣਾ ਅਸਰ ਦਿਖਾਇਆ ਕਰਦੇ ਨੇ। ਜੇ ਤੁਸੀਂ ਇਨ੍ਹਾਂ ਦੇ ਨਸ਼ੇ ਤੋਂ ਮੁਕਤ ਰਹੇ ਫਿਰ ਤੁਸੀਂ ਧਰਮੀ ਹੋ, ਮਰਿਆਦਾ ਪੁਰਸ਼ ਹੋ। ਬਰਸਾਂ ਤੋਂ ਮੈਂ ਦੁਨੀਆ ਦੇ ਰਾਜਿਆਂ ਦਾ ਰੰਗ ਢੰਗ ਦੇਖ ਰਿਹਾ ਹਾਂ। ਸਾਰੇ ਰਾਜੇ ਇੱਕ ਤੋਂ ਇੱਕ ਚੜ੍ਹਦੇ ਦੁਰਾਚਾਰੀ, ਅਨਿਆਈ, ਹਤਿਆਰੇ, ਨਿਰਦਈ ਅਤੇ ਹਵਸਾਂ ਮਾਰੇ ਲਾਲਚੀ ਹਨ। ਜਿਵੇਂ ਇੱਕੋ ਨਾਗਣ ਦੇ ਬੱਚੇ ਹੋਣ।

ਇੱਕ ਦੇਸ ਦੀ ਪੁਰਾਣੀ ਸਾਖੀ ਹੈ। ਰਾਜੇ ਦੇ ਮਰਨ ਉਪਰੰਤ ਹਥਣੀ ਨੇ ਤਿੰਨ ਵਾਰ ਇੱਕ ਰਿਸ਼ੀ ਦੇ ਗਲ ਵਿੱਚ ਮਾਲਾ ਪਹਿਨਾਈ ਤਾਂ ਪਰਜਾ ਅਤੇ ਦਰਬਾਰ ਨੇ ਉਸਨੂੰ ਆਪਣਾ ਰਾਜਾ ਮੰਨ ਲਿਆ। ਥੋੜ੍ਹੇ ਦਿਨ ਠੀਕ ਰਿਹਾ ਪਰ ਫਿਰ ਪਾਪੀ ਰਾਜਿਆਂ ਨੂੰ ਮਾਤ ਕਰਨ ਲੱਗਾ। ਰਾਜ ਸੱਤਾ ਏਨੀ ਨਿਰਦਈ ਕਿ ਕਬੂਤਰ ਨੂੰ ਬਾਜ ਬਣਾ ਦਿੰਦੀ ਹੈ। ਹੁਣ ਜੋ ਹੋਇਗਾ ਸਾਹਮਣੇ ਆ ਜਾਏਗਾ। ਪਹਿਲੋਂ ਹੀ ਇਸ ਦੀ ਚਿੰਤਾ ਕਿਉਂ ਕਰਨੀ ਹੋਈ? ਮੇਰੇ ਉੱਤੇ ਵੀ ਤੁਹਾਡੀ ਸੰਗਤ ਦਾ ਘੱਟ ਅਸਰ ਨਹੀਂ ਹੋਇਆ। ਪੀੜ੍ਹੀਆਂ ਤੋਂ ਸੰਭਾਲ ਕੇ ਰੱਖੀ ਮਾਇਆ ਦਾ ਮਹੱਤਵ ਵੀ ਤਾਂ ਹੈ ਜੇ ਰਾਜੇ ਦੇ ਖਜਾਨੇ ਨਾਲ ਜੁੜਕੇ ਪਰਜਾ ਦੇ ਕੰਮ ਆਏ। ਤੁਹਾਡਾ ਸੇਵਕ ਬਣਕੇ ਮੈਂ ਆਪਣੇ ਪੁਰਾਣੇ ਕੰਮਾਂ ਦਾ ਪ੍ਰਾਸ਼ਚਿਤ ਕਰਦਾ ਹਾਂ। ਮਾਇਆ ਦਾ ਤਿਆਗ ਕਰਕੇ ਜੋ ਆਨੰਦ ਮਿਲਦਾ ਹੈ, ਇਕੱਠੀ ਕਰਨ ਨਾਲ ਨਹੀਂ ਮਿਲਦਾ, ਇਹ ਗਿਆਨ ਵੀ ਤੁਹਾਡੀ ਸੰਗਤ ਸਦਕਾ ਮਿਲਿਆ। ਪਰਮੇਸਰ ਸੁਖੀ ਰੱਖੇ।

## ਸਤਵੰਤੀ

ਜੰਗਲ ਵਿੱਚ ਗਿੱਦੜ ਗਿਦੜੀ ਦਾ ਜੋੜਾ ਰਿਹਾ ਕਰਦਾ। ਲਿੱਪੀ ਪੋਚੀ ਸਾਫ਼ ਸੁਥਰੀ ਖੱਡ। ਚਾਰ ਕੁ ਖੇਤਾਂ ਦੇ ਫਾਸਲੇ ਉੱਪਰ ਨਿਰਮਲ ਪਾਣੀ ਦਾ ਤਲਾਬ। ਜੰਗਲ ਵਿੱਚ ਬੇਰੀਆਂ ਝਾੜੀਆਂ ਦੇ ਅਨੇਕ ਬਿਰਖ ਬੂਟੇ। ਚੁਣ-ਚੁਣ ਕੇ ਮਿੱਠੇ ਬੇਰ ਖਾਂਦੇ। ਸੁੱਖ ਅਨੰਦ ਦੀ ਕੋਈ ਘਾਟ ਹੈ ਈ ਨੀਂ ਸੀ। ਆਪਸ ਵਿੱਚ ਪ੍ਰੇਮ। ਇੱਕ ਦੂਜੇ ਦੀ ਛਾਂ ਉੱਤੇ ਵੀ ਕੁਰਬਾਨ ਹੋਣ ਵਾਲੇ। ਗਿਦੜੀ, ਸਵਿੱਤਰੀ ਤੋਂ ਵੱਧ ਸਤਵੰਤੀ। ਮੱਖੀ ਮੱਛਰ ਨੂੰ ਆਗਿਆ ਨਹੀਂ ਸਰੀਰ ਨੂੰ ਛੂਹ ਸਕਣ! ਨਖਰੇ ਤੇ ਨਜ਼ਾਕਤ ਏਨੇ ਕਿ ਗਿੱਦੜ ਨੂੰ ਚੈਨ ਨਾ ਲੈਣ ਦਿੰਦੀ। ਗਿਦੜੀ ਜਦੋਂ ਆਪਣੀ ਉਪਮਾ ਕਰਨੋ ਹਟਦੀ ਈ ਨਾ, ਸੁਣ-ਸੁਣ ਕੇ ਗਿੱਦੜ ਵੀ ਗੱਪਾਂ ਮਾਰਨ ਲੱਗ ਪਿਆ ਕਿ ਇੱਕ ਦਿਨ ਜ਼ੋਰ ਨਾਲ ਸ਼ੇਰ ਉੱਪਰ ਪੂਛ ਦਾ ਉਹ ਜਬਰਦਸਤ ਵਾਰ ਕੀਤਾ ਕਿ ਸ਼ੇਰ ਸੱਤ ਲੋਟਣੀਆਂ ਖਾ ਗਿਆ। ਅਜੇ ਕਿਹੜਾ ਮੈਂ ਛੱਡਦਾ, ਮੂੰਹ ਵਿੱਚ ਘਾਹ ਦੇ ਤਿਣਕੇ ਲੈ ਕੇ ਮਾਫ਼ੀਆਂ ਮੰਗਣ ਲੱਗਾ ਤਾਂ ਕਿਤੇ ਜਾ ਕੇ ਛੱਡਿਆ। ਬਘਿਆੜ ਤਾਂ ਮੇਰੀਆਂ ਗੁਸੈਲੀਆਂ ਅੱਖਾਂ ਦੇਖਣ ਸਾਰ ਪੂਛ ਦਬਾ ਕੇ ਭੱਜ ਜਾਂਦੇ ਨੇ। ਹੁਣ ਮੈਨੂੰ ਜੰਗਲ ਦਾ ਰਾਜਾ ਕਹਿਣ ਉਨ੍ਹਾਂ ਦੀ ਮਰਜ਼ੀ, ਬਾਦਸ਼ਾਹ ਕਹਿਣ ਉਨ੍ਹਾਂ ਦੀ ਮਰਜ਼ੀ, ਮਾਲਕ ਤਾਂ ਮਾਲਕ ਹੁੰਦਾ ਈ ਐ। ਮੇਰੀ ਆਗਿਆ ਨਾ ਹੋਵੇ ਦਰਖ਼ਤ ਦਾ ਇੱਕ ਪੱਤਾ ਨੀ ਹਿੱਲ ਸਕਦਾ। ਇੱਕ ਵਾਰ ਮੌਜ ਵਿੱਚ ਆ ਕੇ ਮੈਂ ਟਿੱਬੇ ਨੂੰ ਠੁੱਡਾ ਮਾਰਿਆ, ਆਹਲਣੇ ਵਾਂਗੂੰ ਖਿੰਡ ਗਿਆ। ਜਦੋਂ ਦਹਾੜਨ ਲੱਗਾਂ, ਬੱਦਲ ਫਟ ਜਾਂਦੇ ਨੇ। ਗਿੱਦੜੀ ਨੂੰ ਆਪਣੇ ਪਤੀ ਉੱਪਰ ਪੂਰਾ ਮਾਣ।

ਇੱਕ ਵਾਰ ਅੱਧੀ ਰਾਤ ਦਾ ਵੇਲਾ, ਗਿਦੜੀ ਨੂੰ ਤ੍ਰੇਹ ਲੱਗ ਗਈ, ਪਤੀ ਨੂੰ ਜਗਾ ਕੇ ਕਿਹਾ- ਪਾਣੀ ਪਿਲਾ ਕੇ ਲਿਆ…। ਗਿੱਦੜ ਨੇ ਕਿਹਾ ਨੀਂਦ ਕਰਕੇ ਮੇਰੀਆਂ ਅੱਖਾਂ ਨੀ ਖੁੱਲ੍ਹਦੀਆਂ, ਤੂੰ ਇਕੱਲੀ...।

ਗਿੱਦੜ ਨੇ ਗੱਲ ਮੁਕਾਈ ਵੀ ਨਹੀਂ ਸੀ ਕਿ ਵਿੱਚੋਂ ਟੋਕ ਕੇ ਨਖਰੇ ਨਾਲ ਕਹਿਣ ਲੱਗੀ- ਮੈਂ ਤੀਵੀਂ ਜਾਤ, ਇਕੱਲੀ ਕਿਵੇਂ ਜਾਵਾਂ?

-ਪਰ ਤੈਨੂੰ ਛੇੜਨ ਵਾਲਾ ਇੱਥੇ ਹੈ ਕੌਣ?

-ਔਰਤ ਦੀ ਮਰਿਆਦਾ ਦਾ ਤੁਹਾਨੂੰ ਮਰਦਾਂ ਨੂੰ ਕੀ ਪਤਾ? ਮੇਰੇ ਨਾਲ ਹਵਾ ਅਤੇ ਧੁੱਪ ਖਹਿੰਦੀਆਂ ਨੇ ਮੈਨੂੰ ਤਾਂ ਉਦੋਂ ਵੀ ਗ਼ੁੱਸਾ ਚੜ੍ਹ ਜਾਂਦੈ ਪਰ ਕੀ ਕਰਾਂ ਵਸ ਨਹੀਂ ਚੱਲਦਾ।

ਉਬਾਸੀ ਲੈਂਦਾ ਗਿੱਦੜ ਬੋਲਿਆ- ਕਿਉਂ? ਇਸ ਵਿੱਚ ਵਸ ਦੀ ਕੀ ਗੱਲ? ਮੇਰਾ ਵਸ ਤਾਂ ਚਲਦਾ ਹੈ। ਤੂੰ ਕਹੇਂ ਹਵਾ ਅਰ ਧੁੱਪ ਨੂੰ ਝਾੜੀਆਂ ਕੰਡਿਆਂ ਵਿੱਚ ਇਉਂ ਉਲਝਾ ਦਿਆਂ ਕਿ ਸਾਰੀ ਉਮਰ ਨਾ ਨਿਕਲਣ।

-ਪਰ ਪਹਿਲਾਂ ਮੇਰੇ ਨਾਲ ਤਾਂ ਚੱਲੋ। ਜੀਭ ਸੁੱਕ ਗਈ, ਪਿਆਸ ਕਰਕੇ ਬੋਲ ਵੀ ਮੂੰਹੋਂ ਨਹੀਂ ਨਿਕਲਦਾ।

ਗਿਦੜੀ ਦੀ ਜ਼ਿੱਦ ਅੱਗੇ ਕੀ ਕਰਦਾ, ਆਖ਼ਰ ਤੁਰਨਾ ਪਿਆ। ਅਸਮਾਨ ਵਿੱਚ ਪੂਰਨਮਾਸੀ ਦਾ ਚੰਦ ਚਮਕ ਰਿਹਾ ਸੀ। ਝਾੜੀ ਝਾੜੀ ਤੇ ਲਾਲ ਬੇਰ ਲਟਕ ਰਹੇ ਸਨ। ਜੰਗਲ ਦਾ ਕਣ-ਕਣ ਚਾਨਣੀ ਦੀ ਗੋਦੀ ਵਿੱਚ ਸੁੱਤਾ ਪਿਆ। ਗਿਦੜੀ ਨੇ ਮੂੰਹ ਉੱਪਰ ਕਰਕੇ ਚੰਦ ਵੱਲ ਦੇਖਿਆ- ਕਿੰਨਾ ਸੁਹਣਾ! ਮਨਮੋਹਣਾ! ਲੱਖ ਗਿੱਦੜ ਵੀ ਇਹਦੇ ਮੁਕਾਬਲੇ ਤੁੱਛ!

ਗਿਦੜੀ ਥੋੜ੍ਹੀ ਅੱਗੇ ਹੋ ਕੇ ਪਾਣੀ ਪੀਣ ਲੱਗੀ, ਗਿੱਦੜ ਤਲਾਬ ਤੋਂ ਹਟ ਕੇ ਪਿੱਛੇ ਖਲੋਤਾ ਰਿਹਾ। ਰੱਜ ਕੇ ਪਾਣੀ ਪੀਕੇ ਬਾਹਰ ਆਉਣ ਹੀ ਲੱਗੀ ਸੀ ਕਿ ਉਸਨੂੰ ਚੰਦ ਦੀ ਬਦਮਾਸ਼ੀ ਦਿਸ ਗਈ। ਪਾਣੀ ਵਿੱਚ ਉੱਤਰ ਕੇ ਉਹ ਤਾਂ ਦੇਰ ਤੱਕ ਮੇਰੇ ਬੁੱਲ੍ਹਾਂ ਦੀਆਂ ਮਿੱਠੀਆਂ ਲੈਂਦਾ ਰਿਹਾ। ਮਰਦਾਂ ਦੀ ਜਾਤ ਹੁੰਦੀ ਓ ਕਮੀਨੀ ਹੈ। ਕੜਾਕੇ ਦੀ ਠੰਢ ਹੈ, ਫੇਰ ਵੀ ਪਰਵਾਹ ਨਹੀਂ, ਮਿੱਠੀਆਂ ਲੈਣ ਵਾਸਤੇ ਪਾਣੀ ਵਿੱਚ ਗੋਤਾ ਮਾਰ ਲਿਆ। ਇਹੋ ਜਿਹੇ ਕਲਮੂਹਿਆਂ ਮਰਦਾਂ ਤੋਂ ਕੋਈ ਕਿਵੇਂ ਸਤ ਬਚਾ ਕੇ ਰੱਖੇ?

ਪਿੱਛੇ ਮੁੜਕੇ ਪਤੀ ਵੱਲ ਦੇਖ ਕੇ ਬੋਲੀ- ਨੇੜੇ ਖੜ੍ਹਾ ਬਿਟਰ ਬਿਟਰ ਕੀ ਦੇਖੀ ਜਾਨੈ? ਇਹ ਲਫੰਗਾ ਚੰਦ ਮੇਰੀਆਂ ਮਿੱਠੀਆਂ ਲੈਣ ਦੀ ਹਿਮਾਕਤ ਕਰ ਰਿਹੈ। ਤੂੰ ਨਾਲ ਨਾ ਹੁੰਦਾ ਇਹਨੇ ਜਬਰਦਸਤੀ ਕਰਨੋ ਕਿੱਥੇ ਹਟਣਾ ਸੀ।

ਘਰਵਾਲੀ ਦੀ ਗੱਲ ਸੁਣਕੇ ਗਿੱਦੜ ਦਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ। ਦੰਦ ਪੀਂਹਦਾ ਹੋਇਆ ਬੋਲਿਆ- ਕੌਣ? ਮਰੀਅਲ ਚੂਹੀ ਵਰਗਾ ਇਹ ਚੰਦ? ਇਸਦੀ ਇਹ ਹਿੰਮਤ? ਕਹੇਂ ਤਾਂ ਉਧੇੜ ਦਿਆਂ ਬਖੀਏ ਇਹਦੇ?

ਏਨਾ ਕਹਿਕੇ ਸ਼ੇਰ ਵਾਂਗ ਪੰਜਾ ਪਟਕਣ ਲੱਗਾ ਜਿਵੇਂ ਚੰਦ ਦਾ ਕੰਮ ਤਮਾਮ ਕਰਕੇ ਹੀ ਸਾਹ ਲਏਗਾ। ਗਿਦੜੀ ਨੇ ਮੂੰਹ ਉੱਚਾ ਕਰਕੇ ਫਿਰ ਚੰਦ ਵੱਲ ਦੇਖਿਆ। ਚੰਦ ਵੀ ਜਿਵੇਂ ਉਸਦਾ ਮੂੰਹ ਦੇਖਣ ਵਾਸਤੇ ਤਰਸ ਰਿਹਾ ਹੋਵੇ। ਏਨਾ ਸੁਹਣਾ! ਕਿਆ ਕਮਾਲ! ਪਤੀ ਨੂੰ ਟੋਕਿਆ- ਛੱਡੋ ਪਰ੍ਹੇ। ਇਸ ਬਦਨਜ਼ਰ ਚੰਦ ਦੀ ਗ਼ੈਰਹਾਜ਼ਰੀ ਵਿੱਚ ਸਾਰੀ ਦੁਨੀਆ ਤਕਲੀਫ਼ ਸਹੇਗੀ। ਬਾਲ ਗੋਪਾਲ ਵਿਚਾਰੇ ਨ੍ਹੇਰੇ ਵਿਚ ਜ਼ਿਆਦਾ ਡਰਨਗੇ।

ਗਿੱਦੜ ਦਾ ਕ੍ਰੋਧ ਕਿੱਥੇ ਉਤਰਦਾ? ਫੇਰ ਪੰਜਾ ਪਟਕਿਆ- ਨਹੀਂ, ਨਹੀਂ, ਤੂੰ ਕਹੇਂ ਇਸ ਖਿੱਦੋ ਦੀਆਂ ਲੀਰਾਂ-ਲੀਰਾਂ ਕਰ ਦਿਆਂ।

ਪਤੀ ਦਾ ਹੱਥ ਫੜ ਕੇ ਬੋਲੀ- ਰਹਿਣ ਦਿਉ, ਰਹਿਣ ਦਿਉ। ਖਾਹਮਖਾਹ ਆਪਣੇ ਸਿਰ ਬਦਨਾਮੀ ਕਿਉਂ ਲੈਂਦੇ ਹੋ।

ਬਾਰ ਬਾਰ ਟੋਕੀ ਗਈ ਤਾਂ ਗਿੱਦੜ ਆਖ਼ਰ ਮੰਨ ਗਿਆ। ਨਾ ਮੰਨਦਾ ਦੁਨੀਆ ਦੀ ਬੜੀ ਦੁਰਗਤ ਹੁੰਦੀ। ਵਾਪਸ ਆਉਂਦੀ ਗਿਦੜੀ ਪਤੀ ਨੂੰ ਸਮਝਾਉਂਦਿਆਂ ਕਹਿਣ ਲੱਗੀ- ਆਪਣਾ ਜਤ ਸਤ ਆਪਣੇ ਹੱਥ। ਇਹ ਹਰਾਮੀ ਚੰਦ ਤਰਸਦੈ ਤਾਂ ਤਰਸੇ। ਰਾਤ ਨੂੰ ਖੱਡ ਵਿੱਚੋਂ ਮੈਂ ਜਦੋਂ ਮੂੰਹ ਵੀ ਨੀ ਬਾਹਰ ਕੱਢਣਾ!

ਬੇਸ਼ਰਮ ਚੰਦ ਵਿਰੁੱਧ ਗ਼ੁੱਸੇ ਨਾਲ ਦੰਦ ਪੀਂਹਦਾ ਗਿੱਦੜ ਵੀ ਖੱਡ ਅੰਦਰ ਜਾ ਵੜਿਆ। ਰੂਪ ਦੇ ਹੰਕਾਰ ਕਾਰਨ, ਨਸ਼ੇ ਸਦਕਾ ਗਿਦੜੀ ਨੂੰ ਦੇਰ ਬਾਅਦ ਨੀਂਦ ਆਈ। ਕਾਫ਼ੀ ਦਿਨ ਚੜ੍ਹੇ ਜਾਗੀ। ਅੱਖਾਂ ਮਲਦੀ-ਮਲਦੀ ਖੁੱਡ ਵਿੱਚੋਂ ਬਾਹਰ ਆਈ। ਉਸਦਾ ਰੂਪ ਨਿਹਾਰਨ ਵਾਸਤੇ ਹੁਣ ਸੂਰਜ ਬੇਸਬਰੀ ਨਾਲ ਤੜਪਣ ਲੱਗਾ। ਇਹ ਮਰਦਾਂ ਦੀ ਜਾਤ ਖੂਹ ਖਾਤੇ ਸੁੱਟਣ ਜੋਗੀ ਹੈ। ਸਾਰੇ ਇੱਕੋ ਜਿਹੇ। ਪਰ ਇਹ ਪੱਠਾ ਹੈ ਤਾਂ ਤੇਜਵਾਨ! ਤਪਧਾਰੀ। ਸਾਰੀ ਦੁਨੀਆ ਨੂੰ ਚਾਨਣ ਨਾਲ ਭਰ ਦਿੰਦੈ। ਦੇਖਦੀਆਂ ਚੰਦ ਵਾਂਗੂ ਇਹ ਵੀ ਬੇਸ਼ਰਮ ਹੈ ਕਿ ਨਹੀਂ? ਪਿਆਸ ਕੋਈ ਨਹੀਂ ਸੀ ਪਰ ਪਤੀ ਨੂੰ ਕਹਿਣ ਲੱਗੀ- ਪਾਣੀ ਪੀਣ ਚੱਲੀਏ। ਉਹ ਬੋਲਿਆ- ਪਗਲੀ ਚਿੱਟੇ ਦਿਨ ਵਿੱਚ ਕੀ ਡਰ? ਤੂੰ ਬੇਧੜਕ ਇਕੱਲੀ ਚਲੀ ਜਾਹ।

ਹਠ ਕਰਕੇ ਗਿਦੜੀ ਸਮਝਾਉਣ ਲੱਗੀ- ਚੰਦ ਵਰਗੇ ਵੱਡੇ ਵੱਡੇ ਦੇਵਤਿਆਂ ਦੀ ਵੀ ਨੀਤ ਮਾੜੀ ਹੋ ਜਾਂਦੀ ਐ ਤਾਂ ਕਿਸ ਤੇ ਭਰੋਸਾ ਕਰੀਏ? ਔਰਤਾਂ ਦਾ ਦਿਲ ਟਿਕੇ ਤਾਂ ਕਿਵੇਂ ਟਿਕੇ? ਮੇਰਾ ਤਾਂ ਕੱਲੀ ਦਾ ਮਰਨ ਨੂੰ ਵੀ ਜੀ ਨਹੀਂ ਕਰਦਾ!

ਜਦੋਂ ਗਿਦੜੀ ਖਹਿੜੇ ਪੈ ਗਈ, ਗਿੱਦੜ ਕੀ ਕਰਦਾ, ਉਤਰੇ ਦਿਲ ਨਾਲ ਜਾਣ ਪਿਆ। ਟੇਢੀ ਨਿਗਾਹ ਨਾਲ ਜਿੰਨੀ ਵਾਰੀ ਗਿਦੜੀ ਨੇ ਸੂਰਜ ਵੱਲ ਦੇਖਿਆ ਓਨੀ ਵਾਰ ਉਸ ਨੂੰ ਲੱਗਾ ਮੇਰੇ ਦਰਸ਼ਨ ਖ਼ਾਤਰ ਤਰਸ ਰਿਹੈ।

ਜਦੋਂ ਪਾਣੀ ਪੀਣ ਕਿਨਾਰੇ ਪੁੱਜੀ ਸੂਰਜ ਵੀ ਗੋਤਾ ਮਾਰ ਕੇ ਤਲਾਬ ਵਿੱਚ ਆ ਉਤਰਿਆ! ਪਰਾਈ ਇਸਤਰੀ ਦਾ ਸਤ ਭੰਗ ਕਰਨ ਨਾਲ ਇਨ੍ਹਾਂ ਮਰਦਾਂ ਨੂੰ ਪਤਾ ਨਹੀਂ ਮਿਲਦਾ ਕੀ ਹੈ। ਪਾਣੀ ਪੀਣ ਵਾਸਤੇ ਮੂੰਹ ਹੇਠਾਂ ਕੀਤਾ ਹੀ ਸੀ ਕਿ ਝਿਜਕਦੀ ਨੇ ਗਿੱਦੜ ਵੱਲ ਦੇਖਿਆ। ਪਤੀ ਵੱਲ ਦੇਖਕੇ ਕਹਿੰਦੀ- ਜੋ ਸੋਚਿਆ ਉਹੋ ਹੋਇਆ। ਇਹ ਕਮੀਣਾ ਸੂਰਜ ਤਾਂ ਚੰਦ ਤੋਂ ਅੱਗੇ ਲੰਘ ਲਿਆ। ਉਹ ਤਾਂ ਡਰਦਾ ਡਰਦਾ ਰਾਤ ਨੂੰ ਆਇਆ ਸੀ ਇਹ ਦਿਨ ਦਿਹਾੜੇ ਤਲਾਬ ਵਿੱਚ ਆ ਵੜਿਆ।

ਛਾਲ ਮਾਰਕੇ ਗਿੱਦੜ ਨੇੜੇ ਆਇਆ, ਪੁੱਛਿਆ- ਕਿੱਥੇ ਹੈ? ਕਿੱਥੇ ਹੈ? ਮੈਨੂੰ ਦਿਖਾ।

ਗਿਦੜੀ ਗੋਤਾਖ਼ੋਰ ਸੂਰਜ ਵੱਲ ਉਂਗਲ ਕਰਕੇ ਬੋਲੀ- ਅਹੁ ਦੇਖ, ਬਦਮਾਸ਼ ਕਿਤੇ ਦਾ!

ਹੁਣ ਗਿੱਦੜ ਦੇ ਗ਼ੁੱਸੇ ਦਾ ਕੀ ਪਾਰਾਵਾਰ? ਬੱਬਰ ਸ਼ੇਰ ਵਾਂਗ ਪੰਜਾ ਪਟਕਦਾ ਬੋਲਿਆ- ਕਹੇਂ ਤਾਂ ਇਸ ਹਰਾਮਖੋਰ ਨੂੰ ਜਮੀਨ ਵਿੱਚ ਗੱਡ ਦਿਆਂ?

ਗਿਦੜੀ ਨੂੰ ਫੇਰ ਤਰਸ ਆ ਗਿਆ। ਪਤੀ ਨੂੰ ਹਟਾਉਂਦੀ ਹੋਈ ਬੋਲੀ- ਛੱਡੋ ਪਰ੍ਹੇ। ਆਪਣੇ ਕਰਕੇ ਦੁਨੀਆ ਤਕਲੀਫ਼ ਉਠਾਏਗੀ। ਕਿਵੇਂ ਲੋਕ ਨ੍ਹੇਰੇ ਵਿੱਚ ਆਪਣਾ ਗੁਜ਼ਾਰਾ ਕਰਨਗੇ? ਕਿਵੇਂ ਰੋਜ਼ੀ ਰੋਟੀ ਕਮਾਉਣਗੇ?

ਗਿੱਦੜ ਦੇ ਦਿਲ ਅੰਦਰ ਅੱਗ ਹੋਰ ਭੜਕੀ। ਦੁੱਗਣੇ ਜੋਸ਼ ਵਿੱਚ ਪੰਜਾ ਜ਼ਮੀਨ ਤੇ ਮਾਰਿਆ। ਦੰਦ ਕਰੀਚਦਾ ਬੋਲਿਆ- ਨਹੀਂ ਨਹੀਂ, ਤੂੰ ਇੱਕ ਵਾਰ ਕਹਿ ਸਹੀ, ਬੇਰ ਵਾਂਗ ਇਸ ਨੂੰ ਨਿਗਲ ਜਾਵਾਂ, ਮਤੀਰੇ ਵਾਂਗ ਫਾੜੀ ਫਾੜੀ ਕਰਦਿਆਂ!

ਪਤੀ ਦੇ ਪੈਰ ਫੜਕੇ ਗਿਦੜੀ ਕਹਿੰਦੀ- ਰਹਿਣ ਦਿਉ। ਥੋੜ੍ਹੀ ਬਹੁਤ ਦਇਆ ਹਮਦਰਦੀ ਵੀ ਕਰੋ। ਦੁਨੀਆ ਬਦਦੁਆਵਾਂ ਦਏਗੀ। ਖਾਹਮਖਾਹ ਆਪਣੇ ਸਿਰ ਬਦਨਾਮੀ ਕਿਉਂ ਲੈਂਦੇ ਹੋ?

ਗਿੱਦੜ ਦਾ ਗ਼ੁੱਸਾ ਨਹੀਂ ਉਤਰਿਆ, ਕਿਹਾ- ਬੇਕਾਰ ਦੀ ਬਦਨਾਮੀ ਕਿਵੇਂ? ਇਸ ਅਵਾਰਾਗਰਦ ਨੂੰ ਝੰਬ ਦਿਆਂ ਤਾਂ ਬਦਨਾਮੀ ਕਿਸ ਗੱਲ ਦੀ? ਤੂੰ ਦੇਖਦੀ ਤਾਂ ਜਾਹ!

-ਮੈਂ ਨੀ ਹੁਣ ਕੁਝ ਦੇਖਦੀ। ਮੈਂ ਦੇਖਣ ਲੱਗੀ ਤਾਂ ਦੁਨੀਆ ਦਾ ਦੇਖਣਾ ਬੰਦ ਹੋ ਜਾਵੇਗਾ। ਤਰਸ ਕਰੋ। ਆਪਣਾ ਜਤ ਸਤ ਆਪਣੇ ਕੋਲ। ਤੁਸੀਂ ਇਸ ਵਿਗੜੇ ਹੋਏ ਸੂਰਜ ਦਾ ਧਿਆਨ ਰੱਖਿਓ, ਉਦੋਂ ਤੱਕ ਮੈਂ ਪਾਣੀ ਪੀ ਆਊਂਗੀ।

ਗਿਦੜੀ ਨੇ ਜਿਵੇਂ ਕਿਵੇਂ ਕਰਕੇ ਗਿੱਦੜ ਨੂੰ ਆਖ਼ਰ ਮਨਾ ਹੀ ਲਿਆ। ਬੜੀ ਮੁਸ਼ਕਲ ਨਾਲ ਗਿੱਦੜ ਨੇ ਗ਼ੁੱਸੇ ਉੱਪਰ ਕਾਬੂ ਪਾਇਆ। ਗਿਦੜੀ ਦੇ ਹੁਕਮ ਮੂਜਬ ਬਿਨਾਂ ਪਲਕ ਝਪਕੇ ਗਿੱਦੜ ਸੂਰਜ ਵੱਲ ਦੇਖਦਾ ਰਿਹਾ। ਸੂਰਜ ਵੀ ਪੂਰਾ ਡਰ ਚੁੱਕਾ ਸੀ, ਆਪਣੀ ਥਾਂ ਤੋਂ ਹਿੱਲਿਆ ਤੱਕ ਨਹੀਂ।

ਗਿਦੜੀ ਦੇਰ ਤੱਕ ਪਾਣੀ ਵਿੱਚ ਤੈਰਦੀ ਰਹੀ ਤੇ ਪਾਣੀ ਵਿੱਚ ਲੁਕਿਆ ਸੂਰਜ ਉਸਦੀਆਂ ਮਿੱਠੀਆਂ ਲੈਂਦਾ ਰਿਹਾ। ਏਨੀ ਤ੍ਰਿਪਤੀ ਕਦੀ ਨੀ ਹੋਈ।

ਪਿਆਸ ਲੱਗਣੀ ਨਾ ਲੱਗਣੀ ਇਹ ਕਿਸੇ ਦੇ ਵਸ ਦੀ ਗੱਲ ਨਹੀਂ। ਰਾਤੀਂ ਗਿੱਦੜ ਨੂੰ ਤਲਾਬ ਕਿਨਾਰੇ ਬਿਠਾ ਦਿੰਦੀ, ਉਹ ਚੰਦ ਵੱਲ ਦੇਖਦਾ ਸਖ਼ਤ ਪਹਿਰਾ ਦਿੰਦਾ। ਕਲਜੁਗ ਦਾ ਸਮਾਂ ਹੋਣ ਕਰਕੇ ਗਿੱਦੜ ਦਾ ਪਹਿਰਾ ਦੇਣ ਦਾ ਕੁਝ ਕੰਮ ਤਾਂ ਵਧਿਆ ਪਰ ਤਾਂ ਕੀ। ਆਪੋ ਆਪਣਾ ਜਤ, ਆਪੋ ਆਪਣਾ ਸਤ ਬਚਾਉਣਾ ਤਾਂ ਪਏਗਾ ਹੀ।

## ਲਾਜਵੰਤੀ

ਸਮੇਂ ਦੀ ਢਲਾਣ ਉੱਤੇ, ਕੁਦਰਤ ਦੀ ਗੋਦੀ ਵਿੱਚ ਇੱਕ ਪਿੰਡ ਵਸਿਆ ਹੋਇਆ ਸੀ। ਜਿਹੋ ਜਿਹੇ ਹੋਇਆ ਕਰਦੇ ਨੇ, ਉਸੇ ਸਾਂਚੇ ਵਿੱਚ ਇਹ ਪਿੰਡ ਢਲਿਆ ਹੋਇਆ। ਉਵੇਂ ਨਵੀਆਂ ਪੁਰਾਣੀਆਂ ਝੌਂਪੜੀਆਂ। ਉਵੇਂ ਗਾਰੇ ਗੋਹੇ ਨਾਲ ਲਿੱਪੀਆਂ ਕੰਧਾਂ, ਉਹੀ ਉੱਖੜੇ ਹੋਏ ਲਿਉੜ। ਘਰ ਘਰ ਮਿੱਟੀ ਦੇ ਚੁੱਲ੍ਹੇ। ਉਹੀ ਫਿਰੋਜ਼ੀ ਧੂੰਆਂ। ਮਰਦਾਂ ਦੇ ਸਿਰਾਂ ਉੱਪਰ ਉਹੀ ਬਾਂਕੇ ਸਾਫ਼ੇ। ਉਹੀ ਤਾਰਾਂ ਨਾਲ ਮੜ੍ਹੀਆਂ ਲਾਠੀਆਂ। ਜਾਤ ਮੁਤਾਬਕ ਔਰਤਾਂ ਦੇ ਅੱਡੋ-ਅੱਡ ਤਰ੍ਹਾਂ ਦੇ ਲਹਿੰਗੇ। ਉਹੀ ਛਾਤੀ ਤੱਕ ਘੁੰਡ। ਉਹੀ ਭੇਡਾਂ ਦੀ ਮੈਂ ਮੈਂ, ਉਹੀ ਖੁਰਾਂ ਨਾਲ ਉਡਦੀ ਧੂੜ। ਉਹੀ ਮੇਰੀ ਤੇਰੀ ਜਾਭਾਂ ਦਾ ਭੇੜ। ਉਹੀ ਆਪੋ ਆਪਣੇ ਝਮੇਲੇ। ਉਹੀ ਸੰਗਲ, ਉਹੀ ਪਹੇ, ਉਹੀ ਕਿੱਲੇ। ਉਹੀ ਥਾਵਾਂ, ਉਹੀ ਘਾਹ ਫੂਸ, ਉਹੀ ਗੋਹਾ ਕੂੜਾ। ਉਹੀ ਖੂਹ, ਉਹੀ ਪਾਣੀ। ਉਹੀ ਠਾਕਰ ਉਹੀ ਠਕੁਰਾਣੀਆਂ।

ਆਪਣੀ ਮਰਿਆਦਾ ਮੁਤਾਬਕ ਇਹ ਪਿੰਡ ਕਾਫ਼ੀ ਉੱਪਰ ਉੱਚੇ ਟਿੱਬੇ ਤੇ ਵਸਿਆ ਹੋਇਆ ਸੀ। ਡੇਢ ਕੁ ਕੋਹ ਦੂਰ ਤਲਾਬ ਸੀ ਜਿਸ ਵਿੱਚ ਪਾਣੀ ਦੀਵਾਲੀ ਤੱਕ ਹੀ ਰਹਿੰਦਾ। ਤਲਾਬ ਸੁੱਕਦਾ, ਖੂਹ ਤੇ ਰੌਣਕ ਲੱਗਦੀ। ਫਿਰ ਉਹੀ ਘੜੇ, ਉਹੀ ਡੋਲੂ, ਉਹੀ ਲੱਜਾਂ, ਉਹੀ ਗਾਗਰਾਂ। ਉਹੀ ਪਾਣੀ ਢੋਣ ਵਾਲੀਆਂ ਨਾਰਾਂ, ਉਹੀ ਉਨ੍ਹਾਂ ਦੀਆਂ ਤੋਰਾਂ। ਛਣਨ ਛਣਨ ਝਾਂਜਰਾਂ ਦੀ ਆਵਾਜ਼ ਨਾਲ ਰਸਤਾ ਕੁਝ ਉੱਚਾ ਉੱਠ ਜਾਂਦਾ। ਗੀਤ ਗਾਉਂਦੀਆਂ ਇਨ੍ਹਾਂ ਟੋਲੀਆਂ ਦੇ ਆਸ ਪਾਸ ਹਵਾ ਤਰਸਦੀ, ਡੋਲਦੀ ਵਗਿਆ ਕਰਦੀ। ਸੂਰਜ ਦੀਆਂ ਕਿਰਨਾਂ ਉਨ੍ਹਾਂ ਦੇ ਰੂਪ ਜੋਬਨ ਨੂੰ ਛੂਹਿਆ ਕਰਦੀਆਂ। ਪੇੜ ਪੌਦੇ ਝੁਕ ਝੁਕ ਕੇ ਸਲਾਮ ਕਰਿਆ ਕਰਦੇ।

ਬਸਤੀਓਂ ਬਾਹਰ ਨਿਕਲਣ ਸਾਰ ਪਾਣੀ ਭਰਨ ਜਾਂਦੀਆਂ ਕੁੜੀਆਂ ਔਰਤਾਂ ਦੇ ਜਿਵੇਂ ਖੰਭ ਨਿਕਲ ਆਉਂਦੇ, ਜੀਭ ਨੂੰ ਖੰਭ, ਦਿਲ ਨੂੰ ਖੰਭ ਮਿਲ ਜਾਂਦੇ। ਪਰ ਇੱਕ ਗੁਜਰੀ ਤਾਂ ਬਸ ਜਿਵੇਂ ਸ਼ਰਮ ਦੀ ਪੁਤਲੀ ਹੋਵੇ। ਸੁੰਨਸਾਨ ਜੰਗਲ ਵਿੱਚ ਸਹੇਲੀਆਂ ਨਾਲ ਜਾਂਦੀ ਹੋਈ ਵੀ ਮਜਾਲ ਐ ਘੁੰਡ ਪਰ੍ਹੇ ਸਰਕਾ ਲਏ। ਨਾ ਮਜ਼ਾਕ, ਨਾ ਚੁਹਲਬਾਜ਼ੀ, ਨਾ ਕੋਈ ਮੋੜਵਾਂ ਜਵਾਬ ਦਿੰਦੀ। ਵੀਹ ਵਾਰ ਬੁਲਾਉ, ਮਸਾਂ ਇੱਕ ਵਾਰ ਜਵਾਬ। ਗੁਲਾਬੀ ਬਾਹਾਂ ਤੇ ਪੀਲੀ ਚੁੰਨੀ। ਜਿਵੇਂ ਇੰਦਰ ਧਨੁਖ ਦੇ ਦੋ ਰੰਗਾਂ ਨੇ ਅਸਮਾਨ ਛੱਡ ਕੇ ਉਸਦੇ ਸਰੀਰ ਉੱਪਰ ਸ਼ਰਨ ਲੈ ਲਈ ਹੋਏ। ਰੰਗ ਬਰੰਗੇ ਈਨੂੰ ਉੱਪਰ ਪਿੱਤਲ ਦੀ ਲਿਸ਼ਕਦੀ ਗਾਗਰ ਤੇ ਦਮਕਦਾ ਕਲਸ਼। ਠਠੇਰੇ ਨੂੰ ਕਿਤੋਂ ਚੰਦ ਦਾ ਟੁਕੜਾ ਹੱਥ ਲੱਗ ਗਿਆ ਹੋਵੇ ਜਿਵੇਂ। ਸਹੇਲੀਆਂ ਹਰ ਕਿਸਮ ਦੇ ਮਜ਼ਾਕ ਕਰ ਕਰ ਥੱਕ ਗਈਆਂ ਪਰ ਜੇ ਉਸਦੀ ਗਾਗਰ ਛਲਕੇ ਤਾਂ ਉਹ ਛਲਕੇ। ਘੁੰਡ ਅੰਦਰ ਨਿਮ੍ਹੀ ਨਿਮ੍ਹੀ ਮੁਸਕਾਉਂਦੀ ਰਹਿੰਦੀ।

ਇੱਕ ਵਾਰ ਇੱਕ ਸਹੇਲੀ ਦਾ ਗ਼ੁੱਸਾ ਤਾਂ ਆਖ਼ਰ ਨੱਕ ਤੱਕ ਆ ਗਿਆ, ਉਸਨੇ ਤਾਹਨਾ ਮਾਰਿਆ- ਜੇ ਘੁੰਡ ਹੀ ਸੁਘੜ ਹੋਣ ਦੀ ਨਿਸ਼ਾਨੀ ਹੈ ਫੇਰ ਅਸੀਂ ਬਾਕੀ ਸਾਰੀਆਂ ਬੇਸ਼ਰਮ ਹੋਈਆਂ?

ਮਿਹਣੇ ਦੀ ਇਸ ਮਾਰ ਨਾਲ ਵੀ ਉਸਦੇ ਹੋਂਠ ਨਹੀਂ ਖੁੱਲ੍ਹੇ। ਇੱਕ ਵਾਰ ਤਾਹਨੇ ਮਾਰਨ ਵਾਲੀ ਵੱਲ ਮੂੰਹ ਕਰਕੇ ਰਤਾ ਕੁ ਉਧਰ ਦੇਖਿਆ ਜ਼ਰੂਰ ਫਿਰ ਸਿੱਧੇ ਰਸਤੇ ਤੁਰ ਪਈ। ਨਾਲ-ਨਾਲ ਚਲਦੀ ਦੂਜੀ ਬੋਲੀ- ਚੰਗਾ ਹੈ ਤੂੰ ਘੁੰਡ ਨਾਂ ਈਂ ਹਟਾਵੇਂ। ਮਰ ਜਾਣਾ ਸੂਰਜ ਤੇਰੀ ਮਿੱਠੀ ਲੈਣ ਵਾਸਤੇ ਟੁੱਟ ਕੇ ਹੇਠ ਨਾ ਡਿੱਗ ਪਵੇ ਕਿਤੇ, ਸਾਰੀ ਦਨੀਆ ਵਿੱਚ ਨ੍ਹੇਰ ਪੈ ਜਾਏਗਾ ਹਮੇਸ਼ ਹਮੇਸ਼!

ਨਾਲ ਨਾਲ ਚਲਦੀ ਇੱਕ ਸਹੇਲੀ ਹਲਕਾ ਜਿਹਾ ਧੱਕਾ ਮਾਰ ਕੇ ਕਹਿੰਦੀ- ਜੇ ਕਿਸੇ ਨਰ ਪੰਛੀ ਨੇ ਗੱਲ੍ਹ ਤੇ ਚੁੰਜ ਮਾਰ ਦਿੱਤੀ ਫੇਰ?

ਦੂਜੀ ਬੋਲੀ- ਮਰਦਾਂ ਨਾਲੋਂ ਇਹਨੂੰ ਤੀਵੀਆਂ ਤੋਂ ਡਰ ਵੱਧ ਲਗਦੈ। ਨਿਕੀ ਹੁੰਦੀ ਨੂੰ ਕੋਈ ਤਕੜੀ ਸੱਟ ਲੱਗੀ ਲਗਦੀ ਹੈ...।

ਇੱਕ ਹੋਰ ਬੋਲੀ- ਕੋਈ ਦਸਦਾ ਸੀ ਜਦੋਂ ਇਹ ਜੰਮੀ, ਉਦੋਂ ਧੁਨੀ ਤੱਕ ਇਹਨੇ ਘੁੰਡ ਖਿੱਚਿਆ ਹੋਇਆ ਸੀ। ਸੋਲਾਂ ਸ਼ਿੰਗਾਰ ਕਰਕੇ ਜੰਮੀ ਸੀ।

ਵੱਡੀ ਉਮਰ ਦੀ ਇੱਕ ਜਣੀ ਬੋਲੀ- ਲਉ ਮੈਂ ਇਹਦੇ ਹੱਥ ਫੜ ਲੈਨੀ ਆਂ, ਤੁਸੀਂ ਘੁੰਡ ਚੁੱਕਣ ਦੀ ਹਿੰਮਤ ਕਰਕੇ ਅੱਖਾਂ ਦੀ ਪਿਆਸ ਬੁਝਾਉ।

-ਜੇ ਇਹ ਭੈਂਗੀ ਹੋਈ ਤਾਂ?

-ਜੇ ਚਿਹਰੇ ਉੱਪਰ ਮਾਤਾ ਦੇ ਦਾਗ਼ ਹੋਏ ਫੇਰ?

-ਜੇ ਖੰਡਾ ਬੁੱਲ੍ਹ ਹੋਇਆ ਫੇਰ?

-ਜੇ ਦੰਦ...।

ਅਗਲੇ ਬੋਲ ਅਜੇ ਪੂਰੇ ਹੋਣੇ ਸਨ ਕਿ ਘੁੰਡ ਚੁੱਕਣ ਸਾਰ ਚਿਹਰੇ ਤੇ ਨਿਗ੍ਹਾ ਪੈ ਗਈ, ਜੀਭ ਦੰਦਾ ਹੇਠ ਆਕੇ ਕੱਟੀ ਗਈ। ਇਹੋ ਜਿਹਾ ਰੂਪ ਨਾ ਸੁਣਿਆ ਨਾ ਦੇਖਿਆ। ਇਹ ਰੂਪ ਢਕਿਆ ਹੀ ਠੀਕ। ਇੱਕ ਵਾਰ ਤਾਂ ਸਾਰੀਆਂ ਦੇ ਮੂੰਹ ਉਤਰ ਗਏ। ਸੂਰਜ ਚੜ੍ਹਨ ਪਿੱਛੋਂ ਚੰਦ ਦੀ ਕੀ ਔਕਾਤ! ਲੱਖ ਭਲਾ ਹੋਵੇ ਵਿਚਾਰੀ ਦਾ ਜਿਸਨੇ ਮੂੰਹ ਢਕ ਕੇ ਤਮਾਮ ਔਰਤਾਂ ਦੀ ਇੱਜ਼ਤ ਰੱਖ ਲਈ। ਜਿਨ੍ਹਾਂ ਦੇ ਸੱਤ ਸੱਤ ਜਨਾਨੀਆਂ ਹਨ ਉਹ ਵੀ ਇਸ ਦਾ ਮੂੰਹ ਦੇਖ ਕੇ ਭੱਜੇ ਆਉਂਦੇ। ਇਹੋ ਜਿਹਾ ਰੂਪ ਤਾਂ ਸੱਤ ਜੰਦਰਿਆਂ ਅੰਦਰ ਬੰਦ ਹੀ ਠੀਕ।

ਇਹ ਬੋਲ ਸੁਣਨ ਸਾਰ ਜਿਸ ਸਹੇਲੀ ਨੇ ਘੁੰਡ ਚੁੱਕਿਆ ਸੀ, ਫੌਰਨ ਹੇਠ ਸਰਕਾ ਦਿੱਤਾ, ਚੰਦ ਅੱਗੇ ਜਿਵੇਂ ਬੱਦਲੀ ਆ ਗਈ ਹੋਵੇ। ਡੂੰਘਾ ਸਾਹ ਲੈ ਕੇ ਬੋਲੀ- ਦਿਨ ਵਿੱਚ ਐਨਾ ਚਮਕਦੈ, ਰਾਮ ਜਾਣੇ ਰਾਤ ਨੂੰ ਕਿੰਨੀ ਅੱਗ ਲਾਉਂਦਾ ਹੋਵੇ।

-ਰਾਮ ਤੋਂ ਵੱਧ ਇਹ ਖ਼ੁਦ ਜਾਣਦੀ ਐ।

-ਸਾਰੀਆਂ ਜਣੀਆਂ ਦੇ ਪੈਰ ਜਿਵੇਂ ਜਮੀਨ ਵਿੱਚ ਗਡ ਗਏ ਹੋਣ। ਜਿਸ ਅਧਖੜ ਔਰਤ ਨੇ ਹੱਥ ਫੜੇ ਸਨ, ਰੁਕ ਰੁਕ ਕੇ ਬੋਲੀ- ਰਸ ਦੇ ਲੋਭੀ ਭੌਰੇ ਇਹੋ ਜਿਹਾ ਰੂਪ ਦੇਖ ਕੇ ਸੁਫ਼ਨੇ ਵਿੱਚ ਵੀ ਹੋਰ ਫੁੱਲਾਂ ਉੱਪਰ ਚੱਕਰ ਨਹੀਂ ਕਟਦੇ।

ਇੱਕ ਕਹਿੰਦੀ- ਮੈਨੂੰ ਤਾਂ ਮਰਦਜਾਤ ਉੱਪਰ ਮਰਕੇ ਵੀ ਇਤਬਾਰ ਨਹੀਂ ਆਵੇਗਾ। ਮਿਸਰੀ ਛੱਡ ਕੇ ਇਹ ਅਫੀਮ ਖਾਂਦੇ ਫਿਰਦੇ ਨੇ, ਅਫੀਮ ਵੱਧ ਮਿੱਠੀ ਲੱਗਦੀ ਐ ਇਨ੍ਹਾਂ ਨੂੰ ਮਿਸਰੀ ਤੋਂ।

-ਲਗਦੀ ਹੋਵੇਗੀ ਅਫੀਮ ਮਿੱਠੀ, ਇੱਕ ਗੱਲ ਤਾਂ ਸੋਚੀ ਹੀ ਨਹੀਂ ਆਪਾਂ। ਜੇ ਸਾਰੇ ਭੌਰੇ ਦੂਜੇ ਫੁੱਲਾਂ ਨੂੰ ਛੱਡ ਕੇ ਇੱਕੋ ਫੁੱਲ ਤੇ ਮੰਡਰਾਉਣ ਲੱਗਣ, ਫੇਰ ਆਪਣੀ ਕਿੰਨੀ ਦੁਰਗਤ ਹੋਵੇ!

ਇੱਕ ਹੋਰ ਹੱਸ ਕੇ ਕਹਿਣ ਲੱਗੀ- ਆਪਣੀ ਗੱਲ ਛੱਡੋ, ਉਸ ਫੁੱਲ ਦੀ ਵੀ ਤਾਂ ਕਿੰਨੀ ਦੁਰਗਤ ਹੋਵੇ।

ਉਨ੍ਹਾਂ ਦੀ ਨਿਗ੍ਹਾ, ਸਾਹਮਣਿਓਂ ਆਉਂਦੇ ਇੱਕ ਮਰਦ ਉੱਪਰ ਪਈ। ਪਰ ਉਹ ਤਾਂ ਆਪਣੀ ਹੀ ਧੁਨ ਵਿੱਚ ਮਸਤ ਸੀ। ਉਸਦੇ ਦੋਵਾਂ ਹੱਥਾਂ ਵਿੱਚ ਦੋ ਸਫ਼ੈਦ ਕਬੂਤਰ ਸਨ। ਇੱਕ ਵਾਰ ਉਸਨੇ ਵੀ ਨਜ਼ਰ ਉੱਧਰ ਕੀਤੀ ਤਾਂ ਦੇਖਿਆ ਕੁਝ ਔਰਤਾਂ ਕੁੜੀਆਂ ਆ ਰਹੀਆਂ ਸਨ। ਇਉਂ ਦੇਖਿਆ ਜਿਵੇਂ ਬਿਰਖ ਬੂਟਿਆਂ ਨੂੰ ਦੇਖਿਆ ਹੋਵੇ, ਜਿਵੇਂ ਅਣਘੜੇ ਪੱਥਰ ਦੇਖੇ ਹੋਣ। ਪਰਵਾਹ ਨਹੀਂ। ਰਸਤੇ ਤੋਂ ਰਤਾ ਕੁ ਹਟ ਕੇ ਇੱਕ ਪਾਸੇ ਹੋ ਕੇ ਤੁਰਨ ਲੱਗਾ। ਸਫ਼ੈਦ ਕਮੀਜ਼, ਸਫ਼ੈਦ ਧੋਤੀ, ਆਬਨੂਸੀ ਦਾਹੜੀ। ਮੂੰਹ

ਤਾਂ ਸਾਫ਼ ਨਹੀਂ ਦਿਸਿਆ ਪਰ ਕੱਦ ਕਾਠ ਮਜਬੂਤ। ਹੱਥਾਂ ਵਿਚਲੇ ਕਬੂਤਰਾਂ ਨੂੰ ਦੇਖਦਾ ਦੇਖਦਾ ਅੱਗੇ ਨਿਕਲ ਗਿਆ। ਪਿੱਛੇ ਮੁੜ ਕੇ ਦੇਖੇ, ਸਵਾਲ ਨਹੀਂ, ਮਤਲਬ ਨੀ ਕੋਈ।

ਸਹੇਲੀਆਂ ਇੱਕ ਦੂਜੀ ਦਾ ਮੂੰਹ ਦੇਖਣ ਲੱਗੀਆਂ ਤਾਂ ਤਮਾਮ ਸਨਾੱਟੇ ਨੂੰ ਤੋੜਦੀ ਹੋਈ ਉਹੀ ਅਧੇੜ ਉਮਰ ਦੀ ਔਰਤ ਜਿਸਨੇ ਸਤਵੰਤੀ ਦੇ ਹੱਥ ਫੜੇ ਸਨ ਬੋਲੀ- ਤੇਰੇ ਰੂਪ ਦੀ ਤਾਕਤ ਤਾਂ ਮੰਨੀਏ ਜੇ ਏਸ ਭਉਰੇ ਨੂੰ ਨਚਾ ਸਕੇਂ।

ਘੁੰਡ ਚੁੱਕ ਕੇ ਮੂੰਹ ਦਿਖਾਉਣ ਵਾਲੀ ਕੁੜੀ ਬੋਲੀ- ਇਹਦੇ ਅੱਖਾਂ ਹਨ ਪਰ ਅੰਨ੍ਹਾ ਹੈ। ਮਨ ਦੀਆਂ ਅੱਖਾਂ ਵੀ ਮਿਚੀਆਂ ਹੋਈਆਂ। ਕਿਸ ਤਰ੍ਹਾਂ ਦਾ ਮਰਦ ਹੈ ਇਹ?

ਦੂਜੀ ਬੋਲੀ- ਮੈਨੂੰ ਤਾਂ ਇਸਦੀ ਮਰਦਾਨਗੀ ਉੱਪਰ ਸ਼ੱਕ ਹੈ।

ਤੀਜੀ ਬੋਲੀ- ਤੈਨੂੰ ਜਾਂਚ ਪਰਖ ਕਰਨ ਦਾ ਮੌਕਾ ਕਦ ਮਿਲਿਆ?

ਹੱਸ ਕੇ ਉਤਰ ਦਿੱਤਾ- ਸੁਫ਼ਨੇ ਵਿੱਚ।

ਇਰਦ ਗਿਰਦ ਜਾਂਦੀਆਂ ਕੁੜੀਆਂ ਨੇ ਕਿਹਾ- ਤਾਂ ਵੀ ਤੂੰ ਨਸੀਬਾਂ ਵਾਲੀ ਹੈਂ। ਸਾਡੇ ਤਾਂ ਸੁਫ਼ਨੇ ਵਿੱਚ ਵੀ ਨੀ ਆਇਆ ਕਦੇ।

ਇਸ ਵਾਰ ਲਾਜਵੰਤੀ ਦੇ ਬੁੱਲ੍ਹ ਫਰਕੇ- ਸ਼ਰਮ ਨੀ ਆਉਂਦੀ ਇਹੋ ਜਿਹੀਆਂ ਗੱਲਾਂ ਕਰਦੀਆਂ ਨੂੰ?

ਇੱਕ ਬੋਲੀ- ਸ਼ਰਮ ਅਰ ਰੂਪ ਜੇ  ਪਲ ਭਰ ਛੱਡੇਂ, ਸਾਡੇ ਹਿੱਸੇ ਤਾਂ ਈ ਆਉਣ ਨਾ ਮਾੜੇ ਮੋਟੇ...?

ਸਹੇਲੀਆਂ ਨਾਲ ਉਲਝਣ ਦਾ ਕੋਈ ਫ਼ਾਇਦਾ ਨਹੀਂ। ਵੈਸੇ ਵੀ ਗੱਲ ਘੱਟ ਕਰਦੀ ਪਰ ਉਸ ਦਿਨ ਪਿੱਛੋਂ ਤਾਂ ਸਮਝੋ ਮੋਨ ਹੀ ਧਾਰ ਲਿਆ। ਇੱਧਰ ਉੱਧਰ ਦੀਆਂ ਗੱਲਾਂ ਉਸ ਨੂੰ ਇਉਂ ਲੱਗਿਆ ਕਰਦੀਆਂ ਜਿਵੇਂ ਪਾਣੀ ਦੇ ਤਲ ਉੱਪਰ ਕਿਸੇ ਨੇ ਕੰਕਰ ਸੁੱਟ ਦਿੱਤਾ ਹੋਵੇ। ਅਗਨੀ ਦੇਵ ਨੂੰ ਦੂਰੋਂ ਪ੍ਰਣਾਮ ਠੀਕ।

ਹਰ ਰੋਜ਼ ਉਹੀ ਹੁੰਦਾ। ਹੱਥਾਂ ਵਿੱਚ ਦੋ ਕਬੂਤਰ, ਜੁਆਨ ਸਾਹਮਣਿਓਂ ਆਉਂਦਾ, ਰਸਤੇ ਤੋਂ ਰਤਾ ਹਟ ਕੇ ਪਰ੍ਹੇ ਦੀ ਨੀਵੀਂ ਪਾਈ ਲੰਘ ਜਾਂਦਾ। ਲਾਜਵੰਤੀ ਨਾਰ ਪਤਲੇ ਦੁਪੱਟੇ ਦੇ ਘੁੰਡ ਵਿਚਦੀ ਉਸਦਾ ਸਫੈਦ ਲਿਬਾਸ ਤੇ ਸਫੈਦ ਕਬੂਤਰ ਦੇਖਦੀ ਲੰਘ ਜਾਂਦੀ। ਇੱਕ ਦਿਨ ਇੱਕ ਸਹੇਲੀ ਕਹਿੰਦੀ- ਇਹ ਪਗ਼ਲਾ ਜੇ ਵਚਨ ਦੇ ਦਏ, ਮੈਂ ਔਰਤ ਜੂਨ ਛੱਡ ਕੇ ਕਬੂਤਰੀ ਬਣਨ ਵਾਸਤੇ ਤਿਆਰ ਹੋ ਜਾਵਾਂ। ਫੇਰ ਤਾਂ ਮੇਰਾ ਪਿੱਛਾ ਕਰਕੇ ਮੈਨੂੰ ਫੜੇਗਾ ਹੀ ਨਾ!

ਦੂਜੀ ਨੇ ਤਪਾਕ ਜਵਾਬ ਦਿੱਤਾ- ਜੇ ਉਸਦੇ ਕੰਨਾਂ ਤੱਕ ਤੇਰੀ ਗੱਲ ਪਹੁੰਚ ਗਈ ਫੇਰ ਤਾਂ ਉਹ ਕਬੂਤਰ ਵੀ ਨੀਂ ਫੜੇਗਾ।

ਰਾਮ ਜਾਣੇ ਕੀ ਸੋਚਕੇ ਇੱਕ ਸਹੇਲੀ ਨੇ ਲਾਜਵੰਤੀ ਨੂੰ ਕਿਹਾ- ਕਿਉਂ ਨੀ ਤੇਰਾ ਮਨ ਕਬੂਤਰੀ ਬਣਨ ਨੂੰ ਕਰਦੈ ਕਿ ਨਾ?

ਹੌਲੀ ਦੇਣੀ ਲਾਜਵੰਤੀ ਏਨਾ ਕੁ ਬੋਲੀ- ਇਨਸਾਨੀ ਜ਼ਿੰਦਗੀ ਦਾ ਸੁਖ ਛੱਡ ਕੇ ਮੈਂ ਕਬੂਤਰੀ ਬਣਨ ਵਾਸਤੇ ਕਿਉਂ ਸੋਚਾਂ?

ਸਾਰੀਆਂ ਹੱਸਣ ਲੱਗੀਆਂ- ਲਗਦੈ ਤੇਰੇ ਸੁਹਣੇ ਬਦਨ ਅੰਦਰ ਦਿਲ ਹੈ ਈ ਨੀਂ। ਤੂੰ ਤਾਂ ਸੁਹਣਾ ਘੜਿਆ ਤਰਾਸ਼ਿਆ ਹੋਇਆ ਪੱਥਰ ਹੈਂ। ਏਨਾ ਕੁ ਫਰਕ ਹੈ ਕਿ ਤੂੰ ਸਾਹ ਲੈਨੀ ਐਂ, ਤੁਰਦੀ ਫਿਰਦੀ ਐਂ। ਹਿੱਲਣ-ਜੁੱਲਣ ਨਾਲ ਕੀ ਫਰਕ ਪੈਂਦੈ?

ਹਰ ਰੋਜ ਪਾਣੀ ਭਰਨ ਜਾਣਾ, ਹਰ ਰੋਜ ਉਹੀ ਮਜ਼ਾਕ, ਉਹੀ ਛੇੜ ਛਾੜ। ਰਸਤੇ ਵਿੱਚ ਚਲਦੇ ਚਲਦੇ ਵੀ, ਖੂਹ ਉੱਤੇ ਪਾਣੀ ਭਰਦੇ ਵੀ, ਸਿਰਾਂ ਉੱਤੇ ਘੜੇ ਖਾਲੀ ਹੋਣ ਜਾਂ ਭਰੇ ਹੋਏ, ਉਹੀ ਚੁਹਲ, ਉਹੀ ਬਾਤਚੀਤ। ਦੁਨੀਆ ਵਿੱਚ ਹੋਰ ਗੱਲਾਂ ਤਾਂ ਜਿਵੇਂ ਮੁੱਕ ਗਈਆਂ ਹੋਣ।

ਆਖ਼ਰ ਇੱਕ ਦਿਨ ਬਹੁਤ ਲਾਚਾਰ ਹੋ ਕੇ ਲਾਜਵੰਤੀ ਨੇ ਆਪਣੇ ਚਿਪੇ ਹੋਏ ਬੁੱਲ੍ਹ ਕੁਝ ਖੋਲ੍ਹੇ, ਬੋਲੀ- ਇੱਕ ਪਲ ਵੀ ਤੁਹਾਡੇ ਨਾਲ ਰਹਿਣ ਦਾ ਕੋਈ ਧਰਮ ਨਹੀਂ।

ਸਹੇਲੀਆਂ ਨੂੰ ਇਹ ਗੱਲ ਬੜੀ ਬੁਰੀ ਲੱਗੀ, ਕਹਿੰਦੀਆਂ- ਜਿਵੇਂ ਤੇਰਾ ਦਿਲ ਕਰੇ ਆਪਣਾ ਧਰਮ ਪਾਲ, ਪਰ ਇਕੱਲੀ ਔਰਤ ਹੋ ਕੇ ਇਸ ਬੇਜੋੜ ਸੁਹੱਪਣ ਨਾਲ ਸੁੰਨ ਮਸਾਣ ਜੰਗਲ ਵਿੱਚ ਆਪਣਾ ਧਰਮ ਕਿਵੇਂ ਨਿਭਾਏਂਗੀ? ਸਾਨੂੰ ਤਾਂ ਇਸ ਪੂਰੀ ਟੋਲੀ ਵਿੱਚ ਵੀ ਡਰ ਲੱਗੀ ਜਾਂਦਾ ਰਹਿੰਦੈ।

ਲਾਜਵੰਤੀ ਬੇਸੰਕੋਚ ਹੋ ਕੇ ਕਹਿਣ ਲੱਗੀ- ਜਿਸਦੇ ਦਿਲ ਵਿੱਚ ਚੋਰ ਨਹੀਂ ਉਹ ਭਲਾ ਚਾਨਣ ਤੋਂ ਕਿਉਂ ਡਰੇ? ਮੈਨੂੰ ਆਪਣੇ ਆਪ ਉੱਪਰ ਭਰੋਸੈ। ਮੇਰੇ ਪਰਿਵਾਰ ਨੂੰ ਮੇਰੇ ਤੇ ਭਰੋਸੈ। ਜਦੋਂ ਮੈਨੂੰ ਕੋਈ ਵਹਿਮ ਨਹੀਂ ਫਿਰ ਡਰਾਂ ਕਿਉਂ? ਡਰਾਂ ਕਿਸਤੋਂ? ਡਰ ਵੀ ਕੋਈ ਚੀਜ਼ ਹੁੰਦੀ ਐ, ਇਹ ਮੈਂ ਤਾਂ ਤੁਹਾਥੋਂ ਸੁਣਿਐ...।

ਉਸੇ ਦਿਨ ਤੋਂ ਸਹੇਲੀਆਂ ਨੇ ਸਮਝੋ ਲਾਜਵੰਤੀ ਨੂੰ ਛੇਕ ਹੀ ਦਿੱਤਾ। ਤਾਂ ਵੀ ਉਸਨੂੰ ਪਰਵਾਹ ਨਹੀਂ। ਰੁਸਦੀਆਂ ਨੇ ਰੁੱਸੀ ਜਾਣ। ਗਾਗਰ ਚੁੱਕੀ ਇਕੱਲੀ ਖੂਹ ਤੱਕ ਜਾਂਦੀ, ਪਾਣੀ ਭਰ ਲਿਆਉਂਦੀ। ਨਾ ਕੋਈ ਝਿਜਕ ਨਾ ਕੋਈ ਸੰਕੋਚ। ਸਿਰ ਉੱਪਰ ਜਦੋਂ ਸੂਰਜ ਰਖਵਾਲਾ ਹੈ ਫਿਰ ਵਿਚਾਰੇ ਬੰਦੇ ਤੋਂ ਕੀ ਡਰ? ਸਾਹਮਣੇ ਤੋਂ ਆਉਂਦਾ ਮਰਦ ਆਉਂਦੈ ਆਈ ਜਾਵੇ, ਉਹ ਤਾਂ ਖ਼ੁਦ ਟਲ ਕੇ ਰਸਤਿਓਂ ਲੰਘਦੈ। ਅੱਖ ਨੀ ਚੁੱਕਦਾ ਕਦੀ। ਜਦੋਂ ਮੇਰੇ ਦਿਲ ਵਿੱਚ ਪਾਪ ਨਹੀਂ, ਫੇਰ ਕਬੂਤਰਾਂ ਦੀ ਥਾਂ ਨੰਗੀ ਤਲਵਾਰ ਹੱਥ ਵਿੱਚ ਫੜੀ ਹੋਵੇ ਤਾਂ ਵੀ ਮੈਨੂੰ ਕੀ ਖ਼ਤਰਾ? ਪਰ ਉਂਝ ਮਰਦ ਜਾਤ ਹੁੰਦੀ ਬੇਇਤਬਾਰੀ ਐ। ਵਿਆਹੇ ਵਰੇ ਵੀ ਏਡੇ ਬਦਨੀਤ ਜਿਵੇਂ ਹੁਣ ਤੱਕ ਕੋਈ ਔਰਤ ਵੇਖੀ ਵੀ ਨਾ ਹੋਵੇ, ਨਾਮ ਵੀ ਨਾ ਸੁਣਿਆ ਹੋਵੇ। ਇਹ ਲਫੰਗੇ, ਵਸ ਚੱਲੇ, ਸੁਹਣੀ ਔਰਤ ਦਾ ਮਾਸ ਰਿੰਨ੍ਹ ਕੇ ਕਿਹੜਾ ਨਾ ਖਾ ਜਾਣ?

ਉਸ ਖਬਤੀ ਆਦਮੀ ਦਾ ਖ਼ਿਆਲ ਵਕਤ ਬਵਕਤ ਦਿਲ ਵਿੱਚ ਆਉਂਦਾ ਜ਼ਰੂਰ। ਇਹੋ ਜਿਹਾ ਪਾਗ਼ਲ ਤਾਂ ਵੈਰਨ ਦੀ ਕੁੱਖੋਂ ਵੀ ਨਾ ਜੰਮੇ ਕਦੀ। ਰਾਮ ਜਾਣੇ ਇਕੱਲਤਾ ਵਿੱਚ ਇਸ ਨੂੰ ਕੀ ਸੁਖ ਮਿਲਦੈ! ਪਤਾ ਲੱਗਾ ਕਬੂਤਰਬਾਜ਼ੀ ਵਿੱਚ ਇਹਨੇ ਸਾਰੀ ਜ਼ਮੀਨ ਫੂਕ ਦਿੱਤੀ। ਪਿਛਲੇ ਜਨਮ ਵਿੱਚ ਇਹ ਕਮਲਾ ਕਬੂਤਰਾਂ ਦੀ ਜੂਨ ਵਿੱਚ ਕਬੂਤਰਾਂ ਦਾ ਸਰਦਾਰ ਰਿਹਾ ਹੋਣਾ। ਕਹਿੰਦੈ ਹਜ਼ਾਰ ਕਬੂਤਰ ਇਕੱਠੇ ਕਰਨੇ ਨੇ। ਸਨਕੀ। ਅੱਜ ਤੱਕ ਨਾ ਕਿਸੇ ਦਾ ਆਖਾ ਮੰਨਿਆ ਨਾ ਮੰਨੇਗਾ। ਕਬੂਤਰਾਂ ਬਿਨਾਂ ਹੋਰ ਸ਼ੌਕ ਹੈ ਈ ਨੀਂ। ਨਾ ਪਸ਼ੂਆਂ ਵਿੱਚ, ਨਾ ਖੇਤ ਖਲਿਹਾਨ ਵਿੱਚ, ਨਾ ਧਨ ਦੌਲਤ ਜ਼ਮੀਨ ਜਾਇਦਾਦ ਵਿੱਚ। ਜੂਨ ਬੰਦੇ ਦੀ, ਕੱਟ ਰਿਹੈ ਕਬੂਤਰਾਂ ਵਿਚਕਾਰ!

ਜਦੋਂ ਤੱਕ ਹਰ ਰੋਜ਼ ਦੋ ਕਬੂਤਰ ਨਾ ਫੜ ਲਵੇ, ਰੋਟੀ ਦੀ ਬੁਰਕੀ ਮੂੰਹ ਵਿੱਚ ਨਾ ਪਾਉਂਦਾ, ਘੁੱਟ ਪਾਣੀ ਨਾ ਪੀਂਦਾ। ਰਾਮ ਜਾਣੇ ਕਿਸ ਕਿਸ ਜੰਗਲ ਦੇ ਕਿਸ ਕਿਸ ਕੋਨੇ ਵਿੱਚੋਂ ਕਿਵੇਂ ਕਬਤੂਰ ਫੜ ਲਿਆਉਂਦਾ। ਕਬੂਤਰ ਹੱਥ ਵਿੱਚ ਲੈ ਕੇ ਉਸਨੂੰ ਇਉਂ ਲੱਗਿਆ ਕਰਦਾ ਜਿਵੇਂ ਚੰਦ ਸੂਰਜ ਹੱਥਾਂ ਵਿੱਚ ਆ ਗਏ ਹੋਣ। ਜਦੋਂ ਉਸਦੇ ਵਾੜੇ ਵਿੱਚ ਆ ਜਾਂਦੇ, ਕਬੂਤਰਾਂ ਦਾ ਉਥੇ ਹੀ ਇੰਨਾ ਜੀਅ ਲੱਗ ਜਾਂਦਾ ਕਿ ਮੁੜਕੇ ਹੋਰ ਕਿਧਰੇ ਜਾਂਦੇ ਈ ਨਾ। ਉਨ੍ਹਾਂ ਨੂੰ ਲਗਦਾ ਜਿਵੇਂ ਜੰਮਣ ਵਾਲੇ ਮਾਂ ਪਿਉ ਦੇ ਆਲ੍ਹਣੇ ਵਿੱਚ ਆ ਗਏ ਹੋਣ। ਕਬੂਤਰ ਤਾਂ ਕਬੂਤਰ, ਪਤਾ ਨਹੀਂ ਕੀ ਸੱਤਿਆ ਸੀ ਇਸ ਜੁਆਨ ਵਿੱਚ, ਬਾਜ, ਇੱਲ, ਕਾਂ ਅਤੇ ਸੱਪ ਤੱਕ ਉਸ ਉੱਪਰ ਇਤਬਾਰ ਕਰ ਲੈਂਦੇ। ਪਰ ਆਪਣੀ ਪ੍ਰੀਤ ਦਾ ਪ੍ਰਸਾਦ ਸਿਵਾਇ ਕਬੂਤਰਾਂ ਦੇ ਉਸਨੇ ਕਿਸੇ ਨੂੰ ਨਾ ਵੰਡਿਆ। ਹਥੇਲੀਆਂ ਤੇ ਚੋਗਾ ਚੁਗਾਉਂਦਾ, ਹੱਥੀਂ ਪਾਣੀ ਪਿਲਾਉਂਦਾ, ਇੱਕ-ਇੱਕ ਨੂੰ ਪਿਆਰ ਨਾਲ ਪਲੋਸਦਾ।

ਕਦੀ ਕਦਾਈਂ ਲਾਜਵੰਤੀ ਸੋਚਦੀ- ਜਿਸ ਬੰਦੇ ਤੋਂ ਕਬੂਤਰ ਨਹੀਂ ਸਹਿਮਦੇ, ਉਸ ਤੋਂ ਕਿਸੇ ਨੂੰ ਕੀ ਖ਼ਤਰਾ? ਹਰ ਦੂਜੇ ਤੀਜੇ ਦਿਨ ਉਸ ਨਾਲ ਸਾਹਮਣਾ ਹੋ ਜਾਂਦਾ। ਕਦੀ ਕਦੀ ਬਰੀਕ ਦੁਪੱਟੇ ਵਿੱਚੋਂ ਮੂੰਹ ਠੀਕ ਨਾ ਦਿਸਦਾ ਤਾਂ ਲੰਘ ਜਾਣ ਪਿੱਛੋਂ ਘੁੰਡ ਚੁੱਕ ਕੇ ਵੀ ਦੇਖ ਲੈਂਦੀ। ਪਰ ਆਪਣੀ ਧੁਨ ਵਿੱਚ ਖੋਇਆ ਉਹ ਬੰਦਾ ਕਦੀ ਇੱਧਰ ਉੱਧਰ ਨਾ ਦੇਖਦਾ। ਦਿਲ ਮਸੋਸ ਕੇ ਅੱਗੇ ਤੁਰ ਪੈਂਦੀ। ਹੋਠਾਂ ਹੀ ਹੋਠਾਂ ਵਿੱਚ ਸਹਿਜੇ ਆਖਦੀ- ਪਾਗ਼ਲ ਕਿਸੇ ਥਾਂ ਦਾ! ਨੌ ਮਹੀਨੇ ਮਾਂ ਨੇ ਕੁੱਖ ਵਿੱਚ ਐਵੇਂ ਭਾਰ ਢੋਇਆ।

ਹੈ ਤਾਂ ਮਰਦ ਜਾਤ, ਫਿਰ ਰਸਤਾ ਛੱਡ ਕੇ ਪਰਿਉਂ ਕਿਉਂ ਲੰਘ ਜਾਂਦੈ? ਕੁੜੀਆਂ ਚਿੜੀਆਂ ਡਰਨ ਤਾਂ ਡਰਨ, ਇਸ ਦੇ ਮਨ ਵਿੱਚ ਕੀ ਡਰ ਬੈਠ ਗਿਆ? ਪਰ੍ਹੇ ਪਰ੍ਹੇ ਹੋ ਹੋ ਕਿਉਂ ਲੰਘਦੈ? ਪੁੱਠਾ ਦਿਮਾਗ਼ ਬਿਲਕੁਲ।

ਪਾਣੀ ਭਰਨ ਪਿੱਛੋਂ ਇੱਕ ਦਿਨ ਲੱਜ ਇਕੱਠੀ ਕਰ ਰਹੀ ਸੀ ਕਿ ਸਾਹਮਣਿਓਂ ਆਉਂਦਾ ਦਿਸਿਆ। ਪਾਣੀ ਸੁੱਕ ਜਾਂਦੇ ਤਾਂ ਰਸਤਾ ਖੂਹ ਲਾਗਿਉਂ ਦੀ ਹੋ ਜਾਂਦਾ। ਹੋਰ ਕੋਈ ਹੁੰਦਾ ਪਾਣੀ ਪੀਣ ਬਹਾਨੇ ਆ ਜਾਂਦਾ ਪਰ ਇਹਨੂੰ ਤਾਂ ਕਬੂਤਰਾਂ ਬਿਨਾਂ ਹੋਰ ਦਿਸਦਾ ਈ ਕੁਝ ਨਹੀਂ। ਕੋਲੋਂ ਦੀ ਲੰਘਣ ਲੱਗਾ, ਹੱਥ ਦੇ ਇਸ਼ਾਰੇ ਨਾਲ ਲਾਜਵੰਤੀ ਨੇ ਬੁਲਾ ਲਿਆ। ਗਾਗਰ ਚੁਕਾਣ ਵਾਸਤੇ ਕਿਹਾ। ਖੜ੍ਹਾ ਖਲੋਤਾ ਬੱਚੇ ਵਾਂਗ ਕਹਿੰਦਾ- ਪਰ ਮੇਰੇ ਦੋਹਾਂ ਹੱਥਾਂ ਵਿੱਚ ਤਾਂ ਕਬੂਤਰ ਨੇ? ਛੱਡੇ, ਉੱਡ ਜਾਣਗੇ। ਇੰਨੀ ਗੱਲ ਕਹਿਕੇ ਅੱਗੇ ਤੁਰ ਪਿਆ। ਪੱਥਰ ਦੀ ਮੂਰਤੀ ਵਾਂਗ ਲਾਜਵੰਤੀ ਦੇਰ ਤੱਕ ਖਲੋਤੀ ਰਹੀ। ਹੋਸ਼ ਆਈ, ਇਉਂ ਲੱਗਾ ਜਿਵੇਂ ਅਣਦੇਖੀ ਅੱਗ ਉਸਦੇ ਜੋਬਨ ਨੂੰ ਲੂਹ ਗਈ ਹੋਵੇ। ਇਸ ਨਾਲੋਂ ਮੌਤ ਬਿਹਤਰ। ਗਾਗਰ ਆਪਣੇ ਆਪ ਚੁੱਕ ਕੇ ਸਿਰ ਉੱਪਰ ਰੱਖੀ ਤਾਂ, ਪਰ ਜਿਵੇਂ ਭਾਰਾ ਪੱਥਰ ਚੁੱਕਿਆ ਹੋਵੇ।

ਪਤਾ ਨੀ ਕੀ ਸੋਚ ਕੇ ਅਗਲੇ ਦਿਨ ਉਹ ਵੱਡੀ ਗਾਗਰ ਤੇ ਵੱਡਾ ਕਲਸ਼ ਲੈ ਕੇ ਆ ਗਈ। ਹਰ ਰੋਜ਼ ਨਾਲੋਂ ਥੋੜ੍ਹਾ ਕੁ ਸਮਾਂ ਪਹਿਲਾਂ। ਇਤਫਾਕ ਇਹ ਕਿ ਲੱਜ ਵਲੇਟਣ ਲੱਗੀ, ਉਹ ਆਉਂਦਾ ਵਿਖਾਈ ਦਿੱਤਾ। ਐਤਕਾਂ ਪਿੰਡੋਂ ਜੰਗਲ ਵੱਲ ਜਾ ਰਿਹਾ। ਇੱਕ-ਦੋ ਖੇਤ ਦੂਰ। ਜਿਉਂ ਜਿਉਂ ਨੇੜੇ ਆਉਂਦਾ ਗਿਆ, ਹੱਥ ਨਾਲ ਪਿੱਠ ਪਿੱਛੋਂ ਚੁੰਨੀ ਹੇਠ ਖਿੱਚ ਕੇ ਘੁੰਡ ਉੱਪਰ ਨੂੰ ਹਟਾਂਦੀ ਗਈ। ਜਿਵੇਂ ਕਿਸੇ ਨੂੰ ਇਸ ਹਰਕਤ ਦਾ ਪਤਾ ਨਾ ਹੋਵੇ, ਜਿਵੇਂ ਉਹ ਹੱਥ, ਉਹ ਜਿਸਮ, ਉਸਦਾ ਨਾ ਹੋ ਕੇ ਕਿਸੇ ਹੋਰ ਦਾ ਹੋਵੇ!

ਨੇੜੇ ਆਇਆ, ਕਹਿੰਦੀ- ਹੁਣ ਤਾਂ ਤੇਰੇ ਦੋਵੇਂ ਹੱਥ ਖਾਲੀ ਨੇ। ਹੁਣ ਕੀ ਬਹਾਨਾ ਲਾਕੇ ਇਨਕਾਰ ਕਰੇਂਗਾ?

ਇਨ੍ਹਾਂ ਅੰਮ੍ਰਿਤ ਬੋਲਾਂ ਤੋਂ ਚੌਂਕ ਕੇ ਲਾਜਵੰਤੀ ਵੱਲ ਦੇਖਿਆ, ਬੁੜਬੁੜਾਇਆ- ਹੁਣ ਬੱਸ ਇੱਕੀ ਕਬੂਤਰ ਘੱਟ ਨੇ।

ਲਾਜਵੰਤੀ ਨੰਗੇ ਮੂੰਹ ਹੱਸੀ- ਘੱਟ ਨੇ ਤਾਂ ਕਰਦਾ ਰਹੀਂ ਪੂਰੇ, ਹੁਣ ਗਾਗਰ ਚੁਕਵਾ।

-ਕੱਲ੍ਹ ਕਿਸ ਨੇ ਚੁਕਵਾਈ ਸੀ?

-ਤੂੰ ਨਾ ਮੰਨਿਆ ਫੇਰ ਔਖੀ ਸੌਖੀ ਨੇ ਗ਼ੁੱਸਾ ਖਾ ਕੇ ਆਪੇ ਚੁੱਕੀ।

-ਹੁਣ ਉਹ ਗ਼ੁੱਸਾ ਕਿੱਧਰ ਗਿਆ?

-ਅੱਜ ਤਾਂ ਗ਼ੁੱਸਾ ਆ ਜਾਵੇ ਤਾਂ ਵੀ ਗਾਗਰ ਨਾ ਉੱਠੇ।

-ਕਿਉਂ? ਅੱਜ ਕੀ ਹੋ ਗਿਆ?

-ਦਿਸਦਾ ਨੀਂ ਕੱਲ੍ਹ ਵਾਲੀ ਤੋਂ ਅੱਜ ਵਾਲੀ ਗਾਗਰ ਕਿੰਨੀ ਵੱਡੀ ਐ?

-ਵੱਡੀ ਗਾਗਰ ਕਿਸਦੇ ਭਰੋਸੇ ਲੈ ਆਈ?

-ਕਿਸੇ ਭਲੇਮਾਣਸ ਦੇ ਭਰੋਸੇ, ਜਿਸ ਦੇ ਹੱਥਾਂ ਵਿੱਚ ਅਜੇ ਕਬੂਤਰ ਵੀ ਨਹੀਂ।

ਹਾਂ ਵਿੱਚ ਸਿਰ ਹਿਲਾਉਂਦਿਆਂ ਕਹਿੰਦਾ- ਮੇਰੇ ਉੱਪਰ ਏਨਾ ਭਰੋਸਾ ਕੀਤਾ ਫਿਰ ਤਾਂ ਚੁਕਵਾਉਣੀ ਹੀ ਪਏਗੀ।

ਵਾਕਈ ਉਹ ਅਰਧ ਪਾਗ਼ਲ ਗਾਗਰ ਚੁਕਵਾ ਕੇ ਫੌਰਨ ਰਵਾਨਾ ਹੋ ਗਿਆ। ਨਾ ਅੱਗੇ ਗੱਲ ਕੀਤੀ, ਨਾ ਪਿੱਛੇ ਮੁੜ ਕੇ ਵੇਖਿਆ। ਇਸਦੀ ਬਜਾਇ ਘੁੰਡ ਦਾ ਭਰਮ ਬਣਿਆ ਰਹਿੰਦਾ ਚੰਗਾ ਹੁੰਦਾ।

ਸ੍ਰਿਸ਼ਟੀ ਰਚਨਾ ਤੋਂ ਲੈ ਕੇ ਅੱਜ ਤੱਕ ਕਿਸੇ ਸੁਹਣੀ ਕੁੜੀ ਦੇ ਜੋਬਨ ਦੀ ਏਨੀ ਬੇਇੱਜ਼ਤੀ ਨਹੀਂ ਹੋਈ ਹੋਣੀ! ਰਸਤੇ ਦੀ ਵਾਟ ਪੂਰੀ ਕਰਨੀ ਔਖੀ ਹੋ ਗਈ।

ਦੂਜੇ ਦਿਨ ਖ਼ੁਦ ਕਬੂਤਰਾਂ ਦੇ ਵਾੜੇ ਤੱਕ ਚਲੀ ਗਈ। ਛਾਤੀ ਤੱਕ ਨੀਵਾਂ ਘੁੰਡ ਕੱਢ ਕੇ ਵਾੜੇ ਦਾ ਫਾਟਕ ਖੋਲ੍ਹਿਆ। ਅਜੀਬ, ਅਨੂਠਾ ਨਜ਼ਾਰਾ। ਅਣਗਿਣਤ ਚਿੱਟੇ ਕਬੂਤਰ ਉਸਦੇ ਇਰਦ ਗਿਰਦ ਚੋਗਾ ਚੁਗ ਰਹੇ! ਗੁਟਰਗੂੰ ਗੁਟਰਗੂੰ ਦੀ ਅੰਮ੍ਰਿਤ ਬਾਣੀ ਬੋਲਦੇ, ਖੰਭ ਫੜਫੜਾਉਂਦੇ। ਕਦੇ ਸਿਰ ਤੇ ਚੜ੍ਹ ਜਾਂਦੇ ਕਦੇ ਮੋਢਿਆਂ ਤੇ ਬੈਠ ਜਾਂਦੇ। ਨੇੜੇ ਚਲੀ ਗਈ, ਕਬੂਤਰਾਂ ਨੂੰ ਕੋਈ ਪਰਵਾਹ ਨਹੀਂ, ਨਾ ਡਰੇ ਨਾ ਉੱਡੇ। ਜੁਆਨ ਦੀਆਂ ਅੱਖਾਂ ਵੀ ਕਬੂਤਰਾਂ ਉੱਤੇ ਜਮੀਆਂ ਹੋਈਆਂ। ਕਿਸੇ ਵੱਲ ਤਵੱਜੋ ਦੇਵੇ ਤਾਂ ਕਿਉਂ ਦੇਵੇ?

-ਤੇਰੇ ਕਬੂਤਰਾਂ ਦਾ ਮੇਲਾ ਦੇਖਣ ਆ ਗਈ।

-ਪਹਿਲਾਂ ਆਉਣਾ ਚਾਹੀਦਾ ਸੀ। ਕਬੂਤਰਾਂ ਨਾਲੋਂ ਵੱਧ ਜਹਾਨ ਵਿੱਚ ਹੋਰ ਹੈ ਈ ਕੀ?

ਸੋਚਣ ਲੱਗੀ, ਘੁੰਡ ਵਿੱਚੋਂ ਦੀ ਕਬੂਤਰ ਠੀਕ ਦਿਸਦੇ ਵੀ ਤਾਂ ਨਹੀਂ। ਨਾਲੇ ਇਨ੍ਹਾਂ ਮਾਸੂਮਾਂ ਤੋਂ ਕੀ ਸੰਗਣਾ? ਘੁੰਡ ਚੁੱਕ ਦਿੱਤਾ। ਜੁਆਨ ਨਿਰੰਤਰ ਆਪਣੇ ਕਬੂਤਰਾਂ ਨਾਲ ਖੇਡਦਾ ਰਿਹਾ, ਚੋਗਾ ਚੁਗਾਉਂਦਾ ਰਿਹਾ। ਘਰ ਵਾਪਸ ਆਈ ਪਰ ਨਜ਼ਾਰਾ ਖੰਭ ਫੜਫੜਾਉਣੋ ਨਾ ਹਟਿਆ। ਰਾਤੀਂ ਸੁਫ਼ਨਿਆਂ ਵਿੱਚ ਵੀ ਕਬੂਤਰ ਉੱਡਦੇ ਰਹੇ।

ਪਾਣੀ ਭਰਨ ਜਾਂਦੀ ਨੇ ਅਜੇ ਅੱਧਾ ਪੈਂਡਾ ਮੁਕਾਇਆ ਸੀ ਕਿ ਸੁਫ਼ਨੇ ਵਾਲਾ ਉਹੀ ਜੁਆਨ ਸਾਹਮਣਿਓਂ ਆਉਂਦਾ ਨਜ਼ਰ ਪਿਆ। ਦੋਵੇਂ ਇੱਕ ਦੂਜੇ ਵੱਲ ਵਧ ਰਹੇ ਸਨ। ਔਰਤ ਦੇ ਸਿਰ ਤੇ ਖ਼ਾਲੀ ਗਾਗਰ ਤੇ ਜੁਆਨ ਦੇ ਹੱਥਾਂ ਵਿੱਚ ਦੋ ਕਬੂਤਰ। ਪਰ ਅੱਜ ਉਹ ਰਸਤਿਉਂ ਪਰ੍ਹੇ ਨਹੀਂ ਹਟਿਆ, ਟਲਿਆ ਨਹੀਂ। ਲਾਜਵੰਤੀ ਦੇ ਰੋਮ ਰੋਮ ਵਿੱਚ ਝਰਨਾਟ ਛਿੜ ਗਈ। ਬੇਈਮਾਨ ਦੇ ਮਨ ਵਿੱਚ ਖੋਟ ਲਗਦੈ! ਸੁੰਨਸਾਨ ਜੰਗਲ...। ਦੂਰ-ਦੂਰ ਤੱਕ ਆਵਾਜ਼ ਸੁਣਨ ਵਾਲਾ ਵੀ ਕੋਈ ਨਹੀਂ...। ਕਰਾਂ ਤਾਂ ਕੀ ਕਰਾਂ!

ਕੁਝ ਕਰਨ ਦੀ ਲੋੜ ਈ ਨੀ ਪਈ। ਵੀਹ ਕਦਮ ਦੂਰੋਂ ਉਸਦੀ ਆਵਾਜ਼ ਸੁਣੀ, ਕਹਿ ਰਿਹਾ ਸੀ- ਬਸ ਦੋ ਕਬੂਤਰ ਘੱਟ ਨੇ। ਕੱਲ੍ਹ ਨੂੰ ਮੇਰਾ ਵਾੜਾ ਪੂਰਾ ਹੋ ਜਾਣੈ। ਇਸ ਖ਼ੁਸ਼ੀ ਵਿੱਚ ਰਾਹ ਤੋਂ ਪਰੇ ਟਲਨਾ ਭੁੱਲ ਗਿਆ, ਸਿੱਧਾ ਲਾਜਵੰਤੀ ਵੱਲ ਤੁਰਿਆ ਆਇਆ, ਸੋਚਣ ਲੱਗਿਆ- ਪਰ ਮੈਥੋਂ ਕਿਸੇ ਨੂੰ ਡਰਨ ਦੀ ਕੀ ਲੋੜ? ਐਨੇ ਸਾਲ ਕਬੂਤਰਾਂ ਦੀ ਮੁਹਬਤ ਐਵੇਂ ਤਾਂ ਨੀ ਕੀਤੀ।

ਮਨ ਵਿਚਲੀ ਬੇਚੈਨੀ ਕੁਝ ਘਟੀ ਤਾਂ ਬੋਲੀ- ਕਬੂਤਰਾਂ ਦੀ ਮੁਹੱਬਤ ਵਿੱਚ ਕੰਕਰ ਚੁਗਣੇ ਤਾਂ ਨੀ ਸਿੱਖ ਗਿਆ?

ਮਰਦ ਧੀਮੀ ਚਾਲ ਹੋ ਗਿਆ, ਕਹਿੰਦਾ- ਕੋਸ਼ਿਸ਼ ਕੀਤੀ ਸੀ, ਕਾਮਯਾਬੀ ਨੀ ਮਿਲੀ। ਪੇਟ ਫੁੱਲ ਗਿਆ। ਮਰਦਾ ਮਰਦਾ ਮਸਾਂ ਬਚਿਆ।

ਮਨ ਦਾ ਚੋਰ ਭੱਜ ਗਿਆ ਤਾਂ ਲਾਜਵੰਤੀ ਹੌਂਸਲੇ ਵਿੱਚ ਹੋ ਗਈ। ਘੁੰਡ ਵਿੱਚੋਂ ਹੱਸਦੀ ਬੋਲੀ- ਕਬੂਤਰ ਤਾਂ ਪਲ ਵਾਸਤੇ ਕਬੂਤਰੀ ਦਾ ਸਾਥ ਨਹੀਂ ਛੱਡਦੇ ਪਰ ਤੂੰ ਹੁਣ ਤੱਕ ਵਿਆਹ ਈ ਨੀ ਕਰਾਇਆ। ਕਿਉਂ...?

ਨਾਗ ਵਰਗੀ ਕਾਲੀ ਦਾਹੜੀ ਵਿੱਚੋਂ ਦੂਧੀਆ ਹਾਸਾ ਖਿਲਾਰਦਾ ਕਹਿੰਦਾ- ਕੱਲ੍ਹ ਪ੍ਰਣ ਪੂਰਾ ਹੋ ਜਾਣੈ, ਕਬੂਤਰ ਇੱਕ ਹਜ਼ਾਰ ਹੋ ਜਾਣਗੇ ਨਾ। ਫੇਰ ਇਸ ਬਾਰੇ ਵੀ ਸੋਚ ਲਊਂਗਾ। ਪਰ ਸੁਫ਼ਨੇ ਵਰਗੀ ਕਬੂਤਰੀ ਮਿਲੇਗੀ ਤਾਂ ਈ ਨਾ। ਬਾਈ ਸਾਲ ਪਹਿਲਾਂ ਮੈਨੂੰ ਸੁਫ਼ਨਾ ਆਇਆ ਸੀ। ਕਹਿੰਦੀ ਸੀ ਹਜ਼ਾਰ ਕਬੂਤਰ ਹੋ ਗਏ ਮੈਂ ਆਊਂਗੀ।

ਲਾਜਵੰਤੀ ਖਿੜ ਖਿੜਾਕੇ ਹਸਦੀ ਬੋਲੀ- ਪਾਗ਼ਲ ਦੇ ਸਿਰ ਉੱਪਰ ਸਿੰਗ ਥੋੜ੍ਹਾ ਹੋਇਆ ਕਰਦੇ ਨੇ? ਸੁਫ਼ਨੇ ਉਪਰ ਭਰੋਸਾ ਕਰਕੇ ਉਮਰ ਬਿਤਾ ਦਏਂਗਾ?

ਅਣਦੇਖੀ ਖ਼ੁਸ਼ੀ ਨਾਲ ਕਬੂਤਰਬਾਜ਼ ਹੌਸਲੇ ਨਾਲ ਬੋਲਿਆ- ਹਜ਼ਾਰ ਕਬੂਤਰ ਹੋ ਗਏ ਤਾਂ ਵੀ ਕੀ ਮੈਨੂੰ ਸੁਫ਼ਨੇ ਵਾਲੀ ਕਬੂਤਰੀ ਨਹੀਂ ਮਿਲੇਗੀ?

ਉਸਦੇ ਸਵਾਲ ਦਾ ਜਵਾਬ ਨਾ ਦੇ ਕੇ ਲਾਜਵੰਤੀ ਜਾਂਦੀ ਜਾਂਦੀ ਕਹਿੰਦੀ- ਤੂੰ ਜਾਣੇ, ਤੇਰਾ ਸੁਫ਼ਨਾ ਜਾਣੇ। ਮੈਨੂੰ ਤਾਂ ਪਾਣੀ ਭਰਨੋ ਦੇਰ ਹੋ ਰਹੀ ਹੈ।

ਤੁਰ ਪਈ। ਪਿੱਛੇ ਮੁੜ ਕੇ ਨਹੀਂ ਦੇਖਿਆ। ਜੁਆਨ ਦੇਰ ਤੱਕ ਖਲੋ ਕੇ ਗੁੱਤ ਨਾਲ ਲਟਕਦੀਆਂ ਰੰਗ-ਬਰੰਗੀਆਂ ਪਰਾਂਦੀਆਂ ਦੇਖਦਾ ਰਿਹਾ।

ਇਸੇ ਥਾਂ ਤੇ ਦੂਜੇ ਦਿਨ ਫੇਰ ਮਿਲਾਪ ਹੋਇਆ। ਹੱਥਾਂ ਵਿੱਚ ਫੜੇ ਦੋਵੇਂ ਕਬੂਤਰ ਘੁੰਡ ਅੱਗੇ ਕਰਕੇ ਕਹਿੰਦਾ- ਬਹੁਤ ਖ਼ੁਸ਼ ਹਾਂ ਅੱਜ। ਮੇਰੀ ਪ੍ਰਤਿਗਿਆ ਪੂਰੀ ਹੋਈ। ਭੋਲੇ ਕਬੂਤਰ ਮੇਰੇ ਸੁਫ਼ਨੇ ਦੀ ਲਾਜ ਰੱਖਣਗੇ।

ਇਹ ਕਹਿ ਕੇ ਉਸਨੇ ਲਾਜਵੰਤੀ ਦੇ ਸਿਰ ਉੱਪਰ ਟਿਕੀ ਖ਼ਾਲੀ ਗਾਗਰ ਨੂੰ ਦੇਖਿਆ ਹੀ ਸੀ ਕਿ ਗ਼ੁੱਸੇ ਵਿੱਚ ਘੁੰਡ ਚੁਕਦਿਆਂ ਉੱਚੇ ਸੁਰ ਵਿੱਚ ਬੋਲੀ- ਭੋਲੇ ਕਬੂਤਰਾਂ ਦੀ ਮੁਹੱਬਤ ਵਿੱਚ ਤੂੰ ਬਿੱਲੀ ਵਾਲੇ ਗੁਰ ਸਿੱਖੀ ਗਿਆ? ਤੇਰੀਆਂ ਅੱਖਾਂ ਵਿਚਲੀ ਬਦਨੀਤ ਮੈਨੂੰ ਸਾਫ਼ ਦਿਸ ਰਹੀ ਐ! ਸੁੰਨਸਾਨ ਜੰਗਲ ਵਿੱਚ ਮੇਰੇ ਨਾਲ ਜਬਰਦਸਤੀ ਕਰਨੀ ਚਾਹੁੰਨੈਂ?

-ਪਰ ਮੇਰੇ ਤਾਂ ਦੋਵੇਂ ਹੱਥਾਂ ਵਿੱਚ ਦੋ ਕਬੂਤਰ ਨੇ?

-ਫੇਰ ਕੀ ਹੋਇਆ? ਕਬੂਤਰ ਖ਼ਾਲੀ ਗਾਗਰ ਵਿੱਚ ਰੱਖ ਕੇ ਕੀ ਉੱਪਰ ਕਲਸ਼ ਦਾ ਢੱਕਣ ਨੀ ਦਿੱਤਾ ਜਾ ਸਕਦਾ?

ਲਾਜਵੰਤੀ ਦੇ ਬੋਲ ਸੁਣਕੇ ਜੁਆਨ ਖ਼ੁਸ਼ੀ ਨਾਲ ਨੱਚਣ ਲੱਗਾ। ਕਹਿੰਦਾ- ਹੂਬਹੂ ਉਹੀ ਸੁਫ਼ਨਾ...। ਮੈਨੂੰ ਅੱਜ ਵਾਂਗ ਯਾਦ ਹੈ! ਓ ਮੇਰੀ ਸੁਫ਼ਨੇ ਵਾਲੀ ਕਬੂਤਰੀ ਤੂੰ ਬਾਈ ਸਾਲ ਬਾਅਦ ਅੱਜ ਦਿੱਸੀ! ਉਸੇ ਰਾਤ ਤੇਰਾ ਜਨਮ ਹੋਇਆ ਹੋਣਾ। ਹੁਣ ਇਹ ਕਬੂਤਰ ਉੱਡਦੇ ਨੇ ਤਾਂ ਉੱਡ ਜਾਣ। ਸਾਰਾ ਆਕਾਸ਼ ਸਾਹਮਣੇ ਪਿਐ।

ਸੰਗ ਨਾਲ ਦੂਹਰੀ ਹੋਈ ਲਾਜਵੰਤੀ ਦੇ ਕੰਨਾਂ ਨੇ ਧੀਮੇ ਧੀਮੇ ਬੋਲ ਸੁਣੇ- ਮੇਰੇ ਸੁਫ਼ਨਿਆਂ ਦੀ ਕਬੂਤਰੀਏ, ਕਿੰਨੀ ਦੇਰ ਬਾਅਦ ਆਈ ਤੂੰ...।

ਜਦੋਂ ਗੱਲ੍ਹ ਨਾਲ ਦਾਹੜੀ ਛੂਹੀ, ਹੋਸ਼ ਹਵਾਸ ਭੁਲਦੀ ਜਾਂਦੀ ਲਾਜਵੰਤੀ ਨੇ ਪੁੱਛਿਆ- ਏਨੇ ਬਰਸ ਜੁਦਾਈ ਕਿਵੇਂ ਸਹੀ?

-ਪਰ ਮੇਰਾ ਸੁਫ਼ਨਾ ਪੂਰਾ ਜਦ ਹੋਣਾ ਹੀ ਅੱਜ ਸੀ, ਫਿਰ ਜੁਦਾਈ ਕਿਵੇਂ? ਹੱਥਾਂ ਦੀ ਬੰਦਿਸ਼ ਵਿੱਚੋਂ ਛੁਟਣ ਸਾਰ ਸਫ਼ੈਦ ਖੰਭ ਫੜਫੜਾਉਂਦੇ ਦੋਵੇਂ ਕਬੂਤਰ ਅਜਿਹੇ ਉੱਡੇ ਕਿ ਉੱਡਦੇ ਹੀ ਗਏ... ਅਨੰਤ ਅਸਮਾਨ ਜਾਣੇ ਜਾਂ ਉਨ੍ਹਾਂ ਦੇ ਖੰਭ ਜਾਣਨ...!!!

## ਦੂਜਾ ਕਬੀਰ

ਭਾਰੀ ਭਰਕਮ ਪੋਥੇ। ਕਬੀਰਾ ਹਲਕੇ ਥੋਥੇ। ਧਰਮ ਕਰਮ ਪਥ ਸਾਰੇ। ਚਿੱਕੜ ਦੇ ਗਲਿਆਰੇ। ਤਪ ਤੀਰਥ ਦੇ ਧਾਮ। ਅੱਲਾਹ ਬਚਾਏ ਰਾਮ। ਭਾਗ ਭਰਮ ਦੀ ਸੋਭਾ। ਤੋਬਾ ਬਾਪੂ ਤੋਬਾ। ਊਚ ਨੀਚ ਦੀਆਂ ਬਾਤਾਂ। ਕਾਲੀਆਂ ਬੋਲੀਆਂ ਰਾਤਾਂ। ਰਾਉ ਰੰਕ ਦੇ ਜਾਲੇ। ਝੂਠੇ ਮੂਠੇ ਕਾਲੇ। ਸੂਰਜ ਚੜ੍ਹਦਾ ਮੁੱਕੇ ਰਾਤ। ਨਮਸਕਾਰ ਹੇ ਸ਼ੁਭ ਪ੍ਰਭਾਤ।

ਸਮੇਂ ਦਾ ਹਿਸਾਬ ਕਿਤਾਬ ਲਾਉ ਤਾਂ ਇਹ ਗੱਲ ਬਹੁਤ ਪੁਰਾਣੀ ਹੈ ਕਿ ਹਰਿਆਵਲ ਵਿਚਕਾਰ ਹਵਾ ਦੇ ਪੰਘੂੜੇ ਉੱਤੇ ਇੱਕ ਪਿੰਡ ਵਸਦਾ ਹੁੰਦਾ ਸੀ। ਧਰਮ ਕਰਮ ਵਿੱਚ ਢਲੇ ਹੋਏ ਨਿਤਨੇਮੀ ਮਨੁੱਖਾਂ ਦੀ ਬਸਤੀ ਤੋਂ ਪਰ੍ਹੇ ਹਟਵੀਂ ਇੱਕ ਝੌਂਪੜੀ। ਝੌਂਪੜੀ ਵਿੱਚ ਵਸਣ ਵਾਲੇ ਬੰਦੇ ਦਾ ਨਾਮ ਤਾਂ ਕੋਈ ਹੋਰ ਸੀ ਪਰ ਇਲਾਕੇ ਦੇ ਲੋਕਾਂ ਨੇ ਕਬੀਰ ਨਾਮ ਦੀ ਛੇੜ ਪਾ ਰੱਖੀ ਸੀ। ਧੂਈਂ ਦੇ ਇਰਦ-ਗਿਰਦ ਬੈਠੇ ਲੋਕ ਅਕਸਰ ਕਿਹਾ ਕਰਦੇ, ਕਿਸੇ ਔਰਤ ਦੀ ਕੁੱਖ ਵਿੱਚੋਂ ਨਹੀਂ, ਕਬੀਰ ਖੁੰਬ ਜਾਂ ਗਿੱਦੜ-ਪੀਹੜੀ ਵਾਂਗ ਧਰਤੀ ਵਿੱਚੋਂ ਆਪੇ ਪੈਦਾ ਹੋਇਆ ਹੈ। ਇਨਸਾਨ ਦੀ ਔਲਾਦ ਹੁੰਦਾ, ਇਨਸਾਨ ਵਾਂਗ ਗੱਲਾਂ ਕਰਦਾ। ਸੁੰਨੇ ਅਸਮਾਨ ਵਿੱਚ ਬੱਦਲੀ ਦਾ ਕੋਈ ਟੋਟਾ ਆਪਣੇ ਆਪ ਪ੍ਰਗਟ ਹੋ ਜਾਇਆ ਕਰਦੈ, ਉਸੇ ਤਰ੍ਹਾਂ ਬਸਤੀ ਵਿੱਚ ਇੱਕ ਦਿਨ ਕਬੀਰ ਪ੍ਰਗਟ ਹੋ ਗਿਆ। ਜੁਲਾਹੇ ਦਾ ਕੰਮ ਤਾਂ ਕਰਦਾ ਬਹੁਤ ਵਧੀਆ ਪਰ ਗੱਲਾਂ ਕਰਦਾ ਇਕਦਮ ਬੇਮਤਲਬੀਆਂ, ਊਟਪਟਾਂਗ, ਸਿਰਫਿਰੀਆਂ। ਕੱਦ ਕਾਠ ਚਿਹਰਾ ਮੁਹਰਾ ਵਧੀਆ, ਗੱਲਾਂ ਬਕਵਾਸੀ। ਜੋ ਗੱਲ ਔੜਦੀ, ਬਿਨਾਂ ਨਾਪ ਤੋਲ ਕਹਿ ਦਿੰਦਾ। ਹੱਥ ਦਾ ਕਾਰੀਗਰ ਪੂਰਾ ਪਰ ਖੋਪੜੀ ਉਲਟੀ। ਵਿੰਗੇ ਟੇਢੇ ਘੁੰਗਰਾਲੇ ਵਾਲ, ਵਿੰਗੀਆਂ ਟੇਢੀਆਂ ਕਾਲੀਆਂ ਬੋਲੀਆਂ ਗੱਲਾਂ।

ਕਾਲੀਨ, ਸ਼ਾਲ, ਕੰਬਲਾਂ ਉੱਪਰ ਬੇਲਬੂਟੇ, ਝਾੜ ਝੰਖਾੜ, ਫੁਲ ਪੱਤੇ ਅਜਿਹੇ ਬਣਾਉਂਦਾ ਕਿ ਅਸਲੀ ਲਗਦੇ। ਕਾਲੀਨਾਂ ਦੇ ਫੁੱਲਾਂ ਉੱਪਰ ਭਰਮੇ ਹੋਏ ਭਉਰੇ ਮੰਡਰਾਉਂਦੇ ਰਹਿੰਦੇ। ਪੱਕੇ ਫਲ ਸਮਝਕੇ ਤੋਤੇ ਚੁੰਜ ਮਾਰ ਦਿੰਦੇ। ਹੱਥਾਂ ਦੀ ਕਾਰੀਗਰੀ ਵਾਂਗ ਉਸ ਵਿੱਚ ਅਕਲ ਵੀ ਮਾੜੀ ਮੋਟੀ ਹੁੰਦੀ, ਕਿਆ ਬਾਤ ਹੁੰਦੀ! ਨਾ ਉਸਦੀ ਬੇਵਕੂਫ਼ੀ ਦੀ ਕੋਈ ਹੱਦ, ਨਾ ਲੋਕਾਂ ਦੀ ਚੁਰ-ਚੁਰ ਦਾ ਕੋਈ ਕਿਨਾਰਾ।

ਕਬੀਰ ਦੇ ਹੁਨਰ ਦੀਆਂ ਗੱਲਾਂ ਹਵਾ ਵਿੱਚ ਘੁਲੀਆਂ ਹੋਈਆਂ। ਸ਼ਾਹੀ ਰਿਆਸਤ ਵਿੱਚ ਸ਼ੁਹਰਤ। ਇੱਕ ਵਾਰ ਇਤਫਾਕਨ ਇਉਂ ਹੋਇਆ ਕਿ ਦੇਸ ਦੇ ਮਾਲਕ ਰਾਜੇ ਨੇ ਆਪਣੀ ਰਾਜਕੁਮਾਰੀ ਧੀ ਨਾਲ ਪਿੰਡ ਦੇ ਤਲਾਬ ਕਿਨਾਰੇ ਪੜਾਉ ਕੀਤਾ। ਇੱਕ ਸੌ ਇੱਕ ਘੋੜਿਆ ਦਾ ਲਸਕਰ। ਪਸੀਨੇ ਨਾਲ ਨੁਚੜਦੇ ਘੋੜਿਆਂ ਨੂੰ ਬੋਹੜ ਦੇ ਰੁੱਖ ਹੇਠ ਆਰਾਮ ਮਿਲਿਆ। ਰੰਗ ਬਰੰਗਾ ਕਾਲੀਨ ਵਿਛਿਆ। ਭਿਣਕ ਪੈਣ ਸਾਰ ਸਾਰਾ ਪਿੰਡ ਰਾਜਾ ਅਤੇ ਰਾਜਕੁਮਾਰੀ ਦੇ ਦਰਸ਼ਨ ਕਰਨ ਆਇਆ। ਖ਼ੁਸ਼ੀ ਖ਼ੁਸ਼ੀ ਰਾਜੇ ਨੇ ਪਰਜਾ ਨੂੰ ਦਰਸ਼ਨ ਦਿੱਤੇ। ਰਾਜਕੁਮਾਰੀ ਦੇ ਕੰਨੀਂ ਕਬੀਰ ਦਾ ਨਾਮ ਪਿਆ ਹੋਇਆ ਸੀ, ਛਲਕਦੀ ਉਤਸੁਕਤਾ ਨਾਲ ਪੁੱਛਣ ਲੱਗੀ- ਕਬੀਰ ਦਾ ਨਗਰ ਇਹੋ ਹੈ?

ਲੋਕਾਂ ਨੇ ਜਵਾਬ ਦਿੱਤਾ- ਨਗਰ ਤਾਂ ਆਪ ਦਾ, ਮਾਲਕਾਂ ਦਾ ਹੈ ਹਜ਼ੂਰ, ਪਰ ਕਬੀਰ ਰਹਿੰਦਾ ਇੱਥੇ ਹੀ ਹੈ।

ਰਾਜਕੁਮਾਰੀ ਤੋਂ ਇੰਤਜ਼ਾਰ ਨਾ ਕਰ ਹੋਇਆ, ਬੇਹੱਦ ਦਿਲਚਸਪੀ ਨਾਲ ਬੋਲੀ- ਸੱਚਮੁੱਚ?

ਹਾਂ ਵਿੱਚ ਸਿਰ ਹਿਲਾਕੇ ਬਸਤੀ ਦੇ ਲੋਕਾਂ ਨੇ ਉੱਤਰ ਦਿੱਤਾ ਤਾਂ ਸੁਣਦਿਆਂ ਤੇਜ਼ ਕਦਮੀ ਰਾਜਕੁਮਾਰੀ, ਰਾਜੇ ਕੋਲ ਗਈ। ਖ਼ੁਸ਼ੀ ਦੇ ਫੁੱਲ ਬਰਸਾਉਂਦਿਆਂ ਬੋਲੀ, ਇਤਫਾਕ ਦੀ ਗੱਲ ਪਿਤਾ ਜੀ, ਬਿਨ ਜਾਣੇ ਆਪਾਂ ਕਬੀਰ ਦੇ ਨਗਰ ਪੜਾਅ ਕੀਤਾ। ਆਗਿਆ ਹੋਵੇ ਮੈਂ ਉਸਦੀ ਕਾਰੀਗਰੀ ਦੇਖਣ ਚਲੀ ਜਾਵਾਂ?

ਰਾਜਕੁਮਾਰੀ ਦੇ ਮੂੰਹੋਂ ਨਾਦਾਨੀ ਦੀ ਗੱਲ ਸੁਣਕੇ ਥੋੜ੍ਹੀ ਦੇਰ ਰਾਜਾ ਉਸਦੇ ਮੂੰਹ ਵੱਲ ਟਿਕਟਿਕੀ ਲਾ ਕੇ ਦੇਖਦਾ ਰਿਹਾ। ਆਪਣੀ ਇਕਲੌਤੀ ਧੀ ਨੂੰ ਬੜਾ ਪਿਆਰ ਕਰਦਾ ਸੀ। ਬੇਟੀ ਸੀ ਵੀ ਪਿਆਰ ਕਰਨ ਲਾਇਕ। ਬਰਸਾਤ ਦੇ ਪਾਣੀ ਵਾਂਗ ਪਵਿੱਤਰ, ਨਿਛੋਹ ਮਨ। ਜਿਹੋ ਜਿਹਾ ਸੁੰਦਰ ਰੂਪ ਉਹੋ ਜਿਹਾ ਸੁਹਣਾ ਮਨ। ਡੂੰਘੇ ਸਾਗਰ ਜਿੰਨੀ ਅਕਲ, ਨਿਰਮਲ ਨਿਗਾਹਾਂ, ਕੱਚੇ ਦੁੱਧ ਵਰਗੀ ਮੁਸਕਾਨ! ਰਾਜੇ ਦਾ ਮੌਨ ਦੇਖਕੇ ਫਿਰ ਪੁੱਛਿਆ- ਜਾਵਾਂ?

ਮੁਸਕਰਾਉਂਦਿਆਂ ਰਾਜੇ ਨੇ ਕਿਹਾ- ਤੈਨੂੰ ਤਕਲੀਫ਼ ਕਰਨ ਦੀ ਕੀ ਲੋੜ? ਅਸੀਂ ਉਸਨੂੰ ਇੱਥੇ ਹੀ ਬੁਲਾ ਲੈਂਦੇ ਹਾਂ।

ਹੱਥ ਜੋੜੀ ਖਲੋਤੇ ਪਿੰਡ ਦੇ ਠਾਕੁਰ ਨੂੰ ਕਿਹਾ- ਲਗਦਾ ਹੈ ਕਬੀਰ ਨੂੰ ਸਾਡੇ ਪਧਾਰਨ ਦੀ ਖਬਰ ਨਹੀਂ ਮਿਲੀ, ਨਹੀਂ ਤਾਂ ਆਪਣੀ ਕਾਰੀਗਰੀ ਦਿਖਾਉਣ ਸਭ ਤੋਂ ਪਹਿਲਾਂ ਪੁਜਦਾ।

ਠਾਕੁਰ ਦੇ ਦਿਲ ਵਿੱਚ ਪੁਰਾਣੀ ਕੁੜੱਤਣ ਸੀ। ਮੌਕਾ ਹੱਥ ਲੱਗ ਗਿਆ। ਬੇਝਿਜਕ ਬੋਲਿਆ- ਆਪ ਨੂੰ ਕੀ ਦੱਸਾਂ ਅੰਨਦਾਤਾ, ਇਸ ਕਬੀਰ ਦਾ ਦਿਮਾਗ਼ ਅਸਮਾਨ ਉੱਪਰ ਚੜ੍ਹਿਆ ਹੋਇਆ ਹੈ। ਤੁਹਾਡੇ ਬੁਲਾਉਣ ਪਿੱਛੋਂ ਵੀ ਆ ਜਾਵੇ ਗਨੀਮਤ ਜਾਣੋ।

ਰਾਜਾ ਤਾਂ ਰਾਜਾ ਹੁੰਦਾ ਹੈ, ਇੱਕ ਇੱਕ ਦਿਲ ਜਾਨ ਦਾ ਮਾਲਕ। ਸਿਰ ਦਾ ਮੁਕਟ! ਰਾਜੇ ਦਾ ਹੁਕਮ ਟਾਲਣ ਦੀ ਕਿਸਦੀ ਹਿੰਮਤ! ਮੌਤ ਆਪ ਬਖ਼ਸ਼ ਦੇਵੇ ਮੌਤ ਦੀ ਮਰਜ਼ੀ ਪਰ ਰਾਜੇ ਦੀ ਤਾਂ ਸੁਫ਼ਨੇ ਵਿੱਚ ਵੀ ਇਹੋ ਜਿਹੀ ਮਰਜ਼ੀ ਨਹੀਂ ਹੋਇਆ ਕਰਦੀ। ਰਾਜੇ ਦੇ ਹੰਕਾਰ ਵਿੱਚ ਜਿਵੇਂ ਕਿਸੇ ਨੇ ਟਕੂਆ ਮਾਰਿਆ ਹੋਵੇ, ਪੁਤਲੀਆਂ ਦੀ ਰੰਗਤ ਬਦਲ ਗਈ। ਗੱਜ ਕੇ ਠਾਕੁਰ ਉੱਪਰ ਹੀ ਬਰਸਿਆ- ਤੇਰੀ ਅਕਲ ਅਤੇ ਜਬਾਨ ਠਿਕਾਣੇ ਤਾਂ ਹੈ ਠਾਕੁਰ? ਕਿਸ ਦੇ ਸਾਹਮਣੇ ਕੀ ਬਕ ਰਿਹਾ ਹੈਂ, ਹੋਸ਼ ਤਾਂ ਹੈ? ਸਰਕਾਰ ਦੇ ਹੁਕਮ ਮੰਨਣ ਤੋਂ ਆਕੀ ਤੇਰੇ ਨਗਰ ਵਿੱਚ ਫਲ ਫੁਲ ਰਹੇ ਨੇ ਤੇ ਤੈਨੂੰ ਲੋਕ ਠਾਕੁਰ ਕਹਿੰਦੇ ਨੇ?

ਠਾਕੁਰ ਦਾ ਰੋਮ-ਰੋਮ ਕੰਬਿਆ। ਮੌਤ ਘੋੜੇ ਤੇ ਸਵਾਰ ਹੋ ਕੇ ਆਈ ਹੈ, ਹੁਣ ਕੋਈ ਚਾਰਾ ਨਹੀਂ। ਅਟਕਦੇ ਅਟਕਦੇ ਮੁਸ਼ਕਲ ਨਾਲ ਬੋਲਿਆ- ਅੰਨਦਾਤਾ ਮੇਰੀ ਤਾਂ ਔਕਾਤ ਹੀ ਕੀ, ਪਾਗ਼ਲ ਕਬੀਰ ਤਾਂ ਰੱਬ ਦੀ ਵੀ ਨੀ ਮੰਨਦਾ!

ਰਾਜਕੁਮਾਰੀ ਦੀ ਖ਼ੁਸ਼ੀ ਨੂੰ ਕਾਠ ਮਾਰ ਗਿਆ। ਗੱਲ ਹੱਦੋਂ ਬਾਹਰ ਨਿਕਲਦੀ ਦਿਖਾਈ ਦੇਣ ਲੱਗੀ ਵਾਪਸ ਕਿਵੇਂ ਪਰਤੇ? ਰਾਜਕੁਮਾਰੀ ਨੂੰ ਵੀ ਪਹਿਲੀ ਵਾਰ ਆਪਣੀ ਅਕਲ ਦੇ ਬਖੀਏ ਉੱਧੜਦੇ ਨਜ਼ਰ ਆਏ। ਅਕਲ ਤੋਂ ਪਾਰ ਉਸ ਦਾ ਧੀਰਜ, ਵਿਸ਼ਵਾਸ ਅਜੇ ਵੀ ਅਟੱਲ ਰਿਹਾ। ਇੱਕ ਪਲ ਦੀ ਦੇਰੀ ਹੋ ਗਈ ਤਾਂ ਰਾਜੇ ਦਾ ਹੰਕਾਰੀ ਸੱਪ ਵਰਮੀ 'ਚੋਂ ਬਾਹਰ ਨਿਕਲ ਆਇਗਾ, ਫਿਰ ਵਾਪਸ ਨਹੀਂ ਪਰਤੇਗਾ। ਬੀਨ ਦੀ ਆਵਾਜ਼ ਨਾਲ ਕੀ ਪਤਾ ਕੀਲਿਆ ਜਾਵੇ! ਰਾਜੇ ਦੇ ਨਜ਼ਦੀਕ ਆ ਕੇ ਬੋਲੀ- ਆਪ ਤੋਂ ਵੱਡਾ ਕਲਾਪਾਰਖੂ ਹੋਰ ਕੌਣ ਹੈ ਪਿਤਾ ਜੀ? ਆਪ ਦੇ ਮੁੱਖ ਤੋਂ ਹੀ ਤਾਂ ਮੈਂ ਇਹ ਗੱਲ ਸਿਖੀ ਸੀ ਕਿ ਕਲਾਕਾਰਾਂ ਵਿੱਚ ਕੁਝ ਪਾਗ਼ਲਪਣ ਹੋਇਆ ਕਰਦੈ। ਉਨ੍ਹਾਂ ਦੀ ਕਦਰ ਤਾਂ ਜਾਣਕਾਰ ਹੀ ਜਾਣੇਗਾ ਨਾ। ਆਪ ਨੇ ਤਾਂ ਫਰਮਾਇਆ ਸੀ ਕਿ ਕਲਾਕਾਰ ਸਾਖਿਆਤ ਵਿਧਾਤਾ ਹੋਇਆ ਕਰਦੇ ਨੇ। ਲੱਖਾਂ ਕਰੋੜਾਂ ਵਿੱਚ ਕਿਸੇ ਇੱਕ ਦੀਆਂ ਅੱਖਾਂ ਉਸਨੂੰ ਮੁਸ਼ਕਲ ਨਾਲ ਪਛਾਣਦੀਆਂ ਹਨ। ਇਹ ਬੇਅਕਲ ਠਾਕਰ ਦਾਰੂ ਪੀਣ ਅਤੇ ਐਸ਼ ਕਰਨ ਬਿਨਾਂ ਹੋਰ ਕੀ ਜਾਣਨ?

ਉਬਲਦੇ ਦੁੱਧ ਉੱਪਰ ਜਿਵੇਂ ਪਾਣੀ ਦਾ ਛਿੱਟਾ ਪਿਆ ਹੋਵੇ। ਮੁਸਕਾਣ ਦੀ ਕੋਸ਼ਿਸ਼ ਕਰਦਾ ਰਾਜਾ ਕਹਿਣ ਲੱਗਾ- ਮੇਰੀ ਬੱਚੀ ਤੇਰੀ ਸਮਝ ਸਾਹਮਣੇ ਹਾਰ ਮੰਨਣੀ ਪੈਂਦੀ ਹੈ।

ਛੇਤੀ ਦੇਣੀ ਰਾਜਕੁਮਾਰੀ ਬੋਲੀ- ਇਹ ਸਮਝ ਤੁਸੀਂ ਹੀ ਬਖ਼ਸ਼ੀ ਹੈ ਪਿਤਾ ਜੀ, ਮੇਰੀ ਕੀ ਹੈਸੀਅਤ?

ਰਾਜਕੁਮਾਰੀ ਨੂੰ ਪਲੋਸਦਿਆਂ ਰਾਜਾ ਕਹਿਣ ਲੱਗਾ- ਤੇਰੀ ਹੈਸੀਅਤ ਦੇ ਵਜ਼ਨ ਨੂੰ ਮੈਂ ਜਾਣਦਾ ਹਾਂ। ਤੇਰਾ ਸੁਭਾਅ ਤੇ ਮਰਿਆਦਾ ਅਜਿਹੀ ਹੈ ਕਿ ਬੇਟੇ ਬੇਟੀ ਦੋਵਾਂ ਦੀ ਕਮੀ ਪੂਰੀ ਕਰ ਦਿੰਦੀ ਹੈ।

ਸਮੇਂ ਸਿਰ ਤੂੰ ਗੱਲ ਨਾ ਸੰਭਾਲਦੀ ਤਾਂ ਕਬੀਰ ਦੀ ਮੇਰੇ ਹੱਥੋਂ ਮੌਤ ਯਕੀਨੀ ਸੀ। ਏਨਾ ਨਾਸਮਝ ਕਿ ਰਾਜੇ ਦੀ ਇੱਜ਼ਤ ਦਾ ਕਾਇਦਾ ਵੀ ਨਹੀਂ ਜਾਣਦਾ? ਚੱਲ ਤੇਰੇ ਨਾਲ ਮੈਂ ਵੀ ਚਲਦਾ ਹਾਂ। ਸਿਫ਼ਤਾਂ ਸੁਣ-ਸੁਣ ਕੰਨ ਪੱਕ ਗਏ। ਵਿਚਾਰੇ ਕਾਰੀਗਰ ਦਾ ਸਮਾਂ ਖ਼ਰਾਬ ਕਰਨਾ ਠੀਕ ਹੈ ਵੀ ਨਹੀਂ। ਪਰਜਾ ਤਾਂ ਰਾਜੇ ਦੀ ਸੰਤਾਨ ਹੁੰਦੀ ਹੈ। ਜਦੋਂ ਜਾਣਾ ਹੀ ਹੈ ਫਿਰ ਦੇਰ ਕਿਸ ਲਈ?

ਇਹ ਗੱਲ ਕਹਿ ਕੇ, ਜਿੱਧਰ ਨੂੰ ਮੂੰਹ ਹੋਇਆ ਰਾਜਾ ਤੁਰ ਪਿਆ। ਹੱਥ ਜੋੜ ਕੇ, ਲਪਕ ਕੇ ਠਾਕੁਰ ਸਾਹਮਣੇ ਆਇਆ ਤੇ ਬੋਲਿਆ- ਗ਼ਰੀਬ ਨਿਵਾਜ ਇੱਧਰ ਪਧਾਰੋ। ਕਬੀਰ ਦੀ ਝੁੱਗੀ ਦਾ ਰਸਤਾ ਇੱਧਰ ਦੀ ਹੈ। ਰਾਜੇ ਨੇ ਮੁੜ ਕੇ ਹੈਰਾਨੀ ਨਾਲ ਪੁੱਛਿਆ- ਝੌਂਪੜੀ? ਇਹੋ ਜਿਹੇ ਮਸ਼ਹੂਰ ਕਲਾਕਾਰ ਦੀ ਝੌਂਪੜੀ? ਆਪਣੇ ਭਲੇ ਬੁਰੇ ਦਾ ਤੈਨੂੰ ਹੋਸ਼ ਵੀ ਹੈ ਕਿ ਨਹੀਂ? ਤੇਰੇ ਲੱਛਣ ਤੇਰਾ ਨੁਕਸਾਨ ਕਰਨਗੇ!

ਤੇਈਏ ਦਾ ਤਾਪ ਚੜ੍ਹੇ ਮਰੀਜ਼ ਵਾਂਗ ਠਾਕੁਰ ਥਰ ਥਰ ਕੰਬਣ ਲੱਗਾ। ਟੁਟਦੀ ਆਵਾਜ਼ ਨਾਲ ਬੋਲਿਆ- ਅੰਨਦਾਤਾ ਅੱਖੀਂ ਦੇਖੇ ਬਗ਼ੈਰ ਇਸ ਸਿਰੜੀ ਦੀਆਂ ਕਰਤੂਤਾਂ ਦਾ ਪਤਾ ਨਹੀਂ ਲੱਗ ਸਕਦਾ।

ਰਾਜਕੁਮਾਰੀ ਗੱਲ ਕੱਟ ਕੇ ਬੋਲੀ- ਹੁਣ ਕਾਹਦੀ ਦੇਰ? ਜਿਸਦੀ ਜੋ ਕਰਤੂਤ ਹੋਏਗੀ, ਅੱਗੇ ਆ ਜਾਏਗੀ।

ਬੇਟੀ ਦੀ ਅਕਲ ਦਾ ਮਾਣ ਕਰਦਿਆਂ ਰਾਜਾ ਕਹਿੰਦਾ- ਹਾਂ ਹੁਣ ਕਾਹਦੀ ਦੇਰ!

ਪੰਜਾਹ ਕੁ ਬੰਦੇ ਰਾਜੇ ਦੇ ਪਿੱਛੇ ਪਿੱਛੇ ਤੁਰ ਪਏ ਤੇ ਕਬੀਰ ਦੀ ਝੌਂਪੜੀ ਜਾ ਅੱਪੜੇ। ਨਵੇਂ ਗਾਰੇ ਨਾਲ ਲਿਪੀ ਪੋਚੀ ਝੌਂਪੜੀ। ਤਾਣੀ ਤਣਨ ਵਾਸਤੇ ਖੁੱਲ੍ਹਾ ਵਿਹੜਾ। ਦੇਵਤਿਆਂ ਦੀ ਅਟਾਰੀ ਵਾਂਗ ਪਾਕ ਸਾਫ਼। ਗੁਲਾਬੀ ਉੱਨ ਦਾ ਤਾਣਾ ਤਣਿਆ ਹੋਇਆ, ਕਬੀਰ ਬੁਣਤੀ ਵਿੱਚ ਮਗਨ, ਤਾਣੀ ਵਿੱਚ ਸਟਾ ਸੱਟ ਫਿਰਕੀ ਘੁੰਮ ਰਹੀ। ਦਰਵਾਜ਼ੇ ਤੇ ਲੋਕਾਂ ਦੀ ਹਲਚਲ ਹੋਈ ਤਾਂ ਪਿੱਛੇ ਮੁੜ ਕੇ ਦੇਖਿਆ। ਪਿੰਡ ਦੇ ਠਾਕੁਰ ਸਮੇਤ ਇੱਕ ਅਜਨਬੀ ਵੀ, ਰੇਸ਼ਮੀ ਅਚਕਨ ਪਹਿਨੀ, ਸਿਰ ਤੇ ਸੋਨੇ ਦਾ ਮੁਕਟ, ਬਾਂਕੀਆਂ ਮੁੱਛਾਂ, ਲੱਕ ਨਾਲ ਲਟਕਦੀ ਸੋਨੇ ਦੇ ਮਿਆਰ ਵਾਲੀ ਤਲਵਾਰ। ਨਾਲ ਖੜ੍ਹੀ ਇੱਕ ਸੁਹਣੀ ਕੁੜੀ। ਅੰਗਾਂ ਵਿੱਚ ਨਾ ਜਵਾਨੀ ਸਮਾ ਰਹੀ ਨਾ ਰੰਗ ਰੂਪ, ਰੰਗ ਬਿਰੰਗੀ ਝਮ ਝਮ ਕਰਦੀ ਪੁਸ਼ਾਕ। ਮਿਰਗਨੈਣੀ ਦੀਆਂ ਅੱਖਾਂ ਵਿੱਚੋਂ ਸਮਝਦਾਰੀ ਸਾਫ਼ ਝਲਕਦੀ।

ਹੋਠਾਂ ਤੇ ਰੂਹਾਨੀ ਮੁਸਕਾਨ ਵਾਲੇ ਕਬੀਰ ਨੇ ਉੱਠ ਕੇ ਸਾਹਮਣੇ ਖਲੋਤੇ ਲੋਕਾਂ ਦੇ ਚਿਹਰੇ ਧਿਆਨ ਨਾਲ ਦੇਖੇ ਕਿ ਠਾਕੁਰ ਨੇ ਘਬਰਾਹਟ ਵਿੱਚ ਕਿਹਾ- ਕਮਲਿਆਂ ਵਾਂਗ ਬਿਟਰ-ਬਿਟਰ ਕਿਉਂ ਦੇਖੀ ਜਾਨੈ? ਤੇਰੇ ਚੰਗੇ ਭਾਗਾਂ ਨੂੰ ਦੇਸ਼ ਦੇ ਮਾਲਕ, ਤਿੰਨ ਲੋਕਾਂ ਦੇ ਨਾਥ ਖ਼ੁਦ ਤੇਰੇ ਕੋਲ ਚੱਲ ਕੇ ਆਏ ਨੇ, ਤੇਰੀ ਕਾਰੀਗਰੀ ਦੇਖਣ। ਉੱਲੂ ਵਾਂਗ ਅੱਖਾਂ ਕਿਉਂ ਪਾੜ ਰਿਹੈਂ? ਕਾਲੀਨ ਜਾਂ ਸ਼ਾਲ ਜੋ ਵੀ ਹੋਵੇ, ਨਜ਼ਰ ਕਰ ਮਹਾਰਾਜ ਦੀ।

ਕਾਰੀਗਰੀ ਦੇਖਣ ਤੋਂ ਪਹਿਲਾਂ ਰਾਜਕੁਮਾਰੀ ਨੇ ਜੀਅ ਭਰਕੇ ਕਾਰੀਗਰ ਵੱਲ ਦੇਖਿਆ। ਤਾਂਬੇ ਰੰਗਾ ਜਿਸਮ, ਸਿਰ, ਦਾਹੜੀ, ਮੁੱਛਾਂ ਦੇ ਵਲ ਖਾਂਦੇ ਕਾਲੇ ਕੇਸ। ਸਫ਼ੈਦ ਅੰਗਰਖੀ, ਸਫ਼ੈਦ ਧੋਤੀ ਗੋਡਿਆਂ ਤੱਕ। ਘੁੰਗਰਾਲੇ ਵਾਲ, ਸਫ਼ੈਦ ਦੰਦ, ਸ਼ਾਂਤ ਮੁਸਕਾਨ। ਅੰਗਾਂ ਤੋਂ ਪਾਰ ਕੋਈ ਹੋਰ ਰੂਪ ਵੀ। ਇਨਸਾਨ ਦੇ ਰੂਪ ਵਿੱਚ ਪਹਿਲੀ ਵਾਰ ਰਾਜਕੁਮਾਰੀ ਨੇ ਇਨਸਾਨ ਦੇਖਿਆ।

ਮਾਸੂਮ ਬਾਲ ਵਾਂਗ ਕਬੀਰ ਕਹਿਣ ਲੱਗਾ- ਆਪਨੇ ਇੱਥੇ ਆਉਣ ਦੀ ਖੇਚਲ ਐਵੇਂ ਕੀਤੀ, ਮੈਂ ਤਾਂ ਕੇਵਲ ਜੁਲਾਹੇ ਦਾ ਕੰਮ ਕਰਨਾ ਜਾਣਦਾ ਹਾਂ। ਆਪ ਇਸ ਨੂੰ ਕਾਰੀਗਰੀ ਮੰਨ ਲਉ ਆਪ ਦੀ ਮਰਜ਼ੀ। ਇਸ ਕੰਮ ਤੋਂ ਇਲਾਵਾ ਮੈਂ ਹੋਰ ਕਿਸੇ ਕੰਮ ਦੇ ਲਾਇਕ ਵੀ ਨਹੀਂ।

ਰਾਜਕੁਮਾਰੀ ਨੂੰ ਭੰਵਰਿਆਂ ਦੀ ਗੁਣਗੁਣਾਹਟ ਸੁਣਾਈ ਦਿੱਤੀ। ਗੁਲਾਬ ਦੇ ਫੁੱਲਾਂ ਉੱਪਰ ਭੰਵਰੇ ਮੰਡਰਾ ਰਹੇ। ਪਰ ਬੂਟਾ ਤਾਂ ਧਰਤੀ ਤੋਂ ਉੱਪਰ ਹੈ, ਫੇਰ ਵੀ ਹਰਾ ਭਰਾ ਕਿਵੇਂ? ਅਜਬ ਮਾਜਰਾ ਦੇਖਣ ਬੂਟੇ ਦੇ ਨੇੜੇ ਪੁੱਜੀ। ਹੱਥ ਫੇਰਿਆ ਤਾਂ ਪਤਾ ਲੱਗਾ ਇਹ ਤਾਂ ਬੁਣਾਈ ਕੀਤਾ ਹੋਇਆ ਬੂਟਾ ਹੈ! ਅੱਗੇ ਟੰਗਣੇ ਉੱਪਰ ਚਾਰ ਪੰਜ ਕੰਬਲ, ਸ਼ਾਲ ਲਟਕ ਰਹੇ। ਰਾਜੇ ਅਤੇ ਰਾਜਕੁਮਾਰੀ ਨੇ ਇੱਕ ਇੱਕ ਹੁਨਰ

ਦੇਖਿਆ, ਸੁੱਧ ਬੁੱਧ ਨਾ ਰਹੀ। ਇਕ ਇਕ ਚਿੱਤਰ ਵਿੱਚ ਨਜ਼ਰ ਉਲਝ ਉਲਝ ਗਈ। ਕਾਲੀ ਘਟਾ ਵਿੱਚ ਬਿਜਲੀਆਂ! ਕਿਤੇ ਹਨੇਰੀ ਦਾ ਦ੍ਰਿਸ਼ ਕਿਤੇ ਵਰੋਲੇ ਦਾ। ਕਿਤੇ ਇੰਦਰ ਧਨੁਖ ਕਿਤੇ ਰੇਗਿਸਤਾਨੀ ਰੇਤੇ ਦੀਆਂ ਲਹਿਰਾਂ, ਕਿਤੇ ਹਰੇ ਕਰੀਰ ਉੱਪਰ ਲਟਕਦੇ ਲਾਲ ਸੂਹੇ ਪੀਂਝੂ। ਸ਼ਿਕਾਰੀ ਰਾਜੇ ਨੂੰ ਖੁੱਡਾਂ ਦੀ ਪਛਾਣ ਸੀ। ਇੱਕ ਕਾਲੀਨ ਦੀ ਤਹਿ ਖੁੱਲ੍ਹਦਿਆਂ ਹੀ ਪੁੱਛਿਆ- ਓ, ਇਹ ਲੂੰਬੜ ਦੀ ਖੱਡ ਵਰਗੀ ਕੀ ਹੈ? ਇਸ ਅੰਦਰ ਕਿਤੇ ਲੂੰਬੜੀ ਤਾਂ ਨਹੀਂ ਲੁਕੀ ਬੈਠੀ?

ਕਬੀਰ ਹੱਸ ਪਿਆ- ਖ਼ੂਬ ਪਛਾਣੀ। ਕਢਾਈ ਕੀਤੀ ਇਹ ਲੂੰਬੜੀ ਦੀ ਖੁੱਡ ਹੈ।

ਸ਼ਹਿਦ ਘੁਲੇ ਮਿੱਠੇ ਬੋਲ ਬੋਲਦੀ ਰਾਜਕੁਮਾਰੀ ਨੇ ਪੁੱਛਿਆ- ਪਰ ਲੂੰਬੜੀ ਦੀ ਖੱਡ ਵਿੱਚ ਤੁਹਾਨੂੰ ਕੀ ਗੁਣ ਦਿਸਿਆ?

ਕਬੀਰ ਦਾ ਮਨ ਭਾਉਂਦਾ ਸਵਾਲ। ਕਿਹਾ- ਕੁਦਰਤ ਦੀ ਹਰ ਚੀਜ਼ ਇੱਕ ਨਾਲੋਂ ਵੱਧ ਸੁਹਣੀ ਹੈ, ਨਾ ਕੋਈ ਉੱਨੀ ਨਾ ਇੱਕੀ।

ਰਾਜਕੁਮਾਰੀ ਦੀ ਸੁੰਦਰਤਾ ਨੂੰ ਇਹ ਉੱਤਰ ਕਾਫ਼ੀ ਬੁਰਾ ਲੱਗਾ। ਸੁਹਣਾ ਸੁਹਣਾ ਹੈ, ਕਸੋਹਣਾ ਕਸੋਹਣਾ। ਦੋਵੇਂ ਚੀਜ਼ਾਂ ਇੱਕੋ ਜਿਹੀਆਂ ਕਿਵੇਂ ਹੋ ਸਕਦੀਆਂ ਨੇ? ਇਉਂ ਫਿਰ ਖ਼ੂਬਸੂਰਤੀ ਨੂੰ ਕੌਣ ਪੁੱਛੇਗਾ?

ਕਬੀਰ ਨੇ ਧੀਰਜ ਨਾਲ ਕਿਹਾ- ਖ਼ੂਬਸੂਰਤੀ ਬਦਸੂਰਤੀ ਆਦਮੀ ਦੀਆਂ ਨਜ਼ਰਾਂ ਦਾ ਨਤੀਜਾ ਹੈ। ਤੁਹਾਨੂੰ ਇਤਬਾਰ ਨਹੀਂ ਆਉਣਾ, ਤੁਰੇ ਜਾਂਦੇ ਨੇ ਮੈਂ ਲੂੰਬੜੀ ਦੀ ਖੱਡ ਜੰਗਲ ਵਿੱਚ ਦੇਖੀ। ਉਸ ਵੇਲੇ ਮੈਨੂੰ ਉਹ ਚੰਦ ਨਾਲੋਂ ਵੱਧ ਸੁਹਣੀ ਲੱਗੀ। ਅਗਲੇ ਦਿਨ ਖੱਡੀ ਬੁਣਨ ਲੱਗਾ, ਆਪੇ ਲੂੰਬੜੀ ਦੀ ਖੱਡ ਬਣ ਗਈ, ਬਿਲਕੁਲ ਉਸੇ ਵਾਂਗ!

ਬੁੱਲ੍ਹ ਚਿਥਦਾ ਹੋਇਆ ਰਾਜਾ ਬੋਲਿਆ- ਜੰਗਲ ਵਿਚਲੀ ਖੱਡ ਮੈਨੂੰ ਸੁਹਣੀ ਲਗਦੀ ਜਾਂ ਨਾ, ਰਾਮ ਜਾਣੇ ਪਰ ਤੇਰੀ ਇਹ ਕਾਰੀਗਰੀ ਤਾਂ ਮੂੰਹੋਂ ਬੋਲ ਰਹੀ ਹੈ। ਕਿਤੇ ਵਿਧਾਤਾ ਦਾ ਕੋਈ ਹਿੱਸਾ ਤੇਰੇ ਹੱਥ ਤਾਂ ਨਹੀਂ ਲੱਗ ਗਿਆ? ਅੱਖੀਂ ਦੇਖੀ ਚੀਜ਼ ਹੱਥਾਂ ਦੀ ਪਕੜ ਵਿੱਚ ਅਕਸਰ ਆਇਆ ਨਹੀਂ ਕਰਦੀ। ਦੇਖਣ ਵਿੱਚ ਤਾਂ ਗ਼ਲਤੀ ਨਹੀਂ ਲਗਦੀ, ਹੱਥੀਂ ਬਣਾਉਣ ਵਿੱਚ ਸਭ ਤੋਂ ਗ਼ਲਤੀ ਹੋ ਹੀ ਜਾਂਦੀ ਹੈ।

ਸੱਜੇ ਖੱਬੇ ਸਿਰ ਹਿਲਾਉਂਦੇ ਕਬੀਰ ਨੇ ਕਿਹਾ- ਉ ਹੂੰ, ਦੇਖਣ ਵਿੱਚ ਗ਼ਲਤੀ ਖਾਧੀ ਹੋਵੇ ਫੇਰ ਹੱਥ ਗ਼ਲਤੀ ਕਰਦੇ ਹਨ। ਕਿਸੇ ਚੀਜ਼ ਨੂੰ ਦੇਖਣ ਵੇਲੇ ਮੇਰੀਆਂ ਅੱਖਾਂ ਹੱਥ ਬਣ ਜਾਂਦੀਆਂ ਹਨ ਤੇ ਖੱਡੀ ਵਿੱਚ ਬੈਠਣ ਵੇਲੇ ਮੇਰੇ ਹੱਥ, ਅੱਖਾਂ ਬਣ ਜਾਂਦੇ ਹਨ।

ਪਹਿਲੀ ਵਾਰ ਰਾਜਕੁਮਾਰੀ ਨੇ ਆਦਮੀ ਦੇ ਮੂੰਹੋਂ ਆਦਮੀ ਦੇ ਬੋਲ ਸੁਣੇ। ਇਹ ਤਾਂ ਬਰਾਬਰ ਦਿਆਂ ਵਾਂਗ ਬੇਝਿਜਕ ਗੱਲਾਂ ਕਰ ਰਿਹੈ। ਇਸ ਦੀ ਨਿਗ੍ਹਾ ਵਿੱਚ ਵੱਡਾ ਛੋਟਾ ਕੋਈ ਹੈ ਈ ਨਹੀਂ। ਰਾਜ ਦਰਬਾਰ ਦਾ ਤਾਂ ਮਾਹੌਲ ਹੀ ਹੋਰ। ਆਦਮੀਆਂ ਦੇ ਮੁਖੌਟੇ ਪਹਿਨ ਕੇ ਉਥੇ ਗਿੱਦੜ, ਕਾਂ, ਕਤੂਰੇ, ਗਧੇ, ਮੇਮਨੇ ਇੱਧਰ ਉੱਧਰ ਚੱਕਰ ਕੱਟੀ ਜਾਂਦੇ ਨੇ। ਇਨਸਾਨ ਦੀ ਜੂਨੇ ਪੈ ਕੇ ਵੀ ਕੋਈ ਇਨਸਾਨ ਦੀ ਮਰਿਆਦਾ ਨਹੀਂ ਜਾਣਦਾ।

ਹੋਸ਼ ਸੰਭਾਲਣ ਪਿੱਛੋਂ ਰਾਜਕੁਮਾਰੀ ਜਿਸ ਮਰਿਆਦਾ ਨੂੰ ਦੇਖਣ ਲਈ ਤਰਸਦੀ ਰਹੀ, ਪਹਿਲੀ ਵਾਰ ਕਬੀਰ ਦੇ ਚਿਹਰੇ ਉੱਪਰ ਦਿਸੀ। ਖ਼ੁਸ਼ੀ ਨਾਲ ਦਿਲ ਝੂੰਮਣ ਲੱਗਾ।

ਪਰਜਾ ਵਿੱਚ ਕਬੀਰ ਜੈਸਾ ਕਲਾਕਾਰ ਹੋਵੇ, ਕਿਸ ਰਾਜੇ ਨੂੰ ਮਾਣ ਨਾ ਹੋਵੇ? ਪਿੱਠ ਤੇ ਥਾਪੀ ਦਿੰਦਾ ਰਾਜਾ ਬੋਲਿਆ- ਧੰਨ ਨੇ ਤੇਰੀਆਂ ਅੱਖਾਂ, ਧੰਨ ਤੇਰੀਆਂ ਉਂਗਲੀਆਂ। ਈਰਖਾ ਦੀ ਅੱਗ ਸਦਕਾ ਲੋਕ ਚੁਗਲੀ ਕਰਦੇ ਨੇ ਪਰ ਮੈਂ ਚੁਗਲੀਆਂ ਵੱਲ ਕੰਨ ਕਿਉਂ ਕਰਾਂ? ਤੇਰੇ ਵਾਸਤੇ ਅੱਜ ਤੋਂ ਸਾਡਾ ਖ਼ਜ਼ਾਨਾ ਖੁੱਲ੍ਹਾ ਹੈ ਅੱਠੇ ਪਹਿਰ। ਤੇਰੀ ਕਾਰੀਗਰੀ ਦੀ ਮੂੰਹ ਮੰਗੀ ਕੀਮਤ ਤਾਰਾਂਗੇ। ਦਿਲ ਵਿੱਚ ਕੋਈ ਸੰਕੋਚ ਨਾ ਰੱਖਣਾ!

ਮੁਸਕਰਾਂਦਿਆਂ ਕਬੀਰ ਨੇ ਕਿਹਾ- ਇਸ ਵਿੱਚ ਸੰਕੋਚ ਕਿਸ ਗੱਲ ਦਾ? ਆਪ ਨੂੰ ਪਤਾ ਨਹੀਂ, ਵੇਚਣ ਵਾਸਤੇ ਮੈਂ ਬੁਣਾਈ ਨਹੀਂ ਕਰਦਾ। ਇਲਾਕੇ ਦੇ ਸੇਠ ਮਹਾਜਨ ਲਾਲਚ ਦੇ ਦੇ ਥੱਕ ਗਏ, ਪੈਸਿਆਂ ਵੱਟੇ ਆਪਣੀ ਕਾਰੀਗਰੀ ਨਹੀਂ ਵੇਚੀ। ਜਿਹੜੀ ਗੱਲ ਸੁਫ਼ਨੇ ਵਿੱਚ ਵੀ ਨਾ ਜਚੇ, ਉਸ ਨੂੰ ਮੰਨਣ ਦਾ ਕੀ ਫ਼ਾਇਦਾ? ਤੁਸੀਂ ਹੀ ਦੱਸੋ।

ਸੁਣਨਸਾਰ ਰਾਜਕੁਮਾਰੀ ਤਾਂ ਇਸ ਗੱਲ ਦਾ ਭੇਦ ਜਾਣ ਗਈ ਪਰ ਇੱਕ ਇੱਕ ਅੱਖਰ ਧਿਆਨ ਨਾਲ ਸੁਣਨ ਬਾਅਦ ਵੀ ਰਾਜਾ ਨਾ ਗੱਲ ਦਾ ਭਾਵ ਸਮਝਿਆ, ਨਾ ਇਸ ਵਿਚਲਾ ਜਾਇਕਾ। ਮੁਕਟ ਅਤੇ ਸਿੰਘਾਸਨ ਦਾ ਗੁਮਾਨ ਇਹੋ ਜਿਹੀ ਸਮਝ ਨੂੰ ਕਿਧਰੇ ਨੇੜ ਤੇੜੇ ਨਹੀਂ ਭਟਕਣ ਦਿੰਦਾ। ਬੇਸਮਝੀ ਨਾਲ ਗਰਦਣ ਹਿਲਾਉਂਦਿਆਂ ਕਿਹਾ- ਹਾਂ... ਹਾਂ... ਇਸ ਵਿੱਚ ਬੁਰਾਈ ਕੀ? ਮੇਰੀ ਮਿਹਰ ਅਤੇ ਰਾਜ ਦੇ ਖ਼ਜ਼ਾਨੇ ਖੁੱਲ੍ਹੇ ਹੋਣ, ਫੇਰ ਹੋਰਾਂ ਨੂੰ ਸਾਮਾਨ ਕਿਉਂ ਵੇਚੇਂ? ਕੋਈ ਤੀਸਮਾਰ ਖਾਂ ਤੇਰਾ ਮਾਲ ਖ਼ਰੀਦਣ ਦੀ ਹੈਂਕੜ ਦਿਖਾਏ ਮੈਨੂੰ ਖ਼ਬਰ ਕਰੀਂ, ਉਸਨੂੰ ਜਿਉਂਦੇ ਜੀਅ ਜ਼ਮੀਨ ਵਿੱਚ ਗਡਵਾ ਦਿਆਂਗਾ। ਸਮਝ ਗਿਆ ਨਾ?

ਹਾਂ 'ਚ ਹਾਂ ਮਿਲਾਉਂਦਿਆਂ ਠਾਕੁਰ ਨੇ ਕਿਹਾ- ਇਹ ਤਾਂ ਹਜ਼ੂਰ ਜਨਮ ਤੋਂ ਹੀ ਸਾਰਾ ਕੁਝ ਸਮਝ ਕੇ ਆਇਆ ਹੈ, ਫੇਰ ਕਿਸੇ ਦੀ ਗੱਲ ਕਿਉਂ ਮੰਨੇ?

ਹਾਮੀ ਭਰਦਿਆਂ ਰਾਜੇ ਨੇ ਕਿਹਾ- ਏਡੇ ਮਹਾਨ ਕਾਰੀਗਰ ਨੂੰ ਕਿਸੇ ਦੀ ਗੱਲ ਮੰਨਣੀ ਚਾਹੀਦੀ ਵੀ ਨਹੀਂ। ਜ਼ਬਰਦਸਤੀ ਤੂੰ ਵੀ ਕੁਝ ਖ਼ਰੀਦਣ ਦਾ ਯਤਨ ਕਰੇਂਗਾ ਤਾਂ ਮੈਥੋਂ ਬੁਰਾ ਵੀ ਫੇਰ ਹੋਰ ਕੋਈ ਨਹੀਂ।

ਫਿਰ ਕਬੀਰ ਵੱਲ ਮੁੜਦਿਆਂ ਰਾਜੇ ਨੇ ਪੁੱਛਿਆ- ਬੋਲ ਇਸ ਠਾਕੁਰ ਨੇ ਤੈਨੂੰ ਕਦੇ ਪਰੇਸ਼ਾਨ ਤਾਂ ਨਹੀਂ ਕੀਤਾ?

ਸਵਾਲ ਸੁਣਨ ਸਾਰ ਠਾਕੁਰ ਦਾ ਤਾਂ ਜਿਵੇਂ ਖ਼ੂਨ ਨੁੱਚੜ ਗਿਆ ਹੋਵੇ। ਅਚਨਚੇਤ ਬਲਾ ਆ ਗਈ ਸਮਝੋ। ਕਬੀਰ ਸਰਲ ਭਾਵ ਬੋਲਿਆ- ਕਿਸੇ ਦੇ ਕਰਨ ਨਾਲ ਮੈਂ ਪਰੇਸ਼ਾਨ ਨਹੀਂ ਹੁੰਦਾ। ਆਪਣੇ ਦਿਲ ਦੇ ਸਿਵਾਇ ਕਿਸੇ ਦੀ ਗੱਲ ਮੰਨਾ ਤਾਂ ਹੋਵਾਂ। ਆਪ ਬੇਫ਼ਿਕਰ ਰਹੋ, ਮੈਨੂੰ ਕੋਈ ਤੰਗ ਪਰੇਸ਼ਾਨ ਨਹੀਂ ਕਰ ਸਕਦਾ।

ਕਬੀਰ ਦੀ ਗੱਲ ਸੁਣਕੇ ਰਾਜਾ ਅਤੇ ਠਾਕੁਰ ਦੋਵੇਂ ਨਿਸ਼ਚਿੰਤ ਹੋ ਗਏ। ਠਾਕੁਰ ਦੇ ਦਿਲ ਅੰਦਰਲੀ ਧੁਖਧੁਖੀ ਮੁੱਕੀ ਪਰ ਰਾਜਕੁਮਾਰੀ ਨੂੰ ਅਗਲਾ ਦ੍ਰਿਸ਼ ਦਿਸ ਰਿਹਾ ਸੀ। ਬੁਰਾ ਹੋਇਆ ਇੱਥੇ ਆਏ। ਹੁਣ ਪਛਤਾਉਣ ਦਾ ਕੀ ਲਾਭ? ਨਾਦਾਨ ਦੋਸਤ ਦਾ ਫ਼ਾਇਦਾ ਦੁਸ਼ਮਣ ਹੀ ਉਠਾਉਂਦਾ ਹੈ। ਮੇਰੇ ਕਰਕੇ ਕਬੀਰ ਦੁੱਖ ਉਠਾਏਗਾ। ਇਹ ਹੋਣੀ ਹੋ ਕੇ ਰਹੇਗੀ। ਰਾਜਕੁਮਾਰੀ ਦਾ ਦਿਲ ਬੈਠਣ ਲੱਗਾ। ਆਖ਼ਰ ਇਹ ਬਾਤਚੀਤ ਕਿਸ ਕਿਨਾਰੇ ਤੇ ਰੁਕੇਗੀ, ਉਸਨੂੰ ਪਹਿਲਾਂ ਹੀ ਮਹਿਸੂਸ ਹੋ ਗਿਆ ਪਰ ਇਸ ਦਾ ਕੋਈ ਉਪਾਉ ਕਿਧਰੇ ਦਿਸਦਾ ਨਹੀਂ ਸੀ ਦੂਰ ਦੂਰ ਤੱਕ।

ਅੱਜ ਜਿੰਨੀਆਂ ਗੱਲਾਂ ਰਾਜੇ ਨੇ ਕਿਸੇ ਨਾਲ ਕੀਤੀਆਂ ਨਹੀਂ ਸਨ ਕਦੀ। ਇਹ ਸੋਚਣ ਸਾਰ ਰਾਜੇ ਨੇ ਆਪਣੇ ਸਵਾਰਾਂ ਨੂੰ ਫੌਰਨ ਹੁਕਮ ਦਿੱਤਾ ਕਿ ਸਾਰੀ ਤਿਆਰ ਕਾਰੀਗਰੀ ਆਪਣੇ ਕਬਜ਼ੇ ਵਿੱਚ ਲਉ ਤੇ ਅਗਲੇ ਸਾਲ ਵਾਸਤੇ ਪੇਸ਼ਗੀ ਹੁਕਮ ਦਿਉ। ਜਿੰਨੀ ਮੂੰਹ ਮੰਗੀ ਕੀਮਤ ਕਬੀਰ ਮੰਗਦਾ ਹੈ, ਇਸ ਪਾਸ ਫੌਰਨ ਪੁਚਾਉ। ਲੈਣ ਦੇਣ ਸੌਦੇਬਾਜੀ ਵਿੱਚ ਕਬੀਰ ਦਾ ਵਕਤ ਜਾਇਆ ਨਹੀਂ ਕਰਨਾ, ਕਿਸੇ ਨੇ ਹੁਕਮ ਦੀ ਉਲੰਘਣਾ ਕੀਤੀ ਫਿਰ ਉਹ ਜਾਣੇ ਜਾਂ ਰਾਮ ਜਾਣੇ।

ਇਹ ਹੁਕਮ ਸੁਣਨ ਸਾਰ, ਰਾਜਕੁਮਾਰੀ ਦੇ ਦਿਲ ਵਿੱਚੋਂ ਦੀ ਜਿਵੇਂ ਸੁਰੰਗ ਨਿਕਲ ਗਈ ਹੋਵੇ। ਸਾਹ ਜਿੱਥੇ ਸੀ ਉੱਥੇ ਰੁਕ ਗਿਆ ਪਰ ਕਬੀਰ ਦੇ ਚਿਹਰੇ ਦੀ ਰੰਗਤ ਰੰਚਕ ਮਾਤਰ ਨਹੀਂ ਬਦਲੀ। ਟੰਗਣਿਆਂ ਤੇ ਲਟਕਦੇ ਕਾਲੀਨਾਂ ਕੰਬਲਾਂ ਨੂੰ ਸਵਾਰਾਂ ਨੇ ਹੱਥ ਪਾਇਆ ਹੀ ਸੀ ਕਿ ਬਿਨਾਂ ਹੱਥ ਜੋੜੇ ਮੁਸਕਾਉਂਦਿਆਂ ਕਬੀਰ ਨੇ ਅੰਨਦਾਤਾ ਲਫ਼ਜ਼ ਵੀ ਨਹੀਂ ਉਚਾਰਿਆ, ਸਾਫ਼ ਸਾਫ਼ ਕਹਿ ਦਿੱਤਾ- ਮੈਂ ਦੱਸ

ਦਿੱਤਾ ਸੀ ਕਿ ਮੁਨਾਫ਼ੇ ਵਾਸਤੇ ਮੈਂ ਜੁਲਾਹੇ ਦਾ ਕੰਮ ਨਹੀਂ ਕਰਦਾ। ਤੁਹਾਡਾ ਆਉਣਾ ਵਿਅਰਥ ਗਿਆ, ਇਸ ਵਾਸਤੇ ਖਿਮਾ ਮੰਗਦਾ ਹਾਂ।

ਹੁਣ ਰਾਜੇ ਨੂੰ ਕਬੀਰ ਦੀ ਗੱਲ ਦਾ ਭੇਦ ਸਮਝ ਆਇਆ, ਦਿਮਾਗ਼ ਵਿੱਚ ਵਰੋਲਾ ਉੱਠਿਆ, ਨਾੜਾਂ ਵਿੱਚ ਖ਼ੂਨ ਨੇ ਉਬਾਲਾ ਖਾਧਾ। ਇਸ ਚੰਡਾਲ ਦੀ ਇਹ ਹਿੰਮਤ? ਗੱਜਦਿਆਂ ਕਿਹਾ- ਦੂਜਿਆਂ ਨੂੰ ਜਿਵੇਂ ਇਨਕਾਰ ਕੀਤਾ, ਮੈਨੂੰ ਵੀ ਉਵੇਂ ਕਰੇਂਗਾ?

ਰਾਜਕੁਮਾਰੀ ਸੋਚ ਰਹੀ ਸੀ- ਇਹ ਦਿਨ ਦੇਖਣਾ ਪਏਗਾ, ਸੋਚਿਆ ਨਹੀਂ ਸੀ। ਕਿਹੀ ਬੁਰੀ ਗੱਠ ਉਲਝੀ! ਪੱਥਰ ਦੀ ਮੂਰਤੀ ਵਾਂਗ ਕਬੀਰ ਦੇ ਹੋਠਾਂ ਵੱਲ ਦੇਖਣ ਲੱਗੀ ਕਿ ਹੁਣ ਕਿਹੜਾ ਬੋਲ ਨਿਕਲੇਗਾ! ਮੁਸਕਾਨ ਸੰਭਾਲਦਿਆਂ ਕਬੀਰ ਨੇ ਕਿਹਾ, ਮੈਂ ਦਿਲ ਦੀ ਗੱਲ ਕਰਨੀ ਸੀ ਕਰ ਦਿੱਤੀ, ਹੁਣ ਤੁਸੀਂ ਜਾਣੋ ਤੁਹਾਡਾ ਕੰਮ ਜਾਣੇ, ਜੋ ਮਰਜ਼ੀ ਮਤਲਬ ਕੱਢੋ।

ਰਾਜੇ ਨੂੰ ਜਿਵੇਂ ਅੱਗ ਲੱਗ ਗਈ ਹੋਵੇ, ਪੈਰ ਪਟਕਦਿਆਂ ਬੋਲਿਆ- ਮੇਰੇ ਕੋਲ ਮਤਲਬ ਕੱਢਣ ਦਾ ਵਕਤ ਨਹੀਂ ਹੈ। ਨਾਲਾਇਕ ਤੇਰੀ ਕਿਤੇ ਮੌਤ ਤਾਂ ਨਹੀਂ ਆ ਗਈ?

-ਮੌਤ ਤਾਂ ਆਏਗੀ ਯਕੀਨਨ ਇੱਕ ਦਿਨ! ਉਹ ਕਿਹੜਾ ਕਿਸੇ ਦਾ ਲਿਹਾਜ਼ ਕਰਦੀ ਹੈ? ਨਾ ਰੰਕ ਨਾ ਰਾਜਾ। ਮਰਨਾ ਯਾਦ ਹੈ ਇਸੇ ਲਈ ਤਾਂ ਆਪਣੀ ਮਿਹਨਤ ਦਾ ਮੁੱਲ ਨਹੀਂ ਵਟਦਾ।

ਠਾਕੁਰ ਨੇ ਵਧੀਆ ਵਿਉਂਤ ਸੁਝਾਈ- ਕੀਮਤ ਨਹੀਂ ਪਾਉਣੀ ਚਾਹੇਂ ਨਾ ਸਹੀ, ਇਹ ਸਾਰੀਆਂ ਚੀਜ਼ਾਂ ਖ਼ੁਸ਼ੀ ਖ਼ੁਸ਼ੀ ਰਾਜਾ ਦੇ ਚਰਨਾ ਵਿੱਚ ਰੱਖ ਕੇ ਭੇਟ ਕਰ ਦੇਹ।

ਠਾਕੁਰ ਦਾ ਇਹ ਸੁਝਾਅ ਸੁਣ ਕੇ ਕਬੀਰ ਦੇ ਹੋਠਾਂ ਤੇ ਮੁਸਕਾਣ ਤੈਰ ਆਈ। ਕਿਹਾ- ਭੇਟ ਦੇਣੀ ਨਾ ਦੇਣੀ ਮੇਰੀ ਮਰਜ਼ੀ ਹੈ, ਰਾਜਾ ਨੂੰ ਕਿਸ ਚੀਜ਼ ਦੀ ਘਾਟ ਜੋ ਭੇਟ ਕਰਾਂ!

ਰਾਜਕੁਮਾਰੀ ਨੇ ਕਬੀਰ ਬਾਰੇ ਕਈ ਅਫ਼ਵਾਹਾਂ ਸੁਣੀਆਂ ਹੋਈਆਂ ਸਨ ਤੇ ਉਸ ਨੂੰ ਲੱਗਿਆ ਕਰਦਾ ਸੀ ਸੱਚੀਆਂ ਹੋਣਗੀਆਂ। ਆਹਮੋ ਸਾਹਮਣੇ ਅਜਮਾਉਣ ਵਾਸਤੇ ਹੀ ਤਾਂ ਉਸਨੇ ਕਬੀਰ ਦੇ ਦਰਸ਼ਨ ਕਰਨ ਬਾਰੇ ਸੋਚਿਆ ਸੀ। ਹੁਣ ਸਾਹਮਣੇ ਕਬੀਰ ਨੂੰ ਦੇਖਿਆ ਕੰਨਾਂ ਨੂੰ ਯਕੀਨ ਨਹੀਂ ਆਉਂਦਾ ਸੀ, ਇਨਸਾਨ ਦੀ ਔਲਾਦ ਰਾਜਾ ਸਾਹਮਣੇ ਬੇਖ਼ੌਫ਼ ਦਿਲ ਦੀਆਂ ਗੱਲਾਂ ਇਉਂ ਕਰੀ ਜਾਏਗੀ! ਮਾਸੂਮ ਬਾਲਕ ਵਰਗਾ ਅਜਿਹਾ ਦਿਲ ਹੋਰ ਕਿਸਦਾ ਹੋ ਸਕਦਾ ਹੈ? ਵਧਦੀ ਉਮਰ ਅਤੇ ਸਮਝ ਨਾਲ, ਸੌ ਵਿੱਚੋਂ ਇੱਕ ਸੌ ਪੰਜ ਬੰਦਿਆਂ ਨੂੰ ਚਿੱਕੜ ਵਿੱਚੋਂ ਲੰਘਦਾ ਪੈਂਦਾ ਹੈ। ਇਹੋ ਜਿਹੀ ਇੱਕ ਵੰਨਗੀ ਕਿਵੇਂ ਬਚੀ ਰਹਿ ਗਈ? ਰਾਜਕੁਮਾਰੀ ਦੇ ਰੋਮ ਰੋਮ ਵਿੱਚ ਧਸਿਆ ਡਰ ਕਿਸੇ ਜਾਦੂ ਦੇ ਜ਼ੋਰ ਵਾਂਗ ਅਨੰਤ ਮਾਣ ਅਤੇ ਖ਼ੁਸ਼ੀ ਵਿੱਚ ਬਦਲ ਗਿਆ! ਇਸ ਪੁਤਲੇ ਨੂੰ ਮਿਲ ਕੇ ਤਾਂ ਮੌਤ ਵੀ ਧੰਨ ਹੋ ਜਾਏਗੀ। ਆਪਣੇ ਭਾਗ ਸਰਾਹੇਗੀ। ਇਹੋ ਜਿਹੀ ਮੌਤ ਉੱਪਰੋਂ ਲੱਖਾਂ ਜੀਵਨ ਨਿਛਾਵਰ! ਮਾਰਨ ਤੋਂ ਵਧੀਕ ਜ਼ੋਰ ਤਾਂ ਰਾਜਾ ਵਿੱਚ ਵੀ ਨਹੀਂ ਹੈ। ਮਨ ਵਿੱਚ ਡਰ ਨਹੀਂ ਤਾਂ ਖ਼ਤਰਾ ਕਿਸ ਤੋਂ? ਕਿਹੜੀ ਦੁਚਿੱਤੀ? ਮਰਨਾ ਨਿਸ਼ਚਿਤ ਹੈ ਫੇਰ ਵੀ ਬੜੇ ਲੋਕ ਮੌਤ ਤੋਂ ਡਰਦੇ ਹਨ! ਇੱਕ ਇਹ ਸਾਧੂ ਵਰਗਾ ਮਨੁੱਖ ਜਿਸਨੇ ਆਪਣੀ ਸੱਚਾਈ ਦੇ ਇਲਾਵਾ ਕੁਝ ਜਾਣਿਆਂ ਹੀ ਨਹੀਂ। ਛਾਲਾਂ ਮਾਰਦੀ ਬਿਜਲੀ ਵਾਂਗ ਕੋਈ ਮਰਮ ਰਾਜਕੁਮਾਰੀ ਦੀਆਂ ਅੱਖਾਂ ਅੱਗਿਉਂ ਲੰਘਿਆ।

ਬਾਕੀ ਸੁਣਨ ਵਾਲਿਆਂ ਉੱਪਰ ਜਿਵੇਂ ਪੱਥਰ ਡਿੱਗੇ ਹੋਣ। ਰਾਜਭਾਗ ਦਾ ਅਨੰਤ ਹੰਕਾਰ ਕਬੀਰ ਦੇ ਸਿੱਧੇ ਸਵਾਲ ਨੂੰ ਝੱਲ ਨਾ ਸਕਿਆ। ਕਬੀਰ ਦੇ ਵਾਕ ਨਾਲੋਂ ਤਾਂ ਤਲਵਾਰ ਦਾ ਵਾਰ ਸਹਿਣਾ ਸੌਖਾ! ਇੱਕ ਵਾਰ ਤਾਂ ਰਾਜਾ ਆਪਣੀ ਸੁੱਧ ਬੁੱਧ ਭੁਲਾ ਬੈਠਾ! ਪਰ ਦੂਜੇ ਹੀ ਪਲ ਉਸਦੀ ਨਸ ਨਸ ਵਿੱਚ ਸੱਪ, ਰਾਖ਼ਸ਼ ਅਤੇ ਸ਼ੇਰ ਦਹਾੜਨ ਲੱਗੇ। ਫੁੰਕਾਰਦਾ ਬੋਲਿਆ- ਤੂੰ ਕਾਰੀਗਰੀ ਕਿਸੇ ਨੂੰ ਵੇਚਦਾ ਨਹੀਂ, ਭੇਟ ਨਹੀਂ ਕਰਦਾ, ਫਿਰ ਇਹ ਹੈ ਕਿਸ ਲਈ?

ਕਿਸੇ ਦੇ ਉਕਸਾਉਣ ਨਾਲ ਕਬੀਰ ਨੂੰ ਗ਼ੁੱਸਾ ਨਹੀਂ ਆਉਂਦਾ ਸੀ। ਉਸਨੇ ਆਪਣੇ ਆਪ ਨੂੰ ਪੂਰੇ ਵਸ ਵਿੱਚ ਕੀਤਾ ਹੋਇਆ ਸੀ। ਧੀਮੇ ਸੁਰ ਵਿੱਚ ਬੋਲਿਆ- ਲੋੜਵੰਦ ਜਿਹੜੇ ਇਨ੍ਹਾਂ ਨੂੰ ਖ਼ਰੀਦ ਨਹੀਂ ਸਕਦੇ, ਮੇਰੀ ਕਾਰੀਗਰੀ ਉਨ੍ਹਾਂ ਵਾਸਤੇ।

ਠਾਕੁਰ ਨੇ ਅੱਗ ਵਿੱਚ ਘਿਉ ਪਾਉਂਦਿਆਂ ਕਿਹਾ- ਚੰਡਾਲ! ਤੇਰੀ ਇਹ ਮਜਾਲ? ਗ਼ੁੱਸਾ ਤਾਂ ਏਨਾ ਆ ਰਿਹੈ ਕਿ ਅੰਨਦਾਤਾ ਦਾ ਹੁਕਮ ਉਡੀਕੇ ਬਗ਼ੈਰ ਤੇਰੀ ਗਰਦਣ ਉਡਾ ਦਿਆਂ। ਬੇਕਾਰ ਚੀਥੜਿਆਂ ਵਾਸਤੇ ਤਿੰਨ ਲੋਕ ਦੇ ਮਾਲਕ ਨੂੰ ਤੂੰ ਭਿਖਾਰੀ ਸਮਝਿਆ?

ਠਾਕੁਰ ਦੇ ਗ਼ੁੱਸੇ ਦੀ ਵਜ੍ਹਾ ਕਬੀਰ ਨੂੰ ਪਤਾ ਨਾ ਲੱਗੀ, ਚੁੱਪ ਖਲੋਤਾ ਰਿਹਾ। ਰਾਜਕੁਮਾਰੀ ਠਾਕੁਰ ਨੂੰ ਕਹਿਣ ਲੱਗੀ- ਆਪਣੇ ਦਿਲ ਦੀ ਗੱਲ ਇਸ ਦੇ ਮੂੰਹ ਵਿੱਚ ਕਿਉਂ ਧੱਕੇ ਨਾਲ ਪਾਉਂਦੇ ਹੋ? ਇਸ ਨੇ ਇਸ ਤਰ੍ਹਾਂ ਦੀ ਕੋਈ ਗੱਲ ਤਾਂ ਕੀਤੀ ਨਹੀਂ।

ਰਾਜਕੁਮਾਰੀ ਦੇ ਸੁਭਾਅ ਤੋਂ ਵਾਕਫ਼ ਰਾਜੇ ਨੇ ਕਿਹਾ- ਠਾਕੁਰ, ਤੁਹਾਨੂੰ ਵਿਚਕਾਰ ਟੰਗ ਅੜਾਉਣ ਦੀ ਆਗਿਆ ਕਿਸ ਨੇ ਦਿੱਤੀ? ਇਹਦੇ ਨਾਲ ਨਿਬੇੜਾ ਕਰਨ ਦੀ ਤਾਕਤ ਮੇਰੇ ਵਿੱਚ ਨਹੀਂ?

ਕੂਹਣੀਆਂ ਤੱਕ ਹੱਥ ਜੋੜਦਾ ਠਾਕੁਰ ਰੁਕ ਰੁਕ ਬੋਲਿਆ- ਤੁਹਾਡੀ ਤਾਕਤ ਦੀ ਕੀ ਸੀਮਾ ਅੰਨਦਾਤਾ! ਇਹੋ ਜਿਹੇ ਭੁੱਖੜ ਲੱਖ ਕਰੋੜ ਰਲ ਕੇ ਵੀ ਤੁਹਾਡਾ ਵਾਲ ਵਿੰਗਾ ਨਹੀਂ ਕਰ ਸਕਦੇ।

ਕਹਿਣਾ ਕੁਝ ਹੋਰ ਚਾਹੁੰਦਾ ਸੀ ਪਰ ਰਾਜਾ ਉਲਝ ਗਿਆ, ਬੇਧਿਆਨੀ ਵਿੱਚ ਏਨਾ ਕੁ ਕਿਹਾ- ਫੇਰ?

ਰਾਜੇ ਦੇ ਚਰਨ ਛੁਹਦਿਆਂ ਠਾਕੁਰ ਨੇ ਕਿਹਾ- ਭਿਆਨਕ ਗ਼ਲਤੀ ਹੋ ਗਈ ਅੰਨਦਾਤਾ, ਖਿਮਾ ਬਖ਼ਸ਼ੋ!

ਇੱਕ ਵਾਰ ਰਾਜੇ ਨੂੰ ਇਉਂ ਲੱਗਾ ਜਿਵੇਂ ਠਾਕੁਰ ਦੇ ਰੂਪ ਵਿੱਚ ਕਬੀਰ ਨੇ ਚਰਨ ਛੂਹੇ ਹੋਣ! ਰਾਜਾ ਤਾਂ ਰਾਜਾ ਹੈ ਆਖ਼ਰ! ਅਸਲ ਵਿੱਚ ਰਾਜੇ ਦੀ ਖਿਝ ਹੁਣ ਕੁਝ ਨਿਖਾਰਨ ਲੱਗ ਪਈ ਸੀ। ਠੰਢੇ ਮਿਜਾਜ਼ ਨਾਲ ਕਬੀਰ ਨੂੰ ਸਮਝਾਉਣ ਲੱਗਾ- ਜ਼ਿੱਦ ਉੱਪਰ ਪਾ ਮਿੱਟੀ। ਛੱਡ ਪਾਗ਼ਲਪਣ। ਸਾਡੇ ਦਰਸ਼ਨ ਕਰਨ ਤੋਂ ਪਹਿਲਾਂ ਜਿੰਨੀ ਤਕਲੀਫ਼ ਕੱਟੀ ਸੋ ਕੱਟ ਲਈ, ਹੁਣ ਐਸ਼ ਕਰ। ਜਿੰਨਾ ਮੰਗੇਂਗਾ, ਖ਼ਜ਼ਾਨੇ ਵਿੱਚੋਂ ਸਵਾਇਆ ਦਿਆਂਗਾ। ਚਰਾਗ ਲੈ ਕੇ ਲੱਭੀ ਜਾਈਂ, ਮੇਰੇ ਵਰਗਾ ਫਰਾਖ ਦਿਲ ਹਾਕਮ ਨਹੀਂ ਮਿਲੇਗਾ। ਪਾਗ਼ਲ ਕਿਤੋਂ ਦਾ! ਰਾਜਾ ਤਾਂ ਪਿਤਾ ਸਮਾਨ ਹੁੰਦਾ ਹੈ, ਫਿਰ ਸੰਕੋਚ ਕੀ?

ਲੱਗਣ ਲੱਗਾ ਹਕੂਮਤੀ ਦਹਿਸ਼ਤ ਨਾਲ ਯਰਕਣ ਵਾਲਾ ਬੰਦਾ ਨਹੀਂ ਕਬੀਰ। ਫਿਰ ਦਰਬਾਰੀਆਂ ਸਾਹਮਣੇ ਸਿੰਘਾਸਨ ਦੀ ਪੋਲ ਕਾਹਨੂੰ ਖੁੱਲ੍ਹੇ। ਪੁਚਕਾਰਨ ਲੱਗਾ- ਹੁਣ ਤਾਂ ਤੇਰਾ ਮਨ ਬਦਲਿਆ? ਤੂੰ ਕੀ ਜਾਣੇ ਏਨੀ ਖ਼ੁਸ਼ਾਮਦ ਤਾਂ ਮੈਂ ਵੱਡੇ, ਪੁਰਾਣੇ ਰਾਜਾ ਦੀ ਨਹੀਂ ਕੀਤੀ ਸੀ। ਖ਼ੁਸ਼ੀ ਖ਼ੁਸ਼ੀ ਮਨਜ਼ੂਰੀ ਦੇ ਦਏਂ ਤਾਂ ਮੇਰੇ ਅਫ਼ਸਰ ਤੇਰੇ ਮਾਲ ਨੂੰ ਹੱਥ ਲਾਉਣਗੇ। ਤੇਰੇ ਵਰਗੇ ਖਰੇ ਬੰਦੇ ਉੱਪਰ ਮੈਨੂੰ ਵੀ ਮਾਣ ਹੈ। ਮੂੰਹ ਮੰਗੀ ਕੀਮਤ ਦੱਸ, ਪੂਰੀ ਖੁੱਲ੍ਹ ਹੈ।

ਕਿਸੇ ਦੇ ਹੱਥੋਂ ਬਖ਼ਸ਼ੀਸ਼ ਲਵੇ, ਇਹੋ ਜਿਹੇ ਦਿਨ ਤਾਂ ਕਬੀਰ ਜੰਮਿਆ ਹੀ ਨਹੀਂ, ਬੇਸ਼ੱਕ ਦੇਸ਼ ਦਾ ਮਾਲਕ ਹੋਵੇ। ਕਬੀਰ ਦੇ ਮਨ ਉੱਪਰ ਕਿਸੇ ਦਾ ਕੁੰਡਾ ਨਹੀਂ। ਰਾਜਾ ਖਿਝੇ ਜਾਂ ਖ਼ੁਸ਼ ਹੋਵੇ, ਉਸਨੂੰ ਕੀ। ਸਾਰੀ ਗੱਲ ਸੰਭਾਲਦਿਆਂ ਬੋਲਿਆ- ਮੇਰੀਆਂ ਲੋੜਾਂ ਏਨੀਆਂ ਘੱਟ ਹਨ ਕਿ ਤੁਹਾਡੀ ਬਖ਼ਸ਼ਿਸ਼ ਮੇਰੇ ਕਿਸੇ ਕੰਮ ਦੀ ਨਹੀਂ। ਤੁਹਾਡਾ ਇੱਥੇ ਆਉਣਾ ਬੇਕਾਰ ਹੈ, ਇੱਕ ਵਾਰ ਫਿਰ ਖਿਮਾ ਚਾਹੁੰਦਾ ਹਾਂ।

ਰਾਜਾ ਆਪਣੇ ਮੂੰਹ ਨਾਲ ਪੁਚਕਾਰੇ, ਫਿਰ ਵੀ ਕਬੀਰ ਦਾ ਉਹੀ ਹਠ ਕਾਇਮ। ਰਾਜੇ ਨੂੰ ਤਾਂ ਸੱਤੀਂ ਕੱਪੜੀਂ ਅੱਗ ਲੱਗ ਗਈ। ਆਪਣੇ ਕੰਨਾਂ ਤੇ ਵਿਸ਼ਵਾਸ ਨਹੀਂ ਹੋ ਰਿਹਾ। ਸ਼ੱਕ ਮਿਟਾਉਣ ਵਾਸਤੇ ਇੱਕ ਵਾਰ ਫਿਰ ਪੁੱਛਿਆ- ਤਾਂ ਕੀ ਮੂੰਹ ਮੰਗੀ ਕੀਮਤ ਤੇ ਵੀ ਆਪਣਾ ਮਾਲ ਮੈਨੂੰ ਨਹੀਂ ਦਏਂਗਾ?

ਰਾਜਕੁਮਾਰੀ ਵੱਲ ਦੇਖਦਿਆਂ ਕਬੀਰ ਨੇ ਕਿਹਾ- ਲੋਭ ਲਾਲਚ ਸਦਕਾ ਮਨ ਬਦਲ ਜਾਏ, ਇਹ ਮੈਂ ਜਾਣਦਾ ਹੀ ਨਹੀਂ, ਇੱਕ ਵਾਰ ਪੁੱਛੋ ਚਾਹੇ ਸੌ ਵਾਰ, ਮੇਰਾ ਉਹੀ ਉੱਤਰ। ਇਹ ਬੋਲ ਸੁਣਕੇ ਰਾਜਕੁਮਾਰੀ ਨੂੰ ਲੱਗਾ ਆਕਾਸ਼ ਵਿੱਚ ਇੱਕ ਸੂਰਜ ਹੋਰ ਚੜ੍ਹ ਗਿਆ ਪਰ ਰਾਜੇ ਦੀ ਹਾਲਤ ਵਿਗੜ ਗਈ। ਮੈਂ ਦੇਸ਼ ਦਾ ਮਾਲਕ ਹਾਂ ਵੀ ਕਿ ਨਹੀਂ? ਸਿੰਘਾਸਨ ਤੇ ਮੁਕਟ ਦਾ ਮਾਣ ਐਵੇਂ ਤਾਂ ਨਹੀਂ ਹੁੰਦਾ! ਹਫ਼ਦਿਆਂ ਰਾਜੇ ਨੇ ਕਿਹਾ- ਸਿਪਾਹੀਓ! ਟੰਗਣੇ ਤੇ ਲਟਕਦੇ ਸਾਰੇ ਸ਼ਾਲ ਕਾਲੀਨ ਟੁਕੜੇ ਟੁਕੜੇ ਕਰ ਦਿਉ।

ਰਾਜਕੁਮਾਰੀ ਆਪੇ ਵਿੱਚ ਗੁੰਮ ਹੋ ਗਈ, ਕੀ ਕਰੇ ਕੀ ਨਾ ਕਰੇ! ਇਹੋ ਜਿਹੀ ਕੁੜਿੱਕੀ ਕਦੀ ਨਹੀਂ ਦੇਖੀ। ਕਬੀਰ ਨੇ ਕਿਸੇ ਨੂੰ ਨਾ ਰੋਕਿਆ ਨਾ ਟੋਕਿਆ। ਅਫ਼ਸਰਾਂ ਨੇ ਕਢਾਈ ਕੀਤੀਆਂ ਬਿਜਲੀਆਂ ਟੋਟੇ ਟੋਟੇ ਕਰ ਦਿੱਤੀਆਂ, ਫੁੱਲ ਪੰਖੜੀ ਪੰਖੜੀ ਹੋ ਗਏ, ਪਹਾੜਾਂ ਦੇ ਬਖੀਏ ਉਧੇੜ ਦਿੱਤੇ, ਟਿੱਬੇ ਖਿੱਲਰ ਗਏ। ਕਬੀਰ ਦਾ ਕੀ ਵਸ ਚੱਲਦਾ? ਉਸਦਾ ਵਸ ਚੱਲਿਆ ਸੀ ਤਾਂ ਉਸਨੇ ਕੁਝ ਨਾ ਕੁਝ ਸਿਰਜਿਆ ਹੀ ਸੀ। ਉਸਨੇ ਆਪਣਾ ਕੰਮ ਕੀਤਾ। ਰਾਜਾ ਆਪਣਾ ਕੰਮ ਕਰ ਰਿਹਾ ਹੈ। ਸ਼ਾਂਤ ਚਿਤ ਕਬੀਰ ਦਰਬਾਰੀਆਂ ਹੱਥੋਂ ਆਪਣੇ ਕਾਲਜੇ ਦੇ ਟੁਕੜੇ ਹੁੰਦੇ ਦੇਖਦਾ ਰਿਹਾ। ਕਬੀਰ ਦੇ ਹੋਠਾਂ ਦੀ ਮੁਸਕਾਣ ਤੋਂ ਰਾਜੇ ਨੂੰ ਲੱਗਾ ਮੇਰਾ ਮਜ਼ਾਕ ਉਡਾ ਰਿਹੈ। ਉਬਲਦੇ ਰਾਜ ਹੰਕਾਰ ਦੀ ਕੀ ਹੱਦ? ਕੜਕਦੀ ਆਵਾਜ਼, ਹੁਕਮ- ਦੇਖਦੇ ਕੀ ਹੋ, ਕੱਪੜਿਆਂ ਵਾਂਗ ਕਬੀਰ ਦੀ ਵੀ ਲੀਰ-ਲੀਰ ਕਰ ਦਿਉ, ਇਸ ਬੇਸ਼ਰਮ ਦੀ ਬੋਟੀ-ਬੋਟੀ ਖਲਾਰ ਦਿਉ।

ਹੁਕਮ ਸੁਣਦਿਆਂ ਨੰਗੀਆਂ ਕਿਰਪਾਨਾਂ ਧੂਹ ਕੇ ਚਾਰ ਪੰਜ ਜਣੇ ਅੱਗੇ ਵਧੇ ਹੀ ਸਨ ਕਿ ਰਾਜਕੁਮਾਰੀ ਵਿਚਕਾਰ ਆ ਗਈ- ਖਬਰਦਾਰ ਕਬੀਰ ਨੂੰ ਝਰੀਟ ਵੀ ਮਾਰੀ ਤਾਂ ਮੈਂ ਅੱਗ ਵਿੱਚ ਭਸਮ ਹੋ ਜਾਵਾਂਗੀ।

ਜਿੱਥੇ ਸਨ, ਜੁਆਨਾ ਦੇ ਹੱਥ ਉੱਥੇ ਰੁਕ ਗਏ। ਕਿਸਦਾ ਹੁਕਮ ਮੰਨਣ? ਰਾਜੇ ਦਾ ਕਿ ਰਾਜਕੁਮਾਰੀ ਦਾ? ਕਠਪੁਤਲੀ ਤਾਂ ਧਾਗਿਆਂ ਸਹਾਰੇ ਛਾਲਾਂ ਮਾਰਿਆ ਕਰਦੀ ਹੈ। ਨਵਾਂ ਹੁਕਮ ਸੁਣ ਕੇ ਜੁਆਨ ਰਾਜੇ ਵੱਲ ਦੇਖਣ ਲੱਗੇ। ਰਾਜੇ ਦੇ ਸੰਘ ਵਿੱਚ ਜਿਵੇਂ ਕੁਝ ਫਸ ਗਿਆ ਹੋਵੇ। ਉਚੇ ਸੁਰ ਵਿੱਚ ਰਾਜਕੁਮਾਰੀ ਦੀ ਆਵਾਜ਼ ਆਈ- ਵੱਡੇ ਕਲਾ ਪਾਰਖੂ ਹੋ, ਚੰਗੀ ਕੀਮਤ ਪਾਈ!

ਰਾਜੇ ਦੇ ਕਲੇਜੇ ਨੂੰ ਅੰਗਾਰਾ ਛੂਹ ਗਿਆ। ਕਬੀਰ ਕੋਈ ਦਾਦ ਫਰਿਆਦ ਕਰਦਾ, ਗਿੜਗਿੜਾਉਂਦਾ ਤਾਂ ਰਾਜ ਹੰਕਾਰ ਸ਼ਾਇਦ ਕੁਝ ਨਰਮ ਪੈ ਜਾਂਦਾ ਪਰ ਇਸ ਢੀਠ ਉੱਪਰ ਅਸਰ ਹੀ ਨਹੀਂ। ਅਟਕਦਿਆਂ ਅਟਕਦਿਆਂ ਮੁਸ਼ਕਲ ਨਾਲ ਰਾਜਾ ਇੰਨਾ ਕਹਿ ਸਕਿਆ- ਕਾਰੀਗਰੀ ਨਾ ਵੇਚੇ ਨਾ ਭੇਟ ਕਰੇ, ਫਿਰ ਕੀ ਕਰਾਂ ਹੋਰ?

ਅੱਖਰ ਨਹੀਂ, ਰਾਜਕੁਮਾਰੀ ਦੇ ਮੂੰਹੋਂ ਖ਼ੂਨ ਟਪਕਿਆ- ਮੈਨੂੰ ਪੁੱਛਦੇ ਤਾਂ ਮੈਂ ਦੱਸਦੀ। ਹੁਣ ਤਾਂ ਪੁੱਛਣ ਦਾ ਰਸਤਾ ਨਹੀਂ ਰਿਹਾ। ਮੇਰੇ ਜਿਸਮ ਦੇ ਟੁਕੜੇ ਪਹਿਲੋਂ ਕਰਦੇ ਬਿਹਤਰ ਹੁੰਦਾ। ਅੱਜ ਮੇਰੀ ਅਕਲ ਟਿਕਾਣੇ ਆ ਗਈ। ਹੁਣ ਕਿਸੇ ਕੰਮ ਤੋਂ ਰੋਕਾਂ ਤਾਂ ਜੀਭ ਦਾਗ ਦੇਣੀ।

ਰਾਜਾ ਮੁੜ ਲਾਡ ਨਾਲ ਦੁਲਾਰਨ ਲੱਗਾ- ਮੇਰੀ ਕਮਲੀ ਧੀ, ਤੂੰ ਇਸ ਗੱਲ ਦੀ ਚੰਗੀ ਚਿੰਤਾ ਕੀਤੀ! ਮੈਂ ਦਿਲ ਦਾ ਮੈਲਾ ਥੋੜ੍ਹਾ ਹਾਂ। ਇਸ ਕਬੀਰ ਨੂੰ ਛੱਡ ਕੇ ਮੇਰੀਆਂ ਦਾਤਾਂ ਨੂੰ ਦੱਸ ਕੌਣ ਨਹੀਂ ਹੋਰ ਜਾਣਦਾ? ਤੇਰੀ ਮਰਜ਼ੀ ਹੋਵੇ ਤਾਂ ਗਲ ਵਿੱਚੋਂ ਨੌਂ ਲੱਖਾ ਹਾਰ ਉਤਾਰ ਕੇ ਕਬੀਰ ਨੂੰ ਦੇ ਦਿਆਂ! ਹਾਰ ਤੈਥੋਂ ਵਧਕੇ ਥੋੜ੍ਹਾ ਹੈ?

ਵਾਕਈ ਇਹ ਕਹਿਕੇ ਰਾਜੇ ਨੇ ਆਪਣੇ ਗਲੋਂ ਨੌਂ ਲੱਖਾ ਹਾਰ ਉਤਾਰਿਆ, ਕਬੀਰ ਵੱਲ ਹੱਥ ਕਰਦਾ ਹੋਇਆ ਬੋਲਿਆ- ਇਸਨੂੰ ਆਪਣੀ ਕਾਰੀਗਰੀ ਦਾ ਮੁੱਲ ਨਾ ਸਹੀ, ਹੋਏ ਨੁਕਸਾਨ ਦਾ ਹਰਜਾਨਾ ਸਮਝ ਕੇ ਕਬੂਲ ਕਰ। ਪੀੜ੍ਹੀਆਂ ਦੀ ਕੰਗਾਲੀ ਮਿਟਾ। ਹੁਣ ਖ਼ੁਸ਼? ਲੈਣਾ ਤਾਂ ਕੀ ਕਬੀਰ ਨੇ ਨੌਂ ਲੱਖੇ ਹਾਰ ਵੱਲ ਨਿਗ੍ਹਾ ਵੀ ਨਾ ਕੀਤੀ। ਗਰਦਣ ਦੀ ਥਾਂ ਰਾਜੇ ਦੇ ਹੱਥ ਵਿੱਚ ਲਿਸ਼ਕਦਾ ਹਾਰ ਲਟਕ ਰਿਹਾ ਸੀ। ਕਬੀਰ ਨੇ ਕਿਹਾ- ਮੈਂ ਤਾਂ ਪਹਿਲੋਂ ਹੀ ਖ਼ੁਸ਼ ਹਾਂ। ਹੋਰਾਂ ਦੀਆਂ ਗ਼ਲਤੀਆਂ ਦਾ ਪਛਤਾਵਾ ਮੈਨੂੰ ਕਿਉਂ ਹੋਵੇ? ਨਾਲੇ ਇਸ ਹਾਰ ਨਾਲ ਮੇਰੇ ਨੁਕਸਾਨ ਦੀ ਪੂਰਤੀ ਨਹੀਂ ਹੋਵੇਗੀ।

ਰਾਜਾ ਕਾਹਲੀ ਕਾਹਲੀ ਬੋਲਿਆ- ਇੱਕ ਨਹੀਂ ਦੋ ਲੈ, ਚਾਰ ਲੈ ਲੈ।

ਕਬੀਰ ਨੇ ਕਿਹਾ- ਕੰਬਲ ਜਾਂ ਸ਼ਾਲ ਦਾ ਮੁੱਲ ਹਾਰ ਨਹੀਂ ਪਾਏਗਾ, ਠੰਢ ਵਿੱਚ ਕੰਬਦਾ ਲੋੜਵੰਦ ਬੰਦਾ ਇਸ ਦੀ ਕੀਮਤ ਜਾਣੇਗਾ। ਤੁਸੀਂ ਰਾਜਾ ਹੋ, ਮਿਹਨਤ ਦੇ ਪਸੀਨੇ ਦਾ ਮੁੱਲ ਤੁਹਾਨੂੰ ਕੋਈ ਪਤਾ ਨਹੀਂ। ਹੁਣ ਮੈਂ ਲੀਰੋ ਲੀਰ ਕੰਬਲਾਂ ਨੂੰ ਠੀਕ ਕਰਾਂਗਾ, ਲੋੜਵੰਦਾਂ ਨੂੰ ਦਿਆਂਗਾ, ਇਸ ਦੀ ਕੀਮਤ ਮਿਲ ਜਾਏਗੀ। ਫੇਰ ਮੇਰੀ ਕਾਰੀਗਰੀ ਸਾਰਥਕ!

ਰਾਜਾ ਹੱਸ ਪਿਆ- ਤੇਰੇ ਇਕੱਲੇ ਵਿੱਚ ਸੌ ਮੂਰਖਾਂ ਬਰਾਬਰ ਮੂਰਖਤਾ ਹੈ। ਹਾਰ ਦੇ ਮੋਤੀਆਂ ਦੀ ਕੀਮਤ ਦਾ ਪਤਾ ਵੀ ਹੈ ਕੁਝ? ਇੱਕ ਇੱਕ ਮੋਤੀ ਬਦਲੇ ਹਜ਼ਾਰ ਹਜ਼ਾਰ ਕੰਬਲ ਖ਼ਰੀਦ, ਗੱਦੀ ਤੇ ਬੈਠਾ ਬੈਠਾ ਬੇਹਿਸਾਬ ਵੰਡੀ ਜਾਹ।

ਨਾਂਹ ਵਿੱਚ ਸਿਰ ਹਿਲਾਉਂਦਿਆਂ ਕਬੀਰ ਨੇ ਕਿਹਾ- ਦਾਨ ਕਰਨ ਦੇ ਹੰਕਾਰ ਨਾਲ ਮੇਰਾ ਦਿਲ ਨਹੀਂ ਟਿਕਦਾ। ਧਨ ਜੁੜਨ ਨਾਲ ਧਨ ਵਧਦਾ ਹੈ, ਹੋਰ ਸਾਰੇ ਗੁਣ ਘਟ ਜਾਂਦੇ ਹਨ। ਇਨਸਾਨ ਵਿੱਚ ਇਨਸਾਨੀਅਤ ਨਾ ਰਹੇ ਫਿਰ ਤਾਂ ਬਸ ਖ਼ੂਨ, ਹੱਡੀਆਂ, ਚਮੜੀ ਮਾਸ ਬਾਕੀ ਬਚਦਾ ਹੈ। ਤਲਵਾਰ ਦੀ ਤਾਕਤ ਬਗ਼ੈਰ ਨਾ ਸੱਤਾ ਵਧੇ ਨਾ ਦੌਲਤ। ਤਲਵਾਰ ਅਤੇ ਸਿੰਘਾਸਨ ਦੀ ਦਹਿਸ਼ਤ ਨਾਲ ਜੇ ਮੌਤ ਡਰਦੀ ਹੋਵੇ ਫੇਰ ਹੋਰ ਗੱਲ ਹੈ...!

ਰਾਜ ਦੇ ਨਸ਼ੇ ਤੋਂ ਬਗ਼ੈਰ ਰਾਜੇ ਕੋਲ ਹੋਰ ਕੁਝ ਸੀ ਹੀ ਨਹੀਂ। ਕਬੀਰ ਦੀ ਜ਼ਬਾਨੋ ਨਿਕਲੇ ਵਾਕ ਤੋਂ ਖ਼ਿਆਲ ਆਇਆ ਦੇਰ ਸਵੇਰ ਮੌਤ ਉਸ ਪਾਸ ਵੀ ਆਏਗੀ! ਪਰ ਇਹ ਗੱਲ ਹੋਰ ਹੈ। ਉਹ ਦੇਸ਼ ਦਾ ਮਾਲਕ ਤਾਂ ਹੈ ਨਾ। ਧੀਮੇ ਸੁਰ ਵਿੱਚ ਕਿਹਾ- ਇੱਕ ਗੱਲ ਦੱਸ। ਠੀਕ ਠੀਕ। ਮੈਨੂੰ ਤੇਰੇ ਤੇ ਯਕੀਨ ਹੈ। ਇਹ ਚਾਰ ਕੁੰਟਾਂ ਵਿੱਚ ਫੈਲਿਆ ਰਾਜ, ਅਖੁੱਟ ਖ਼ਜ਼ਾਨੇ, ਬੇਅੰਤ ਫ਼ੌਜ, ਲਿਸ਼ਕਦੀਆਂ ਤਲਵਾਰਾਂ, ਹਾਥੀ ਘੋੜੇ ਮਿਲਕੇ ਵੀ ਮੇਰੀ ਮੌਤ ਰੋਕ ਨਹੀਂ ਸਕਦੇ? ਨਾਚੀਜ਼ ਪਰਜਾ ਵਾਂਗ ਮੈਨੂੰ ਵੀ ਮਰਨਾ ਪਏਗਾ?

ਉੱਜਲ ਮੁਖ ਕਬੀਰ ਨੇ ਕਿਹਾ- ਇਹ ਕੋਈ ਪੁੱਛਣ ਦੱਸਣ ਵਾਲੀ ਗੱਲ ਹੈ?

ਹਉਕਾ ਲੈ ਕੇ ਰਾਜਾ ਬੋਲਿਆ- ਪੁੱਛਣ ਦੀ ਗੱਲ ਹੈ ਤਾਂ ਪੁੱਛ ਰਿਹਾਂ। ਕਿਸੇ ਪੰਡਿਤ ਗਿਆਨੀ ਨੂੰ ਪਤਾ ਨਹੀਂ ਇਸਦਾ ਉੱਤਰ ਤੇਰੇ ਸਿਵਾ। ਤੇਰੀਆਂ ਗੱਲਾਂ ਸੁਣਕੇ ਮੇਰੇ ਸਿਰ ਵਿੱਚ ਕੀੜੀਆਂ ਲੜਨ ਲੱਗ ਗਈਆਂ। ਦੱਸ ਇਹ ਕੀ ਮਾਜਰਾ ਹੋਇਆ?

ਕੁਝ ਪੁੱਛ ਲਿਆ ਤਾਂ ਕਬੀਰ ਨੇ ਜਵਾਬ ਦੇਣਾ ਹੀ ਸੀ।

-ਮੇਰੇ ਲੱਖ ਸਮਝਾਉਣ ਬਾਅਦ ਵੀ ਤੁਹਾਨੂੰ ਸਮਝ ਨਹੀਂ ਆਵੇਗਾ ਕਿਉਂਕਿ ਤਾਕਤ ਰਸਤਾ ਰੋਕੀ ਖਲੋਤੀ ਹੈ। ਅੱਖਾਂ ਉੱਪਰ ਤਾਕਤ ਦਾ ਜਾਲਾ ਫੈਲਿਆ ਹੋਇਆ ਹੈ ਜਿਸ ਕਰਕੇ ਸੱਚ ਨੂੰ ਪ੍ਰਾਪਤ ਕਰਨਾ ਤਾਂ ਦਰ ਕਿਨਾਰ, ਛੂਹ ਵੀ ਨਹੀਂ ਸਕਦੇ। ਸੱਚ ਦੇ ਦਮਕਦੇ ਸੂਰਜ ਨੂੰ ਦੇਖਣ ਦੀ ਇੱਛਾ ਤੁਹਾਡੇ ਵਿਚ ਪਹਿਲੀ ਵਾਰ ਪੈਦਾ ਜ਼ਰੂਰ ਹੋਈ। ਕੀੜੀਆਂ ਦੀ ਹਲਚਲ ਉਹੀ ਹੈ ਸ਼ਾਇਦ।

ਬੱਚੇ ਵਰਗੀ ਹਲੀਮੀ ਨਾਲ ਰਾਜੇ ਨੇ ਕਿਹਾ- ਹਾਂ ਉਸੇ ਦੀ। ਬਿਲਕੁਲ ਉਸੇ ਕਰਕੇ, ਪਰ ਮੇਰੇ ਮਨ ਦੀ ਗੱਲ ਤੇਰੇ ਤੱਕ ਕਿਵੇਂ ਅੱਪੜੀ?

ਰਾਜੇ ਦੀਆਂ ਅੱਖਾਂ ਨਾਲ ਅੱਖਾਂ ਮਿਲਾਕੇ ਕਬੀਰ ਬੋਲਿਆ- ਅਜੇ ਤੁਹਾਡਾ ਮਨ ਪੂਰਾ ਗੰਧਲਾ ਨਹੀਂ ਹੋਇਆ, ਮੈਨੂੰ ਉਸ ਵਿੱਚੋਂ ਆਰ ਪਾਰ ਦਿਸ ਰਿਹਾ ਹੈ।

-ਤੂੰ ਆਖ ਰਿਹੈਂ ਏਸ ਕਰਕੇ ਦਿਸਦਾ ਈ ਹੋਏਗਾ ਪਰ ਮੈਂ ਅੱਜ ਉਲਝਣ ਵਿੱਚ ਫਸ ਗਿਆ ਹਾਂ। ਕੀ ਤੇਰਾ ਇਹ ਸੱਚ ਹਕੂਮਤ ਦੇ ਦਬਦਬੇ ਤੋਂ ਵੱਡਾ ਹੈ?

ਅੱਜ ਤੋਂ ਪਹਿਲਾਂ ਕਬੀਰ ਤੋਂ ਕਿਸੇ ਨੇ ਇਹ ਸਵਾਲ ਨਹੀਂ ਪੁੱਛੇ, ਤਾਂ ਵੀ ਜਵਾਬ ਦੇਣ ਵਿੱਚ ਕੀ ਔਖ। ਕਿਹਾ- ਕਿੱਥੇ ਵਿਚਾਰੀ ਹਕੂਮਤ ਦੀ ਚਿੰਗਾਰੀ, ਕਿੱਥੇ ਸੱਚ ਦਾ ਸੂਰਜ! ਪਰ ਰਾਜ ਵਾਂਗ ਇਸ ਸੱਚ ਦਾ ਕੋਈ ਰਾਜਾ ਨਹੀਂ ਹੋਇਆ ਕਰਦਾ। ਉਹ ਸਾਰਿਆਂ ਦੀ ਸਾਂਝੀ ਮਲਕੀਅਤ ਹੈ ਪਰ ਇਸ ਮਲਕੀਅਤ ਉੱਪਰ ਹੱਕ ਜਤਾਣ ਦੀ ਹਿੰਮਤ ਹੋਵੇ।

ਰਾਮ ਜਾਣੇ ਕਿਉਂ ਇਸ ਵਕਤ ਰਾਜੇ ਦੇ ਦਿਲ ਵਿੱਚ ਮੈਲ ਨਹੀਂ ਰਹੀ। ਕਿਹਾ:

-ਆਪਣੀ ਹਿੰਮਤ ਦਾ ਭੇਦ ਅੱਜ ਪਤਾ ਲੱਗਿਆ। ਇਨੇ ਵੱਡੇ ਦੇਸ਼ ਦਾ ਮਾਲਕ ਹੁੰਦਾ ਸੁੰਦਾ ਅੱਜ ਤੈਥੋਂ ਡਰ ਗਿਆ, ਸਭ ਦੇ ਸਾਹਮਣੇ ਕਬੂਲ ਕਰਦਾ ਹਾਂ।

ਕਬੀਰ ਨੇ ਕਿਹਾ- ਇਹ ਤਾਂ ਬੁਰੀ ਗੱਲ ਹੋਈ। ਨਾ ਕਿਸੇ ਤੋਂ ਮੈਂ ਡਰਿਆ ਨਾ ਡਰਾਇਆ। ਮੈਥੋਂ ਡਰਨ ਦੀ ਕੀ ਤੁਕ?

-ਇਹ ਤਾਂ ਮੈਂ ਜਾਣਾ ਜਾਂ ਮੇਰਾ ਜੀ ਜਾਣੇ! ਰਾਜੇ ਨੇ ਕਿਹਾ।

ਆਾ਼ਲੇ ਦੁਆਲ਼ੇ ਖੜ੍ਹੇ ਦਰਬਾਰੀਆਂ ਅਤੇ ਠਾਕੁਰ ਨੂੰ ਕੋਈ ਸਮਝ ਨਾ ਆਏ ਕਿ ਦੇਸ਼ ਦਾ ਮਾਲਕ ਹੋ ਕੇ ਰਾਜਾ ਕਬੀਰ ਅੱਗੇ ਚੀਂ ਮੀਂ ਕਿਉਂ ਕਰਨ ਲੱਗਾ ਹੈ। ਕਿਤੇ ਦਿਮਾਗ਼ ਤਾਂ ਨਹੀਂ ਹਿੱਲ ਗਿਆ? ਰਾਜਾ ਡਰ ਜਾਵੇ ਫਿਰ ਰਾਜ ਚੱਲੇਗਾ? ਕਬੀਰ ਕੋਲ ਕੋਈ ਜਾਦੂ ਟੂਣੇ ਦੀ ਮਾਇਆ ਹੈ, ਇਸ ਤੋਂ ਕਿਨਾਰਾ ਕਰਨਾ ਬਿਹਤਰ! ਦੂਹਰਾ ਝੁਕ ਕੇ ਠਾਕੁਰ ਅਰਜ਼ ਕਰਨ ਲੱਗਾ- ਅੰਨਦਾਤਾ ਅੰਨ ਜਲ ਛਕਣਾ ਹੈ, ਸਮਾ ਹੋ ਗਿਆ। ਤੁਸੀਂ ਭੋਗ ਲਾਉਂਗੇ ਨਾ, ਤਾਂ ਨਗਰਵਾਸੀ ਸੁੱਚੇ ਮੂੰਹ ਵਿੱਚ ਕੁਝ ਪਾਣਗੇ!

ਠਾਕੁਰ ਦੀ ਗੱਲ ਸੁਣਕੇ ਰਾਜੇ ਦੀ ਹੋਸ਼ ਪਰਤੀ। ਆਪਣੇ ਅਸਲੀ ਜਾਮੇ ਵਿੱਚ ਆਇਆ ਤਾਂ ਸੁਰ ਬਦਲ ਗਈ। ਅਸਮਾਨ ਵੱਲ ਦੇਖਦਾ ਬੋਲਿਆ- ਏਨੀ ਦੇਰ ਹੋ ਗਈ ਨਗਰਵਾਸੀਆਂ ਨੇ ਅੰਨ ਜਲ ਮੂੰਹ ਨੂੰ ਨਹੀਂ ਲਾਇਆ?

-ਮਹਾਰਾਜ ਦੀ ਜੈ ਹੋਵੇ, ਕਹਿਕੇ ਠਾਕੁਰ ਨੇ ਮਾਣ ਨਾਲ ਕਿਹਾ- ਤੁਹਾਡੇ ਭੋਗ ਲਾਉਣ ਤੋਂ ਪਹਿਲਾਂ ਮੇਰੀ ਸੁਆਮੀ-ਭਗਤ ਰਿਆਇਆ ਦੇ ਸੰਘ ਹੇਠੋਂ ਅੰਨ ਤਾਂ ਕੀ ਥੁੱਕ ਨਹੀਂ ਲੰਘਦਾ। ਖਾਣਾ ਖਾਣ ਦੀ ਗੱਲ ਤਾਂ ਬੜੀ ਦੂਰ ਹੈ।

ਰਾਜਕੁਮਾਰੀ ਨੇ ਖਾਣਾ ਖਾਣ ਦੀ ਇੱਛਾ ਪ੍ਰਗਟਾਈ, ਲਾਉ ਲਸ਼ਕਰ ਸਣੇ ਰਾਜਾ ਵੀ ਚੱਲ ਪਿਆ। ਸਾਰਾ ਕਾਰਵਾਂ ਤੁਰ ਪਿਆ।

ਪਿੱਛੇ ਰਹਿ ਗਿਆ ਕਬੀਰ ਤੇ ਰਹਿ ਗਏ ਲੀਰੋ ਲੀਰ ਚਿਥੜੇ। ਕੰਮ ਤਾਂ ਕਰਨ ਨਾਲ ਹੀ ਨਿਬੜੇਗਾ ਨਾ, ਫਿਰ ਸੋਚ ਕੀ ਵਿਚਾਰ ਕੀ! ਹਕੂਮਤ ਦੀ ਰੰਗਤ ਹੀ ਇਹੋ ਜਿਹੀ ਕਿ ਕੌਣ ਬੋਲੇ? ਸੂਈ ਧਾਗਾ ਚੁੱਕਿਆ, ਗੁੰਮ ਸੁੰਮ ਕੰਮ ਵਿੱਚ ਲੱਗ ਗਿਆ। ਉਸਦੇ ਪੋਟਿਆਂ ਦੀ ਛੂਹ ਨਾਲ ਲੀਰਾਂ ਵੀ ਬੋਲਣ ਲੱਗ ਜਾਣਗੀਆਂ। ਇਸ ਪਿੱਛੋਂ ਕਬੀਰ ਨੂੰ ਨਾ ਸਮੇਂ ਦਾ ਧਿਆਨ, ਨਾ ਹਵਾ ਦਾ ਨਾ ਚਾਨਣ ਦਾ। ਕਦ ਦਿਨ ਢਲਿਆ, ਕਦ ਸ਼ਾਮ ਹੋਈ। ਉਸ ਦੀ ਦੁਨੀਆ ਸੂਈ ਦੇ ਨੱਕੇ ਵਿੱਚ ਵਸੀ ਹੋਈ ਸੀ। ਸੂਰਜ ਦੀ ਰੌਸ਼ਨੀ ਕਦੋਂ ਹਨੇਰੇ ਹੇਠ ਦੱਬੀ ਗਈ, ਕੌਣ ਦੀਵਾ ਬਾਲਕੇ ਉਸਦੇ ਖੱਬੇ ਪਾਸੇ ਅਡੋਲ ਬੈਠੀ ਰਹੀ! ਜਿਵੇਂ ਰਾਤ, ਮਨਮਰਜ਼ੀ ਨਾਲ ਦੀਵਾ ਲਈ ਬੈਠੀ ਹੋਵੇ। ਜਿਵੇਂ ਕਈ ਜੁੱਗਾਂ ਦੇ ਸਫ਼ਰ ਤੋਂ ਵਾਪਸ ਆ ਕੇ ਝਿਲਮਿਲਾਉਂਦੇ ਤਾਰਿਆਂ ਹੇਠਾਂ ਸ਼ਰਣ ਲਈ ਹੋਵੇ। ਸਵੇਰੇ ਸੂਰਜ ਉਦੈ ਹੋਣ ਵੇਲੇ ਦੀਵਾ ਸਿਰ ਹਿਲਾਕੇ ਛੁੱਟੀ ਮੰਗਣ ਲੱਗਾ, ਤਾਂ ਕਿਤੇ ਕਬੀਰ ਸਾਵਧਾਨ ਹੋਇਆ। ਦੀਵਾ ਬੁਝਣ ਪਿੱਛੋਂ ਜੋ ਦੇਖਿਆ, ਯਕੀਨ ਨਹੀਂ ਹੋਇਆ, ਕਿਤੇ ਨੀਂਦ ਵਿੱਚ ਸੁਫ਼ਨਾ ਤਾਂ ਨਹੀਂ ਦੇਖ ਰਿਹਾ? ਅੱਖਾਂ ਮਲ ਕੇ ਦੇਖਿਆ, ਰਾਜਕੁਮਾਰੀ ਹਥੇਲੀ ਉੱਪਰ ਦੀਵਾ ਟਿਕਾਈ ਬੈਠੀ ਹੈ। ਕੁੱਲ ਦੁਨੀਆ ਦੀ ਹੈਰਾਨੀ ਨਾਲ ਦੇਖਦਿਆਂ ਕਬੀਰ ਨੇ ਕਿਹਾ- ਆਪ?

ਰਾਜਕੁਮਾਰੀ ਨੇ ਕੋਈ ਜਵਾਬ ਨਹੀਂ ਦਿੱਤਾ। ਕਬੀਰ ਨੇ ਜਿਹੜਾ ਪਹਾੜ ਰਫੂ ਕੀਤਾ ਸੀ, ਉਸ ਵੱਲ ਨਿਗ੍ਹਾ ਗੱਡੀ ਦੇਖਦੀ ਰਹੀ। ਪਛਤਾਵੇ ਦੇ ਸੁਰ ਵਿੱਚ ਖਿਮਾ ਜਾਚਕ ਹੁੰਦਿਆਂ ਕਹਿਣ ਲੱਗਾ- ਮੈਨੂੰ ਨਾ ਤੁਹਾਡੇ ਆਣ ਦਾ ਪਤਾ ਲੱਗਾ ਨਾ ਦੀਵਾ ਬਾਲਣ ਦਾ। ਰਾਜਕੁਮਾਰੀ ਦੇ ਗੁਲਾਬੀ ਬੁੱਲ੍ਹਾਂ ਵਿੱਚੋਂ ਅੰਮ੍ਰਿਤਬਾਣੀ ਝਰੀ- ਮੈਨੂੰ ਵੀ ਖ਼ਿਆਲ ਨਹੀਂ ਡੇਰੇ ਕਦੋਂ ਪੁੱਜੀ, ਵਾਪਸ ਕਦ ਆਈ। ਵਿਹੜੇ ਵਿੱਚ ਪੈਰ ਪਾਉਣ ਸਾਰ ਜਾਣ ਗਈ ਸੂਈ ਧਾਗੇ ਬਗ਼ੈਰ ਤੁਹਾਨੂੰ ਕਿਸੇ ਹੋਰ ਚੀਜ਼ ਦਾ ਧਿਆਨ ਨਹੀਂ। ਆਈ ਤਾਂ ਸਾਂ ਬਹੁਤ ਸਾਰੀਆਂ ਗੱਲਾਂ ਕਰਨ, ਆ ਕੇ ਕੁਝ ਕਹਿਣ ਸੁਣਨ ਦੀ ਲੋੜ ਨਹੀਂ ਪਈ। ਮੌਨ ਤੋਂ ਵੱਡਾ ਕੋਈ ਬੋਲ ਨਹੀਂ। ਬੇਕਾਰ ਵਾਕਾਂ ਦਾ ਕੀ ਲਾਭ, ਇੱਕ ਸੂਈ ਹੋਰ ਹੈ ਤਾਂ ਮੈਨੂੰ ਵੀ ਦੇਉ।

-ਇਹ ਕੰਮ ਇੰਨਾ ਸੌਖਾ ਨਹੀਂ।

-ਕਰਨ ਤੋਂ ਪਤਾ ਲੱਗੇਗਾ!

ਸੂਈ ਦੇਣ ਵੇਲੇ ਕਬੀਰ ਨੂੰ ਕੋਈ ਪਤਾ ਨਹੀਂ ਰਾਜਕੁਮਾਰੀ ਨੂੰ ਕੁਝ ਆਉਂਦਾ ਹੈ, ਪਹਿਲੇ ਤੋਪੇ ਤੋਂ ਜਾਣ ਗਿਆ ਇਹ ਹੱਥ ਜੋ ਚਾਹੁਣ ਕਰ ਸਕਦੇ ਨੇ।

-ਤੁਸੀਂ ਇਹ ਕੰਮ ਕਦ ਸਿਖਿਆ?

ਸਿੱਖਿਆ ਕਦ? ਅੱਜ ਸਿੱਖਾਂਗੀ! ਕਿਸੇ ਤੋਂ ਕਈ ਸਾਲ ਪਹਿਲਾਂ ਸੂਈ ਨਾ ਨਾਮ ਸੁਣਿਆ ਸੀ ਹੱਥ ਅੱਜ ਲੱਗੀ।

ਕਬੀਰ ਦੀ ਖ਼ੁਸ਼ੀ ਦਾ ਠਕਾਣਾ ਨਹੀਂ। ਕਹਿਣ ਲੱਗਾ- ਯਕੀਨ ਕਰਨ ਵਾਲੀ ਗੱਲ ਹੈ ਤਾਂ ਨਹੀਂ ਪਰ ਤੁਹਾਨੂੰ ਝੂਠੇ ਕਿਵੇਂ ਮੰਨਾ!

ਰਾਜਕੁਮਾਰੀ ਕਾਲੀਨ ਨਿਗੰਦਗੀ ਨਿਗੰਦਦੀ ਕਹਿੰਦੀ- ਤੁਹਾਡੇ ਜਿਹਾ ਗੁਰੂ ਹੋਵੇ ਫਿਰ ਕੋਈ ਕੀ ਨਹੀਂ ਸਿੱਖ ਸਕਦਾ? ਸਾਰੀ ਰਾਤ ਅੱਖਾਂ ਨੂੰ ਪੋਟੇ ਤੇ ਪੋਟਿਆਂ ਨੂੰ ਅੱਖਾਂ ਬਣਾਉਣ ਦਾ ਕੰਮ ਦੇਖ ਦੇਖ ਸਿਖਦੀ ਰਹੀ। ਸਮੁੱਚੀ ਗੱਲ ਦੱਸਣ ਨਾਲ ਸੱਚ ਦੀ ਮਰਿਆਦਾ ਭੰਗ ਹੁੰਦੀ ਹੈ। ਰਾਜਕੁਮਾਰੀ ਨੇ ਅਜੇ ਕੁਝ ਹੋਰ ਆਖਣਾ ਸੀ ਕਿ ਰਾਜਾ ਆਉਂਦਾ ਦਿਖਾਈ ਦਿੱਤਾ। ਨਾਲ ਠਾਕੁਰ, ਅਠ ਦਸ ਸਵਾਰ। ਦੇਖਣ ਸਾਰ ਰਾਜਕੁਮਾਰੀ ਨੂੰ ਕਹਿੰਦਾ- ਜਾਣ ਗਿਆ ਸਾਂ ਤੂੰ ਇੱਥੇ ਹੋਏਂਗੀ।

ਰਾਜਕੁਮਾਰੀ ਦੇ ਚਿਹਰੇ ਉੱਪਰੋਂ ਲਾਜ ਦਾ ਪ੍ਰਛਾਵਾਂ ਲੰਘਿਆ। ਰਾਜਾ ਇੰਨਾ ਸ਼ਾਂਤ ਕਿਵੇਂ? ਕਬੀਰ ਨੂੰ ਕਿਹਾ- ਮਾਮੂਲੀ ਕੰਬਲ ਤੱਕ ਮੈਨੂੰ ਭੇਟ ਕਰਨ ਵਾਸਤੇ ਨਹੀਂ ਮੰਨਿਆ, ਤੂੰ ਜਾਣ, ਪਰ ਮੈਂ ਤੈਨੂੰ ਅਜਿਹੀ ਵਸਤੂ ਭੇਟ ਕਰਾਂਗਾ ਕਿ ਸੁਫ਼ਨਾ ਵੀ ਨਾ ਲਿਆ ਹੋਏ ਕਦੀ। ਤੂੰ ਹੀ ਦੱਸ ਕੀ ਚੀਜ਼ ਹੋ ਸਕਦੀ ਹੈ।

ਇਸ਼ਾਰਾ ਬਿਲਕੁਲ ਸਾਫ਼ ਸੀ ਫਿਰ ਕਬੀਰ ਕਿਉਂ ਨਾ ਸਮਝਦਾ? ਗੰਭੀਰ ਸੁਰ ਵਿੱਚ ਬੋਲਿਆ- ਮੈਂ ਨਾ ਕਿਸੇ ਦੀ ਭੇਟ ਕਬੂਲਦਾ ਹਾਂ ਨਾ ਕਿਸੇ ਨੂੰ ਦਿੰਦਾ ਹਾਂ।

ਖਿੜ ਖਿੜਾ ਕੇ ਰਾਜਾ ਹੱਸਿਆ- ਮੇਰੀ ਭੇਟ ਐਸੀ ਵੈਸੀ ਨਹੀਂ! ਇੰਦਰ ਭਗਵਾਨ ਵੀ ਡੋਲ ਜਾਣ। ਦੱਸਾਂ? ਰਾਜਕੁਮਾਰੀ ਦਾ ਹੱਥ ਅਤੇ ਸਾਰਾ ਦੇਸ! ਰਾਜੇ ਦੀ ਫ਼ਜ਼ੂਲ ਗੱਲ ਉੱਪਰ ਕਬੀਰ ਨੂੰ ਹਾਸਾ ਆ ਗਿਆ, ਕਿਹਾ- ਅਜਿਹੀ ਭੇਟ ਦਾ ਤਾਂ ਸੁਫ਼ਨਾ ਵੀ ਬੁਰਾ! ਵਿਆਹ ਸ਼ਾਦੀ ਦੇ ਝਮੇਲੇ ਵਿੱਚ ਮੈਂ ਪੈਣਾ ਈ ਨਹੀਂ। ਇੱਕ ਵਿਆਹ ਦਾ ਪੰਗਾ, ਦੂਜਾ ਦਹੇਜ ਵਿੱਚ ਦੇਸ! ਮੈਨੂੰ ਏਨਾ ਮੂਰਖ ਵੀ ਨਾ ਜਾਣੋ ਕਿ ਤੁਸੀਂ ਦੇ ਦਿੱਤਾ ਤੇ ਮੈਂ ਚੁੱਪ ਕਰਕੇ ਲੈ ਲਊਂਗਾ। ਸੱਤਾ ਦਾ ਸੁੱਖ ਅਨੰਤ ਹੈ ਤਾਂ ਤੁਸੀਂ ਛੱਡਣ ਲਈ ਤਿਆਰ ਕਿਉਂ ਹੁੰਦੇ? ਤੁਸੀਂ ਖਿਝ ਜਾਉ ਤੁਹਾਡੀ ਮਰਜ਼ੀ ਪਰ ਮੈਂ ਖਿਮਾ ਮੰਗਦਾ ਹਾਂ, ਮੈਨੂੰ ਆਪਣਾ ਕੰਮ ਕਰਨ ਦਿਉ।

ਰਾਜੇ ਦੇ ਰੋਮ-ਰੋਮ ਵਿੱਚ ਝਰਨਾਹਟ ਛਿੜੀ। ਰਾਜਕੁਮਾਰੀ ਉੱਪਰ ਹਜ਼ਾਰ ਘੜੇ ਪਾਣੀ ਡਿੱਗ ਪਿਆ। ਸੁਫ਼ਨੇ ਦੀ ਸੁਨਹਿਰੀ ਲੰਕਾ ਉਸਦੀਆਂ ਅੱਖਾਂ ਅੱਗੇ ਲੱਟ ਲੱਟ ਮੱਚਣ ਲੱਗੀ। ਰਾਜੇ ਦੀ ਬੇਟੀ ਹੋ ਕੇ ਕਿੰਨੀ ਛੋਟੀ ਉਮੀਦ ਖ਼ਾਤਰ ਮਨ ਡੁਲਾ ਲਿਆ, ਉਹ ਵੀ ਨਾ ਮਿਲੀ।

ਹੁਣ ਤਾਂ ਸੌ ਵਾਰ ਅੱਗ ਵਿੱਚ ਸਾੜ ਕੇ ਇਸ ਮਕਾਰ ਨੂੰ ਨਾ ਮਾਰੇ ਤਦ ਤੱਕ ਰਾਜੇ ਦੀ ਅਗਨੀ ਸ਼ਾਂਤ ਨਾ ਹੋਵੇ। ਕੜਕ ਕੇ ਸਵਾਰਾਂ ਨੂੰ ਕਿਹਾ- ਕੁੱਤਿਆਂ ਵਾਂਗ ਨਹੁੰਦਰਾਂ ਨਾਲ ਜ਼ਮੀਨ ਕਿਉਂ ਕੁਰੇਦ ਰਹੇ ਹੋ, ਹੁਣ ਤੱਕ ਇਸ ਹਰਾਮਜ਼ਾਦੇ ਦੀ ਚਟਣੀ ਬਣ ਜਾਣੀ ਚਾਹੀਦੀ ਸੀ! ਹਵਾ ਵਿੱਚ ਉੱਠੀਆਂ ਤਲਵਾਰਾਂ ਥੋੜ੍ਹੀ ਦੇਰ ਲਈ ਰੁਕੀਆਂ। ਕੀ ਪਤਾ ਵਿਚਕਾਰ ਫਿਰ ਰਾਜਕੁਮਾਰੀ ਆ ਖਲੋਵੇ। ਪਰ ਰਾਜਕੁਮਾਰੀ ਤਾਂ ਹਿੱਲੀ ਤੱਕ ਨਹੀਂ, ਅੱਖਾਂ ਜਿਵੇਂ ਪਥਰਾ ਗਈਆਂ ਹੋਣ। ਰਾਜਕੁਮਾਰੀ ਤਾਂ ਖੜ੍ਹੀ ਰਹੀ, ਰਾਜਾ ਵਿਚਕਾਰ ਆ ਖਲੋਤਾ ਤੇ ਬੋਲਿਆ- ਖ਼ਬਰਦਾਰ! ਮੈਂ ਹੁਕਮ ਦਿੱਤਾ ਫਿਰ ਕੀ ਹੋਇਆ? ਤੁਹਾਨੂੰ ਕੋਈ ਅਕਲ ਨਹੀਂ? ਕਬੀਰ ਨੂੰ ਫੱਟ ਲੱਗਾ ਮੇਰੀ ਧੀ ਕਿਵੇਂ ਕਲਪੇਗੀ! ਕਾਲੇ ਮੂੰਹ ਪਰੇ ਕਰੋ। ਇਹੋ ਜਿਹੇ ਫ਼ਜ਼ੂਲ ਹੁਕਮ ਨਹੀਂ ਮੰਨਿਆ ਕਰਦੇ। ਮੇਰਾ ਦਿਮਾਗ਼ ਨਹੀਂ ਨਾ ਠਿਕਾਣੇ ਸਿਰ। ਖੋਪੜੀ ਵਿੱਚ ਜਿਵੇਂ ਤੂੜੀ ਹੋਏ।

ਕਿੱਥੇ ਦੀ ਬਿਜਲੀ ਕਿੱਥੇ ਆ ਕੇ ਡਿੱਗੀ! ਕਬੀਰ ਕੀ ਕਰੇ, ਕੀ ਨਾ ਕਰੇ। ਥੋੜ੍ਹੀ ਦੇਰ ਕੁਝ ਸਮਝ ਨਹੀਂ ਆਇਆ। ਉਲਝਣ ਵਿੱਚ ਪੈ ਗਿਆ...। ਫਿਰ ਰਾਜਕੁਮਾਰੀ ਕੋਲ ਜਾ ਕੇ ਖਲੋਅ ਗਿਆ। ਸ਼ਾਂਤਚਿਤ ਉਸਦੇ ਹੱਥ ਆਪਣੇ ਹੱਥਾਂ ਵਿੱਚ ਲੈ ਕੇ ਕਹਿਣ ਲੱਗਾ- ਇੱਕ ਰਾਤ ਇਕੱਠੇ ਰਹਿ ਕੇ ਇੱਕ ਦੂਜੇ ਨੂੰ ਨਹੀਂ ਜਾਣ ਸਕਦੇ। ਵਿਆਹ, ਬਾਲ ਬੱਚੇ, ਗ੍ਰਹਿਸਥ, ਜ਼ਮੀਨ ਜਾਇਦਾਦ ਵਿੱਚ ਮੇਰੀ ਰੁਚੀ

ਨਹੀਂ। ਦੂਜੇ ਜੀਵਾਂ ਤੋਂ ਵੱਖਰਾ ਅਤੇ ਉੱਤਮ ਹੋਣ ਦੀ ਇਨਸਾਨ ਵਿਚਲੀ ਗ਼ਲਤ ਫਹਿਮੀ ਸਦਕਾ ਬੜੀ ਬਰਬਾਦੀ ਹੋ ਚੁੱਕੀ ਹੈ, ਹੋਰ ਹੁੰਦੀ ਜਾ ਰਹੀ ਹੈ। ਨਾ ਕੋਈ ਮੇਰੀ ਜਾਤ ਨਾ ਧਰਮ। ਨਾ ਮੇਰਾ ਘਰ ਨਾ ਦੇਸ਼। ਬੰਦੇ ਵਾਸਤੇ ਕਿੰਨੀ ਸ਼ਰਮ ਦੀ ਗੱਲ ਹੈ ਕਿ ਧਰਮ ਅਤੇ ਪੰਥ ਬਹਾਨੇ ਮਰੇ ਹੋਏ ਅਵਤਾਰ ਹੁਣ ਤੱਕ ਜਿਉਂਦੇ ਬੰਦਿਆਂ ਉੱਪਰ ਰਾਜ ਕਰੀ ਜਾਂਦੇ ਨੇ!

ਰਾਜੇ ਤੋਂ ਚੁੱਪ ਨਾ ਰਿਹਾ ਗਿਆ, ਪੁੱਛਿਆ- ਸੁਣਿਆ ਹੈ ਤੂੰ ਦੇਵੀ ਦੇਵਤਿਆਂ ਅਤੇ ਈਸ਼ਵਰ ਨੂੰ ਵੀ ਨਹੀਂ ਜਾਣਦਾ? ਮੁਸਕਾਉਂਦਾ ਕਬੀਰ ਬੋਲਿਆ- ਜਾਣਦਾ ਹਾਂ ਜ਼ਰੂਰ, ਮੰਨਦਾ ਨਹੀਂ। ਆਤਮਾ, ਪਰਮਾਤਮਾ, ਭਾਗ ਅਤੇ ਧਰਮ ਤੋਂ ਵੱਡਾ ਜਾਲ ਇਨਸਾਨ ਹੱਥੋਂ ਨਾ ਰਚਿਆ ਗਿਆ ਨਾ ਰਚਿਆ ਜਾਏਗਾ। ਅਕਲ ਦੀ ਖੋਪੜੀ ਨਿਵਾ ਕੇ ਜਿਉਂਦਾ ਇਨਸਾਨ ਪੱਥਰ ਪੂਜਦਾ ਫਿਰਦਾ ਹੈ, ਇਸ ਤੋਂ ਵਧ ਘ੍ਰਿਣਾਯੋਗ ਗੱਲ ਹੋਰ ਕੀ ਹੋ ਸਕਦੀ ਹੈ? ਮਾਮਲਾ ਕਿਉਂਕਿ ਵਧੀਕ ਖ਼ਤਰਨਾਕ ਹੋ ਗਿਆ ਤਾਂ ਤੁਹਾਡੇ ਨਾਲ ਏਨੀਆਂ ਗੱਲਾਂ ਕਰਨੀਆਂ ਪਈਆਂ।

ਹੁਣ ਰਾਜਕੁਮਾਰੀ ਦੇ ਹੋਠ ਖੁੱਲ੍ਹੇ। ਧੀਮੇ ਮਿੱਠੇ ਸੁਰ ਵਿੱਚ ਬੋਲੀ- ਏਨੀਆਂ ਗੱਲਾਂ ਜਾਣਦਿਆਂ ਵੀ ਤੁਹਾਡੀਆਂ ਅੱਖਾਂ ਸਾਹਮਣੇ ਤੁਹਾਡੀ ਕਾਰੀਗਰੀ ਲੀਰੋਲੀਰ ਹੋਈ, ਦੋ ਵਾਰ ਕਿਰਪਾਨਾਂ ਲਹਿਰਾਈਆਂ, ਰਾਜੇ ਅਤੇ ਠਾਕੁਰ ਦੀਆਂ ਉਟਪਟਾਂਗ ਬੇਇੱਜ਼ਤੀਪੂਰਨ ਗੱਲਾਂ ਸੁਣੀਆਂ ਤਾਂ ਤੁਹਾਨੂੰ ਗ਼ੁੱਸਾ ਕਿਉਂ ਨਹੀਂ ਆਇਆ? ਤੁਹਾਨੂੰ ਤਾਂ ਮਰਨ ਮਾਰਨ ਤੱਕ ਉਤਾਰੂ ਹੋ ਜਾਣਾ ਚਾਹੀਦਾ ਸੀ! ਬਹੁਤ ਗਿਆਨ ਹੋਣ ਪਿੱਛੋਂ ਵੀ ਤੁਹਾਨੂੰ ਜਿਉਂਦੇ ਰਹਿਣ ਦਾ ਮੋਹ ਕਿਉਂ ਹੈ? ਮੌਤ ਦਾ ਡਰ ਕਿਉਂ? ਤੁਸੀਂ ਆਪਣਾ ਕ੍ਰੋਧ ਕਿਸ ਦਿਨ ਵਾਸਤੇ ਸੰਭਾਲਿਆ ਹੋਇਆ ਹੈ?

ਕਬੀਰ ਸਮਝਾਣ ਲੱਗਾ- ਇੱਕ ਆਦਮੀ ਦਾ ਕ੍ਰੋਧ ਕੀ ਕਰੇਗਾ ਰਾਜਕੁਮਾਰੀ? ਇਹ ਤਾਂ ਖ਼ੁਦਕੁਸ਼ੀ ਵਾਂਗ ਹੈ। ਮੇਰੇ ਕ੍ਰੋਧ ਦੀ ਲਾਗ ਜਦੋਂ ਪ੍ਰਾਣੀ ਪ੍ਰਾਣੀ ਦੇ ਦਿਲ ਤੱਕ ਪੁੱਜੇਗੀ ਉਦੋਂ ਨਾ ਕੋਈ ਰਾਜਾ ਹੋਏਗਾ ਨਾ ਪਰਜਾ। ਨਾ ਕੋਈ ਅਮੀਰ ਨਾ ਗ਼ਰੀਬ, ਨਾ ਊਚ ਨਾ ਨੀਚ, ਨਾ ਸੱਚ ਨਾ ਝੂਠ, ਪਾਪ ਨਾ ਪੁੰਨ, ਧਰਮ ਨਾ ਅਧਰਮ, ਮੰਦਰ ਨਾ ਮਸੀਤ, ਮਜ੍ਹਬ ਨਾ ਜਾਤ, ਫ਼ੌਜ ਨਾ ਹਥਿਆਰ। ਫਿਰ ਇਨਸਾਨ ਨੂੰ ਇਹ ਹੱਕ ਨਹੀਂ ਹੋਏਗਾ ਕਿ ਆਪਣੀ ਤਾਕਤ ਦੇ ਬਲਬੂਤੇ, ਤਲਵਾਰ ਦੇ ਜ਼ੋਰ ਨਾਲ ਕਿਸੇ ਦੀ ਕਾਰੀਗਰੀ ਲੀਰੋ ਲੀਰ ਕਰਕੇ ਵਗਾਹ ਦਏ...।

ਕਬੀਰ ਦਾ ਹੱਥ ਫੜਕੇ ਰਾਜੇ ਨੇ ਕਿਹਾ- ਇਸੇ ਪ੍ਰਾਸ਼ਚਿਤ ਖਾਤਰ ਹੀ ਮੈਂ ਰਾਜਭਾਗ ਤਿਆਗਣ ਨੂੰ ਤਿਆਰ ਹੋ ਗਿਆ। ਹੋਰ ਤੈਨੂੰ ਕੀ ਚਾਹੀਦੈ? ਕਬੀਰ ਨੇ ਕਿਹਾ- ਮੇਰੇ ਚਾਹੁਣ, ਨਾ ਚਾਹੁਣ ਨਾਲ ਕੀ ਫ਼ਰਕ ਪੈਂਦਾ ਹੈ?

ਸਿਰ ਹਿਲਾਉਂਦਿਆਂ ਰਾਜੇ ਨੇ ਕਿਹਾ- ਇਹੋ ਤਾਂ ਤੇਰੀ ਭੁੱਲ ਹੈ। ਇੱਕ ਵਾਰ ਆਪਣੇ ਮਨ ਦੀ ਇੱਛਾ ਜ਼ਾਹਰ ਕਰਕੇ ਤਾਂ ਦੇਖ। ਤੇਰੇ ਇਲਾਵਾ ਮੇਰੀ ਬੇਟੀ ਕਿਸੇ ਦਾ ਹੱਥ ਫੜਨਾ ਹੀ ਨਹੀਂ ਚਾਹੁੰਦੀ, ਤੂੰ ਏਨਾ ਸਖ਼ਤ ਦਿਲ ਕਿ ਉਸਦੀ ਕੋਈ ਪਰਵਾਹ ਨਹੀਂ ਕਰਦਾ।

-ਪਰਵਾਹ ਕਿਉਂ ਨੀ ਕਰਦਾ? ਹਜ਼ਾਰ ਵਾਰ ਪਰਵਾਹ ਕਰਦਾ ਹਾਂ। ਨਰ ਮਾਦਾ ਦੀ ਹੈਸੀਅਤ ਵਿਚ ਜਿੱਥੇ ਤੱਕ ਇੱਕ ਦੂਜੇ ਦਾ ਦਿਲ ਕਰੇ, ਰਾਜਕੁਮਾਰੀ ਮੇਰਾ ਸਾਥ ਕਰਨ ਨੂੰ ਤਿਆਰ ਹੋਵੇ ਤਾਂ ਮੇਰੇ ਵੱਲੋਂ ਵੀ ਇਨਕਾਰ ਨਹੀਂ।

## ਚੋਰ ਦੀ ਦਾਸਤਾਂ

ਆਦਮੀ ਦੇ ਗੁਣਾ ਦੀ ਪਤਾ ਨਹੀਂ ਕਦ ਪਛਾਣ ਹੋਵੇ, ਪਤਾ ਨਹੀਂ ਕਿਵੇਂ ਪਛਾਣ ਹੋਵੇ, ਪਛਾਣ ਕਰੇ ਕੌਣ? ਇਸ ਕਰਕੇ ਸਾਡੇ ਦੇਸ ਵਿੱਚ ਭੇਖ ਦੀ ਪੂਜਾ ਹੁੰਦੀ ਹੈ, ਭੇਖ ਅੱਗੇ ਲੋਕ ਸਿਰ ਝੁਕਾ ਦਿੰਦੇ ਹਨ। ਪੈਰ ਛੂੰਹਦੇ ਹਨ। ਭੇਖ ਵਿੱਚ ਸਭ ਬੁਰਾਈਆਂ ਲੁਕ ਜਾਂਦੀਆਂ ਹਨ। ਭੇਖ ਆਦਮੀ ਦੇ ਗੁਣਾ ਦਾ ਅਜਿਹਾ ਸਬੂਤ ਕਿ ਦੇਖਣ ਸਾਰ ਅਨਪੜ੍ਹ ਵੀ ਪਛਾਣ ਲਏ। ਅਕਸਰ ਜਾਹਿਲ, ਵਿਹਲੜ, ਨਿਕੰਮੇ ਬੰਦੇ ਭਗਵਾਂ ਭੇਖ ਧਾਰਨ ਕਰ ਲੈਂਦੇ ਹਨ ਤਾਂ ਕਿ ਭੀਖ ਅਸਾਨੀ ਨਾਲ ਮਿਲ ਜਾਵੇ। ਭੇਖ ਸਦਕਾ ਠੱਗੀ ਮਾਰਨੀ ਸੌਖੀ ਹੋ ਜਾਂਦੀ ਹੈ। ਇਸ ਤੋਂ ਸੌਖੀ ਕਮਾਈ ਹੋਰ ਕੋਈ ਨਹੀਂ। ਬਿਨਾਂ ਪੈਸੇ ਖਰਚਿਆਂ ਵਪਾਰ। ਜਦ ਤੱਕ ਭੇਖ ਦੀ ਪੂਜਾ ਕਰਨ ਵਾਲੇ ਹਨ, ਇਸ ਧੰਦੇ ਵਿੱਚ ਬਰਕਤ ਹੀ ਬਰਕਤ। ਭੇਖ ਦੀ ਓਟ ਵਿੱਚ ਲੁਚੇ ਲਫੰਗੇ ਬੈਠੇ-ਬੈਠੇ ਖ਼ੂਬ ਕਮਾਈ ਕਰਦੇ ਹਨ, ਐਸ਼ ਕਰਦੇ ਹਨ। ਦੁੱਖ ਅਤੇ ਮੁਸੀਬਤ ਦੇ ਮਾਰੇ ਲੋਕ ਵੀ ਭੇਖ ਦੀ ਸ਼ਰਣ ਲੈ ਲੈਂਦੇ ਹਨ। ਦੁਖਿਆਰਿਆਂ ਵਾਸਤੇ ਭੇਖ ਸੁੱਖ ਸ਼ਾਂਤੀ ਦੀ ਛਾਂ ਬਣ ਜਾਂਦਾ ਹੈ। ਪੰਥਾਂ ਦੇ ਸੂਖ਼ਮ ਜਾਲਿਆਂ ਵਿੱਚ ਉਲਝੇ ਕਈ ਬੰਦੇ ਭੇਖ ਬਹਾਨੇ ਧਰਮ ਦੀ ਲਕੀਰ ਕੁਟਦੇ ਹਨ! ਇਸ ਕਰਕੇ ਦਵਾਈ ਦੀ ਬੰਦ ਸ਼ੀਸ਼ੀ ਅਤੇ ਗੰਜੀ ਖੋਪੜੀ ਦਾ ਕੋਈ ਇਤਬਾਰ ਨਹੀਂ। ਸਹੀ ਗਿਆਨੀਆਂ ਨੂੰ ਭੇਖ ਨਾਲ ਸੰਤੋਖ ਨਹੀਂ ਮਿਲਦਾ।

ਬਹੁਤ ਸਾਲ ਪਹਿਲਾਂ ਇੱਕ ਪਿੰਡ ਵਿੱਚ ਇਹੋ ਜਿਹੇ ਹੀ ਮਹਾਤਮਾ ਨੇ ਧੂਣੀ ਧੁਖਾ ਦਿੱਤੀ। ਨਾਲ ਹੱਟੇ ਕੱਟੇ ਮੁਸਟੰਡਿਆਂ ਦੀ ਟੋਲੀ ਜੁੜ ਗਈ। ਅਨਪੜ੍ਹ, ਮੂਰਖ, ਬੇਸਮਝ ਲੋਕ ਤੇ ਫਿਰ ਭਗਵਾਨ, ਆਤਮਾ, ਪਰਮਾਤਮਾ, ਮੁਕਤੀ ਵਿੱਚ ਪੂਰਾ ਯਕੀਨ। ਇਹੋ ਜਿਹੀ ਜਾਹਲ ਭੀੜ ਠੱਗਾਂ ਨੂੰ ਹੋਰ ਕਿੱਥੇ ਮਿਲੇਗੀ? ਬਗੈਰ ਸੋਚੇ ਸਮਝੇ ਜਿਹੜੇ ਚਰਨਾ ਵਿੱਚ ਸਿਰ ਨਿਵਾ ਦੇਣ, ਉਨ੍ਹਾਂ ਨੂੰ ਮੁੰਨਣ ਵਾਸਤੇ ਵਧੀਕ ਅਕਲ ਦੀ ਲੋੜ ਨਹੀਂ। ਸਿਰ ਹਿਲਾ ਹਿਲਾ ਕੇ ਪਤੰਗਿਆਂ ਨੂੰ ਦੀਵਾ ਬਥੇਰਾ ਕਹਿੰਦਾ ਹੈ ਨੇੜੇ ਨਾ ਆਉ, ਉਹ ਕਿੱਥੇ ਮੰਨਦੇ ਹਨ? ਕਈ ਸਾਲਾਂ ਤੋਂ ਉਸ ਭੇਖਧਾਰੀ ਮਹਾਤਮਾ ਨੂੰ ਧਰਮ ਦਾ ਅਜਿਹਾ ਹੀ ਚਸਕਾ ਲੱਗਿਆ ਹੋਇਆ ਸੀ। ਜਿਉਂ ਜਿਉਂ ਲੋਕਾਂ ਨੂੰ ਕਹਿੰਦਾ ਇੱਥੇ ਆ ਆ ਕੇ ਸਮਾਂ ਖ਼ਰਾਬ ਨਾ ਕਰੋ ਤਿਉਂ ਤਿਉਂ ਲੋਕ ਸਗੋਂ ਵੱਧ ਆਉਂਦੇ। ਬਥੇਰਾ ਆਖਦਾ ਮੇਰੇ ਚੇਲੇ ਨਾ ਬਣੋ, ਤਾਂ ਵੀ ਉਸਦੇ ਆਸਣ ਅੱਗੇ ਚੇਲੇ ਬਣਨ ਵਾਲਿਆਂ ਦੀ ਭੀੜ ਲੱਗੀ ਰਹਿੰਦੀ।

ਉਹ ਬਾਰ ਬਾਰ ਕਹਿੰਦਾ- ਭਲੇ ਮਾਣਸੋ ਮੈਂ ਕੋਈ ਸਿੱਧ ਨਹੀਂ। ਇਸ ਭੇਖ ਦਾ ਰੰਗ ਮੈਨੂੰ ਚੰਗਾ ਲੱਗਾ ਬੱਸ, ਸਹੀ ਮੰਨੋ, ਹੋਰ ਕੋਈ ਗੱਲ ਨਹੀਂ। ਮੈਂ ਤਾਂ ਰਮਤਾ ਜੋਗੀ ਹਾਂ, ਪੈਰ ਚੱਕਰ ਹੈ, ਥਾਂ ਥਾਂ ਭਟਕਣਾ ਪੈਂਦਾ ਹੈ। ਤੁਸੀਂ ਆਪਣਾ ਕੰਮ ਕਰੋ, ਮੈਨੂੰ ਆਪਣਾ ਕਰਨ ਦਿਉ। ਮੈਂ ਤੁਹਾਡੇ ਕੰਮ ਵਿੱਚ ਵਿਘਨ ਨੀਂ ਪਾਉਂਦਾ, ਤੁਸੀਂ ਮੇਰੇ ਕੰਮ ਵਿੱਚ ਵਿਘਨ ਕਿਉਂ ਪਾਉਂਦੇ ਹੋ?

ਇਹੋ ਜਿਹੀ ਗੱਲ ਸੁਣਨ ਤੇ ਮੰਨ ਜਾਣ, ਫਿਰ ਭਗਤ ਕਾਹਦੇ ਹੋਏ! ਅਜਿਹੇ ਪੂਜਨੀਕ ਮਹਾਤਮਾ ਦੇ ਦਰਸ਼ਣ ਕਿਸਮਤ ਨਾਲ ਹੁੰਦੇ ਹਨ! ਚੇਲੇ ਬਣਨ ਵਾਸਤੇ ਤਾਂਤਾ ਲੱਗ ਪਿਆ। ਇੱਕ ਜਾਂਦਾ, ਇੱਕੀ ਆਉਂਦੇ। ਇਸ ਮਹਾਤਮਾ ਵਿੱਚ ਇੱਕ ਗੁਣ ਹੋਰ ਵੀ ਸੀ। ਕਿਸੇ ਨੂੰ ਆਪਣਾ ਚੇਲਾ ਮੁੰਨਣ ਤੋਂ ਪਹਿਲਾਂ ਉਹ ਕੋਈ ਚੀਜ਼ ਜ਼ਰੂਰ ਛੁਡਵਾਉਂਦਾ। ਕਿਸੇ ਨੇ ਵਤਾਊਂ ਖਾਣਾ ਛੱਡਿਆ, ਕਿਸੇ ਨੇ ਗੰਢੇ, ਕਿਸੇ ਨੇ ਤੋਰੀ, ਕਿਸੇ ਨੇ ਕੱਦੂ, ਕਿਸੇ ਨੇ ਕੱਕੜੀ। ਕਈਆਂ ਨੇ ਦੁੱਧ, ਦਹੀਂ, ਅੰਬਚੂਰ ਦਾ ਪਰਹੇਜ਼ ਰੱਖਣ ਦੀ ਸਹੁੰ ਖਾਧੀ। ਕਿਸੇ ਨੇ ਕਿਹਾ ਅੱਗੋਂ ਤੋਂ ਰਾਤ ਦਾ ਖਾਣਾ ਨਹੀਂ ਖਾਊਂਗਾ। ਕਿਸੇ ਨੇ ਨਮਕ ਛੱਡਿਆ ਕਿਸੇ ਨੇ ਮਿੱਠਾ ਪਰ ਤਮਾਕੂ, ਭੰਗ, ਗਾਂਜਾ, ਅਫੀਮ ਅਤੇ ਦਾਰੂ ਮੀਟ ਛੱਡਣ ਵਾਲੇ ਘੱਟ ਸਨ, ਬਹੁਤ ਘੱਟ।

ਉਸ ਪਿੰਡ ਵਿੱਚ ਇੱਕ ਨਾਮਵਰ ਚੋਰ ਰਹਿੰਦਾ ਸੀ। ਰਾਤ ਨੂੰ ਕੰਮ ਕਰਿਆ ਕਰਦਾ, ਦਿਨ ਵਿੱਚ ਸੌਂਦਾ। ਚੇਲੇ ਮੁੰਨਣ ਦਾ ਰੌਲਾ ਰੱਪਾ ਬਹੁਤ ਵਧ ਗਿਆ ਤਾਂ ਉਸਦੇ ਪੈਰਾਂ ਵਿੱਚ ਵੀ ਕੀੜੀਆਂ ਲੜਨ ਲੱਗੀਆਂ। ਇੱਕ ਦਿਨ ਲੇਟਿਆਂ ਲੇਟਿਆਂ ਉਸ ਦੇ ਮਨ ਵਿੱਚ ਆਇਆ ਕਿ ਮਹਾਤਮਾ ਨਾਲ

ਸ਼ੁਗਲ ਮੇਲਾ ਕਰੀਏ। ਅੱਖਾਂ ਮਸਲਦਾ ਮਸਲਦਾ ਦੁਪਹਿਰੇ ਉਠਿਆ, ਸਿੱਧਾ ਮਹਾਤਮਾ ਦੇ ਆਸਣ ਤੇ ਚਲਾ ਗਿਆ। ਉਸ ਵੇਲੇ ਚੇਲਿਆਂ ਦੀ ਭੀੜ ਘੱਟ ਸੀ। ਮਹਾਤਮਾ ਦੇ ਚਰਨ ਛੂਹੇ, ਬੋਲਿਆ- ਮਹਾਰਾਜ ਮੈਨੂੰ ਵੀ ਆਪਣਾ ਚੇਲਾ ਥਾਪ ਲਉ।

ਮਹਾਤਮਾ ਨੇ ਕਿਹਾ- ਮੇਰਾ ਅਸੂਲ ਤਾਂ ਤੈਨੂੰ ਪਤਾ ਹੋਣਾ। ਕੁਝ ਛੱਡਣ ਦੇ ਵਚਨ ਤੋਂ ਬਿਨਾਂ ਮੈਂ ਕਿਸੇ ਨੂੰ ਚੇਲਾ ਨਹੀਂ ਬਣਾਉਂਦਾ।

-ਕਿਸੇ ਨੂੰ ਗੁਰੂ ਬਣਾਉਣਾ ਛੱਡਾਂ ਤਾਂ ਚੇਲਾ ਬਣਾ ਲਉਗੇ?

ਹਜ਼ਾਰਾਂ ਚੇਲੇ ਮੁੰਨੇ, ਇਹੋ ਜਿਹਾ ਸਿਰ ਫਿਰਿਆ ਨਹੀਂ ਕੋਈ ਟੱਕਰਿਆ। ਉਸਨੂੰ ਲੱਗਾ ਜਿਵੇਂ ਕਿਸੇ ਨੇ ਸਿਰ ਉੱਪਰ ਜੁੱਤਾ ਮਾਰਿਆ ਹੋਵੇ। ਪਰ ਉਹ ਕਿਹੜਾ ਘੱਟ ਚਲਾਕ ਸੀ? ਜੇ ਇਹੋ ਜਿਹੇ ਐਰੇ ਗੈਰੇ ਮਾਤ ਦੇ ਗਏ, ਫਿਰ ਤਾਂ ਗਏ ਸਮਝੋ। ਆਪਾ ਸੰਭਾਲ ਕੇ ਅਗਲੇ ਹੀ ਪਲ ਮੁਸਕਾਂਦਿਆਂ ਕਿਹਾ- ਬੇਟੇ ਫੇਰ ਤੈਨੂੰ ਚੇਲਾ ਬਣਨ ਦੀ ਲੋੜ ਹੀ ਕੀ?

ਮੇਰੀ ਲੋੜ ਕੀ ਹੈ ਉਹ ਮੈਂ ਜਾਣਦਾ ਹਾਂ। ਬਹੁਤਿਆਂ ਨੇ ਇੱਕ ਚੀਜ਼ ਛੱਡੀ ਪਰ ਮੈਂ ਤੁਹਾਡੇ ਸਾਹਮਣੇ ਚਾਰ ਚੀਜ਼ਾਂ ਛੱਡਦਾ ਹਾਂ। ਪਹਿਲੀ- ਕਦੀ ਰਾਣੀ ਦੀ ਸੇਜ ਉੱਪਰ ਨਹੀਂ ਸੋਵਾਂਗਾ, ਦੂਜੇ ਸੋਨੇ ਦੇ ਥਾਲ ਵਿੱਚ ਖਾਣਾ ਨਹੀਂ ਖਾਊਂਗਾ, ਤੀਜੇ ਸੋਨੇ ਦੇ ਹੌਦੇ ਉੱਪਰ ਬੈਠ ਕੇ ਹਾਥੀ ਦੀ ਸਵਾਰੀ ਨਹੀਂ ਕਰਾਂਗਾ ਤੇ ਚੌਥੀ ਸਭ ਤੋਂ ਵੱਡੀ ਗੱਲ, ਇਸ ਜਨਮ ਵਿੱਚ ਰਾਜਗੱਦੀ ਤੇ ਨਹੀਂ ਬੈਠਾਂਗਾ। ਹੁਣ ਤਾਂ ਚੇਲਾ ਮੁੰਨ ਲਵੋ!

ਮਹਾਤਮਾ ਜਲ ਭੁੱਜ ਕੇ ਰਾਖ ਹੋ ਗਿਆ। ਪਰ ਕਰਦਾ ਤਾਂ ਕੀ ਕਰਦਾ? ਮਾਰਖੰਡਾਹੀ ਤੋਂ ਮਾਰਖੰਡਾਹੀ ਮੱਝ ਵੀ ਪੁਚਕਾਰਨ ਨਾਲ ਕਿੱਲੇ ਉੱਤੇ ਬੰਨ੍ਹੀ ਜਾ ਸਕੀਦੀ ਹੈ। ਫਿਰ ਬੰਦਾ ਵੀ ਤਾਂ ਮੱਝ ਤੋਂ ਵੱਡਾ ਨਹੀਂ! ਇਸਨੂੰ ਸਬਕ ਸਿਖਾਉਣਾ ਪਏਗਾ। ਕ੍ਰੋਧ ਕਰਨ ਨਾਲ ਤਾਂ ਆਪਣਾ ਈ ਨੁਕਸਾਨ! ਨਾ ਚਾਹੁੰਦਿਆਂ ਹੋਇਆਂ ਮੁਸਕਰਾ ਕੇ ਬੋਲਿਆ- ਤੇਰੇ ਵਰਗਾ ਕੋਈ ਚੇਲਾ ਅੱਜ ਤੱਕ ਨਹੀਂ ਟੱਕਰਿਆ। ਤੇਰਾ ਗੁਰੂ ਹੋਣ ਨਾਲ ਮੇਰਾ ਵੀ ਮਾਣ ਵਧੇਗਾ। ਚਾਰ ਚੀਜ਼ਾਂ ਤੂੰ ਮਨਮਰਜ਼ੀ ਦੀਆਂ ਛੱਡੀਆਂ, ਇੱਕ ਮੇਰੇ ਕਹੇ ਤੇ ਵੀ ਛੱਡ।

-ਕਿਉਂ ਨਹੀਂ? ਫਰਮਾਉ, ਛੱਡਾਂਗਾ। ਤੁਹਾਡਾ ਹੁਕਮ ਹੋ ਜਾਏ ਤਾਂ ਸਾਹ ਲੈਣਾ ਛੱਡ ਦਿਆਂ, ਫਿਰ ਵੀ ਨਾ ਮਰਾਂ!

ਇਹ ਚੇਲਾ ਤਾਂ ਅਜਬ! ਮਹਾਤਮਾ ਦੇ ਮੱਥੇ ਉੱਪਰ ਤਿਉੜੀਆਂ ਉਭਰ ਆਈਆਂ। ਗੁੱਸਾ ਤਾਂ ਏਨਾ ਆਇਆ, ਜੀ ਕੀਤਾ ਚੰਡਾਲ ਨੂੰ ਪ੍ਰਾਣ ਛੱਡਣ ਲਈ ਆਖ ਹੀ ਦਿਆਂ, ਪਰ ਲੋਕ ਕੀ ਕਹਿਣਗੇ। ਅਜੇ ਠੱਗੀ ਚਲਦੀ ਰੱਖਣੀ ਹੈ। ਅਜੇ ਭੋਗਿਆ ਹੈ ਵੀ ਕੀ? ਧੂਣੀ ਤਪਾਈ ਹੈ ਬਸ। ਸੋਚਣ ਲੱਗਾ ਕੀ ਚੀਜ਼ ਛੁਡਾਈ ਜਾਵੇ ਕਿ ਇਸ ਦੀ ਸਾਰੀ ਹੈਂਕੜ ਜਾਂਦੀ ਰਹੇ? ਏਨੇ ਸਾਲ ਹੋ ਗਏ ਸਨਿਆਸ ਲਏ ਨੂੰ, ਕਈ ਮਹਾਤਮਾ ਦੇਖੇ, ਝੂਠ ਤੋਂ ਬਿਨਾਂ ਕਿਸੇ ਦਾ ਵੀ ਕੰਮ ਨਹੀਂ ਚੱਲਦਾ। ਫਿਰ ਵਿਚਾਰੇ ਗ੍ਰਹਿਸਤੀ ਝੂਠ ਬੋਲਣ ਤੋਂ ਕਿਵੇਂ ਹਟ ਸਕਦੇ ਹਨ? ਜਾਂ ਤਾਂ ਇਹ ਝੂਠ ਛੱਡਣ ਦਾ ਪ੍ਰਣ ਕਰੇਗਾ, ਨਹੀਂ ਕਰੇਗਾ ਤਾਂ ਤੋਬਾ ਹੋ ਜਾਏਗੀ ਇੱਕ ਦਿਨ ਵਿੱਚ ਹੀ। ਸਾਧੂ ਨੇ ਕਿਹਾ- ਇਨ੍ਹਾਂ ਚਾਰ ਵਚਨਾਂ ਦੇ ਨਾਲ ਨਾਲ ਝੂਠ ਨਾ ਬੋਲਣ ਦਾ ਪ੍ਰਣ ਕਰ ਲਵੇਂ ਤਾਂ ਸੋਨੇ ਵਿੱਚੋਂ ਸੁਗੰਧੀ ਆਉਣ ਲੱਗੇ।

ਇਹ ਪੱਠਾ ਚੋਰ ਏਨਾ ਸਖ਼ਤ ਜਾਨ ਕਿ ਬੋਲਿਆ- ਸੋਨੇ ਵਿਚੋਂ ਸੁਗੰਧੀ ਨਿਕਲੇ ਕਿ ਨਾ, ਇਹ ਤੁਸੀਂ ਜਾਣੋ ਪਰ ਅੱਜ ਸਹੁੰ ਖਾਂਦਾ ਹਾਂ ਝੂਠ ਨਹੀਂ ਬੋਲਾਂਗਾ ਕਦੀ।

-ਦੇਖ ਝੂਠ ਬੋਲ ਦਿੱਤਾ ਹੁਣ ਕਦੀ, ਫੇਰ ਮੇਰੀ ਵੀ ਬਦਨਾਮੀ ਹੋਏਗੀ। ਸੋਚ ਸਮਝ ਕੇ ਵਾਅਦਾ ਨਿਭਾਈਂ। ਝੂਠ ਛੱਡ ਦੇਣਾ ਹਾਸਾ ਮਜ਼ਾਕ ਨਹੀਂ।

ਛਾਤੀ ਤੇ ਹੱਥ ਮਾਰ ਕੇ ਚੋਰ ਬੋਲਿਆ- ਭੋਰਾ ਫਿਕਰ ਨਾ ਕਰੋ। ਕਿਸੇ ਹੋਰ ਵਜਾ ਸਦਕਾ ਤੁਹਾਡੀ ਬਦਨਾਮੀ ਹੋਵੇ ਸੋ ਤੁਹਾਡੀ ਜ਼ਿੰਮੇਵਾਰੀ ਪਰ ਮੇਰੇ ਕਰਕੇ ਤੁਹਾਡੀ ਇੱਜ਼ਤ ਨੂੰ ਸੇਕ ਨਹੀਂ ਲੱਗੇਗਾ।

ਸਾਡੀ ਚੋਰਾਂ ਦੀ ਕਿਹੜਾ ਕੋਈ ਇੱਜ਼ਤ ਹੋਇਆ ਕਰਦੀ ਹੈ, ਇਸ ਕਰਕੇ ਇੱਜ਼ਤ ਚਲੀ ਜਾਣ ਦਾ ਕੋਈ ਖ਼ਤਰਾ ਨੀ ਹੁੰਦਾ। ਇੱਜ਼ਤ ਤਾਂ ਅਸੀਂ ਚੋਰ ਮਾਂ ਦੇ ਪੇਟ ਵਿੱਚ ਹੀ ਛੱਡ ਆਇਆ ਕਰਦੇ ਹਾਂ। ਜਦੋਂ ਦਾ ਬੋਲਣਾ ਸਿੱਖਿਆ ਹਾਂ ਝੂਠ ਤੇ ਝੂਠ ਬੋਲਿਆ। ਇੱਕ ਇੱਕ ਝੂਠ ਹਜ਼ਾਰ ਝੂਠਾਂ ਜਿੰਨਾ ਵਜਨਦਾਰ ਹੁੰਦਾ ਤਾਂ ਵੀ ਕੋਈ ਸੁਖ ਨਹੀਂ ਦੇਖਿਆ। ਜਦੋਂ ਮੈਂ ਕੁਝ ਬੋਲਿਆ, ਸੋ ਝੂਠ, ਜੋ ਨਾ ਬੋਲਿਆ, ਉਹ ਸੱਚ। ਬਦਲਣ ਵਾਸਤੇ ਬਸ ਇਨੀ ਕੁ ਗੱਲ ਹੈ ਹੁਣ ਕਿ ਅੱਜ ਤੋਂ ਬਾਅਦ ਜੋ ਬੋਲਾਂ ਸੋ ਸੱਚ, ਜੋ ਨਾ ਬੋਲਾਂ ਸੋ ਝੂਠ। ਤੁਸੀਂ ਤਾਂ ਇਹੋ ਵਾਅਦਾ ਲਿਆ ਹੈ ਨਾ ਕਿ ਮੈਂ ਮੂੰਹੋਂ ਝੂਠ ਨਾ ਬੋਲਾਂ?

ਬੇਸ਼ੱਕ ਦਿਲ ਨਹੀਂ ਕਰਦਾ ਸੀ, ਮਹਾਤਮਾ ਨੂੰ ਇਹ ਚੇਲਾ ਵੀ ਮੁੰਨਣਾ ਪੈ ਗਿਆ। ਮਹਾਤਮਾ ਨੇ ਉਸ ਦੇ ਸੱਜੇ ਹੱਥ ਉੱਪਰ ਖੰਮ੍ਹਣੀ ਬੰਨ੍ਹੀ ਤੇ ਚੋਰ ਨੇ ਗੁਰੂ ਨੂੰ ਨਾਰੀਅਲ ਭੇਟ ਕੀਤਾ। ਇੱਕ ਨਾਰੀਅਲ ਦੇ ਕੇ ਗੁਰੂ ਮਿਲ ਜਾਏ ਮਹਿੰਗਾ ਸੌਦਾ ਨਹੀਂ।

ਝੂਠ ਬਗੈਰ ਤਾਂ ਬਾਣੀਏਂ ਦੀ ਦੁਕਾਨ ਨਾ ਚੱਲੇ, ਉਹ ਤਾਂ ਹੋਇਆ ਚੋਰ! ਪਰ ਧੰਦਾ ਤਾਂ ਕਰਨਾ ਹੀ ਹੈ। ਵਪਾਰ ਵਾਸਤੇ ਮਹਾਜਨ ਪਰਦੇਸ ਜਾਇਆ ਕਰਦੇ ਹਨ, ਮੈਂ ਵੀ ਪਰਦੇਸ ਚੱਲਾਂ। ਟੁੱਟੇ ਛਿੱਤਰ, ਫਟੇ ਕੱਪੜੇ ਪਹਿਨੀ ਚੱਲ ਪਿਆ। ਚਲੋ ਚਾਲ ਚਲੋ ਚਾਲ ਨਵੀਂ ਰਿਆਸਤ ਵਿੱਚ ਪੁੱਜ ਗਿਆ। ਸ਼ਾਮ ਪੈ ਗਈ, ਹਨੇਰਾ ਪੈਣ ਲੱਗਾ। ਮੰਦਰ ਵਿੱਚ ਜਿਧਰੋਂ ਆਰਤੀ ਦੀ ਆਵਾਜ਼ ਸੁਣੀ ਉਧਰ ਤੁਰ ਪਿਆ। ਆਰਤੀ ਪਿੱਛੋਂ ਭਗਤ ਆਪੋ ਆਪਣੇ ਘਰੀਂ ਚਲੇ ਗਏ, ਉਹ ਭਗਵਾਨ ਦੀ ਮੂਰਤੀ ਸਾਹਮਣੇ ਖਲੋਤਾ ਰਿਹਾ। ਹੋਰ ਕਿੱਥੇ ਰਹੇ, ਮੰਦਰ ਵਿੱਚ ਰਾਤ ਕੱਟਣੀ ਹੈ। ਭਗਵਾਨ ਦੀ ਸੂਰਤ ਘੱਟ, ਸੋਨੇ ਚਾਂਦੀ ਦੇ ਪਹਿਨਾਏ ਗਹਿਣੇ ਵਧੀਕ ਸੁਹਣੇ ਲੱਗੇ। ਭਗਵਾਨ ਵਾਸਤੇ ਤਾਂ ਜਿਹੋ ਜਿਹੇ ਕੰਕਰ ਉਹੋ ਜਿਹੇ ਹੀਰੇ। ਇਹੋ ਜਿਹੇ ਫਟਕ ਬੰਦਾ ਕਰਿਆ ਕਰਦਾ ਹੈ।

ਪੁਜਾਰੀ ਨੇ ਨਵਾਂ ਭਗਤ ਦੇਖਿਆ। ਫਟੇ ਕੱਪੜੇ, ਫਿੱਡੇ ਜੁੱਤੇ, ਮਗਨ ਹੋ ਕੇ ਮੂਰਤੀ ਵੱਲ ਦੇਖੀ ਜਾ ਰਿਹਾ ਹੈ! ਪੁੱਛਿਆ- ਕੌਣ ਹੋ ਭਾਈ ਤੁਸੀਂ, ਕਦੇ ਦੇਖੇ ਨਹੀਂ? ਚੌਂਕ ਕੇ ਪੁਜਾਰੀ ਵੱਲ ਦੇਖਿਆ, ਕਿਹਾ- ਚੋਰ ਹਾਂ, ਪਹਿਲੀ ਵਾਰ ਇਸ ਪਿੰਡ ਆਇਆਂ।

ਪੁਜਾਰੀ ਮੁਸਕਾਇਆ, ਪੁੱਛਿਆ- ਚੋਰ ਦਾ ਮੰਦਰ ਵਿੱਚ ਕੀ ਕੰਮ?

-ਚੋਰੀ। ਚੋਰ ਦਾ ਹੋਰ ਕੀ ਕੰਮ ਹੋਇਆ ਕਰਦੈ?

-ਕਮਲੇ ਮੇਰੇ ਸਾਹਮਣੇ ਕਿਉਂ ਝੂਠ ਬੋਲ ਰਿਹੈਂ! ਪੰਜਾਹ ਸਾਲ ਤੋਂ ਇੱਥੇ ਪੁਜਾਰੀ ਹਾਂ। ਘਟ ਘਟ ਦੀ ਤਾਂ ਅੰਤਰਜਾਮੀ ਜਾਣਦਾ ਹੈ ਪਰ ਮੈਂ ਵੀ ਬੰਦਾ ਕੁ ਬੰਦਾ ਤਾਂ ਪਛਾਣ ਲੈਨਾ। ਕੁੱਟ ਖਾਕੇ ਵੀ ਚੋਰ ਤਾਂ ਸੱਚ ਨਹੀਂ ਬੋਲਦੇ! ਤੂੰ ਜ਼ਰੂਰ ਕੋਈ ਅਘੋੜੀ ਭਗਤ ਹੈ, ਮੇਰੀ ਪਰਖ ਕਰਨ ਆਇਐਂ। ਮੈਨੂੰ ਪਰਖ ਦਾ ਕੋਈ ਡਰ ਨਹੀਂ, ਖਰਾ ਉਤਰਾਂਗਾ। ਦੇਖ ਤੇਰੀਆਂ ਗੱਲਾਂ ਸੁਣ ਕੇ ਭਗਵਾਨ ਮੁਸਕਰਾ ਰਿਹਾ ਹੈ।

ਧਿਆਨ ਨਾਲ ਚੋਰ ਨੇ ਪੁਜਾਰੀ ਵੱਲ ਦੇਖਿਆ, ਸਫ਼ੈਦ ਦਾਹੜੀ, ਖਾਲੀ ਮੂੰਹ, ਚੰਦਨ ਦਾ ਤਿਲਕ, ਗਲ ਰੁਦਰਾਖ ਦੀ ਮਾਲਾ। ਪੁਜਾਰੀ ਨੂੰ ਕਿਹਾ- ਮੰਨ ਨਾ ਮੰਨ ਤੇਰੀ ਮਰਜ਼ੀ, ਹਾਂ ਤਾਂ ਚੋਰ, ਮੇਰੀ ਗੱਲ ਸੁਣਕੇ ਭਗਵਾਨ ਮੁਸਕਾਏ, ਭਗਵਾਨ ਦੀ ਮਰਜ਼ੀ। ਇੱਥੇ ਰਾਤ ਕੱਟਣੀ ਚਾਹੁੰਦਾ ਹਾਂ, ਆਗਿਆ ਮਿਲੇਗੀ?

ਪੁਜਾਰੀ ਨੇ ਤਾਂ ਉਸਨੂੰ ਜੱਫੀ ਵਿੱਚ ਲੈ ਲਿਆ, ਅੱਖਾਂ ਛਲਕੀਆਂ, ਭਰੇ ਗਲੇ ਨਾਲ ਬੋਲਿਆ- ਦੀਨ ਬੰਧੂ, ਅੱਜ ਮੇਰੀ ਭਗਤੀ ਸਫ਼ਲ ਹੋ ਗਈ। ਆਪ ਨੇ ਇਸ ਰੂਪ ਵਿੱਚ ਦਰਸ਼ਨ ਦਿੱਤੇ! ਅੱਖਾਂ ਦੀ ਨਜ਼ਰ ਕੁਝ ਮੱਠੀ ਪੈ ਗਈ ਫੇਰ ਕੀ ਹੋਇਆ, ਮਨ ਦੀਆਂ ਅੱਖਾਂ ਤਾਂ ਖੁੱਲ੍ਹੀਆਂ ਨੇ। ਤੁਹਾਡਾ ਕੀ ਖ਼ਿਆਲ ਹੈ ਪਛਾਣਦਾ ਨਹੀਂ?

ਬੜੀ ਮੁਸ਼ਕਲ ਨਾਲ ਚੋਰ ਨੇ ਹਾਸਾ ਰੋਕਿਆ। ਦੇਹਧਾਰੀ ਸਾਖਿਆਤ ਪਰਮਾਤਮਾ ਦੇ ਭਰੋਸੇ ਮੰਦਰ ਛੱਡ ਕੇ ਪੁਜਾਰੀ ਪਿਛਵਾੜੇ ਕੋਠੜੀ ਵਿੱਚ ਜਾ ਸੁੱਤਾ। ਭਗਤਾਂ ਨੇ ਸ਼ਰਧਾਵਸ ਬੜੇ ਹੀਰੇ ਮੋਤੀ ਚੜ੍ਹਾਏ ਹੋਏ ਸਨ। ਅੱਜ ਦੇਰ ਬਾਅਦ ਭਗਵਾਨ ਨੇ ਮਨਜ਼ੂਰ ਕੀਤੇ! ਦੇਖਦੇ ਆਂ ਭਗਵਾਨ ਵੱਲੋਂ ਕਬੂਲ ਕੀਤਾ ਪ੍ਰਸ਼ਾਦ ਚੜ੍ਹਾਵਾ ਘਟਦਾ ਹੈ ਕਿ ਵਧਦਾ...!

ਇਹ ਚੋਰ ਏਡਾ ਮਾਹਿਰ ਸੀ ਕਿ ਸੁੱਤੇ ਬੰਦੇ ਦੇ ਕੱਪੜੇ ਉਤਾਰ ਲਵੇ। ਫੇਰ ਪਿੱਛੇ ਮੁੜ ਕੇ ਕੀ ਦੇਖਣਾ, ਕੀ ਛੱਡਣਾ! ਚੋਰੀ ਦਾ ਮਜ਼ਾ ਤਾਂ ਨਹੀਂ ਬਹੁਤਾ ਆਇਆ ਪਰ ਆਪੇ ਮਾਇਆ ਖ਼ੂਬ ਹੱਥ ਲੱਗੀ। ਹੀਰੇ, ਮੋਤੀ, ਸੋਨੇ ਦਾ ਛਤਰ। ਸੱਚ ਬੋਲਣ ਨਾਲ ਵਾਰੇ ਕੇ ਨਿਆਰੇ ਹੋ ਗਏ! ਸਾਰੀ ਉਮਰ ਬੇਹਿਸਾਬ ਝੂਠ ਬੋਲਿਆ, ਮਿਲਿਆ ਕੀ? ਦੁਖ। ਰੋਟੀਆਂ ਦੇ ਵੀ ਮੁਥਾਜ। ਕੁਟ ਕੁਟ ਲੋਕ ਭੜਥਾ ਬਣਾ ਦਿੰਦੇ ਪਰ ਇੱਕ ਵਾਰ ਨਾਂਹ ਕਹਿ ਦਿੱਤੀ, ਫਿਰ ਹਾਂ ਨਹੀਂ ਕਹੀ।

ਪਰਦੇਸ ਵਿੱਚ ਏਨੀ ਆਮਦਨ ਹੁੰਦੀ ਹੈ ਤਾਂ ਹੀ ਤਾਂ ਮਹਾਜਨ ਪੀੜ੍ਹੀਆਂ ਦਾ ਠਿਕਾਣਾ ਛੱਡ ਕੇ ਬੇਝਿਜਕ ਚਲੇ ਜਾਂਦੇ ਨੇ। ਦਿਨ ਚੜ੍ਹਨ ਵਿੱਚ ਪਹਿਰ ਰਹਿੰਦੇ ਮੰਦਰ, ਭਗਵਾਨ ਅਤੇ ਪੁਜਾਰੀ ਨੂੰ ਆਪਣੇ ਹਾਲ ਤੇ ਛੱਡ ਕੇ ਚੋਰ ਤੁਰਦਾ ਬਣਿਆ।

ਘਰ ਆ ਕੇ ਆਪਣੇ ਹੱਥੀਂ ਆਪ ਭਗਵਾਨ ਦਾ ਛਤਰ ਪੰਘਰਾ ਕੇ ਸੋਨੇ ਦਾ ਗੋਲਾ ਬਣਾ ਲਿਆ। ਝਾੜੀ ਦੀ ਨਿਸ਼ਾਨੀ ਕਰਕੇ ਖੇਤ ਵਿੱਚ ਹੀਰੇ ਮੋਤੀ ਜੜਿਆ ਕਲਸ਼ ਟੋਆ ਪੁੱਟ ਕੇ ਦੱਬ ਦਿੱਤਾ। ਸੋਨੇ ਦਾ ਗੋਲਾ ਲੈ ਕੇ ਸਿੱਧਾ ਸੁਨਿਆਰ ਕੋਲ ਗਿਆ। ਉਜਰਤ ਵਜੋਂ, ਸੁਨਿਆਰ ਨੂੰ ਡਲੇ ਵਿੱਚੋਂ ਹਿੱਸਾ ਦੇ ਕੇ ਆਪਣੇ ਵਾਸਤੇ ਸੱਤ-ਲੜੀ ਹਾਰ, ਮੁਰਕੀਆਂ, ਕੜਾ, ਹੀਰੇ ਜੜਿਤ ਅੰਗੂਠੀ ਬਣਵਾਈ। ਫੇਰ ਦਰਜੀ ਤੋਂ ਠਾਠਦਾਰ ਕੱਪੜੇ ਸਿਲਵਾਏ। ਠਾਕੁਰ ਤੋਂ ਪੰਜ ਹਜ਼ਾਰ ਰੁਪਇਆਂ ਦਾ ਅਰਬੀ ਘੋੜਾ ਖ਼ਰੀਦਿਆ।

ਮਾਇਆ ਦੀ ਲੀਲਾ ਨਿਆਰੀ। ਮਾੜਾ ਮੋਟਾ ਸ਼ੱਕ ਹੁੰਦਾ, ਪਹਿਲਾਂ ਲੋਕ ਪੁੱਛਿਆ ਕਰਦੇ- ਕਿੱਥੇ ਹੱਥ ਮਾਰਿਆ? ਚੰਗੀ ਤਰ੍ਹਾਂ ਜਾਣਦੇ ਸਨ ਕਿ ਮਰ ਜਾਏਗਾ ਸੱਚ ਨਹੀਂ ਦੱਸੇਗਾ। ਤਾਂ ਵੀ ਕੁਟ ਕੁਟ ਕੀਮਾ ਬਣਾ ਦਿੰਦੇ। ਅੱਜ ਉਹ ਸੱਚ ਬੋਲਣ ਵਾਸਤੇ ਤਿਆਰ, ਕੋਈ ਪੁੱਛਣ ਲਈ ਤਿਆਰ ਨਹੀਂ! ਸੋਨੇ ਵਰਗੀ ਚਮਕ ਤਾਂ ਸੂਰਜ ਦੀ ਵੀ ਨਹੀਂ ਹੁੰਦੀ! ਇੰਨਾ ਮਾਲ ਪੱਤਾ ਕਿਤੇ ਚੋਰੀ ਦਾ ਹੋਇਆ ਕਰਦੈ? ਲੋਕ ਸੋਚਦੇ ਜ਼ਰੂਰ ਸੱਟੇ ਵਿੱਚ ਕਾਮਯਾਬੀ ਮਿਲੀ ਹੈ!

ਕੁਝ ਦਿਨ ਮੌਜ ਮਸਤੀ ਕੀਤੀ, ਫਿਰ ਅਰਬੀ ਘੋੜੇ ਦੀ ਕਾਠੀ, ਤੰਗੜ ਪੱਟੀ ਕਸੀ। ਹੱਥ ਵਿੱਚ ਸੋਨੇ ਦੀ ਛਟੀ ਫੜੀ ਤੇ ਤੁਰ ਪਿਆ ਪਰਦੇਸ ਵੱਲ। ਵਧੀਆ ਘੋੜਾ ਹੋਵੇ, ਸਫ਼ਰ ਮੁੱਕਣ ਵਿੱਚ ਕੀ ਦੇਰ ਲੱਗਣੀ ਹੋਈ? ਵੱਡੇ ਸ਼ਹਿਰ ਆਰਾਮ ਕਰਕੇ ਅਗਲੇ ਸ਼ਹਿਰ ਤੁਰਿਆ। ਸ਼ਾਮ ਪੈਣ ਤੇ ਨਗਰ ਸੇਠ ਦੀ ਹਵੇਲੀ ਪੁੱਜਾ। ਐਸੀ ਵੈਸੀ ਥਾਂ ਕੀ ਹੱਥ ਪਾਉਣਾ? ਵੱਡੀ ਹਵੇਲੀ, ਵੱਡਾ ਮਾਲ!

ਦਿਨ ਛਿਪਣ ਤੋਂ ਪਹਿਲਾਂ ਹੀ ਅੰਨਪਾਣੀ ਖਾ ਪੀ ਕੇ ਸੇਠ ਵਾਪਸ ਬਾਹਰਲੀ ਬੈਠਕ ਵਿੱਚ ਆ ਗਿਆ ਸੀ। ਅਜੇ ਪਲੰਘ ਤੇ ਲੇਟਿਆ ਹੀ ਸੀ ਕਿ ਘੋੜਾ ਹਿਣਕਣ ਦੀ ਆਵਾਜ਼ ਸੁਣ ਕੇ ਉੱਠਿਆ, ਪੁੱਛਿਆ- ਕੌਣ ਹੋ?

-ਚੋਰ...।

ਇਹ ਸ਼ਬਦ ਸੁਣਨਸਾਰ ਸੇਠ ਦੇ ਹੋਸ਼ ਉੱਡ ਗਏ। ਹੜਬੜਾ ਕੇ ਉੱਠਿਆ। ਦਮੇ ਦਾ ਮਰੀਜ਼ ਹੋਣ ਕਰਕੇ ਚੀਕਾਂ ਨਾ ਮਾਰ ਸਕਿਆ ਪਰ ਜਦੋਂ ਚੋਰ ਦਾ ਹੁਲੀਆ ਦੇਖਿਆ, ਸਾਹ ਵਿੱਚ ਸਾਹ ਆਇਆ। ਇਨੇ ਗਹਿਣੇ ਤਾਂ ਮੇਰੇ ਕੋਲ ਵੀ ਨਹੀਂ! ਹੱਥ ਵਿੱਚ ਸੋਨੇ ਦੀ ਛਟੀ! ਮੁਸਕਾਉਂਦਿਆਂ ਬੋਲਿਆ- ਭਲੇ ਮਾਣਸਾ ਚੋਰ ਦਾ ਨਾਮ ਲੈ ਕੇ ਡਰਾਉਣ ਦੀ ਕੀ ਲੋੜ? ਚੋਰ ਦੀ ਤਾਂ ਛਾਂ ਵੀ ਲੁਕੀ ਨਹੀਂ ਰਹਿੰਦੀ। ਮੈਨੂੰ ਮੂਰਖ ਕਿਉਂ ਸਮਝ ਲਿਆ? ਦੇਖਣਸਾਰ ਪਛਾਣ ਲੈਂਨਾ ਚੋਰ ਕੌਣ ਹੈ ਸੇਠ ਕੌਣ?

ਮੁਸਕਰਾਇਆ, ਕਹਿਣ ਲੱਗਾ- ਸੇਠ ਜੀ ਤੁਹਾਡੀ ਪਰਖ ਨਿਰਖ ਸਹੀ ਨਹੀਂ। ਜਦੋਂ ਮੈਂ ਸਾਫ਼ ਕਹਿ ਰਿਹਾਂ ਮੈਂ ਚੋਰ ਹਾਂ, ਤੁਹਾਡੇ ਕੋਲ ਚੋਰੀ ਕਰਨ ਆਇਆ ਹਾਂ, ਨਹੀਂ ਮੰਨਣਾ ਨਾ ਸਹੀ, ਤੁਹਾਡੀ ਮਰਜ਼ੀ। ਚੰਗਾ ਤੁਸੀਂ ਦੱਸੋ ਮੈਂ ਕੌਣ ਹਾਂ?

ਉਸ ਵੱਲ ਦੇਖਦਿਆਂ ਸੇਠ ਨੇ ਹੱਥ ਫੜ ਕੇ ਆਪਣੇ ਕੋਲ ਬਿਠਾ ਲਿਆ। ਕਿਹਾ- ਦਰਸ਼ਨ ਅੱਜ ਹੋਏ ਪਰ ਨਾਮ ਬੜਾ ਸੁਣਿਆ ਹੋਇਆ ਹੈ, ਤੁਰੰਤ ਪਛਾਣ ਲਿਆ। ਨਜ਼ਰ ਥੋੜ੍ਹੀ ਘਟ ਗਈ ਹੈ, ਦੇਰ ਤਾਂ ਲੱਗੀ ਪਰ ਪਛਾਣ ਗਿਆ। ਬੁਰਾ ਨਾ ਮੰਨਿਓਂ।

ਸੇਠ ਨੇ ਦੁਬਾਰਾ ਉੱਪਰ ਤੋਂ ਹੇਠਾਂ ਵੱਲ ਦੇਖਿਆ, ਪਹਿਨੇ ਹੋਏ ਗਹਿਣੇ ਦੇਖੇ। ਏਨੇ ਖਰੇ ਸੋਨੇ ਨੂੰ ਹੱਥ ਲਾ ਕੇ ਕੀ ਦੇਖਣਾ? ਮੁਸਕਰਾਉਂਦਿਆਂ ਬੋਲਿਆ- ਉਜੈਨ ਦੇ ਸਭ ਤੋਂ ਵੱਡੇ ਜੌਹਰੀ ਹੋ। ਮੈਂ ਕੀ ਪਾਪ ਕੀਤਾ ਕਿ ਮੇਰੇ ਗਰੀਬਖਾਨੇ ਦਾ ਕਦੀ ਧਿਆਨ ਨਹੀਂ ਆਇਆ? ਚਲੋ, ਅੱਜ ਮਿਹਰਬਾਨੀ ਕੀਤੀ ਇਹੋ ਬਹੁਤ। ਇਹੋ ਜਿਹੇ ਅਨਮੋਲ ਹੀਰੇ ਮੋਤੀ, ਰਤਨ, ਮਾਣਕ, ਪੰਨੇ, ਲਾਲ ਦਿਖਾਊਂਗਾ ਕਿ ਯਾਦ ਰੱਖੋਗੇ। ਸ਼ੇਸ਼ਨਾਗ ਦੀਆਂ ਅਸਲੀ ਮਣੀਆਂ ਤੁਹਾਨੂੰ ਨਹੀਂ ਮਿਲਣਗੀਆਂ ਕਿਤੇ ਹੋਰ।

ਇਹ ਕਹਿਕੇ ਮਾਇਆਪਤੀ ਸੇਠ ਉਸ ਨਾਮਵਰ ਜੌਹਰੀ ਨੂੰ ਨਾਂਹ ਨਾਂਹ ਕਰਦੇ, ਹੱਥ ਫੜ ਕੇ ਬੇਝਿਜਕ ਹਵੇਲੀ ਅੰਦਰ ਲੈ ਗਿਆ। ਤਿੰਨੇ ਤਜੋਰੀਆਂ ਖੋਲ੍ਹ ਕੇ ਇੱਕ ਤੋਂ ਵਧਕੇ ਇੱਕ, ਬੇਜੋੜ ਜਵਾਹਰਾਤ ਦਿਖਾਉਂਦਿਆਂ ਕਹਿਣ ਲੱਗਾ- ਹੁਣ ਤਾਂ ਬਸ ਇੱਕ ਉਡਦੀ ਨਜ਼ਰ ਮਾਰੋ। ਪਰਖ ਤਾਂ ਕੱਲ੍ਹ ਦਿਨ ਦੇ ਚਾਨਣ ਵਿੱਚ ਕਰੋਂਗੇ ਨਾ! ਮੈਨੂੰ ਇਹ ਦੱਸਣ ਦੀ ਕੀ ਲੋੜ ਕਿਹੜਾ ਰਤਨ ਕਿੰਨੇ ਦਾ ਹੈ? ਜਿਹੜਾ ਮੁੱਲ ਪਾਉਂਗੇ ਮਨਜ਼ੂਰ ਹੋਵੇਗਾ। ਇਨ੍ਹਾਂ ਦੀ ਕੀਮਤ ਮੈਥੋਂ ਵਧ ਤੁਸੀਂ ਜਾਣਦੇ ਹੋ। ਸੂਰਜ ਨੂੰ ਦੀਵਾ ਦਿਖਾਉਣ ਦੀ ਕੀ ਲੋੜ? ਪੂਰੀ ਰਕਮ ਨਾ ਵੀ ਲਿਆਏ ਹੋਵੋ ਸ਼ਾਇਦ ਇਸ ਕਰਕੇ ਚੁੱਪ ਹੋ। ਮੈਂ ਇੰਨਾ ਸ਼ੱਕੀ ਬੰਦਾ ਨਹੀਂ। ਛੇ ਮਹੀਨਿਆਂ ਬਾਅਦ ਰਕਮ ਆ ਜਾਵੇਗੀ ਤਾਂ ਕੀ। ਜਿਹੜੇ ਨਗੀਨੇ ਪਸੰਦ ਆਉਣ ਬੇਝਿਜਕ ਲੈ ਜਾਇਓ।

-ਚੋਰੀ ਦੇ ਮਾਲ ਵਿੱਚ ਪਸੰਦ ਨਾ ਪਸੰਦ ਦੀ ਕੀ ਗੱਲ? ਤੁਹਾਨੂੰ ਕਹਿਣ ਦੀ ਲੋੜ ਨਹੀਂ। ਇੱਕ ਵੀ ਨੀ ਛੱਡਦਾ। ਤੁਸੀਂ ਦਿਖਾ ਦਿੱਤਾ ਚੰਗਾ ਹੋਇਆ। ਲੱਭਣ ਵਿੱਚ ਮੈਨੂੰ ਦੇਰ ਹੋ ਜਾਂਦੀ! ਇਸ ਵਾਸਤੇ ਤੁਹਾਡਾ ਅਹਿਸਾਨ ਹੋਇਆ।

ਸੇਠ ਜ਼ੋਰ ਦੀ ਹੱਸਿਆ। ਹੱਸਦਾ ਹੱਸਦਾ ਬੋਲਿਆ- ਸੁਣਿਆ ਸੀ ਤੁਸੀਂ ਹਸਮੁਖ ਹੋ, ਹਾਸੇ ਮਜ਼ਾਕ ਦੀ ਆਦਤ ਹੈ। ਅੱਜ ਅੱਖੀਂ ਦੇਖ ਲਏ! ਸੇਠ ਨੇ ਵਧੀਕ ਮਿੰਨਤ ਤਰਲਾ ਕੀਤਾ ਤਾਂ ਚੋਰ ਰਾਤ ਕੱਟਣ ਵਾਸਤੇ ਹਵੇਲੀ ਰੁਕ ਗਿਆ। ਚਾਂਦੀ ਦੇ ਥਾਲ ਵਿੱਚ ਬੱਤੀ ਪਰਕਾਰ ਦੇ ਭੋਜਨ ਪਰੋਸੇ, ਆਪਣੇ ਹੱਥੀਂ ਲੈ ਕੇ ਆਇਆ। ਚੋਰ ਦੇਖਦਾ ਰਿਹਾ, ਸੋਨੇ ਚਾਂਦੀ ਦੇ ਬਰਤਨ ਕਿੱਥੋਂ ਕਿੱਥੋਂ ਕੱਢੇ ਜਾ ਰਹੇ ਨੇ। ਉਠਦਾ ਤਾਂ ਸੇਠ ਵੀ ਜਲਦੀ ਸੀ ਪਰ ਚੋਰ ਤਾਂ ਸੁੱਤਾ ਹੀ ਨਹੀਂ। ਸਾਰਾ ਮਾਲ ਮੱਤਾ ਗਠੜੀ ਵਿੱਚ ਬੰਨ੍ਹ ਲਿਆ, ਘੋੜੇ ਨੂੰ ਅੱਡੀ ਲਾ ਦਿੱਤੀ। ਸੇਠ ਨੇ ਦੇਖਿਆ, ਨਾਲ ਵਾਲਾ ਪਲੰਘ ਖਾਲੀ! ਜ਼ੋਰ ਜ਼ੋਰ ਦੀ ਆਵਾਜ਼ਾਂ ਮਾਰੀਆਂ ਪਰ ਆਵਾਜ਼ਾਂ ਦਾ ਜਵਾਬ ਘੋੜੇ ਦੀਆਂ ਟਾੱਪਾਂ ਨੇ ਦਿੱਤਾ। ਇਹ ਵੀ ਦਿਲ ਨੂੰ ਤਸੱਲੀ ਦਿੱਤੀ ਕਿ ਸੈਰ ਕਰਨ ਗਏ ਹੋਣਗੇ, ਜੌਹਰੀ ਸਾਹਿਬ ਆਉਂਦੇ ਹੀ ਹੋਣਗੇ! ਨਾ ਕਿਸੇ ਜੌਹਰੀ ਨੇ ਆਉਣਾ ਸੀ ਨਾ ਆਇਆ। ਸੂਰਜ ਚੜ੍ਹਿਆ, ਦੁਨੀਆ ਵਿੱਚ ਚਾਨਣ ਹੋਇਆ ਪਰ ਸੇਠ ਦੀ ਹਵੇਲੀ ਵਿੱਚ ਨ੍ਹੇਰ ਛਾ ਗਿਆ। ਹਾਲ ਪਾਹਰਿਆ ਕਰਦਾ ਸੇਠ ਰਾਜੇ ਦੇ ਮਹਿਲ ਵੱਲ ਨੱਠਾ। ਫਰਿਆਦ ਕੀਤੀ। ਸਾਰੀ ਗੱਲ ਸੁਣਕੇ ਰਾਜੇ ਨੇ ਕਿਹਾ- ਮੈਂ ਕੀ ਕਰਾਂ ਹੁਣ? ਜਦੋਂ ਚੋਰ ਨੇ ਬਾਰ ਬਾਰ ਦੱਸਿਆ, ਮੈਂ ਚੋਰ ਹਾਂ, ਫਿਰ ਭਰੋਸਾ ਕਿਉਂ ਕੀਤਾ ਤੂੰ? ਇਹੋ ਜਿਹੇ ਸੱਚੇ ਚੋਰ ਨੂੰ ਤਾਂ ਇਨਾਮ ਮਿਲਣਾ ਚਾਹੀਦੈ। ਸੁਣਕੇ ਸੇਠ ਦੀ ਰਹੀ ਖੁਹੀ ਸੁੱਧ ਬੁੱਧ ਵੀ ਜਾਂਦੀ ਰਹੀ। ਸੋਨਾ ਤਾਂ ਕੀ ਛੱਡਣਾ ਸੀ, ਚੰਡਾਲ ਨੇ ਸੋਨੇ ਦਾ ਪੱਤਰਾ ਚੜ੍ਹਿਆ ਗਹਿਣਾ ਵੀ ਕੋਈ ਨੀ ਛੱਡਿਆ।

ਉਧਰ ਮਾਇਆ ਗੁਆ ਕੇ ਸੇਠ ਦਾ ਬੁਰਾ ਹਾਲ, ਇੱਧਰ ਮਾਇਆ ਪ੍ਰਾਪਤ ਕਰਕੇ ਚੋਰ ਦਾ ਬੁਰਾ ਹਾਲ! ਸੋਚੀ ਜਾਂਦਾ, ਏਨੀ ਮਾਇਆ ਦਾ ਕਰਾਂਗਾ ਕੀ? ਦਿਨ ਰਾਤ ਦੋਵੇਂ ਹੱਥੀਂ ਖਰਚਾਂ ਤਾਂ ਵੀ ਨਾ ਮੁੱਕੇ। ਆਖ਼ਰ ਬੰਦੇ ਦੀਆਂ ਲੋੜਾਂ ਹੁੰਦੀਆਂ ਵੀ ਕਿੰਨੀਆਂ ਕੁ ਨੇ? ਰਹਿਣ ਵਾਸਤੇ ਸ਼ਾਨਦਾਰ ਤਿਮੰਜਲੀ ਹਵੇਲੀ। ਦੁੱਧ ਦਹੀਂ ਵਾਸਤੇ ਗਾਵਾਂ, ਤਬੇਲੇ ਵਿੱਚ ਚੰਗੀ ਨਸਲ ਦੇ ਪੰਜ ਸੱਤ ਘੋੜੇ। ਘਰ ਵਿੱਚ ਕੱਪੜੇ ਲੀੜੇ, ਭਾਂਡੇ ਟੀਂਡੇ, ਪਲੰਘ ਬਿਸਤਰੇ ਪਹਿਲੋਂ ਹੀ ਬਥੇਰੇ। ਆਨੇ ਬਹਾਨੇ ਗਰੀਬ ਗੁਰਬੇ ਦੀ ਮਦਦ ਕਰਦਾ। ਜੋ ਵੀ ਹਵੇਲੀ ਆਇਆ ਜਬਾਨੀ ਨਹੀਂ, ਹੱਥਾਂ ਨਾਲ ਦਾਨ ਦਿੱਤਾ। ਸਰਾਂ ਬਣਵਾ ਦਿੱਤੀ, ਪਿਆਊ ਬਿਠਾ ਦਿੱਤਾ। ਸੰਤੋਖੀ ਏਨਾ ਕਿ ਆਪਣੇ ਜੱਦੀ ਧੰਦੇ ਨੂੰ ਛੱਡ ਕੇ ਹੋਰ ਕਿਸੇ ਕੰਮ ਵਾਸਤੇ ਮਨ ਨਹੀਂ ਲਲਚਾਇਆ! ਭਲਾ ਇਸ ਧੰਦੇ ਨਾਲ ਕੀ ਮੁਕਾਬਲਾ? ਪਹਿਲਾਂ ਤਾਂ ਕਿੰਨੀ ਦੇਰ ਤਲੀਕਾ ਨਹੀਂ

ਆਇਆ! ਐਵੇਂ ਖਾਹਮਖਾਹ ਹੱਡੀਆਂ ਤੁੜਵਾਈਆਂ। ਦੋ ਵਕਤ ਦੀ ਰੋਟੀ ਦਾ ਭਰੋਸਾ ਨਹੀਂ ਸੀ। ਕੰਮ ਤਾਂ ਹੁਣ ਵੀ ਉਹੀ ਹੈ ਪਰ ਇੱਜ਼ਤ ਕਿੰਨੀ ਕਰਦੇ ਨੇ ਲੋਕ! ਜੀ ਹਜ਼ੂਰੀ ਕਰਦੇ ਨੀ ਥਕਦੇ। ਕਿਸੇ ਮਾਈ ਦੇ ਲਾਲ ਨੇ ਨਹੀਂ ਪੁੱਛਿਆ ਇਨੀ ਦੌਲਤ ਆਈ ਕਿੱਥੋਂ! ਹੁਣ ਪਤਾ ਲੱਗਾ ਚੋਰੀ ਡਾਕਾ ਜੁਰਮ ਨਹੀਂ, ਜੁਰਮ ਹੈ ਗਰੀਬੀ। ਗਰੀਬੀ ਸਭ ਤੋਂ ਵੱਡਾ ਅਪਰਾਧ ਹੈ! ਧਨ ਦੀ ਤਾਂ ਲੀਲਾ ਹੀ ਨਿਆਰੀ! ਇਸਦੇ ਛਤਰ ਹੇਠ ਸਾਰੇ ਗੁਨਾਹ ਮਾਫ਼, ਸਾਰੇ ਪਾਪ, ਸਾਰੇ ਜੁਰਮ ਧੋਏ ਜਾਣ...!

ਹੁਣ ਤਾਂ ਕੇਵਲ ਰਾਜੇ ਦਾ ਖ਼ਜ਼ਾਨਾ ਬਚਿਐ, ਇਹ ਲੁੱਟੀਏ ਤਾਂ ਦਿਲ ਨੂੰ ਠੰਢ ਪਵੇ। ਧਨ ਤਾਂ ਬਥੇਰਾ ਪਿਐ ਪਰ ਹੱਥ ਤੇ ਹੱਥ ਧਰ ਕੇ ਥੋੜ੍ਹਾ ਬੈਠਣਾ ਹੁੰਦੈ! ਆਪਣਾ ਹੁਨਰ ਕਿਵੇਂ ਛੱਡੇ? ਉਹੀ ਘੋੜਾ, ਉਹੀ ਲਿਬਾਸ, ਉਹੀ ਸੋਨੇ ਦੀ ਛਟੀ! ਕਿਲ੍ਹੇ ਦੇ ਬਾਹਰਲੇ ਵੱਡੇ ਦਰਵਾਜ਼ੇ ਤੇ ਦਰਬਾਨਾਂ ਨੇ ਰੋਕਿਆ- ਤੁਸੀਂ ਕੌਣ ਹੋ, ਕਿਸ ਕੰਮ ਚਲੇ? ਘੋੜੇ ਤੇ ਬੈਠੇ ਬਠਾਏ ਨੇ ਜਵਾਬ ਦਿੱਤਾ- ਚੋਰ ਹਾਂ, ਖ਼ਜ਼ਾਨਾ ਚੋਰੀ ਕਰਨ ਚੱਲਿਆਂ, ਰੋਕ ਸਕਦੇ ਹੋ ਤਾਂ ਰੋਕੋ।

ਪਛਾਣ ਤਾਂ ਪਹਿਲੋਂ ਹੀ ਲਿਆ ਸੀ! ਅਦਬ ਨਾਲ ਪੇਸ਼ ਆਏ। ਚੋਰ, ਤੇ ਇਹੋ ਜਿਹੇ ਠਾਠ? ਚੋਰ ਹੁੰਦਾ ਲੁਕ ਛੁਪ ਕੇ ਨਾ ਆਉਂਦਾ? ਇਹ ਤਾਂ ਘੋੜੇ ਤੋਂ ਹੇਠ ਨਹੀਂ ਉਤਰਿਆ! ਸ਼ਾਹਾਨਾ ਲਿਬਾਸ! ਕੀਮਤੀ ਗਹਿਣੇ, ਸ਼ਾਨਦਾਰ ਅਰਬੀ ਘੋੜਾ! ਯਕੀਨਨ ਰਾਜਵੰਸ਼ ਵਿੱਚੋਂ ਹੈ। ਹੱਥ ਜੋੜ ਕੇ ਅਰਜ਼ ਕੀਤੀ- ਹਜ਼ੂਰ ਸਾਡੀ ਕੀ ਹਿੰਮਤ, ਤੁਹਾਨੂੰ ਰੋਕਣ ਦੀ ਕੌਣ ਗੁਸਤਾਖੀ ਕਰੇ! ਕੋਈ ਹੁਕਮ ਹੋਵੇ ਫਰਮਾਉ।

ਚਾਰ ਦੀਵਾਰੀ ਅੰਦਰ ਲੰਘਣ ਪਿੱਛੋਂ ਦੂਜਾ ਸਦਰ ਦਰਵਾਜ਼ਾ ਆਇਆ। ਪਹਿਰੇਦਾਰਾਂ ਨੇ ਦੂਹਰੇ ਹੋ ਕੇ ਪ੍ਰਣਾਮ ਕਹੀ। ਅੱਗੇ ਚਲਾ ਗਿਆ। ਸੱਤਵੇਂ ਦਰਵਾਜ਼ੇ ਉੱਪਰ ਸਖ਼ਤ ਪਹਿਰਾ। ਹੱਥ ਜੋੜ ਕੇ ਪਹਿਰੇਦਾਰਾਂ ਨੇ ਕਿਹਾ- ਮਹਾਰਾਜੇ ਦੀ ਆਗਿਆ ਬਗ਼ੈਰ ਅੱਗੇ ਜਾਣਾ ਮਨ੍ਹਾ ਹੈ ਜੀ। ਆਪਣੇ ਮੁਖੋਂ ਕਹੋ ਕੌਣ ਹੋ, ਕਿਵੇਂ ਪਧਾਰਨਾ ਹੋਇਆ? ਅਸੀਂ ਮਹਾਰਾਜ ਨੂੰ ਦੱਸ ਦਿਆਂਗੇ ਕੌਣ ਆਏ ਹਨ ਕੀ ਕੰਮ ਆਏ ਹਨ।

-ਮੈਂ ਚੋਰ ਹਾਂ ਤੇ ਰਾਜ ਦਾ ਖ਼ਜ਼ਾਨਾ ਚੋਰੀ ਕਰਨ ਆਇਆ ਹਾਂ। ਤੁਸੀਂ ਅਤੇ ਤੁਹਾਡੇ ਮਹਾਰਾਜਾ ਰੋਕ ਸਕਦੇ ਹੋ ਤਾਂ ਰੋਕ ਲਉ। ਦਿਲ ਦੀ ਦਿਲ ਵਿੱਚ ਨਾ ਰੱਖਿਓ!

ਪਹਿਰੇਦਾਰ ਡਰ ਗਏ ਕਿ ਪੁੱਛਗਿਛ ਕਰਨ ਕਰਕੇ ਮਹਿਮਾਨ ਨਾਰਾਜ ਹੋ ਗਿਆ। ਸੁਣਿਆ ਸੀ ਨਵੇਂ ਦੀਵਾਨ ਦੀ ਨਿਯੁਕਤੀ ਹੋਈ ਐ, ਕਿਤੇ ਉਤੋ ਹੋਣ! ਏਨੀ ਆਣ ਬਾਣ ਹੋਰ ਕਿਸਦੀ ਹੋਵੇਗੀ? ਨਾਲੇ ਛੇ ਦਰਵਾਜ਼ੇ ਐਵੇਂ ਤਾਂ ਨਹੀਂ ਲੰਘ ਆਇਆ। ਕੂਹਣੀਆਂ ਤੱਕ ਹੱਥ ਜੋੜ ਕੇ ਬੋਲੇ- ਭੁੱਲ ਹੋ ਗਈ ਸਰਕਾਰ! ਮਾਫੀ ਬਖ਼ਸ਼ੋ। ਸਾਡੀ ਕੀ ਜੁਰਅਤ ਤੁਹਾਨੂੰ ਰੋਕਣ ਦੀ ਗੁਸਤਾਖੀ ਕਰੀਏ?

ਮੁਸਕਰਾ ਕੇ ਅੱਗੇ ਵਧਿਆ। ਪਹਿਰੇਦਾਰ ਖ਼ੁਸ਼ ਹੋਏ ਕਿ ਉਨ੍ਹਾਂ ਨੂੰ ਮਾਫ਼ ਕਰ ਦਿੱਤਾ। ਐਨ ਖ਼ਜ਼ਾਨੇ ਕੋਲ ਜਾ ਕੇ ਘੋੜਾ ਰੋਕਿਆ। ਘੋੜਾ ਹਿਣਕਿਆ ਤਾਂ ਖ਼ਜ਼ਾਨਚੀ ਅੰਦਰੋਂ ਬਾਹਰ ਆਇਆ। ਹੱਥ ਜੋੜ ਕੇ ਬੋਲਿਆ- ਹਜ਼ੂਰ ਨੂੰ ਪਛਾਣਿਆਂ ਨਹੀਂ ਜੀ। ਉਸਨੇ ਕਿਹਾ- ਜਿਸ ਨੇ ਪਹਿਲਾਂ ਕਦੀ ਦੇਖਿਆ ਨਾ ਹੋਵੇ ਉਸਨੂੰ ਪਛਾਣਨ ਦਾ ਕਿਹੜਾ ਰਿਵਾਜ ਹੈ! ਮੈਂ ਚੋਰ ਹਾਂ ਅਤੇ ਖ਼ਜ਼ਾਨੇ ਵਿੱਚ ਚੋਰੀ ਕਰਨ ਆਇਆ ਹਾਂ।

ਖ਼ਜ਼ਾਨਚੀ ਤੁਰੰਤ ਜਾਣ ਗਿਆ ਕਿ ਨਵੇਂ ਦੀਵਾਨ ਜੀ ਹਨ, ਖ਼ਜ਼ਾਨੇ ਦੀ ਪੜਤਾਲ ਕਰਨ ਆਏ ਨੇ। ਪਛਾਣੇ ਨਹੀਂ ਨਾ, ਖਿਝ ਗਏ! ਤਾਹੀਂ ਟੇਢੀ ਗੱਲ ਕਰ ਰਹੇ ਹਨ। ਨੌਕਰੀ ਗਈ ਸਮਝੋ! ਥਰ ਥਰ ਕੰਬਦੇ ਨੇ ਪੁੱਛਿਆ- ਗਰੀਬ ਪਰਵਰ, ਅੰਨ੍ਹਾ ਅਤੇ ਅਨਜਾਣ ਇੱਕੋ ਜਿਹੇ ਹੋਇਆ ਕਰਦੇ ਹਨ। ਉਮਰ ਢਲਣ ਕਰਕੇ ਨਿਗ੍ਹਾ ਵੀ ਕਮਜ਼ੋਰ ਹੋ ਗਈ। ਇਹ ਕਹਿਕੇ ਲੱਕ ਨਾਲ ਬੰਨ੍ਹੀਆਂ ਹੋਈਆਂ ਚਾਬੀਆਂ ਦਾ ਗੁੱਛਾ ਖੋਲ੍ਹ ਕੇ ਦੀਵਾਨ ਨੂੰ ਸੌਂਪ ਦਿੱਤੀਆਂ। ਜੰਦਰੇ ਖੋਲ੍ਹ ਕੇ ਅੰਦਰ ਚਲਾ ਗਿਆ। ਘਬਰਾਇਆ ਹੋਇਆ ਖ਼ਜ਼ਾਨਚੀ ਬਾਹਰ ਖਲੋਤਾ ਰਿਹਾ। ਚੋਰ ਕੋਲ ਧਨ ਦੀ ਕਮੀ ਤਾਂ ਸੀ ਨਹੀਂ, ਦੁਨੀਆ ਨੂੰ ਦਿਖਾਉਣਾ ਸੀ ਕਿ ਸ਼ਾਹੀ ਖ਼ਜ਼ਾਨੇ ਨੂੰ ਸੰਨ੍ਹ ਲਾ ਸਕਦਾ ਹੈ। ਚੋਰੀ ਦਾ ਨਾਮ ਵੱਡਾ ਕਰਨਾ ਸੀ। ਚੁਣਕੇ ਜੇਬ ਵਿੱਚ ਪੰਜ ਮੋਤੀ ਪਾ ਲਏ, ਚਾਬੀਆਂ ਖ਼ਜ਼ਾਨਚੀ ਨੂੰ ਫੜਾ ਦਿੱਤੀਆਂ।

ਵਾਪਸੀ ਵਕਤ ਕਿਸਨੇ ਰੋਕਣਾ ਸੀ? ਚਾਰਦਿਵਾਰੀਓਂ ਬਾਹਰ ਹੋਇਆ, ਘੋੜੇ ਨੂੰ ਅੱਡੀ ਲਾ ਦਿੱਤੀ। ਪਹਿਰੇਦਾਰ ਧੂੜ ਉਡਾਉਂਦੇ ਸਰਪਟ ਦੌੜੇ ਜਾਂਦੇ ਘੋੜੇ ਦੀਆਂ ਟਾੱਪਾਂ ਦੀ ਆਵਾਜ਼ ਸੁਣਦੇ ਰਹੇ। ਫਟਾਫਟ ਅੱਖੋਂ ਪਰੋਖੇ ਹੋ ਗਿਆ।

ਜੰਦਰੇ ਮੁਹਰਬੰਦ ਕਰਨ ਤੋਂ ਪਹਿਲੋਂ ਖ਼ਜ਼ਾਨਚੀ ਨੇ ਖ਼ਜ਼ਾਨਾ ਪਰਖਿਆ। ਪੰਜ ਮੋਤੀ ਘੱਟ! ਗਿਣਨ ਵਿੱਚ ਕਿਤੇ ਗਲਤੀ ਤਾਂ ਨਹੀਂ ਹੋ ਗਈ? ਦੁਬਾਰਾ ਗਿਣਿਆ, ਤਿਬਾਰਾ ਗਿਣਿਆ। ਪੰਜ ਮੋਤੀ ਘੱਟ! ਕਿਵੇਂ ਪੂਰੇ ਹੋਣਗੇ? ਉਹ ਤਾਂ ਸੱਚਮੁੱਚ ਦਾ ਚੋਰ ਨਿਕਲਿਆ! ਰਾਮ ਜਾਣੇ ਰਾਜਾ ਕੀ ਦੰਡ ਦੇਵੇ। ਚੀਕ ਚਿਹਾੜਾ ਪਾਉਣ ਲੱਗਾ ਹੀ ਸੀ ਕਿ ਅਕਲ ਦੀ ਗੱਲ ਸੁੱਝੀ...! ਸੋਚਿਆ ਚੋਰੀ ਹੋਣੀ ਸੀ ਹੋ ਗਈ। ਇਲਜ਼ਾਮ ਤਾਂ ਸਾਰਾ ਚੋਰ ਤੇ ਆਏਗਾ। ਚੋਰਾਂ ਤੇ ਕੀ ਇਤਬਾਰ। ਉਨ੍ਹਾਂ ਨਾਲਦੇ ਪੰਜ ਮੋਤੀ ਆਪਣੇ ਬੋਝੇ ਵਿੱਚ ਪਾ ਲਏ। ਇਸ ਪਿੱਛੋਂ ਚੀਕਣ ਲੱਗਾ– ਚੋਰ! ਚੋਰ!

ਕਿਲ੍ਹੇ ਦੇ ਪਹਿਰੇਦਾਰ ਇਸ ਮੌਕੇ ਦੀ ਉਡੀਕ ਵਿੱਚ ਰਿਹਾ ਹੀ ਕਰਦੇ ਹਨ। ਚੋਰ ਚੋਰ ਦੀਆਂ ਆਵਾਜ਼ਾਂ ਸੁਣਨ ਸਾਰ ਭੱਜੇ ਆਏ। ਖ਼ਜ਼ਾਨੇ ਦੇ ਚਾਰੇ ਪਾਸੇ ਜਮਘਟਾ ਲੱਗ ਗਿਆ, ਸਾਰੇ ਇਕੱਠੇ ਹੋ ਕੇ ਰਾਜੇ ਕੋਲ ਗਏ। ਖ਼ਜ਼ਾਨਚੀ ਸਾਰਾ ਵਾਕਿਆ ਸੁਣਾ ਕੇ ਰੋਣ ਲੱਗਾ– ਅੰਨਦਾਤਾ, ਦਿਨ ਦਿਹਾੜੇ ਏਨਾ ਅਮੀਰ ਲਿਬਾਸ ਪਹਿਨ ਕੇ ਆਏ, ਸੀਨਾ ਤਾਣ ਕੇ ਖਲੋਵੇ, ਇਸ ਤੋਂ ਤਾਂ ਭਗਵਾਨ ਵੀ ਖ਼ਜ਼ਾਨਾ ਨਹੀਂ ਬਚਾ ਸਕਦਾ। ਮੇਰੀ ਤਾਂ ਔਕਾਤ ਹੀ ਕੀ!

ਸਾਰੇ ਪਹਿਰੇਦਾਰਾਂ ਨੇ ਖ਼ਜ਼ਾਨਚੀ ਦੀ ਪ੍ਰੋੜਤਾ ਕੀਤੀ, ਹੱਥ ਜੋੜ ਕੇ ਬੋਲੇ– ਮਾਈ ਬਾਪ ਇਹ ਚਾਕਰੀ ਸਾਡੇ ਤੋਂ ਨਹੀਂ ਹੋ ਸਕਦੀ। ਏਡੇ ਵੱਡੇ ਆਦਮੀ ਚੋਰੀ ਕਰਨ ਲੱਗਣ ਤਾਂ ਰਖਵਾਲੀ ਕਰੇਗਾ ਕੌਣ? ਜਿਹੜਾ ਸ਼ਰੇਆਮ ਕਹਿੰਦਾ ਹੈ ਮੈਂ ਚੋਰ ਹਾਂ, ਰੋਕ ਸਕਦੇ ਹੋ ਤਾਂ ਰੋਕ ਲਉ। ਅੰਨਦਾਤਾ ਚੋਰੀ ਦਾ ਨਵਾਂ ਤਰੀਕਾ ਹੈ ਇਹ। ਚੋਰ ਤਾਂ ਗਰੀਬ ਹੋਇਆ ਕਰਦੇ ਨੇ! ਵੱਡੇ ਲੋਕ ਚੋਰੀ ਕਰ ਵੀ ਲੈਣ ਉਨ੍ਹਾਂ ਨੂੰ ਚੋਰ ਕੌਣ ਕਹੇ? ਹਜ਼ੂਰ ਵੱਡੇ ਚੋਰ, ਡਾਕੂ, ਵੱਡੇ ਲੁਟੇਰੇ ਤਾਂ ਰਾਜੇ ਕਹਾਉਂਦੇ ਨੇ। ਉਨ੍ਹਾਂ ਨੂੰ ਡਾਕੂ ਕੌਣ ਕਹੇ? ਕੋਈ ਕਹੇ ਤਾਂ ਸਿਰ ਕਲਮ ਨਾ ਕਰ ਦੇਣ?

ਇਹ ਰਾਜਾ ਤਾਂ ਬਸ ਸਿੰਘਾਸਨ ਦੀ ਸ਼ੋਭਾ ਹੀ ਸੀ। ਨਿਆਂ, ਅਨਿਆਂ ਅਤੇ ਰਾਜਕਾਜ ਦੇ ਕੰਮਾਂ ਦਾ ਉਸਨੂੰ ਕੋਈ ਪਤਾ ਨਹੀਂ ਸੀ। ਉਲੂ ਵਾਂਗ ਸਭ ਦੀ ਗੱਲਬਾਤ ਸੁਣੀ ਜਾਂਦਾ, ਜਵਾਬ ਕੋਈ ਨਹੀਂ। ਰਾਜਭਾਗ ਰਾਣੀ ਸੰਭਾਲਦੀ। ਬੜੀ ਹੁਸ਼ਿਆਰ। ਸਾਰੀ ਗੱਲ ਸੁਣ ਕੇ ਬੋਲੀ– ਇਸ ਵਾਰਦਾਤ ਵਿੱਚ ਤੁਹਾਡਾ ਕੋਈ ਕਸੂਰ ਨਹੀਂ। ਤੁਹਾਡੀ ਥਾਂ ਦੀਵਾਨ ਜੀ ਹੁੰਦੇ ਉਹ ਕਿਹੜਾ ਸ਼ੱਕ ਕਰਦੇ? ਹੋਈ ਸੋ ਬੀਤੀ ਪਰ ਚੋਰ ਫੜਨਾ ਬਹੁਤ ਜ਼ਰੂਰੀ ਹੈ ਵਰਨਾ ਹਕੂਮਤ ਦਾ ਡਰ ਕੌਣ ਮੰਨੇਗਾ? ਇਹ ਤਾਂ ਚੋਰ ਦੀ ਮਿਹਰਬਾਨੀ ਜਾਣੋ ਕਿ ਸਾਰਾ ਖ਼ਜ਼ਾਨਾ ਲਿਜਾਣ ਦੀ ਥਾਂ ਬਸ ਦਸ ਮੋਤੀ ਲੈ ਗਿਆ। ਸਾਰਾ ਖ਼ਜ਼ਾਨਾ ਲੈ ਜਾਂਦਾ, ਕੌਣ ਸੀ ਰੋਕਣ ਵਾਲਾ? ਜਿੱਥੇ ਵੀ ਹੋਵੇ, ਫੜਕੇ ਮੇਰੇ ਸਾਹਮਣੇ ਪੇਸ਼ ਕਰੋ। ਚਾਹੇ ਸੱਤ ਆਕਾਸ਼ ਤੇ ਸੱਤ ਪਤਾਲ ਖੋਜਣੇ ਪੈਣ, ਫੜਨਾ ਪਏਗਾ। ਦੇਸ਼ ਦੀ ਇੱਜ਼ਤ ਦਾ ਸਵਾਲ ਹੈ।

ਰਾਣੀ ਦਾ ਹੁਕਮ ਸੁਣਨਸਾਰ ਫੌਜੀ ਟੁਕੜੀਆਂ ਚਾਰੇ ਦਿਸ਼ਾਵਾਂ ਵਿੱਚ ਚੜ੍ਹ ਚੱਲੀਆਂ। ਘੋੜੇ ਦੀਆਂ ਪੈੜਾਂ ਦੇ ਪਾਰਖੂ ਲਭਦੇ ਲਭਾਂਦੇ ਚੋਰ ਦੇ ਦਰਵਾਜ਼ੇ ਤੱਕ ਪੁੱਜ ਗਏ। ਆਰਾਮ ਨਾਲ ਉਹ ਆਪਣੀ ਬੈਠਕ ਵਿੱਚ ਸੌਂ ਰਿਹਾ ਸੀ। ਹਲਚਲ ਸੁਣੀ, ਉਠ ਕੇ ਬਾਹਰ ਆ ਗਿਆ। ਸਿਪਾਹੀਆਂ ਨੇ ਫੌਰਨ ਪਛਾਣ ਲਿਆ, ਇਹ ਤਾਂ ਕੱਲ੍ਹ ਵਾਲਾ ਉਹੀ ਘੋੜ ਸਵਾਰ ਹੈ! ਉਸਦੇ ਚਿਹਰੇ ਤੇ ਕੋਈ ਘਬਰਾਹਟ ਨਹੀਂ! ਇਹ ਕਿਹੀ ਅਣਹੋਣੀ? ਪੁੱਛਣ ਸਾਰ ਉਸਨੇ ਜੁਰਮ ਦਾ ਇਕਬਾਲ ਕਰ ਲਿਆ। ਕਿਹਾ– ਭਲੇਮਾਣਸੋ ਇਨੀ ਔਖ ਝੱਲਣ ਦੀ ਕੀ ਲੋੜ ਸੀ? ਮੈਂ ਤਾਂ ਤੁਹਾਨੂੰ ਕੱਲ੍ਹ ਹੀ ਦੱਸ ਦਿੱਤਾ ਸੀ ਮੈਂ ਚੋਰ ਹਾਂ ਤੇ ਰਾਜ ਦੇ ਖ਼ਜ਼ਾਨੇ ਵਿੱਚ ਚੋਰੀ ਕਰਨ ਚੱਲਿਆਂ।

ਸਿਪਾਹੀਆਂ ਨੇ ਜਦੋਂ ਕਿਹਾ ਸਾਡੇ ਨਾਲ ਚੱਲੋ, ਘੋੜਾ ਖੋਲ੍ਹਿਆ, ਬੀੜਿਆ, ਸਵਾਰ ਹੋਇਆ, ਬਿਨਾ ਕਿਸੇ ਹੀਲ ਹੁੱਜਤ ਇਤਰਾਜ਼ ਉਨ੍ਹਾਂ ਨਾਲ ਚੱਲ ਪਿਆ, ਡਰ ਨਾ ਭੈਅ। ਇਹੋ ਜਿਹਾ ਚੋਰ ਨਾ ਪਹਿਲਾਂ ਦੇਖਿਆ ਨਾ ਸੁਣਿਆ!

ਕਿਲ੍ਹੇ ਅੱਪੜਨ ਸਾਰ ਸ਼ੋਰ ਪੈ ਗਿਆ- ਚੋਰ ਫੜਿਆ ਗਿਆ! ਚੋਰ ਫੜਿਆ ਗਿਆ! ਰਾਣੀ ਦੇ ਹੁਕਮ ਨਾਲ ਦਰਬਾਰ ਸਜਿਆ। ਨਾਮੀ ਗਰਾਮੀ ਚੋਰ ਦੇਖਣ ਵਾਸਤੇ ਦਰਬਾਰ ਹਾਲ ਖਚਾਖਚ ਲੋਕਾਂ ਨਾਲ ਭਰ ਗਿਆ। ਆਖ਼ਰ ਰਾਜਾ ਆਇਆ, ਚੁਪਚਾਪ ਰਾਣੀ ਦੇ ਨਾਲ ਵਾਲੇ ਸਿੰਘਾਸਨ ਤੇ ਬੈਠ ਗਿਆ। ਲੋਕਾਂ ਦੀ ਇੰਨੀ ਭੀੜ ਦੇਖ ਕੇ ਉਸਨੂੰ ਹੈਰਾਨੀ ਹੋਈ। ਤਿਲ ਰੱਖਣ ਵਾਸਤੇ ਥਾਂ ਨਹੀਂ! ਰਾਣੀ ਨੂੰ ਕਿਹਾ- ਚੋਰ ਨੂੰ ਦੇਖਣ ਵਾਸਤੇ ਏਨੀ ਭੀੜ? ਸਾਡੇ ਦਰਸ਼ਨ ਵਾਸਤੇ ਇਸ ਤੋਂ ਚੌਥਾ ਹਿੱਸਾ ਲੋਕ ਵੀ ਨਹੀਂ ਆਉਂਦੇ! ਇਹ ਬੰਦਾ ਰਾਜਾ ਹੋਣ ਦੇ ਯੋਗ ਹੈ।

ਰਾਣੀ ਨੇ ਅੱਖ ਦਾ ਇਸ਼ਾਰਾ ਕੀਤਾ, ਰਾਜਾ ਹੋਠਾਂ ਤੱਕ ਆਏ ਬੋਲ ਨੂੰ ਨਿਗਲ ਗਿਆ। ਕਦੇ ਚੋਰ ਨੂੰ ਦੇਖ ਕੇ ਮੁਸਕਰਾਉਂਦਾ ਕਦੇ ਪਰਜਾ ਦੇ ਇਕੱਠ ਨੂੰ ਦੇਖ ਕੇ। ਰਾਣੀ ਨੇ ਦੇਖਿਆ ਸਾਰੇ ਦਰਬਾਰ ਵਿੱਚ ਇੰਨਾ ਸੁਣੱਖਾ, ਰੋਅਬਦਾਬ ਵਾਲਾ ਕੋਈ ਬੰਦਾ ਨਹੀਂ ਜਿੰਨਾ ਚੋਰ। ਫੜੇ ਜਾਣ ਦੇ ਬਾਵਜੂਦ ਨਾ ਸ਼ਿਕਵਾ ਨਾ ਸ਼ਿਕਨ, ਨਾ ਡਰ, ਨਾ ਪਰਵਾਹ। ਯਕੀਨ ਨਹੀਂ ਆ ਰਿਹਾ! ਰਾਣੀ ਨੇ ਕਿਹਾ- ਸੱਚ ਦੱਸ ਤੂੰ ਕੌਣ ਹੈ। ਸੱਚ ਬੋਲੇਂਗਾ ਸਾਰੇ ਗੁਨਾਹ ਮਾਫ਼ ਕਰ ਦਿਆਂਗੇ।

ਇੱਕੋ ਸਵਾਲ ਦਾ ਜਵਾਬ ਦਿੰਦਾ ਦਿੰਦਾ ਚੋਰ ਅੱਕ ਕੇ ਗੁੱਸੇ ਵਿੱਚ ਆ ਗਿਆ। ਸੋਨੇ ਦੀ ਛਟੀ ਹਵਾ ਵਿੱਚ ਹਿਲਾਉਂਦਿਆਂ ਕਿਹਾ- ਕਿੰਨੀ ਬਾਰ ਦੱਸਾਂ ਕਿ ਚੋਰ ਹਾਂ, ਚੋਰ! ਸਭ ਨੂੰ ਹੁਸ਼ਿਆਰ ਕਰਕੇ ਖ਼ਜ਼ਾਨੇ ਵਿੱਚੋਂ ਚੋਰੀ ਕਰਨ ਆਇਆ ਸਾਂ।

-ਕਿੰਨੇ ਮੋਤੀ ਚੁਰਾਏ?

-ਪੰਜ।

ਰਾਣੀ ਨੇ ਖਜਾਂਚੀ ਨੂੰ ਪੁੱਛਿਆ- ਪਰ ਤੁਸੀਂ ਦੱਸਿਆ ਸੀ ਦਸ ਮੋਤੀ ਚੋਰੀ ਹੋਏ?

ਖਜਾਂਚੀ ਨੇ ਹੱਥ ਜੋੜ ਕੇ ਅਰਜ ਕੀਤੀ- ਅੰਨਦਾਤਾ, ਚੋਰਾਂ ਦਾ ਕੀ ਇਤਬਾਰ? ਇਹ ਸਰਾਸਰ ਝੂਠ ਬੋਲ ਰਿਹੈ।

ਚੋਰ ਨੇ ਕਿਹਾ- ਜੋ ਗੱਲ ਸੀ ਮੈਂ ਦੱਸ ਦਿੱਤੀ। ਚੋਰੀ ਕਰਦਾ ਹਾਂ, ਝੂਠ ਨਾ ਬੋਲਣ ਦਾ ਪ੍ਰਣ ਕੀਤਾ ਹੋਇਆ ਹੈ। ਛੇਵੇਂ ਮੋਤੀ ਨੂੰ ਹੱਥ ਨਹੀਂ ਲਾਇਆ।

ਰਾਣੀ ਨੂੰ ਚੋਰ ਦੀ ਗੱਲ ਸਹੀ ਲੱਗੀ। ਖਜਾਂਚੀ ਦੀ ਸ਼ਕਲ ਦੇਖਣ ਸਾਰ ਤਾੜ ਗਈ, ਦਾਲ ਵਿੱਚ ਕੁਝ ਕਾਲਾ ਹੈ। ਕੜਕ ਕੇ ਬੋਲੀ- ਖਜਾਂਚੀ ਕੋਰਾ ਝੂਠ ਬੋਲ ਰਿਹਾ ਹੈ। ਦੀਵਾਨ ਜੀ ਚਾਰ ਸਿਪਾਹੀ ਲੈ ਕੇ ਖਜਾਂਚੀ ਦੇ ਘਰ ਜਾ ਕੇ ਤਲਾਸ਼ੀ ਲਵੋ।

ਚੋਰ ਦੇ ਪੈਰਾਂ ਵਿੱਚ ਕਿੰਨਾ ਕੁ ਦਮ? ਖਜਾਂਚੀ ਦੇ ਮੂੰਹ ਉੱਪਰ ਹਵਾਈਆਂ ਉਡਣ ਲੱਗੀਆਂ। ਇਕਬਾਲ ਕਰ ਲਿਆ। ਘਰੋਂ ਮੋਤੀ ਲਿਆਕੇ ਕੰਬਦੇ ਹੱਥਾਂ ਨਾਲ ਦੀਵਾਨ ਜੀ ਦੇ ਸਪੁਰਦ ਕਰ ਦਿੱਤੇ।

ਲੋਕਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਇਸ ਚੋਰ ਨੇ ਤਾਂ ਵੱਡੇ ਵੱਡੇ ਦਿਆਨਤਦਾਰਾਂ ਨੂੰ ਮਾਤ ਦੇ ਦਿੱਤੀ! ਚੋਰ ਦਾ ਗੁਰੂ ਵੀ ਪਰਜਾ ਵਿੱਚ ਬੈਠਾ ਸੀ। ਚੇਲੇ ਦੀ ਦਲੇਰੀ ਦੇਖ ਦੇਖ ਉਸਦੀ ਛਾਤੀ ਤਣ ਰਹੀ ਸੀ। ਦਰਬਾਰ ਵਿੱਚ ਖੜ੍ਹਾ ਹੋ ਕੇ ਫਖਰ ਨਾਲ ਬੋਲਿਆ- ਹਜ਼ੂਰ, ਇਹ ਮੇਰਾ ਚੇਲਾ ਹੈ। ਮੈਂ ਇਸਨੂੰ ਸੱਚ ਬੋਲਣ ਦੀ ਸਹੁੰ ਚੁਕਾਈ ਸੀ। ਉਸ ਦਿਨ ਤਾਂ ਮੈਨੂੰ ਵੀ ਯਕੀਨ ਨਹੀਂ ਸੀ ਕਿ ਇਹ ਆਪਣਾ ਪ੍ਰਣ ਨਿਭਾਵੇਗਾ। ਚੇਲੇ ਹੋਣ ਤਾਂ ਇਹੋ ਜਿਹੇ ਮਹਾਰਾਜ!

ਇਹ ਸੁਣ ਕੇ ਰਾਣੀ ਦੀ ਖ਼ੁਸ਼ੀ ਹੋਰ ਵਧ ਗਈ। ਦੀਵਾਨ ਨੇ ਕਿਹਾ- ਇਸ ਚੋਰ ਦੀ ਸੱਚਾਈ ਉੱਪਰ ਅਸੀਂ ਬਹੁਤ ਖ਼ੁਸ਼ ਹਾਂ। ਖਜਾਂਚੀ ਤੋਂ ਫੜੇ ਗਏ ਪੰਜ ਮੋਤੀ ਵੀ ਇਸ ਨੂੰ ਦੇ ਦਿਉ। ਪਰ ਚੋਰ ਨੇ ਰਾਣੀ ਦੀ ਮਿਹਰਬਾਨੀ ਕਬੂਲ ਨਹੀਂ ਕੀਤੀ। ਬੋਲਿਆ- ਮੈਂ ਕੋਈ ਬਾਹਮਣ ਨਹੀਂ ਜੋ ਦਾਨ ਵਾਸਤੇ ਹੱਥ ਫੈਲਾਵਾਂ!

ਨਾਚੀਜ਼ ਚੋਰ... ਸੁਫ਼ਨੇ ਵਿੱਚ ਵੀ ਕੋਈ ਨਾ ਸੋਚੇ ਭਰੇ ਦਰਬਾਰ ਵਿੱਚ ਕੋਈ ਰਾਣੀ ਵੱਲੋਂ ਦਿੱਤੀ ਸੁਗਾਤ ਠੁਕਰਾ ਦਏਗਾ। ਸੱਨਾਟਾ ਛਾ ਗਿਆ। ਰਾਣੀ ਨੂੰ ਗ਼ੁੱਸਾ ਆਇਆ ਕਰਦਾ ਤਾਂ ਸ਼ੇਰ ਵੀ ਉਸ ਨਾਲ ਅੱਖ ਨਾ ਮਿਲਾ ਸਕਦਾ ਹੁੰਦਾ। ਖਿਝ ਜਾਂਦੀ ਤਾਂ ਬਖ਼ਸ਼ੀਸ਼ ਦੀ ਗੱਲ ਛੱਡੋ, ਯਕੀਨਨ ਫਾਂਸੀ ਦਿੰਦੀ!

ਬੇਵਕੂਫ਼ ਸ਼ਾਇਦ ਰਾਣੀ ਦੇ ਸੁਭਾਅ ਤੋਂ ਵਾਕਫ ਨਹੀਂ! ਰਾਣੀ ਨੂੰ ਗ਼ੁੱਸਾ ਤਾਂ ਏਨਾ ਆਇਆ ਕਿ ਜੀਅ ਕੀਤਾ ਸਿਰ ਕਲਮ ਕਰਵਾ ਦਏ ਪਰ ਦੂਜੇ ਪਲ ਗੁੱਸਾ ਪੀ ਕੇ ਫਿਕੀ ਹਾਸੀ ਹਸਦੀ ਬੋਲੀ- ਮੈਨੂੰ ਪਤਾ ਸੀ ਉਲਟੀ ਖੋਪੜੀ ਵਾਲਾ ਚੋਰ ਇਹੋ ਕਹੇਗਾ।

ਫਿਰ ਦੀਵਾਨ ਨੂੰ ਹੁਕਮ ਦਿੱਤਾ- ਇਹ ਦਸੇ ਮੋਤੀ ਇਸਦੇ ਗੁਰੂ ਨੂੰ ਦੇ ਦਿਉ। ਇਨ੍ਹਾਂ ਨੇ ਹੀ ਤਾਂ ਚੋਰ ਨੂੰ ਝੂਠ ਨਾ ਬੋਲਣ ਦੀ ਸਹੁੰ ਖਵਾਈ ਸੀ!

ਚੋਰ ਵਾਕਈ ਉਲਟੀ ਖੋਪੜੀ ਦਾ! ਬੇਝਿਜਕ ਬੋਲਿਆ- ਪੰਜ ਮੋਤੀ ਤਾਂ ਮੇਰੀ ਕਮਾਈ ਦੇ ਨੇ, ਕਿਸ ਨੂੰ ਦੇਵਾਂ ਕਿਸ ਨੂੰ ਨਾ ਦੇਵਾਂ ਇਹ ਮੇਰੀ ਮਰਜ਼ੀ!

ਇਸ ਵਾਰ ਦੀਵਾਨ ਆਪਣੇ ਆਪ ਨੂੰ ਰੋਕ ਨਾ ਸਕਿਆ। ਤਮਤਮਾ ਕੇ ਬੋਲਿਆ- ਚੰਡਾਲ ਦੀ ਜ਼ੁਬਾਨ ਜ਼ਿਆਦਾ ਲੰਮੀ ਹੋ ਗਈ ਹੈ! ਹਜ਼ੂਰ ਦੀ ਮਿਹਰ ਦਾ ਬੇਵਜਾ ਫਾਇਦਾ ਉਠਾ ਕੇ ਦੇਰ ਦਾ ਬਕਬਕ ਕਰ ਰਿਹਾ ਹੈ। ਚੋਰੀ, ਫਿਰ ਸੀਨਾਜ਼ੋਰੀ? ਰਾਜ ਦੇ ਖ਼ਜ਼ਾਨੇ ਵਿੱਚੋਂ ਸ਼ਰੇਆਮ ਚੋਰੀ ਕਰਕੇ ਲੈ ਗਿਆ ਤੇ ਬੇਸ਼ਰਮ ਕਹਿੰਦਾ ਹੈ- ਮੇਰੀ ਕਮਾਈ ਹੈ!

ਚੋਰ ਨੇ ਕਿਹਾ- ਦੀਵਾਨ ਜੀ ਕਿਉਂ ਖਾਹਮਖਾਹ ਗੁੱਸਾ ਦਿਖਾ ਰਹੇ ਹੋ? ਅਸੀਂ ਸਭ ਖਾਲੀ ਮੁੱਠੀ ਆਏ, ਖਾਲੀ ਮੁੱਠੀ ਚਲੇ ਜਾਵਾਂਗੇ। ਕਹਿਣ ਨੂੰ ਤਾਂ ਆਪਣਾ ਸਰੀਰ ਵੀ ਆਪਣਾ ਨਹੀਂ! ਜਿਸਦਾ ਜਿੰਨਾ ਵਸ ਚਲਦਾ ਹੈ ਉਨੀ ਦੌਲਤ ਕਬਜੇ ਵਿੱਚ ਕਰ ਲੈਂਦਾ ਹੈ। ਕੋਈ ਛੋਟਾ ਚੋਰ ਕੋਈ ਵੱਡਾ ਚੋਰ...! ਵੱਡਾ ਚੋਰ ਛੋਟੇ ਚੋਰਾਂ ਨੂੰ ਸਜ਼ਾ ਦਿਆ ਕਰਦਾ ਹੈ। ਤੁਸੀਂ ਦੱਸੋ ਰਾਜ ਦੇ ਖ਼ਜ਼ਾਨੇ ਵਿੱਚ ਇਹ ਮੋਤੀ ਕਿੱਥੋਂ ਆਏ? ਰਾਜਾ ਹੋਏ ਜਾਂ ਰੰਕ, ਸਭ ਦੇ ਮੂੰਹੋਂ ਥੁੱਕ ਨਿਕਲਦਾ ਹੈ। ਜਿੰਨਾ ਕੋਈ ਲੁੱਟ ਸਕਦੈ, ਲੁੱਟ ਲੈਂਦੈ। ਖਾਲੀ ਹੱਥੀਂ ਲੁੱਟ ਨਹੀਂ ਹੋ ਸਕਦੀ। ਧਨ, ਧਰਤੀ ਤੇ ਤਲਵਾਰ ਦੀ ਤਾਕਤ ਹੋਵੇ, ਵਧੀਕ ਲੁੱਟ ਹੋ ਸਕਦੀ ਹੈ। ਵੱਡੇ ਚੋਰ ਤੇ ਛੋਟੇ ਚੋਰ ਵਿੱਚ ਇੰਨਾ ਕੁ ਫਰਕ ਹੈ ਬਸ। ਮੇਰੀ ਹੀ ਗੱਲ ਲੈ ਲਉ। ਝੂਠ ਬੋਲਿਆ ਕਰਦਾ, ਦੁਨੀਆ ਵੀ ਉਸਨੂੰ ਝੂਠ ਮੰਨਦੀ। ਬੁਰਕੀ ਬੁਰਕੀ ਦਾ ਮੁਥਾਜ ਸਾਂ। ਹੁਣ ਖਰਾ ਸੱਚ ਬੋਲਦਾ ਹਾਂ, ਦੁਨੀਆ ਝੂਠ ਮੰਨਦੀ ਹੈ! ਸੱਚ ਮੰਨਣ ਦੀ ਹਿੰਮਤ ਨਹੀਂ ਹੁੰਦੀ! ਦੁਨੀਆ ਦੇ ਇਸ ਅਜਬ ਰਵੱਈਏ ਦਾ ਮੈਨੂੰ ਬੜਾ ਫਾਇਦਾ ਹੋਇਆ। ਬੇਅੰਤ ਧਨ ਹੱਥ ਲੱਗਾ।

ਉਸਦੀਆਂ ਗੱਲਾਂ ਸੁਣ ਸੁਣ ਸਭ ਹੈਰਾਨ! ਰਾਣੀ ਉੱਪਰ ਜਿਵੇਂ ਜਾਦੂ ਹੋ ਗਿਆ ਹੋਵੇ। ਸੁਫ਼ਨਿਆਂ ਵਿੱਚ ਖੋਇਆ ਰਾਜਾ ਵੀ ਮੰਦ ਮੰਦ ਮੁਸਕਾਉਂਦਾ ਰਿਹਾ। ਖਜਾਂਚੀ ਨੂੰ ਸ਼ਰੇਆਮ ਸੌ ਜੁੱਤੀਆਂ ਦੀ ਸਜ਼ਾ ਮਿਲੀ। ਚੋਰ ਦੇ ਗੁਰੂ ਨੂੰ ਪੰਜ ਮੋਤੀ ਇਨਾਮ ਮਿਲੇ, ਉਸਨੇ ਖ਼ੁਸ਼ੀ ਖ਼ੁਸ਼ੀ ਪ੍ਰਵਾਨ ਕੀਤੇ, ਸਿਰ ਨਿਵਾਇਆ। ਗੁੱਸੇ ਵਿੱਚ ਆ ਕੇ ਉਸ ਦਿਨ ਜੇ ਚੋਰ ਨੂੰ ਚੇਲਾ ਨਾ ਮੁੰਨਦਾ, ਇਹ ਸਹੁੰ ਨਾ ਖੁਆਉਂਦਾ, ਅੱਜ ਇੱਜ਼ਤ ਕਿਥੇ ਮਿਲਣੀ ਸੀ?

ਡੂੰਘੇ ਤਹਿਖਾਨੇ ਵਿੱਚ ਸੰਗਲਾਂ ਨਾਲ ਨੂੜਿਆ ਚੋਰ ਸੋਚਣ ਲੱਗਾ- ਸੂਰਜ ਦੇ ਹੁੰਦੇ ਸੁੰਦੇ ਇੱਥੇ ਘੁੱਪ ਹਨੇਰਾ ਹੈ। ਬੇਰਹਿਮ ਤਕੜੇ ਜਾਬਰਾਂ ਨੇ ਏਨੀ ਮਨਮਾਨੀ ਕੀਤੀ ਕਿ ਕਮਜ਼ੋਰ ਤੋਂ ਸੂਰਜ ਦੀ ਰੌਸ਼ਨੀ ਅਤੇ ਹਵਾ ਵੀ ਖੋਹ ਲਈ। ਵਸ ਚਲੇ ਜ਼ਮੀਨ ਜਾਇਦਾਦ ਨੇੜੇ ਫਟਕਣ ਨਾ ਦੇਣ ਕਦੀ!

ਹੌਲੀ ਹੌਲੀ ਹਨੇਰਾ ਹੋਰ ਸੰਘਣਾ ਹੋਣ ਲੱਗਾ, ਲੱਗਿਆ ਰਾਤ ਹੋ ਗਈ। ਚਾਰੇ ਪਾਸੇ ਹਨੇਰੇ ਵਿੱਚ ਲਿਪਟਿਆ ਹਨੇਰਾ! ਅੱਜ ਤਾਂ ਤਾਰੇ ਦੀ ਹਲਕੀ ਰੌਸ਼ਨੀ ਵੀ ਕਿਸਮਤ ਵਿੱਚ ਨਹੀਂ ਲਿਖੀ! ਅਚਾਨਕ ਉਸਦੀਆਂ ਅੱਖਾਂ ਅੱਗੇ ਸ਼ਮਸ਼ਾਨਘਾਟ ਵਾਲੇ ਪਿੱਪਲ ਦੇ ਪੱਤੇ ਝਿਲਮਿਲਾਉਣ ਲੱਗੇ। ਪੂਰਨਮਾਸ਼ੀ ਦਾ ਚੰਦ ਚੜ੍ਹ ਆਇਆ। ਟਿੰਮ ਟਿੰਮ ਕਰਦੀ ਗਾਹੜੀ ਚਾਨਣੀ! ਅਨੰਤ... ਅਸੀਮ...! ਸਾਂ ਸਾਂ ਕਰਦੀ ਵਗਦੀ ਹਵਾ! ਪੱਤੇ ਪੱਤੇ ਦਾ ਫਰ ਫਰ ਸੰਗੀਤ! ਪੱਤੇ ਪੱਤੇ ਉੱਪਰ ਛਮ ਛਮ ਨੱਚਦੀ ਚਾਨਣੀ! ਇਸ ਨਜ਼ਾਰੇ ਬਦਲੇ ਸਾਰੀ ਦੁਨੀਆ ਦੀ ਦੌਲਤ ਵੀ ਕਿਸ ਕੰਮ? ਅੱਖਾਂ ਦੇ ਐਨ ਸਾਹਮਣੇ ਹੋਣ ਦੇ ਬਾਵਜੂਦ ਨਜ਼ਾਰਾ ਕਿੰਨਾ ਅਗਮ, ਕਿੰਨਾ ਅਗੋਚਰ! ਦਿਸਦਾ ਹੋਇਆ ਵੀ ਨਹੀਂ ਦਿਸਦਾ! ਹੁੰਦਾ ਹੋਇਆ ਵੀ ਨਹੀਂ ਹੁੰਦਾ! ਅੱਜ ਇਸ ਹਨੇਰੇ ਵਿੱਚ ਉਸ ਨਜ਼ਾਰੇ ਦੀ ਮਹਾਨਤਾ ਦਾ ਪਤਾ ਲੱਗਿਆ!

ਦਰਵਾਜ਼ਾ ਚਰਮਕਾਇਆ। ਹਲਕੀ ਰੌਸ਼ਨੀ ਦਿਸੀ। ਇੱਕ ਕੁੜੀ ਹੱਥ ਵਿੱਚ ਦੀਵਾ ਫੜੀ ਉਸ ਤੱਕ ਆਈ। ਰਾਣੀ ਦੀ ਖ਼ਾਸ ਭਰੋਸੇਮੰਦ ਬਾਂਦੀ। ਬੋਲੀ- ਤੁਹਾਨੂੰ ਰਾਣੀ ਸਾਹਿਬਾ ਨੇ ਯਾਦ ਫਰਮਾਇਆ ਹੈ।

-ਕਿਉਂ? ਚੋਰ ਦੇ ਮੂੰਹੋਂ ਸਵਾਲ ਨਿਕਲਿਆ।

-ਮੋਤੀਆਂ ਦੀ ਚੋਰੀ ਦਾ ਫੈਸਲਾ ਤਾਂ ਕਰਨਾ ਹੀ ਹੈ...! ਬਾਂਦੀ ਮੁਸਕਾਨ ਦਬਾਉਂਦੀ ਹੋਈ ਬੋਲੀ। ਇਹ ਕਹਿਕੇ ਦੀਵਾ ਫ਼ਰਸ਼ ਤੇ ਰੱਖਿਆ, ਸੰਗਲ ਖੋਲ੍ਹਣ ਲੱਗੀ। ਤਹਿਖਾਨੇ ਵਿੱਚ ਖਣਖਣਾਹਟ ਗੂੰਜੀ। ਚੁਪ ਚਾਪ ਨਾਲ ਤੁਰ ਪਿਆ। ਬਾਹਰ ਨਿਕਲਦਿਆਂ ਹੀ ਉੱਪਰ ਵੱਲ ਦੇਖਿਆ। ਤੇਰ੍ਹਵੀਂ ਦੇ ਚੰਦ ਦੀ ਧੌਲੀ ਚਾਨਣੀ ਚਾਰੇ ਦਿਸ਼ਾਵਾਂ ਵਿੱਚ ਇਕੋ ਜਿਹੀ ਫੈਲੀ ਹੋਈ! ਬਰੀਕ ਮਲਮਲ ਦੇ ਘੁੰਡ ਵਿੱਚ ਊਂਘਦੇ ਹੋਏ ਬੇਅੰਤ ਤਾਰੇ। ਅੱਧੀਆਂ ਪਲਕਾਂ ਮੁੰਦੀਆਂ ਹੋਈਆਂ। ਮਧੁਰ ਮਧੁਰ ਠੰਢੀ ਪੌਣ ਜਿਵੇਂ ਊਂਘਦੇ ਤਾਰਿਆਂ ਨੂੰ ਲੋਰੀ ਸੁਣਾਏ। ਜੇ ਹਨੇਰੇ ਦੀ ਸਜ਼ਾ ਨਾ ਹੁੰਦੀ, ਕੁਦਰਤ ਦੀ ਅਥਾਹ, ਅਸੀਮ, ਅਨਮੋਲ ਦੌਲਤ ਕਿਵੇਂ ਹੱਥ ਲਗਦੀ! ਹੈ ਕੋਈ ਅਜਿਹਾ ਜੌਹਰੀ ਜਿਹੜਾ ਅਸਮਾਨੀ ਖਿਲਰੇ ਮੋਤੀਆਂ ਦੀ ਪਰਖ ਕਰ ਸਕੇ, ਕਿਸੇ ਇੱਕ ਮੋਤੀ ਦੀ ਕੀਮਤ ਚੁਕਾ ਸਕੇ? ਉਹ ਕੁਦਰਤ ਦੀ ਸਾਰੀ ਮਾਇਆ ਦਾ ਮਾਲਕ ਬਣ ਗਿਆ। ਕਿਤੇ ਸੰਨ੍ਹ ਲਾਉਣ ਦੀ ਲੋੜ ਨਹੀਂ ਪਈ...!

ਬਾਂਦੀ ਪਿੱਛੇ ਪਿੱਛੇ ਧਮ ਧਮ ਪੌੜੀਆਂ ਚੜ੍ਹਦਾ ਰਾਣੀ ਦੇ ਰੰਗ ਮਹਿਲ ਵਿੱਚ ਪੁੱਜਾ! ਚਾਰੇ ਕੋਨਿਆਂ ਵਿੱਚ ਜਗਮਗਾਉਂਦੇ ਸੋਨੇ ਦੇ ਦੀਵੇ। ਸ਼ਿੰਗਾਰ ਨਾਲ ਲੱਦੀ ਰਾਣੀ! ਇਤਰ ਫੁਲੇਲ ਦੀ ਧੀਮੀ ਧੀਮੀ ਮਹਿਕ। ਚਾਂਦੀ ਦੀ ਚੌਕੀ ਉੱਪਰ ਸੋਨੇ ਦਾ ਥਾਲ, ਵਿੱਚ ਸੋਨੇ ਦੀਆਂ ਕੌਲੀਆਂ, ਕੌਲੀਆਂ ਵਿੱਚ ਬੱਤੀ ਪਰਕਾਰ ਦੇ ਪਕਵਾਨ। ਮਹਿਲ ਵਿੱਚ ਆਉਣ ਸਾਰ ਬਾਂਦੀ ਥਾਲ ਉੱਪਰ ਚੌਰ ਕਰਨ ਲੱਗੀ।

ਰਾਣੀ ਨੇ ਕਿਹਾ- ਦੱਸ ਨਹੀਂ ਸਕਦੀ ਤੁਹਾਡੀਆਂ ਗੱਲਾਂ ਸੁਣਕੇ ਕਿੰਨੀ ਖ਼ੁਸ਼ੀ ਹੋਈ। ਇਹੋ ਜਿਹੇ ਨੇਕਬਖ਼ਤ ਨੂੰ ਸਜ਼ਾ ਦੇਣੀ ਕਿੱਡਾ ਪਾਪ। ਮੇਰੇ ਹੁੰਦਿਆਂ ਰਾਜ ਵਿੱਚ ਅਨਿਆਂ ਨਹੀਂ ਹੋ ਸਕਦਾ। ਪਰ ਤੂੰ ਮੇਰੀ ਬਖ਼ਸ਼ੀਸ਼ ਮਨਜ਼ੂਰ ਨਹੀਂ ਕੀਤੀ! ਤੇਰੀ ਥਾਂ ਮੋਤੀ ਤੇਰੇ ਗੁਰੂ ਜੀ ਵੀ ਨਾ ਲੈਂਦੇ, ਮੇਰੀ ਤਾਂ ਸ਼ਾਨ ਮਿੱਟੀ ਵਿੱਚ ਮਿਲ ਜਾਂਦੀ? ਉਨ੍ਹਾਂ ਨੇ ਮੇਰੀ ਲਾਜ ਰੱਖੀ। ਚੇਲਾ ਇਹੋ ਜਿਹਾ ਹੈ ਤਾਂ ਗੁਰੂ ਅਜਿਹਾ ਕਿਉਂ ਨਾ ਹੋਵੇ? ਤੇਰੇ ਇਨਕਾਰ ਪਿੱਛੋਂ ਗੁੱਸਾ ਬੜੀ ਮੁਸ਼ਕਲ ਨਾਲ ਕਾਬੂ ਕੀਤਾ। ਪਰ ਹੁਣ ਮੇਰੀ ਕੋਈ ਗੱਲ ਨੀ ਟਾਲਣੀ। ਤੇਰੇ ਵਰਗਾ ਨੇਕ, ਸਮਝਦਾਰ ਤੇ ਖਰਾ ਦੀਵਾਨ ਮਿਲ ਜਾਵੇ ਤਾਂ ਰਾਜ ਕਰਨ ਦਾ ਕੁਝ ਹੋਰ ਈ ਮਜ਼ਾ ਆਏ!

ਚੋਰ ਨੇ ਕਿਹਾ- ਏਨੇ ਨਿਰਮਲ ਹਿਰਦੇ ਵਾਲੇ ਰਾਜੇ ਦੇ ਹੁੰਦੇ ਸੁੰਦੇ ਤੁਸੀਂ ਇਸ ਰਾਜਕਾਜ ਦੇ ਚਿੱਕੜ ਵਿੱਚ ਫਸਦੇ ਹੀ ਕਿਉਂ ਹੋ? ਉਨ੍ਹਾਂ ਦੀ ਮੁਸਕਾਨ ਦੇਖਣ ਸਾਰ ਮੈਂ ਜਾਣ ਗਿਆ ਸੀ ਉਨ੍ਹਾਂ ਵਰਗਾ ਉਜਲਾ ਹਿਰਦਾ ਕਿਸੇ ਰਾਜੇ ਦਾ ਨਹੀਂ ਹੋ ਸਕਦਾ! ਰਾਜਾ ਕਿੱਥੇ, ਉਹ ਤਾਂ ਦੇਵਤਾ ਹਨ। ਰਾਜਾ ਇਹੋ ਜਿਹਾ ਨਿਰਮਲ ਬੁੱਧ ਹੋਵੇ ਫਿਰ ਰਾਜ ਚਲਦਾ ਵੀ ਤਾਂ ਨਹੀਂ। ਉਨ੍ਹਾਂ ਦੀ ਮੁਸਕਾਨ ਮੈਨੂੰ ਦੇਸ਼ ਦੇ ਖ਼ਜ਼ਾਨੇ ਤੋਂ ਵਧੀਕ ਕੀਮਤੀ ਲੱਗੀ।

ਰਾਣੀ ਮੁਸਕਾਈ, ਬੋਲੀ- ਤੁਸੀਂ ਸਾਰੇ ਇੱਕੋ ਥੈਲੀ ਦੇ ਚੱਟੇ ਵੱਟੇ ਹੋ। ਉਹ ਤੁਹਾਡੀ ਵਡਿਆਈ ਕਰਦੇ ਹਨ ਤੁਸੀਂ ਉਨ੍ਹਾਂ ਦੀ। ਕਿਸੇ ਨੂੰ ਨਹੀਂ ਪਤਾ ਤੁਹਾਨੂੰ ਦੇਖ ਕੇ ਉਨ੍ਹਾਂ ਕੀ ਕਿਹਾ ਸੀ। ਸੁਣਕੇ ਤੁਸੀਂ ਵੀ ਹੱਸੋਗੇ। ਇਸ਼ਾਰੇ ਨਾਲ ਮੈਂ ਚੁੱਪ ਨਾ ਕਰਵਾਉਂਦੀ ਪਤਾ ਨਹੀਂ ਕੀ ਅੰਟ ਸ਼ੰਟ ਬੋਲੀ ਜਾਂਦੇ। ਉਨ੍ਹਾਂ ਨੇ ਤਾਂ ਸੋਚ ਲਿਆ ਸੀ ਕਿ ਰਾਜਾ ਤੁਹਾਨੂੰ ਹੀ ਥਾਪ ਦਿੱਤਾ ਜਾਏ! ਉਨ੍ਹਾਂ ਨੇ ਵਸ ਹੋਵੇ ਉਹ ਇਹੀ ਕਰ ਦੇਣ। ਮੈਨੂੰ ਪਤੈ ਰਿਆਸਤ ਦੇ ਇਨੇ ਲੋਕ ਦਰਬਾਰ ਵਿੱਚ ਕਦੀ ਇਕੱਠੇ ਨਹੀਂ ਹੋਏ ਪਰ ਨਿਰੀ ਭੀੜ ਕੀ ਕਰਨੀ? ਭੀੜ ਦੇਖ ਕੇ ਭੋਲਾ ਰਾਜਾ ਹੈਰਾਨ ਹੋ ਗਿਆ! ਕਹਿੰਦੇ ਜਿਸ ਰਾਜੇ ਦੇ ਦਰਬਾਰ ਵਿੱਚ ਇਸ ਤੋਂ ਇੱਕ ਚੁਥਾਈ ਪਰਜਾ ਹਾਜਰ ਨਹੀਂ ਹੁੰਦੀ ਉਸ ਨੂੰ ਸਿੰਘਾਸਨ ਤੇ ਬੈਠਣ ਦਾ ਹੱਕ ਨਹੀਂ। ਧਾਨ ਦਾ ਗੱਡਾ ਭਰਿਆ ਹੋਵੇ, ਇੱਕ ਮੁੱਠੀ ਵਿਚਲੇ ਦਾਣੇ ਦੱਸ ਦਿੰਦੇ ਨੇ ਵੰਨਗੀ ਕਿਹੋ ਜਿਹੀ ਹੈ। ਦੇਖ ਲਏ ਰਾਜਾ ਜੀ? ਬੱਚੇ ਵਰਗੇ ਮਾਸੂਮ, ਨਾ ਸਮਝ!

ਚੋਰ ਬੋਲਿਆ– ਮੈਂ ਤੁਹਾਡੀ ਗੱਲ ਨਹੀਂ ਮੰਨਦਾ। ਵੱਡੇ ਤੋਂ ਵੱਡੇ ਚੱਕਰਵਰਤੀ ਰਾਜੇ ਦਾ ਸਿੰਘਾਸਨ ਇਨਾ ਦੁੱਭਰ ਨਹੀਂ, ਪਰ ਇਹੋ ਜਿਹਾ ਰਾਜਾ ਮੁਸ਼ਕਲ ਨਾਲ ਮਿਲਦਾ ਹੈ। ਤੁਸੀਂ ਭਾਗਾਂ ਵਾਲੇ ਹੋ, ਇਹੋ ਜਿਹੇ ਰਾਜਾ ਦੀ ਰਾਣੀ ਹੋ...!

ਫਿਰ ਸੋਨੇ ਦੇ ਥਾਲ ਵੱਲ ਇਸ਼ਾਰਾ ਕਰਕੇ ਚੋਰ ਬੋਲਿਆ– ਅੱਧੀ ਰਾਤ ਹੋਣ ਨੂੰ ਹੈ, ਫਿਰ ਵੀ ਖਾਣੇ ਨੂੰ ਹੱਥ ਨਹੀਂ ਲਾਇਆ ਮਾਲਕਣ?

ਮੁਸਕਾਉਂਦਿਆਂ ਬਾਂਦੀ ਨੇ ਕਿਹਾ– ਇਹ ਥਾਲ ਤਾਂ ਤੁਹਾਡੇ ਲਈ ਸਜਿਆ ਹੈ...!

ਤੇਜ਼ੀ ਨਾਲ ਚੋਰ ਬੋਲਿਆ– ਮੇਰੇ ਵਾਸਤੇ? ਮੈਂ ਤਾਂ ਕਸਮ ਖਾ ਰੱਖੀ ਹੈ ਸੋਨੇ ਦੇ ਥਾਲ ਵਿੱਚ ਖਾਣਾ ਨਹੀਂ ਖਾਣਾ। ਮੇਰੇ ਵਾਸਤੇ ਇਹ ਖਾਤਰਦਾਰੀ ਹੈ ਈ ਕਿਸ ਵਾਸਤੇ? ਯਕੀਨ ਨਹੀਂ ਹੁੰਦਾ ਚੋਰ ਦੀ ਇੰਨੀ ਖਾਤਰਦਾਰੀ ਹੋ ਸਕਦੀ ਹੈ! ਹੱਥ ਵਿੱਚ ਸੁੱਕੀ ਰੋਟੀ ਫੜਕੇ ਖਾਂਦਾ ਰਿਹਾਂ ਮੈਂ ਤਾਂ। ਇਹੋ ਜਿਹਾ ਖਾਣਾ ਨੀ ਪਚਦਾ ਮੈਨੂੰ, ਨਾ ਹੀ ਸਾਰੀ ਉਮਰ ਦੁਤਕਾਰੇ ਚੋਰ ਦੇ ਸੰਘ ਵਿੱਚੋਂ ਇਹ ਇੱਜ਼ਤ ਉੱਤਰੇ। ਉਸੇ ਤਹਿਖਾਨੇ ਵਿੱਚ ਕਿਸੇ ਹੱਥ ਦੋ ਟੁਕੜੇ ਭਿਜਵਾ ਦਿੰਦੇ...! ਮੇਰੇ ਵਾਸਤੇ ਉਹੀ ਬੱਤੀ ਪਕਵਾਨ ਹੁੰਦੇ!

ਰਾਣੀ ਬੜੀ ਹੁਸ਼ਿਆਰ। ਕਹਿੰਦੀ– ਹੀਰੇ ਦੀ ਕੀਮਤ ਜੌਹਰੀ ਜਾਣਦਾ ਹੈ। ਆਮ ਲੋਕ ਵਿਚਾਰੇ ਕੰਕਰ ਅਤੇ ਹੀਰੇ ਵਿੱਚ ਫਰਕ ਕੀ ਜਾਣਨ? ਹੱਕਦਾਰ ਬੰਦੇ ਨੂੰ ਇੱਜ਼ਤ ਨਾ ਮਿਲੇ ਤਾਂ ਅਨਿਆ ਹੈ। ਤੁਹਾਡੇ ਵਰਗਾ ਨੇਕ ਸਾਰੇ ਦੇਸ਼ ਵਿੱਚ ਇੱਕ ਵੀ ਨਹੀਂ। ਇਹੋ ਜਿਹੇ ਮਨੁੱਖ ਦੀ ਕਦਰ ਨਾ ਕਰੇ, ਰਾਣੀ ਲਈ ਸ਼ੋਭਨੀਕ ਨਹੀਂ। ਇਸ ਬਾਂਦੀ ਨੂੰ ਪੁੱਛ ਲਵੋ ਬੇਸ਼ੱਕ! ਮੈਂ ਤਾਂ ਇੱਥੋਂ ਤੱਕ ਫੈਸਲਾ ਕਰ ਲਿਆ ਹੈ ਕਿ ਆਉਂਦੀ ਇਕਾਦਸ਼ੀ ਨੂੰ ਠਾਕੁਰ ਜੀ ਵਾਂਗ ਤੁਹਾਡੀ ਝਾਕੀ ਕੱਢਾਂ, ਸੋਨੇ ਦੇ ਹੌਦੇ ਵਿੱਚ ਹਾਥੀ ਤੇ ਬਿਠਾ ਕੇ, ਚੌਰ ਕਰਦਿਆਂ ਤੁਹਾਡੀ ਸਵਾਰੀ ਗਲੀ ਗਲੀ ਘੁਮਾਵਾਂ...!

ਸੁਣਨਸਾਰ ਚੋਰ ਨੂੰ ਹਾਸਾ ਆ ਗਿਆ। ਹਸਦਿਆਂ ਦੇਖ ਰਾਣੀ ਚੁੱਪ ਹੋ ਗਈ। ਹਾਸਾ ਰੁਕਣ ਤੇ ਬੋਲਿਆ– ਮੇਰੇ ਉੱਤੇ ਯਕੀਨ ਨਾ ਆਵੇ ਤਾਂ ਗੁਰੂ ਜੀ ਨੂੰ ਪੁੱਛ ਲਿਉ। ਸੋਨੇ ਦੇ ਹੌਦੇ ਵਿੱਚ ਹਾਥੀ ਤੇ ਨਾ ਚੜ੍ਹਨ ਦੀ ਵੀ ਮੈਂ ਸਹੁੰ ਖਾ ਰੱਖੀ ਹੈ। ਮੇਰੇ ਨਸੀਬ...! ਪਤਾ ਨੀਂ ਕੀ ਸੋਚ ਕੇ ਇਹੋ ਜਿਹੇ ਪ੍ਰਣ ਕਰ ਲਏ, ਅੱਜ ਉਹੀ ਕੁਝ ਸਾਮ੍ਹਣੇ ਆ ਗਿਆ! ਦੇਖੋ, ਹੁਣ ਇਹ ਨਾਚੀਜ਼ ਚੋਰ ਤੁਹਾਡੀ ਗੱਲ ਮੰਨਣੋ ਨਾਂਹ ਕਰ ਰਿਹਾ ਹੈ। ਮੈਂ ਤਾਂ ਗੁਰੂ ਜੀ ਨਾਲ ਚੁਹਲ ਕਰਦੇ ਨੇ ਇਹੋ ਜਿਹੇ ਬਚਨ ਕੀਤੇ ਸਨ। ਉਸ ਦਿਨ ਪਤਾ ਹੁੰਦਾ ਇਹ ਚੀਜ਼ਾਂ ਮਿਲ ਜਾਣਗੀਆਂ ਮੈਂ ਮੂਰਖ ਵਚਨ ਕਿਉਂ ਦਿੰਦਾ? ਹੁਣ ਪਛਤਾਵਾ ਬੇਕਾਰ ਹੈ। ਹੁਣ ਤਾਂ ਮਰਕੇ ਵੀ ਪ੍ਰਣ ਨਹੀਂ ਤੋੜ ਸਕਦਾ, ਮਾਫ਼ੀ ਮੰਗਦਾ ਹਾਂ। ਗੁਣੀ ਲੋਕਾਂ ਦੀ ਇੱਜ਼ਤ ਕਰਨ ਦਾ ਗੁਣ ਕੇਵਲ ਤੁਹਾਡੇ ਵਿੱਚ ਦੇਖਿਆ। ਇਹ ਗੁਣ ਤਾਂ ਦੇਵਤਿਆਂ ਵਿੱਚ ਵੀ ਨਹੀਂ ਹੁੰਦਾ। ਮੇਰੀ ਸੱਚਾਈ ਦੀ ਤੁਸੀਂ ਕਿੰਨੀ ਕਦਰ ਪਾਈ! ਉਮਰ ਭਰ ਅਹਿਸਾਨ ਰਹੇਗਾ। ਚੋਰੀ ਤਾਂ ਮੇਰਾ ਹੁਨਰ ਹੈ ਪਰ ਮੈਂ ਗੁਣਚੋਰ ਨਹੀਂ ਹਾਂ।

ਗੱਲਾਂ ਸੁਣਕੇ ਰਾਣੀ ਦਾ ਮਨ ਬਾਗੋਬਾਗ ਹੋ ਗਿਆ। ਰਾਣੀ ਨੇ ਬਾਂਦੀ ਨੂੰ ਦੇਖਿਆ, ਬਾਂਦੀ ਨੇ ਰਾਣੀ ਨੂੰ। ਰਾਣੀ ਦੀਆਂ ਅੱਖਾਂ ਵਿੱਚ ਦਿਲ ਦੀ ਲਹਿਰਾਉਂਦੀ ਛੱਲ ਦੇਖੀ, ਬਿਨਾਂ ਕਹੇ ਬਾਂਦੀ ਬਾਹਰ ਚਲੀ ਗਈ। ਰਾਣੀ ਦਰਵਾਜ਼ਾ ਬੰਦ ਕਰਕੇ ਚੋਰ ਕੋਲ ਆਈ। ਉਸ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਬੋਲੀ– ਚੋਰ ਤਾਂ ਸੁੱਤੇ ਬੰਦੇ ਦੇ ਸੁਫ਼ਨਿਆਂ ਦਾ ਪਤਾ ਲਾ ਲੈਂਦੇ ਨੇ, ਤੁਸੀਂ ਏਨੇ ਬੇਸਮਝ ਕਿ ਜ਼ਬਾਨ ਤੇ ਆਈ ਗੱਲ ਦਾ ਪਤਾ ਨਹੀਂ ਲੱਗਿਆ? ਇਹ ਸਾਰਾ ਪ੍ਰਪੰਚ ਮੈਂ ਕਿਉਂ ਕੀਤਾ, ਤੁਹਾਨੂੰ ਇਸਦਾ ਰੰਚਕ ਮਾਤਰ ਵੀ ਇਲਮ ਨਹੀਂ ਹੈ? ਹੁਣੇ ਤੁਸੀਂ ਕਿਹਾ ਤੁਸੀਂ ਗੁਣਚੋਰ ਨਹੀਂ। ਇਸ ਤੋਂ ਵਧੀਆ ਮੌਕਾ ਫਿਰ ਕਦ ਮਿਲੇਗਾ? ਹੁਣ ਹੋਰ ਇੰਤਜ਼ਾਰ ਨਾ ਕਰਵਾਉ। ਸੇਜ ਤੁਹਾਡੀ ਉਡੀਕਵਾਨ ਹੈ।

ਰਾਣੀ ਨੇ ਉਸਦਾ ਹੱਥ ਫੜਿਆ, ਚੋਰ ਨੂੰ ਲੱਗਾ ਜਿਵੇਂ ਨਾਗਣ ਹੱਥ ਦੁਆਲੇ ਲਿਪਟ ਗਈ ਹੋਵੇ! ਰੋਮ ਰੋਮ ਕੰਬ ਗਿਆ। ਝਟਕੇ ਨਾਲ ਹੱਥ ਛੁਡਾ ਲਿਆ। ਕਿਹਾ– ਤੁਸੀਂ ਨਾਰਾਜ ਹੋਵੋਗੇ ਇਸ ਲਈ

ਹੱਸਾ ਜਬਰਨ ਰੋਕ ਕੇ ਤੁਹਾਨੂੰ ਦੱਸਣਾ ਪੈ ਰਿਹਾ ਹੈ ਕਿ ਅਸਲੀਅਤ ਦਾ ਪਤਾ ਲੱਗਣਾ ਜ਼ਰੂਰੀ ਹੈ। ਵਾਕਈ ਮੈਂ ਰਾਣੀ ਦੀ ਮੰਜੀ ਉੱਪਰ ਨਾ ਸੌਣ ਦੀ ਸਹੁੰ ਖਾ ਰੱਖੀ ਹੈ।

ਬਿਫਰੀ ਹੋਈ ਨਾਗਣ ਗੁੱਸੇ ਵਿੱਚ ਬੋਲੀ- ਉਏ ਬੇਵਕੂਫ਼, ਰਾਣੀ ਦੀ ਮੰਜੀ ਨਹੀਂ ਹੋਇਆ ਕਰਦੀ, ਸੋਨੇ ਦੀ ਸੇਜ ਹੁੰਦੀ ਹੈ।

-ਪਰ ਰਾਣੀ ਸਾਹਿਬਾ ਮਤਲਬ ਤਾਂ ਇੱਕੋ ਹੈ...!

ਰਾਣੀ ਦੇ ਦਿਲ ਵਿੱਚੋਂ ਦੀ ਤੀਰ ਪਾਰ ਲੰਘ ਗਿਆ। ਇਸ ਪੱਥਰ ਨੂੰ ਕੌਣ ਸਮਝਾਵੇ? ਵੈਸੇ ਜੇ ਇਹ ਪੱਥਰ ਹੁੰਦਾ, ਸਮਝ ਵੀ ਜਾਂਦਾ। ਜਿਹੜਾ ਬੰਦਾ ਹੋ ਕੇ ਪੱਥਰ ਹੋ ਜਾਏ ਉਸ ਦਾ ਇਲਾਜ ਨਹੀਂ। ਹੁਣ ਕਰੇ ਤਾਂ ਕੀ ਕਰੇ? ਚਿਹਰਾ ਫੱਕ ਹੋ ਗਿਆ ਜਿਵੇਂ ਦੇਹ ਦਾ ਸਾਰਾ ਖ਼ੂਨ ਨੁੱਚੜ ਗਿਆ ਹੋਵੇ!

ਇਨਸਾਨ ਦੀਆਂ ਸਾਰੀਆਂ ਕਮਜ਼ੋਰੀਆਂ ਤੋਂ ਵਾਕਫ ਰਾਣੀ ਨੇ ਆਖ਼ਰੀ ਤੀਰ ਛੱਡਿਆ- ਤੁਸੀਂ ਕਿਹਾ ਸੀ ਰਾਜਾ ਜੀ ਇਨਸਾਨ ਨਹੀਂ ਦੇਵਤੇ ਹਨ... ਤਾਂ ਇਹੋ ਜਿਹੇ ਦੇਵਤੇ ਦੀ ਧਰਤੀ ਉੱਪਰ ਲੋੜ ਨਹੀਂ, ਦੇਵਲੋਕ ਦਾ ਰਾਜਾ ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਦੇਵਲੋਕ ਪੁਚਾਣ ਅਤੇ ਤੁਹਾਨੂੰ ਰਾਜ ਸਿੰਘਾਸਨ ਉੱਪਰ ਬਿਰਾਜਮਾਨ ਕਰਨ ਦਾ ਜਿਮਾ ਮੇਰਾ! ਸਿੰਘਾਸਨ ਤੇ ਬੈਠਣ ਦੀ ਤਕਲੀਫ਼ ਤਾਂ ਤੁਹਾਨੂੰ ਕਰਨੀ ਪਵੇਗੀ ਹੀ ਪਵੇਗੀ! ਇਸ ਪਿੱਛੋਂ ਕੋਈ ਖਤਰਾ ਨਹੀਂ ਹੋਵੇਗਾ। ਰਾਣੀ ਹੋ ਕੇ ਤੁਹਾਡੇ ਪੈਰ ਫੜਦੀ ਹਾਂ, ਮੇਰੀ ਇੱਛਾ ਦਾ ਨਿਰਾਦਰ ਨਾ ਕਰੋ।

ਰਾਣੀ ਦਾ ਇੱਕ ਇੱਕ ਲਫ਼ਜ਼ ਸਾਫ਼ ਸੁਣਨ ਪਿੱਛੋਂ ਵੀ ਭੋਰਾ ਇਤਬਾਰ ਨਹੀਂ ਹੋਇਆ! ਬੰਦ ਤਹਿਖਾਨੇ ਵਿੱਚ ਲੇਟਿਆ ਕਿਤੇ ਕੋਈ ਸੁਫ਼ਨਾ ਤਾਂ ਨਹੀਂ ਦੇਖ ਰਿਹਾ? ਅੱਖਾਂ ਮਲ ਮਲ ਬਾਰ ਬਾਰ ਦੇਖਿਆ... ਸਾਫ਼, ਸਾਹਮਣੇ ਰਾਣੀ ਦਾ ਰੰਗ ਮਹਿਲ! ਚਾਰੇ ਕੋਨਿਆਂ ਵਿੱਚ ਜਗਮਗਾਉਂਦੇ ਸੋਨੇ ਦੇ ਦੀਵਟ। ਸੋਨੇ ਦਾ ਪਲੰਘ, ਉਸਦੇ ਪੈਰ ਫੜੀ ਬੈਠੀ ਰਾਣੀ! ਝਿਜਕਦਿਆਂ ਝਿਜਕਦਿਆਂ ਪੈਰ ਛੁਡਾਏ। ਬਾਂਹ ਫੜ ਕੇ ਰਾਣੀ ਪਲੰਘ ਤੇ ਬਿਠਾਈ। ਬੋਲਿਆ- ਦੇਸ਼ ਦੀ ਮਾਲਕਣ ਹੋ ਕੇ ਇਹ ਕੀ ਪਾਗਲਪਣ ਕਰ ਰਹੇ ਹੋ? ਮਰਦੇ ਦਮ ਤੱਕ ਝੂਠ ਨਹੀਂ ਬੋਲਾਂਗਾ, ਮੈਂ ਤਾਂ ਇਹ ਸਹੁੰ ਵੀ ਖਾਈ ਬੈਠਾ ਹਾਂ ਕਿ ਮੈਂ ਕਿਸੇ ਦੇਸ਼ ਉੱਪਰ ਰਾਜ ਨਹੀਂ ਕਰਾਂਗਾ! ਕਰਮਹੀਣ ਦੇ ਫੁੱਟੇ ਭਾਗ ਨੂੰ ਵਿਧਾਤਾ ਵੀ ਨਹੀਂ ਬਦਲ ਸਕਦਾ!

ਦੇਸ਼ ਦੀ ਮਾਲਕਣ ਅੱਜ ਭਿਖਾਰਨ ਹੋ ਗਈ! ਸਿਸਕਦੀ ਬੋਲੀ- ਮੇਰੇ ਲੱਖ ਯਤਨ ਕਰਨ ਬਾਅਦ ਵੀ, ਨਾ ਤੁਹਾਡਾ ਭਾਗ ਬਦਲਿਆ ਨਾ ਮੇਰਾ! ਵਸ ਲਗਦੇ ਮੈਂ ਤਾਂ ਆਪਣੇ ਵੱਲੋਂ ਕੋਈ ਕਸਰ ਨਹੀਂ ਛੱਡੀ। ਤੁਸੀਂ ਨਹੀਂ ਮੰਨੇ ਫਿਰ ਮੈਂ ਇਸਦਾ ਕੀ ਇਲਾਜ ਕਰਾਂ? ਤੁਸੀਂ ਮੰਨ ਜਾਂਦੇ ਕਿਸੇ ਦਾ ਕੋਈ ਕਸੂਰ ਨਹੀਂ ਸੀ ਪਰ ਹੁਣ ਤਾਂ ਸਾਰਾ ਕਸੂਰ ਮੇਰਾ ਹੀ ਮੰਨਿਆ ਜਾਏਗਾ ਨਾ? ਤੁਹਾਨੂੰ ਕੋਈ ਪੁੱਛੇ, ਅੱਜ ਦੀ ਰਾਤ ਦਾ ਭੇਦ ਕਿਸੇ ਨੂੰ ਹਰਗਿਜ਼ ਨਹੀਂ ਦੱਸਣਾ! ਮੇਰੀ ਇੱਜ਼ਤ ਹੁਣ ਤੁਹਾਡੇ ਹੱਥ...!

ਚੋਰ ਬੋਲਿਆ- ਪਰ ਮੇਰੇ ਗੁਰੂ ਜੀ ਨੇ ਵਚਨ ਲਿਆ ਹੈ ਕਿ ਮੈਂ ਕਦੀ ਝੂਠ ਨਹੀਂ ਬੋਲਣਾ! ਫਿਰ ਕਿਵੇਂ ਝੂਠ ਬੋਲਾਂਗਾ?

ਸੁਣਦਿਆਂ ਅੱਗ ਬਗੂਲਾ ਹੋਈ ਰਾਣੀ ਪਲੰਘ ਤੋਂ ਉੱਠ ਖਲੋਤੀ। ਜਿਵੇਂ ਨਾਗਣ ਦੀ ਪੂਛ ਉੱਪਰ ਕਿਸੇ ਨੇ ਪੈਰ ਰੱਖ ਦਿੱਤਾ ਹੋਵੇ। ਤੁਰੰਤ ਡੱਸਣ ਵਾਸਤੇ ਪਿੱਛੇ ਵੱਲ ਲਪਕੀ, ਫੁੰਕਾਰਦਾ ਫਣ ਉਚਾ ਚੁੱਕਿਆ। ਜੇ ਸੱਚ ਪ੍ਰਗਟ ਹੋ ਗਿਆ ਉਸਦਾ ਤਾਂ ਇਖਲਾਕ ਚੌਪਟ ਹੋ ਜਾਵੇਗਾ। ਸੀਲਵੰਤੀ ਰਾਣੀ ਅਤੇ ਸਿੰਘਾਸਨ ਨੂੰ ਆਂਚ ਲੱਗੇ, ਇਹੋ ਜਿਹਾ ਸੱਚ ਕੀ ਕਰਨਾ ਹੋਇਆ? ਇਸ ਸੱਚ ਨੂੰ ਕੌਣ ਸਹੇ? ਕਿਵੇਂ ਸਹੇ? ਜ਼ੋਰ ਜ਼ੋਰ ਦੀ ਚਿੱਲਾਈ- ਚੋਰ!... ਚੋਰ... ਚੋਰ...!

ਪਹਿਰੇਦਾਰ ਅਤੇ ਸਿਪਾਹੀ ਇਸੇ ਮੌਕੇ ਦੀ ਉਡੀਕ ਵਿੱਚ ਤਾਂ ਖਲੋਤੇ ਹੁੰਦੇ ਨੇ! ਆਵਾਜ਼ ਵੀ ਰੰਗ ਮਹਿਲ ਵਿੱਚੋਂ ਆਈ! ਉਹ ਵੀ ਰਾਣੀ ਦੇ ਮੁੱਖੋਂ...! ਨੰਗੀਆਂ ਤਲਵਾਰਾਂ ਲਹਿਰਾਉਂਦੇ ਉੱਡਦੇ ਆਏ। ਤਲਵਾਰਾਂ ਨੇ ਝੂਠ ਨਾ ਬੋਲਣ ਦੀ ਸਹੁੰ ਦਾ ਅੰਤ ਕਰ ਦਿੱਤਾ। ਸੱਤਾ ਦੀ ਤਾਕਤ ਅੱਗੇ ਸੱਚ ਕਿੰਨਾ ਕੁ

ਚਿਰ ਠਹਿਰੇ? ਰਾਣੀ ਦੇ ਦੇਖਦਿਆਂ ਦੇਖਦਿਆਂ ਸੈਨਿਕਾਂ ਨੇ ਸੱਤਿਆਵਾਨ ਚੋਰ ਦੇ ਟੋਟੇ ਟੋਟੇ ਕਰ ਦਿੱਤੇ। ਸੱਚ ਅਤੇ ਝੂਠ ਦਾ ਨਿਬੇੜਾ ਕਰਨ ਵਾਸਤੇ ਸਮਾਂ ਕਿਸ ਕੋਲ?

ਚਾਹੀਦਾ ਸੀ ਇੱਥੇ ਮੁੱਕ ਜਾਂਦੀ ਪਰ ਰਾਣੀ ਦਾ ਚਰਿੱਤਰ ਕਹਾਣੀ ਕਿਵੇਂ ਖ਼ਤਮ ਹੋਣ ਦੇਵੇ? ਕਦਮ ਕਦਮ ਤੇ ਵਿੰਗੇ ਟੇਢੇ ਢੰਗ ਰਾਹੀਂ ਹੋਣੀ, ਕਹਾਣੀ ਨੂੰ ਅੱਗੇ ਵੱਲ ਖਿਚੀ ਤੁਰੀ ਜਾਂਦੀ ਹੈ।

ਦੂਜੇ ਦਿਨ ਸੂਰਜ ਢਲਿਆ, ਫਿਰ ਰਾਤ ਪਈ। ਪਿਛਲੇ ਦਿਨ ਦੀ ਚਾਨਣੀ ਨਾਲੋਂ ਵੀ ਵਧੀਕ ਤਿੱਖੀ ਰੌਸ਼ਨੀ! ਉਹੀ ਰੰਗ ਮਹਿਲ, ਉਹੀ ਸੋਨੇ ਦਾ ਥਾਲ। ਉਹੀ ਬਾਂਦੀ, ਚੋਰ ਦੇ ਗੁਰੂ ਨੂੰ ਦੀਵੇ ਦੀ ਰੌਸ਼ਨੀ ਨਾਲ ਰਾਣੀ ਦੇ ਰੰਗ ਮਹਿਲ ਵਿੱਚ ਲੈ ਆਈ। ਗੁਰੂ ਵਾਸਤੇ ਤਾਂ ਕਿਸੇ ਕਸਮ, ਕਿਸੇ ਪ੍ਰਣ ਦਾ ਕੋਈ ਝੰਜਟ ਸੀ ਹੀ ਨਹੀਂ...! ਰਾਣੀ ਜੋ ਜੋ ਕਹਿੰਦੀ ਗਈ, ਗੁਰੂ ਮੰਨਦਾ ਗਿਆ। ਚੇਲੇ ਤੋਂ ਗੁਰੂ ਵੱਡਾ ਹੋਇਆ ਹੀ ਕਰਦਾ ਹੈ! ਰੰਗ ਮਹਿਲ ਦੀ ਉਸ ਅਣਮੋਲ ਰਾਤ ਬਾਅਦ ਫਿਰ ਦਿਨ ਚੜ੍ਹਿਆ। ਸ਼ੁਭ ਮੰਗਲ ਘੜੀ ਦਾ ਮਹੂਰਤ ਲੱਭਿਆ। ਰਾਜੇ ਹੱਥੋਂ ਭੇਖਧਾਰੀ ਪੂਜਨੀਕ ਮਹਾਤਮਾ ਦੇ ਮੱਥੇ ਤੇ ਰਾਜਗੁਰੂ ਦਾ ਰਾਜਤਿਲਕ ਲੱਗਿਆ...!

ਰਾਜਗੁਰੂ ਦੇ ਰਾਜਤਿਲਕ ਬਾਅਦ ਢੋਲ ਵੱਜੇ...! ਨਗਾਰਿਆਂ, ਸ਼ਹਿਨਾਈਆਂ ਵਾਜਿਆਂ ਗਾਜਿਆਂ ਦੀਆਂ ਗੂੰਜਾਂ ਨਾਲ ਕਹਾਣੀ ਦਾ ਅੰਤ ਹੋਵੇ! ਮਾਮੂਲੀ ਚੋਰ ਦੇ ਖ਼ੂਨ ਵਿੱਚ ਲਥਪਥ ਕਹਾਣੀ ਬਿਲਕੁਲ ਚੰਗੀ ਨਹੀਂ ਲਗਣੀ ਸੀ...!

## ਨਾਗਣ ਤੇਰਾ ਬੰਸ ਵਧੇ!

ਇਸ ਮਾਤਲੋਕ ਵਿੱਚ ਅਮੀਰਾਂ ਦੀ ਇੱਜ਼ਤ, ਦੌਲਤ ਸਦਕਾ । ਰਾਉ, ਉਮਰਾਉ ਦਾ, ਤਖ਼ਤ, ਗੱਦੀ ਕਰਕੇ ਮਾਨ ਸਨਮਾਨ। ਬਾਂਕੇ ਸੂਰਮੇ ਰਣ ਦੇ ਜੋਰ ਤੇ ਮਾਨਯੋਗ। ਡਾਕੂ, ਹਿੰਮਤ ਅਤੇ ਬਾਹੂਬਲ ਕਰਕੇ ਚਰਚਿਤ। ਕਵੀਆਂ ਕਲਾਕਾਰਾਂ ਦੀ ਆਉ ਭਗਤ ਉਨ੍ਹਾਂ ਦੇ ਹੁਨਰ ਮੁਤਾਬਕ ਪਰ ਵੀਲੀਆ ਖਵਾਸ ਆਪਣੀ ਅਕਲ ਦੇ ਚਾਨਣ ਕਰਕੇ ਜਗਤ ਪ੍ਰਸਿੱਧ। ਰੋਮ ਰੋਮ ਵਿੱਚੋਂ ਪਸੀਨੇ ਵਾਂਗ ਅਕਲ ਚੋ ਰਹੀ। ਚੌੜਾ ਮੱਥਾ। ਤਿੱਖਾ ਨੱਕ। ਸੁਡੌਲ ਬਾਹਾਂ। ਕਾਲੀਆਂ ਸਿਆਹ ਕੁੰਢੀਆਂ ਮੁੱਛਾਂ। ਕੁੰਡਲਦਾਰ ਕੇਸ। ਚਿੱਟੇ ਸੁਹਣੇ ਦੰਦ, ਜਿਵੇਂ ਮੋਤੀ ਖਰਾਦ ਉੱਪਰ ਤਰਾਸ਼ੇ ਹੋਣ। ਸਹਿਜ ਸੁਹਾਵਣੇ ਬੋਲ। ਹੋਠਾਂ ਵਿੱਚੋਂ ਸ਼ਬਦ ਕਾਹਨੂੰ ਫੁੱਲ ਕਿਰਦੇ। ਜੋ ਗੱਲ ਪੁੱਛੋ, ਜਵਾਬ ਹਾਜ਼ਰ। ਮੌਕੇ ਬੇਮੌਕੇ ਹਰੇਕ ਉਸਨੂੰ ਖਿੱਚੀ ਫਿਰਦਾ। ਬਰਾਤ ਵਾਸਤੇ ਪੇਸ਼ਗੀ ਨਿਉਂਦੇ। ਸੰਗ ਸਾਥ ਵਾਸਤੇ ਸਭ ਦੇ ਨਿਹੋਰੇ, ਸੱਦੇ। ਸਭ ਦਾ ਮਿੱਤਰ। ਗੂੜ੍ਹੀਆਂ ਪ੍ਰੀਤਾਂ। ਬੋਲ ਕੁਬੋਲ ਦਾ ਨਾਮੋ ਨਿਸ਼ਾਨ ਨਹੀਂ। ਲੰਗੋਟ ਦਾ ਪੱਕਾ, ਸਦਾਚਾਰੀ, ਇਤਬਾਰੀ। ਜਿਵੇਂ ਕਿਸੇ ਕਿੱਸੇ ਕਹਾਣੀ ਦਾ ਨਾਇਕ ਸਾਹਮਣੇ ਤੁਰਦਾ ਫਿਰਦਾ ਦਿੱਸ ਪਵੇ।

ਖਾਣਾ ਖਾ ਕੇ ਇੱਕ ਸ਼ਾਮ ਚਾਰਪਾਈ ਤੇ ਟੇਢਾ ਹੋਇਆ ਹੁੱਕਾ ਗੁੜਗੁੜਾ ਰਿਹਾ ਸੀ। ਘਰ ਵਾਲੀ ਪੈਂਦ ਵੱਲ ਖਲੋਤੀ ਬੋਲੀ- ਇੱਕੀ ਰਾਤਾਂ ਪਿੱਛੋਂ ਕੱਲ੍ਹ ਤਾਂ ਅਜੇ ਆਏ ਹੋ, ਆਉਣ ਸਾਰ ਮਿਨਤਾਰੇ ਚੌਧਰੀ ਦੇ ਬੇਟੇ ਦੀ ਬਰਾਤ ਚੜ੍ਹਨ ਵਾਸਤੇ ਹਾਂ ਕਰ ਦਿੱਤੀ। ਤੁਹਾਡੇ ਨਾਲੋਂ ਵਧ ਸਮਾਂ ਤਾਂ ਆਪਣੇ ਘਰ ਵਿੱਚ ਪ੍ਰਾਹੁਣੇ ਟਿਕ ਜਾਂਦੇ ਨੇ। ਰਾਤ ਦਿਨ ਤਿੰਨ ਬੱਚੇ ਜੀਸਾ ਜੀਸਾ(ਪਿਤਾ ਜੀ, ਪਿਤਾ ਜੀ) ਕਰਦੇ ਰਹਿੰਦੇ ਨੇ ਪਰ ਤੁਹਾਨੂੰ ਕੀ ਪਰਵਾਹ! ਲਿਹਾਜ ਲਹੂਜ ਦੀ ਵੀ ਹੱਦ ਹੁੰਦੀ ਹੈ। ਹਰੇਕ ਨੂੰ ਹਾਂ ਕਰ ਦਿੰਦੇ ਹੋ!

ਵਲੀਆ ਖਵਾਸ ਬਿਟਰ ਬਿਟਰ ਘਰ ਵਾਲੀ ਵਲ ਦੇਖਦਾ ਮੁਸਕਾਂਦਾ ਰਿਹਾ। ਬੋਲਿਆ- ਪਗਲੀ, ਮੈਂ ਤਾਂ ਮੌਤ ਨੂੰ ਵੀ ਇਨਕਾਰ ਨਹੀਂ ਕਰੂੰਗਾ, ਉਸਦਾ ਨਿਉਂਦਾ ਇਸੇ ਤਰ੍ਹਾਂ ਹੱਸ ਕੇ ਮਨਜ਼ੂਰ ਕਰੂੰਗਾ। ਨਾਂਹ ਨਾ ਕਰਨ ਦੀ ਸੌਂਹ ਆਸਾਨੀ ਨਾਲ ਨਹੀਂ ਨਿਭਦੀ।

ਮਾਲਕ ਦੀ ਗੱਲ ਫੜਕੇ ਤੁਰਤ ਬੋਲੀ- ਘਰਵਾਲੀ ਅਰ ਬੱਚਿਆਂ ਵਾਸਤੇ ਨਾਂਹ ਤੋਂ ਬਿਨਾਂ ਹੋਰ ਕੁਛ ਹੈ ਈ ਨਹੀਂ, ਸੌਂਹ ਨਿਭਾਣ ਦਾ ਮਾਣ ਕਰਦੇ ਹੋ!

ਹੱਥ ਫੜ ਕੇ ਘਰਵਾਲੀ ਆਪਣੇ ਕੋਠ ਬਿਠਾਈ। ਹੁੱਕੇ ਦੀ ਨਲਕੀ ਪਰ੍ਹੇ ਕਰਕੇ ਕਹਿਣ ਲੱਗਾ- ਅਕਲ ਦੀ ਨਾਨੀ ਤੈਨੂੰ ਤੇ ਬੱਚਿਆਂ ਨੂੰ ਮੈਂ ਆਪਣੇ ਤੋਂ ਅਲੱਗ ਕਿੱਥੇ ਮੰਨਦਾਂ? ਅਸੀਂ ਇੱਕ ਜਾਨ ਹਾਂ। ਦੇਹ ਦੇ ਠੀਕਰੇ ਠੀਕਰੀਆਂ, ਕੀ ਦੂਰ ਕੀ ਨੇੜੇ! ਕਮਲੀ ਦਿਖਾਵਾ ਤਾਂ ਦੂਜਿਆਂ ਵਾਸਤੇ ਹੋਇਆ ਕਰਦੈ। ਦੱਸ ਆਪਣਿਆਂ ਅੱਗੇ ਦਿਖਾਵਾ ਕਿਉਂ ਕਰਾਂ, ਕਿਵੇਂ ਕਰਾਂ? ਕਲੇਜਾ ਚੀਰ ਕੇ ਦਿਖਾਏ ਬਿਨਾਂ ਤੈਨੂੰ ਮੇਰੇ ਮਨ ਦਾ ਪਤਾ ਕਿਵੇਂ ਲੱਗੇ?

-ਮੈਨੂੰ ਸਭ ਪਤੈ। ਤੁਹਾਡੇ ਦਿਲ ਦੀ ਕੋਈ ਗੱਲ ਮੈਥੋਂ ਛਿਪੀ ਨਹੀਂ। ਪਰ ਤੁਹਾਨੂੰ ਮੇਰੇ ਮਨ ਦਾ ਥੋੜ੍ਹਾ ਕੁ ਵੀ ਪਤਾ ਹੋਵੇ ਦੱਸੋ, ਦੂਰ ਰਹਿਣ ਵੇਲੇ ਮੈਂ ਤੁਹਾਨੂੰ ਯਾਦ ਆਇਆ ਕਰਦੀ ਹਾਂ?

ਬੁੱਲ੍ਹਾਂ ਉੱਪਰ ਆਈ ਮੁਸਕਾਨ ਜ਼ੋਰ ਲਾ ਕੇ ਰੋਕਣੀ ਪਈ। ਬੋਲਿਆ- ਨਹੀਂ।

ਇੱਕੋ ਸ਼ਬਦ ਸੁਣਕੇ ਬੀਵੀ ਚੌਂਕ ਪਈ। ਦੁੱਖ ਅਤੇ ਹੈਰਾਨੀ ਦੇ ਸੁਰ ਵਿੱਚ ਪੁੱਛਿਆ- ਨਹੀਂ?

ਇਸ ਤੋਂ ਅੱਗੇ ਵੀਲੀਆ ਤੋਂ ਨਾਟਕ ਨਾ ਕੀਤਾ ਗਿਆ, ਕਿਹਾ- ਜਦ ਮੈਂ ਤੈਨੂੰ ਦੂਰ ਮੰਨਦਾ ਈ ਨੀਂ ਫਿਰ ਯਾਦ ਕਿਸਦੀ ਆਏਗੀ, ਕਿਉਂ ਆਏਗੀ?

ਪਤੀ ਦਾ ਜਵਾਬ ਸੁਣ ਕੇ ਬੀਵੀ ਮੁਸਕਾਨ ਨਾ ਰੋਕ ਸਕੀ। ਫੁੱਲ ਵਾਂਗ ਖਿੜ ਕੇ ਬੋਲੀ- ਗੱਲਾਂ ਵਿੱਚ ਤਾਂ ਤੁਹਾਨੂੰ ਰੱਬ ਵੀ ਨਹੀਂ ਜਿੱਤ ਸਕਦਾ! ਹਾਂ ਘਰ ਵਿੱਚ ਮਾਲਕ ਦੇ ਹੁੰਦਿਆਂ ਹੀ ਚਾਨਣ ਹੋਇਆ ਕਰਦੈ। ਅਸਮਾਨ ਵਿੱਚ ਸੂਰਜ ਨਾ ਚੜ੍ਹੇ ਤਾਂ ਚਾਨਣ ਕਿਵੇਂ ਹੋਵੇ? ਗੱਲਾਂ, ਸੂਰਜ ਦੀ ਕਮੀ ਪੂਰੀ ਨਹੀਂ ਕਰ ਸਕਦੀਆਂ!

ਉਸਨੇ ਬੀਵੀ ਨੂੰ ਥਾਪੀ ਦਿੱਤੀ- ਇਹ ਗੱਲ ਤੂੰ ਸਹੀ ਕੀਤੀ। ਇੱਕ ਵਾਰ ਤਾਂ ਵਿਧਾਤਾ ਵੀ ਸਾਹਮਣੇ ਆ ਜਾਏ, ਉਸਦੀ ਦਾਲ ਨਾ ਗਲਣ ਦਿਆਂ। ਦੁਨੀਆ ਮੇਰੀਆਂ ਗੱਲਾਂ ਸੁਣ ਕੇ ਦੰਗ ਰਹਿ ਜਾਂਦੀ ਹੈ। ਸਿਫ਼ਤਾਂ ਸੁਣ ਸੁਣ ਮੇਰੇ ਤਾਂ ਕੰਨ ਪੱਕ ਗਏ। ਬੇਸ਼ੱਕ ਪ੍ਰਸ਼ੰਸਾ ਚੰਗੀ ਨਹੀਂ ਲਗਦੀ ਪਰ ਜੀਵਨ ਦਾ ਥੋੜ੍ਹਾ ਬਹੁਤ ਮਰਮ ਹੁਣ ਪਤਾ ਲੱਗਣ ਲੱਗਾ ਹੈ। ਗੱਲਾਂ ਤਾਂ ਕੇਵਲ ਜੀਭ ਦਾ ਸ਼ਿੰਗਾਰ ਨੇ। ਹੋਠਾਂ ਦਾ ਗਹਿਣਾ। ਥੁੱਕ ਰਿੜਕੀ ਜਾਣਾ। ਅਨੰਤ ਦਾ ਭੇਦ ਕੌਣ ਜਾਣੇ? ਅਗਮ, ਅਗੋਚਰ। ਮਨ ਅਤੇ ਬੋਲਾਂ ਵਿੱਚ ਰਿਸ਼ਤਾ ਨਹੀਂ। ਅੰਤਮ ਸੱਚ ਤਾਂ ਮੌਨ ਵਿੱਚ ਲਭਦੈ। ਪਰ ਵਸਦੇ ਰਸਦੇ ਲੋਕ ਇੱਕ ਦੂਜੇ ਨਾਲ ਬੰਨ੍ਹੇ ਹੋਏ ਨੇ, ਬਿਨ ਬੋਲੇ ਸਰਦਾ ਨਹੀਂ। ਨਾਲੇ ਬੋਲਣ ਚੱਲਣ ਦੀ ਪੁਰਾਣੀ ਆਦਤ ਛੁਟਦੀ ਥੋੜ੍ਹੀ ਹੈ। ਹੁੱਕਾ ਛੱਡਿਆ ਜਾਂਦਾ ਹੋਵੇ, ਇਹ ਝਖ ਬਖ ਛੁਟੇ। ਮਰਨ ਪਿੱਛੋਂ ਕਿਸੇ ਨੇ ਕੁਝ ਪੁੱਛ ਲਿਆ, ਮੈਨੂੰ ਲੱਗਦੈ ਮੈਨੂੰ ਬੋਲਣਾ ਪੈ ਜਾਣੈ। ਹੁਣ ਮੈਨੂੰ ਪ੍ਰਸ਼ੰਸਾ ਦੀ ਲੋੜ ਕੋਈ ਨਹੀਂ। ਪਰ ਤੂੰ ਦੱਸ ਜੇ ਲੋਕਾਂ ਨੂੰ ਕਹਾਂ ਗੱਲ ਨਾ ਕਰੋ, ਹਟ ਜਾਣਗੇ? ਕਿਤੇ ਕਿਸੇ ਕਿਸਮ ਦੀ ਅਟਕ ਲੱਗੀ, ਠਾਹ ਮੇਰੇ ਕੋਲ। ਮੇਰੇ ਮੂੰਹ ਵੱਲ ਦੇਖਦੇ ਰਹਿੰਦੇ ਨੇ। ਅਜਿਹੇ ਵੇਲੇ ਟਾਲਮਟੋਲ ਤੂੰ ਹੀ ਦੱਸ, ਠੀਕ ਹੈ? ਇੱਕ ਦਿਨ ਸਭ ਨੇ ਜਾਣਾ ਹੈ। ਬਹੁਤੀ ਗਈ ਥੋੜ੍ਹੀ ਬਾਕੀ। ਨਾਂਹ ਕਰਕੇ ਕਿਸੇ ਦਾ ਜੀ ਕਿਉਂ ਦੁਖਾਵਾਂ?

-ਜੀ ਦੁਖਾਣ ਵਾਸਤੇ ਤਾਂ ਅਸੀਂ ਬਹੁਤ ਹਾਂ। ਦੂਜਿਆਂ ਦੀ ਤਾਂ ਵਾਰੀ ਓ ਨੀ ਆਉਣੀ। ਇਸ ਗੱਲ ਦਾ ਤਾਂ ਫਿਕਰ ਹੀ ਨਾ ਕਰੋ।

-ਸਹੀ ਹੈ, ਤੇਰੇ ਹੁੰਦੇ ਮੈਨੂੰ ਕਿਸੇ ਗੱਲ ਦਾ ਫ਼ਿਕਰ ਨਹੀਂ।

ਅੱਗੇ ਕੀ ਗੱਲ ਹੋਈ, ਜੇ ਲਿਖਾਂ ਤਾਂ ਗੱਲ ਦਾ ਮਹਾਤਮ ਘਟਦਾ ਹੈ। ਹਨੇਰੇ ਦਾ ਪਰਦਾ ਹਟਾ ਕੇ ਅੰਦਰ ਝਾਕਣ ਨਾਲ ਅੱਖਾਂ ਦੀ ਜੋਤ ਮੱਧਮ ਪੈ ਜਾਂਦੀ ਹੈ।

ਸਰਘੀ ਵੇਲੇ ਪਿੰਡ ਦੇ ਚੌਧਰੀ ਦੇ ਪੁੱਤਰ ਦੀ ਬਰਾਤ ਚੜ੍ਹਨ ਵਾਸਤੇ ਵੀਲੀਆ ਤੁਰਨ ਲੱਗਿਆ ਤਾਂ ਬੀਵੀ ਬਾਹਰ ਤੱਕ ਛੱਡਣ ਆਈ। ਮਿੱਠੀ ਮਿੱਠੀ ਠੰਢੀ ਹਵਾ। ਹਨੇਰੇ ਦਾ ਏਨਾ ਸੁਹਾਵਣਾ ਸਰੂਪ ਕਦੇ ਨੀ ਦੇਖਿਆ। ਹਨੇਰੇ ਨਾਲ ਛੂਹ ਕੇ ਦੋਵਾਂ ਦਾ ਮਨ ਚਾਨਣੀ ਨਾਲ ਖਿੜ ਗਿਆ। ਤਾਰੇ ਹੋਰ ਚਮਕਣ ਲੱਗੇ। ਬਾਹਰਲੇ ਦਰਵਾਜ਼ੇ ਕੋਲ ਖਲੋਤੀ ਲੱਛਮੀ ਨੂੰ ਵੀਲੀਆ ਨੇ ਮੁੜ ਮੁੜ ਤਿੰਨ ਚਾਰ ਵਾਰ ਦੇਖਿਆ। ਦੂਰ ਹਨੇਰੇ ਵਿੱਚ ਵੀ ਉਸਨੂੰ ਬੀਵੀ ਦਾ ਮੁਖੜਾ ਚੰਦ ਵਾਂਗ ਚਮਕਦਾ ਲੱਗਿਆ।

ਚੌਧਰੀ ਦੇ ਵਿਹੜੇ ਬਾਹਰ ਬਰਾਤੀ ਵੀਲੀਏ ਨੂੰ ਉਡੀਕ ਰਹੇ ਸਨ, ਸਮੇਂ ਸਿਰ ਆ ਗਿਆ। ਰਾਮ ਰਾਮ ਕਰਦੇ ਚੌਧਰੀ ਨੇ ਕਿਹਾ- ਤੇਰੀ ਉਮਰ ਬੜੀ ਲੰਬੀ ਹੈ ਵੀਲੀਆ। ਤੇਰਾ ਖ਼ਿਆਲ ਆਇਆ, ਤੂੰ ਹੁੱਕੇ ਸਣੇ ਹਾਜਰ। ਇੱਥੇ ਈ ਕਿਤੇ ਲੁਕਿਆ ਹੋਇਆ ਸੀ?

ਵੀਲੀਏ ਦੇ ਇੱਕ ਹੱਥ ਹੁੱਕਾ ਦੂਜੇ ਹੱਥ ਤਾਰਾਂ ਤਾਲ ਮੜ੍ਹੀ ਹੋਈ ਲਾਠੀ। ਮੋਢੇ ਉੱਪਰ ਪਰਨਾ। ਇੱਕੀ ਗੱਡੇ ਤਿਆਰ ਖੜ੍ਹੇ ਸਨ। ਵੀਲੀਏ ਦੇ ਪੁੱਜਣ ਸਾਰ ਸਭ ਆਪੋ ਆਪਣੀ ਥਾਂ ਡਟ ਗਏ। ਰੱਸੇ ਹਿਲਾਏ ਤਾਂ ਬਲਦਾਂ ਨੇ ਸਿਰ ਹਿਲਾਏ, ਪੂਛਾਂ ਸਿੱਧੀਆਂ ਕੀਤੀਆਂ ਤੇ ਤੁਰ ਪਏ। ਘੁੰਗਰਾਲਾਂ ਸਦਕਾ ਹਵਾ ਦੀ ਲਹਿਰ ਲਹਿਰ ਝੂਮੀ।

ਚਲੋ ਚਾਲ, ਚਲੋ ਚਾਲ, ਬਲਦ ਮੰਜ਼ਲ ਦਰ ਮੰਜ਼ਲ ਅੱਗੇ ਵਧ ਰਹੇ ਸਨ। ਬਾਰਾਂ ਜਮਾ ਬਾਰਾਂ ਯਾਨੀ ਕਿ ਚੌਬੀਸ ਕੋਸ ਬਾਅਦ ਕਿਸੇ ਪਿੰਡ ਦੇ ਤਲਾਬ ਕਿਨਾਰੇ ਬਰਾਤ ਰੁਕੀ। ਬਲਦਾਂ ਨੂੰ ਪਾਣੀ ਪਿਲਾਇਆ, ਫੇਰ ਛਾਂ ਵਿੱਚ ਬੰਨ੍ਹ ਦਿੱਤੇ ਕਿ ਆਰਾਮ ਕਰਨ। ਚੌਧਰੀ ਨੇ ਕਿਹਾ- ਰੋਟੀ ਖਾ ਕੇ ਅੱਗੇ ਤੁਰਾਂਗੇ ਭਾਈ। ਮੈਂ ਆਟਾ, ਘਿਉ, ਦਾਲ, ਮਸਾਲੇ, ਲੈ ਕੇ ਹੁਣੇ ਆਇਆ।

ਵੱਡਾ ਪਿੰਡ ਸੀ। ਸੀਧਾ ਪੱਤਾ ਲੈਣ ਵਾਸਤੇ ਨਾਈ ਅਤੇ ਖੇਸ ਨੂੰ ਨਾਲ ਲੈ ਕੇ ਚੌਧਰੀ ਪਿੰਡ ਵੱਲ ਤੁਰ ਪਿਆ। ਦੁਕਾਨ ਤੋਂ ਇੱਕ ਇੱਕ ਕਰਕੇ ਰਸਦਾਂ ਤੁਲਵਾ ਰਿਹਾ ਸੀ ਕਿ ਚੌਧਰੀ ਦੀਆਂ ਨਜ਼ਰਾਂ ਫਟੀਆਂ ਦੀਆਂ ਫਟੀਆਂ ਰਹਿ ਗਈਆਂ! ਬਾਣੀਏਂ ਦਾ ਮੁੰਡਾ, ਬੇਹੱਦ ਸੁਹਣਾ, ਗਲ ਨਾਲ ਲਿਪਟੀ

ਨਾਗਣ। ਕਾਲੀ ਸਿਆਹ। ਦੋ ਹੱਥ ਲੰਮੀ। ਨਾ ਮੁੰਡੇ ਨੂੰ ਡਰ ਨਾ ਹੋਰਾਂ ਨੂੰ। ਪਿਆਸ ਲਗਦੀ, ਸੋਨੇ ਦੇ ਕਟੋਰੇ ਵਿੱਚੋਂ ਕੇਸਰ ਮਿਲਿਆ ਦੁੱਧ ਪਿਲਾਉਂਦਾ। ਗੁਲਾਬ, ਚੰਪਾ, ਕਿਉੜੇ ਦੇ ਫੁੱਲ ਸਜਾਂਦਾ।

ਚੌਧਰੀ ਨੇ ਸੋਚਿਆ, ਅੱਜ ਵੀਲੀਏ ਦੀ ਬੰਦ ਮੁਠੀ ਦੇਖਾਂਗੇ ਖੁੱਲ੍ਹੇਗੀ ਕਿ ਨਹੀਂ। ਸੌਦੇ ਦੀ ਗਠੜੀ ਬੰਨ੍ਹ ਕੇ ਤੇਜ਼ ਕਦਮੀ ਪਰਤਿਆ। ਡੇਰੇ ਕੋਲ ਆ ਕੇ ਰਾਸ਼ਣ ਨਾਈ ਦੇ ਸਪੁਰਦ ਕਰਕੇ ਸਿੱਧਾ ਵੀਲੀਏ ਕੋਲ ਆ ਬੈਠਿਆ। ਅਨੋਖੀ ਗੱਲ ਸੁਣਕੇ ਚੈਨ ਕਿੱਥੇ? ਤੁਰਤ ਬੋਲਿਆ- ਵੀਲੀਆ ਅੱਜ ਹੋਏਗੀ ਤੇਰੀ ਪਰਖ। ਇਸ ਗੱਲ ਦਾ ਮਾਇਨਾ ਨਾ ਦੱਸਿਆ ਤਾਂ ਲੱਡੂ ਜਲੇਬੀਆਂ ਵਾਪਸ ਧਰਵਾਲੂੰਗਾ। ਜੇ ਦੱਸ ਦਿੱਤਾ, ਖਰੇ ਸੋਨੇ ਦਾ ਪੰਜ ਤੋਲੇ ਦਾ ਕੈਂਠਾ ਘੜਵਾ ਦਿਊਂਗਾ।

ਫਿਰ ਉਸਨੇ ਵੀਲੀਏ ਨੂੰ ਬਾਣੀਏ ਪੁੱਤਰ ਦੇ ਗਲ ਵਿੱਚ ਲਿਪਟੀ ਨਾਗਣ ਦੀ ਗੱਲ ਸੁਣਾਈ। ਵੀਲੀਏ ਨੇ ਕੋਈ ਜਵਾਬ ਨਹੀਂ ਦਿੱਤਾ। ਚੌਧਰੀ ਹੱਸਿਆ- ਹੁੱਕੇ ਦੇ ਧੂੰਏਂ ਵਿੱਚ ਉਲਝਣ ਨਾਲ ਖਹਿੜਾ ਨਹੀਂ ਛੁਟਣਾ। ਅੱਜ ਤਾਂ ਹੱਥ ਕੰਨ ਖ਼ਾਲੀ ਕਰਵਾਕੇ ਰਹੂੰਗਾ।

ਵੀਲੀਆ ਹੱਸ ਪਿਆ- ਚੌਧਰੀ ਲੱਡੂ ਜਲੇਬੀਆਂ ਨਹੀਂ ਖੁਆਣੀਆਂ ਨਾ ਸਹੀ ਪਰ ਗੱਲ ਬੜੀ ਜਬਰਦਸਤ ਹੈ। ਸਾਰੇ ਬਰਾਤੀ ਸੁਣਨ ਤਾਂ ਬਹੁਤਾ ਆਨੰਦ ਆਏ। ਇਹ ਕੋਈ ਉਬਾਸੀ ਨਹੀਂ ਕਿ ਬੰਦਾ ਇਕੱਲਾ ਆਪੇ ਜ਼ਾਇਕਾ ਲੈ ਲਵੇ!

ਸਾਰੇ ਬਰਾਤੀ ਇਕੱਠੇ ਹੋ ਗਏ, ਵੀਲੀਆ ਗੱਲ ਦਾ ਮਾਇਨਾ ਸਮਝਾਉਣ ਲੱਗਾ। ਨਾਗਣ ਨੂੰ ਸੋਨੇ ਦੇ ਕਟੋਰੇ ਵਿੱਚ ਦੁੱਧ ਪਿਲਾਉਣ ਵਾਲਾ ਛੋਕਰਾ ਇਸੇ ਪਿੰਡ ਦੇ ਸੇਠ ਕਰੋੜੀ ਮੱਲ ਦਾ ਇਕਲੌਤਾ ਬੇਟਾ ਹੈ। ਹੁਣ ਤਾਂ ਸੇਠ ਸੇਠਾਣੀ ਦੀ ਉਮਰ ਸੱਠ ਪਾਰ ਕਰ ਗਈ ਪਰ ਜੰਮਣ ਸਾਰ ਤਾਂ ਸੱਠ ਸਾਲ ਦੇ ਨਹੀਂ ਸਨ। ਗੋਡਣੀਏਂ ਰੁੜ੍ਹਦੇ ਪੈਰੀਂ ਖੜ੍ਹੇ ਹੋਏ, ਫਿਰ ਬਚਪਨ। ਬਚਪਨ ਬੀਤਿਆ ਜਵਾਨੀ ਚੜ੍ਹੀ, ਵਿਆਹ ਹੋਇਆ। ਲਾੜਾ ਪੰਦਰਾਂ ਸਾਲ ਦਾ ਲਾੜੀ ਗਿਆਰਾਂ ਦੀ। ਤਿੰਨ ਸਾਲ ਬਾਅਦ ਮੁਕਲਾਵਾ ਲਿਆ। ਇੱਕ ਸਾਲ ਬੀਤਿਆ, ਦੋ ਸਾਲ ਬੀਤੇ, ਪੂਰੇ ਪੱਚੀ ਸਾਲ ਬੀਤ ਗਏ ਪਰ ਸੇਠਾਣੀ ਦੀ ਕੁੱਖ ਹਰੀ ਨਾ ਹੋਈ। ਸੇਠ ਦੇ ਸਿਰ ਅਤੇ ਦਾਹੜੀ ਉੱਪਰ ਸਫ਼ੈਦ ਵਾਲ ਦਿਸਣ ਲਗੇ ਪਰ ਸੰਤਾਨ ਦੀ ਆਸ ਪੂਰੀ ਨਾ ਹੋਈ। ਹਵੇਲੀ ਵਿੱਚ ਮਾਇਆ ਦਾ ਤਾਂ ਕੋਈ ਹਿਸਾਬ ਹੀ ਨਹੀਂ ਸੀ। ਰਾਜੇ ਦੇ ਖ਼ਜ਼ਾਨੇ ਵਿੱਚ ਕਦੇ ਕਮੀ ਆ ਜਾਂਦੀ ਤਾਂ ਸੇਠ ਇੱਜ਼ਤ ਰੱਖਦਾ। ਮਹਾਰਾਜਾ ਆਪਣੇ ਬਰਾਬਰ ਸਿੰਘਾਸਨ ਤੇ ਬਿਠਾਉਂਦਾ। ਅਣਗਿਣਤ ਮਾਇਆ, ਮਹਿਲ ਵਿੱਚ ਰੁਤਬਾ ਪਰ ਨਿਰਸੰਤਾਨ ਦੀ ਚਿਕ ਚਿਕ ਕੰਨੀ ਪੈਂਦੀ ਤਾਂ ਕਾਲਜੇ ਉੱਪਰ ਆਰੀ ਚਲਦੀ। ਜਨਾਨੀ ਹੋਣ ਦੇ ਬਾਵਜੂਦ ਸੇਠਾਣੀ ਨੇ ਹੌਸਲਾ ਰੱਖਿਆ ਪਰ ਸੇਠ ਦਾ ਦੁਖ ਘਟਦਾ ਨਹੀਂ ਸੀ। ਅੰਦਰੇ ਅੰਦਰ ਸੁਲਗਦਾ ਰਹਿੰਦਾ। ਹਰਦਮ ਉਸਨੂੰ ਉਦਾਸ ਦੇਖ ਕੇ ਸੇਠਾਣੀ ਝੂਰਦੀ। ਸਮਝਾਉਂਦੀ ਕਿ ਚਿੰਤਾ ਕਰਨ ਨਾਲ ਕੀ ਮਿਲੇਗਾ? ਕਿਉਂ ਖ਼ੂਨ ਫੂਕਦੇ ਹੋ? ਮਰਨ ਪਿੱਛੋਂ ਨਾ ਬੇਟੇ ਨਾਲ ਜਾਂਦੇ ਹਨ ਨਾ ਬਹੂਆਂ ਤੇ ਨਾ ਪੋਤੇ!

ਸੇਠ ਹਉਕਾ ਲੈਂਦਾ, ਆਖਦਾ- ਮੇਰਾ ਦਰਦ ਮੈਂ ਹੀ ਜਾਣਦਾਂ, ਤੈਨੂੰ ਇਸ ਦੀ ਖ਼ਬਰ ਨਹੀਂ। ਰਾਜ ਸਿੰਘਾਸਨ ਬਰਾਬਰ ਬੈਠਣ ਵਾਲੇ ਸੇਠ ਦੀ ਸਵੇਰ ਸਾਰ ਲੋਕ ਸ਼ਕਲ ਤੱਕ ਨਹੀਂ ਦੇਖਣੀ ਚਾਹੁੰਦੇ। ਪਰ੍ਹੇ ਮੂੰਹ ਕਰਕੇ ਥੁੱਕ ਦਿੰਦੇ ਨੇ ਤਾਂ ਜੀਅ ਕਰਦੈ ਖੂਹ ਟੋਬੇ ਵਿੱਚ ਛਾਲ ਮਾਰ ਦਿਆਂ। ਸਾਡੇ ਪਿੱਛੋਂ ਬੰਸ ਦਾ ਨਾਮ ਮੁਕ ਜਾਏਗਾ। ਕੀ ਕਰਨਾ ਏਨੀ ਕਮਾਈ ਦਾ ਜਦ ਇਸਦਾ ਰਖਵਾਲਾ ਕੋਈ ਨਹੀਂ। ਜਿੱਥੇ ਰੋਟੀ ਨਹੀਂ ਮਿਲਦੀ ਉੱਥੇ ਮੁੰਡਿਆਂ ਦੀਆਂ ਕਤਾਰਾਂ ਲੱਗੀਆਂ ਖੜੀਆਂ ਨੇ, ਉੱਥੇ ਨੀ ਰੱਬ ਮੁੱਠੀ ਮੀਚਦਾ। ਵਣਜ ਵਪਾਰ ਕਰੀ ਤਾਂ ਜਾਨਾ, ਚੰਗਾ ਕੁਝ ਨੀ ਲਗਦਾ।

ਲੋਕਾਂ ਦੇ ਦੱਸੇ ਦਸਾਏ ਸੇਠ ਨੇ ਬਥੇਰੇ ਟੂਣੇ ਟਾਮਣ ਕੀਤੇ, ਪੂੰਜੀ ਨੂੰ ਬੜੀ ਧੂਪ ਦਿੱਤੀ ਪਰ ਇੱਛਾ ਪੂਰੀ ਨਾ ਹੋਈ। ਹੀਰੇ ਮੋਤੀਆਂ ਦੇ ਚਾਨਣ ਸਦਕਾ ਸੇਠਾਣੀ ਦੀ ਕੁੱਖ ਦਾ ਨ੍ਹੇਰਾ ਦੂਰ ਨਾ ਹੋਣਾ ਸੀ ਨਾ ਹੋਇਆ।

ਇੱਕ ਦਿਨ ਤਾਂ ਪਾਣੀ ਸਿਰ ਉੱਪਰੋਂ ਦੀ ਲੰਘ ਗਿਆ। ਅਖਾਤੀਜ ਦੀ ਸੁੱਖ ਤਾਰਨ ਇੱਕ ਜੱਟ ਖੇਤ ਵੱਲ ਜਾ ਰਿਹਾ ਸੀ ਕਿ ਸਾਹਮਣਿਓਂ ਸੇਠ ਆਉਂਦਾ ਦੇਖਿਆ। ਜੱਟ ਉਥੀ ਰੁਕ ਗਿਆ, ਅੱਗੇ ਪੈਰ

ਈ ਨੀ ਪੁੱਟਿਆ, ਤਿੰਨ ਵਾਰ ਜ਼ਮੀਨ ਤੇ ਥੁੱਕਿਆ, ਤੁਰੰਤ ਵਾਪਸ ਮੁੜ ਗਿਆ। ਨਾ ਸੇਠ ਦਾ ਲਿਹਾਜ਼ ਨਾ ਉਸਦੀ ਅਣਗਿਣਤ ਮਾਇਆ ਦਾ। ਸੇਠ ਜਿੱਥੇ ਸੀ ਉੱਥੀ ਪੈਰ ਜਮ ਗਏ, ਅੱਖਾਂ ਅੱਗੇ ਨ੍ਹੇਰਾ ਛਾ ਗਿਆ। ਸਿਰ ਫੜਕੇ ਉਥੀ ਬੈਠ ਗਿਆ। ਲਾਹਣਤ ਹੈ ਇਹੋ ਜਿਹੇ ਜੀਉਣ ਦੇ! ਇਹੀ ਦਿਨ ਦੇਖਣਾ ਬਾਕੀ ਸੀ? ਮਰਨ ਪਿੱਛੋਂ ਮੇਰੀ ਦੌਲਤ ਦੀ ਇਹੋ ਹਾਲਤ ਹੋਏਗੀ! ਚਕਰਚੂੰਢੇ ਵਾਂਗ ਧਰਤੀ ਠਣਨ ਠਣਨ ਘੁੰਮਣ ਲੱਗੀ। ਗਸ਼ ਖਾ ਕੇ ਸੇਠ ਜ਼ਮੀਨ 'ਤੇ ਡਿੱਗ ਪਿਆ।

ਸਵੇਰੇ ਆਵਾਜਾਈ ਚਾਲੂ ਹੋਈ ਤਾਂ ਮਾਇਆ ਪਤੀ ਸੇਠ ਰੇਤ ਮਿੱਟੀ ਵਿੱਚ ਡਿੱਗਾ ਮਿਲਿਆ। ਪੱਖਾ ਝੱਲਿਆ, ਅੱਖਾਂ ਤੇ ਠੰਢੇ ਪਾਣੀ ਦੇ ਛਿੱਟੇ ਮਾਰੇ। ਅੱਧ ਪਚੱਧੀਆਂ ਅੱਖਾਂ ਖੁੱਲ੍ਹੀਆਂ। ਹਵੇਲੀ ਲੈ ਆਏ। ਪੱਖੀ ਝਲਦੀ ਝਲਦੀ ਸੇਠਾਣੀ ਨੂੰ ਰੁਕ ਰੁਕ ਕੇ ਹੋਈ ਬੀਤੀ ਗੱਲ ਸੁਣਾਈ। ਅੱਖਰ ਅੱਖਰ ਸੇਠਾਣੀ ਦੇ ਕਾਲਜੇ ਉੱਪਰ ਅੰਗਿਆਰ ਵਾਂਗ ਲੱਗਾ। ਤੱਤੇ ਤੱਤੇ ਹੰਝੂ ਵਗਣ ਲੱਗੇ। ਸੇਠਾਣੀ ਦਾ ਵੀ ਸਬਰ ਡੋਲ ਗਿਆ। ਮਾਲਕ ਦਾ ਦੁੱਖ ਕਿਵੇਂ ਸਹੇ? ਕੁੱਖ ਨਾਲ ਤਾਂ ਦਗਾ ਨਹੀਂ ਹੋ ਸਕਦਾ, ਪਤੀ ਨੂੰ ਭਰਮਾਉਣ ਲਈ ਤਾਂ ਕੋਈ ਛਲ ਕਰਨਾ ਪਵੇਗਾ। ਕਿਸੇ ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ ਆਪੇ ਇੱਕ ਜੁਗਤ ਬਣਾਈ।

ਕੁਝ ਦੇਰ ਬਾਅਦ ਸੇਠ ਦਾ ਸਿਰ ਘੁਟਦਿਆਂ ਉਸਨੇ ਕਿਹਾ- ਦਿਲ ਛੋਟਾ ਨਾ ਕਰੋ। ਮੈਂ ਇੱਕ ਮੰਤਰ ਸਿੱਧ ਕਰੂੰਗੀ। ਨੌਵੇਂ ਮਹੀਨੇ ਇਸ ਹਵੇਲੀ ਵਿੱਚ ਥਾਲੀ ਨਾ ਵੱਜੀ ਤਾਂ ਮੇਰੀ ਕਿਸੇ ਗੱਲ ਤੇ ਭਰੋਸਾ ਨਾ ਕਰਿਉ। ਜੇ ਤੁਸੀਂ ਫ਼ਿਕਰ ਵਿੱਚ ਖ਼ੂਨ ਸਾੜਿਆ ਤਾਂ ਮੰਤਰ ਨਹੀਂ ਸਿਧੇਗਾ। ਵਾਅਦਾ ਕਰੋ ਹੁਣ ਉਦਾਸ ਨਹੀਂ ਹੋਵੋਗੇ।

ਮੁਸਕਾਨ ਦੀ ਕੋਸ਼ਿਸ਼ ਕਰਦਿਆਂ ਸੇਠ ਨੇ ਕਿਹਾ- ਤੇਰੀ ਗੱਲ ਸੱਚ ਹੋ ਜਾਏ ਤਾਂ ਮੈਂ ਹਰ ਵਕਤ ਮੁਸਕਾਂਦਾ ਰਹਾਂ।

ਸੇਠਾਣੀ ਨੇ ਕਿਹਾ- ਤੁਹਾਡੇ ਹੋਠਾਂ ਦੀ ਮੁਸਕਾਨ ਨਾਲ ਮੇਰੀ ਕੁੱਖ ਵਿੱਚ ਚਾਨਣ ਹੋਏਗਾ।

ਇਸ ਭਰੋਸੇ ਤੋਂ ਬਾਅਦ ਸੇਠ ਮੁਸਕਾਣ ਲੱਗਾ, ਹੱਸਣ ਵਾਲੀ ਗੱਲ ਨਾ ਵੀ ਹੁੰਦੀ, ਹੱਸ ਪੈਂਦਾ। ਇੱਕ ਭਰੋਸੇਯੋਗ ਨੈਣ ਨੂੰ ਸੇਠਾਣੀ ਨੇ ਦਿਲ ਦਾ ਭੇਦ ਦੱਸ ਦਿੱਤਾ। ਸਾਰੀ ਗੱਲ ਦੱਸ ਕੇ ਇੱਕ ਸੌ ਇੱਕ ਮੁਹਰਾਂ ਦੀ ਥੈਲੀ ਦਿੰਦਿਆਂ ਕਹਿਣ ਲੱਗੀ- ਆਪਣੇ ਦੋਵਾਂ ਤੋਂ ਇਲਾਵਾ ਇਸ ਗੱਲ ਦਾ ਕਿਸੇ ਨੂੰ ਪਤਾ ਨਾ ਲੱਗੇ।

ਨੈਣ ਚੰਗੀ ਸੀ। ਮੁਹਰਾਂ ਦੀ ਥੈਲੀ ਵਾਪਸ ਕਰਦਿਆਂ ਬੋਲੀ- ਇਹ ਮੇਰਾ ਘਰ ਹੈ। ਜ਼ਰੂਰਤ ਪਈ ਤਾਂ ਮੰਗ ਲਾਂਗੀ। ਤੁਹਾਡੇ ਪਾਸ ਇਹ ਮੁਹਰਾਂ ਮੇਰੀ ਅਮਾਨਤ। ਹੁਣ ਤਾਂ ਜਦੋਂ ਗੱਲ ਸੱਚ ਹੋਈ, ਉਦੋਂ ਮੁਹਰਾਂ ਲਵਾਂਗੀ। ਮਾਂ ਦਾ ਜੀਅ ਸੱਚਾ ਹੋਵੇ ਤਾਂ ਕੁੱਖ ਤੋਂ ਬਾਹਰ ਵੀ ਬੱਚੇ ਦਾ ਜਨਮ ਹੋ ਸਕਦਾ ਹੈ, ਕੁੱਖੋਂ ਜਾਏ ਤੋਂ ਵੀ ਵਧੀਆ!

ਨੈਣ ਦੀ ਠੋਡੀ ਛੂਹ ਕੇ ਸੇਠਾਣੀ ਨੇ ਕਿਹਾ- ਤੇਰੇ ਮੂੰਹ ਵਿੱਚ ਘਿਉ ਸ਼ੱਕਰ! ਏਸ ਸਤ ਦੀ ਪਰਖ ਕਰਨ ਵਾਸਤੇ ਮੈਂ ਨਵੀਂ ਕੁੱਖ ਸਿਰਜਾਂਗੀ। ਇਹ ਸਤ ਵਿਧਾਤਾ ਦੀ ਕੁੱਖ ਦੇ ਭਰੋਸੇ ਨਹੀਂ। ਇਸ ਦੀ ਤਾਂ ਕੁੱਖ ਹੀ ਹੋਰ ਹੈ। ਮੈਂ ਨਵੀਂ ਕੁੱਖ ਦੀ ਖੋਜ ਕਰਾਂਗੀ।

ਸੇਠ ਦੀ ਮੁਸਕਾਨ ਨਿਰੰਤਰ ਜਾਰੀ। ਹਫ਼ਤੇ ਕੁ ਬਾਅਦ ਨੈਣ ਭੱਜੀ ਭੱਜੀ ਸੇਠ ਕੋਲ ਆਈ- ਵਧਾਈ ਮੂੰਹ ਮੰਗੀ ਲਉਂਗੀ, ਕਿਰਸ ਨਾ ਕਰਿਓ। ਸੇਠਾਣੀ ਦੀ ਕੁੱਖ ਹਰੀ ਹੋਈ! ਨੌਂ ਮਹੀਨਿਆਂ ਬਾਅਦ ਹਵੇਲੀ ਵਿੱਚ ਬੱਚੇ ਦੀ ਆਵਾਜ਼ ਸੁਣਿਓਂ।

ਏਨੀ ਖ਼ੁਸ਼ੀ, ਸੇਠ ਤੋਂ ਬੋਲਿਆ ਨਹੀਂ ਗਿਆ, ਲਗਾਤਾਰ ਮੂੰਹ ਚੁੱਕੀ ਨੈਣ ਵੱਲ ਦੇਖਦਾ ਰਿਹਾ।ਨੈਣ ਨੇ ਬੱਚਾ ਜਿਵੇਂ ਗੋਦੀ ਚੁੱਕ ਰੱਖਿਆ ਹੋਵੇ। ਥਿੜਕਦੀ ਆਵਾਜ਼ ਵਿੱਚ ਕਿਹਾ- ਨੌਂ ਤੋਲਿਆਂ ਦਾ ਹਾਰ ਵੀ ਤੇਰੇ ਵਾਸਤੇ ਘੱਟ ਹੈ।

ਨੈਣ ਹੱਸੀ- ਸਾਡੇ ਗ਼ਰੀਬਾਂ ਦੇ ਜਦੋਂ ਆਸ ਲਗਦੀ ਹੈ ਤਾਂ ਪਾਂਡੂ ਮਿੱਟੀ, ਤਲੋਏ, ਭੁੱਜੀ ਜਵਾਰ ਨਾਲ ਸਬਰ ਕਰ ਲੈਂਨੀਆਂ ਪਰ ਸੇਠਾਣੀ ਸੇਠਾਣੀ ਹੈ। ਪਿਉਂਦੀ ਬੇਰ ਮੰਗਾਇਓ, ਛੁਹਾਰੇ, ਦਾਖਾਂ

ਮੰਗਵਾਉ, ਕੜਾਹ, ਮਾਲ੍ਹਪੂੜੇ, ਨੀਂਬੂ ਦਾ ਆਚਾਰ, ਅੰਬ ਦਾ ਆਚਾਰ, ਇਮਲੀ, ਸਾਰਾ ਕੁਝ ਤਾਂ ਤੁਹਾਡੇ ਘਰ ਪਹਿਲੋਂ ਹੀ ਪਿਐ। ਤੁਹਾਨੂੰ ਕਾਹਦੀ ਚਿੰਤਾ?

ਸੇਠ ਨਿਮਰਤਾ ਨਾਲ ਬੋਲਿਆ- ਨਹੀਂ, ਨਹੀਂ ਇਮਲੀ ਉਮਲੀ ਨੀਂ। ਇਹ ਤਾਂ ਨੁਕਸਾਨ ਕਰ ਸਕਦੀ ਐ। ਪਛਤਾਵਾ ਹੋ ਜੂ।

ਨੈਣ ਘੁੰਡ ਵਿੱਚ ਮੁਸਕਾਈ- ਮਰਦਾਂ ਨੂੰ ਇਨਾਂ ਗੱਲਾਂ ਦਾ ਕੀ ਪਤਾ? ਜਣੇਪਾ ਬੜਾ ਖ਼ਤਰਨਾਕ ਹੋਇਆ ਕਰਦੈ। ਧਨ ਦੌਲਤ ਦੇ ਖੂਹ ਇੱਥੇ ਕੰਮ ਨੀ ਆਉਂਦੇ। ਖੱਟੀ ਲੱਸੀ ਵਿੱਚ ਮਿਰਚਾਂ ਘੋਲ ਕੇ ਵੀ ਪੀਣੀਆਂ ਪੈਂਦੀਆਂ ਨੇ। ਕਦੇ ਕਦੇ ਪਿਸਤੇ ਬਦਾਮਾਂ ਨਾਲੋਂ ਕੱਚੀ ਅੰਬੀ ਵੱਧ ਸੁਆਦ ਲਗਦੀ ਹੈ।

-ਫਿਰ ਮੈਨੂੰ ਦੱਸਣ ਦੀ ਕੀ ਲੋੜ? ਜੋ ਠੀਕ ਲੱਗੇ ਸੋ ਕਰੋ। ਜਿਹੜੀ ਚੀਜ਼ ਦਾ ਨਾਮ ਲਏਂਗੀ ਢੇਰ ਲਾ ਦਿਉਂਗਾ।

ਨੈਣ ਚਲੀ ਗਈ। ਸੇਠ ਨੂੰ ਸਬਰ ਕਿੱਥੇ? ਧਮ ਧਮ ਪੌੜੀਆਂ ਚੜ੍ਹਦਾ ਸੇਠਾਣੀ ਕੋਲ ਗਿਆ। ਅੱਖਾਂ ਵਿੱਚ ਖ਼ੁਸ਼ੀ ਦਾ ਅੰਤ ਨਹੀਂ, ਕਿਹਾ- ਮੇਰੇ ਆਨੰਦ ਨੂੰ ਤਾਂ ਭਗਵਾਨ ਵੀ ਨਹੀਂ ਜਾਣਦਾ। ਕੋਈ ਸਾਰੀ ਦੌਲਤ ਮੰਗ ਲੈਂਦਾ ਮੈਂ ਨਾਂਹ ਨਾ ਕਰਦਾ। ਅੱਜ ਪਤਾ ਲੱਗਾ ਦੁਨੀਆ ਵਿੱਚ ਧਨ ਸਾਰਾ ਕੁਝ ਨਹੀਂ। ਵਧਾਈ ਵਾਸਤੇ ਸੋਨੇ ਦੇ ਹਾਰ ਘੜਾ ਕੇ ਰੱਖੂੰਗਾ।

ਫਿਰ ਕੁਝ ਰੁਕ ਕੇ ਬੋਲਿਆ- ਹੋਰ ਕੀ ਕਹਿਣਾ! ਤੇਰੀ ਸਾਵਧਾਨੀ ਹੀ ਕੰਮ ਆਏਗੀ। ਕਿਸੇ ਹੋਰ ਦੀਆਂ ਨਸੀਹਤਾਂ ਹਦਾਇਤਾਂ ਕੰਮ ਨੀ ਆਉਣੀਆਂ। ਇਨ੍ਹਾਂ ਗਵਾਰਾਂ ਦੀਆਂ ਗੱਲਾਂ ਵਿੱਚ ਆ ਕੇ ਕੋਈ ਐਸੀ ਵੈਸੀ ਚੀਜ਼ ਨਾ ਖਾ ਲਵੀਂ। ਇਨ੍ਹਾਂ ਦੇ ਤਾਂ ਪੱਥਰ ਵੀ ਪਚ ਜਾਂਦੈ, ਸਾਡੀ ਗੱਲ ਹੋਰ ਐ। ਖੱਟੀ ਲੱਸੀ ਵਿੱਚ ਮਿਰਚਾਂ ਪਾ ਕੇ ਪੀਣ ਨਾਲ ਬੱਚੇ ਨੂੰ ਅੱਗ ਨਾ ਲੱਗ ਜਾਏਗੀ? ਦਿਲ ਕਰੜਾ ਕਰਕੇ ਰੱਖੀਂ। ਤੂੰ ਮੇਰੇ ਤੋਂ ਗੱਲ ਕਿਉਂ ਛਿਪਾਈ? ਸਾਰਿਆਂ ਤੋਂ ਪਹਿਲਾਂ ਤੈਨੂੰ ਮੈ ਹੀ ਵਧਾਈ ਦੇਣੀ ਸੀ।

ਕੀ ਜਵਾਬ ਦਿੰਦੀ? ਚੁੱਪ ਖੜ੍ਹੀ ਰਹੀ। ਸੇਠ ਦੇ ਬੋਲਾਂ ਨੂੰ ਅੱਜ ਖੰਭ ਲੱਗ ਗਏ। ਪੁੱਛਿਆ- ਚੰਗੀ ਤਰ੍ਹਾਂ ਪਤਾ ਤਾਂ ਕਰ ਲਿਆ ਨਾ? ਕਿਤੇ ਐਵੇਂ ਤਾਂ ਨੀ ਗੱਲ?

-ਕਿਉਂ ਫ਼ਜ਼ੂਲ ਦੀਆਂ ਗੱਲਾਂ ਨਾਲ ਸਿਰ ਖਪਾਈ ਕਰਦੇ ਹੋ? ਕਿਸੇ ਹੋਰ ਕੋਲ ਇਹੋ ਜਿਹੀ ਕਮਲੀ ਗੱਲ ਨਾ ਕਰਨੀ। ਤੁਹਾਡਾ ਕੀ, ਹੱਸਣਗੇ ਤਾਂ ਲੋਕ ਮੇਰੇ ਉੱਪਰ?

-ਇਸ ਵਿੱਚ ਹੱਸਣ ਦੀ ਕੀ ਗੱਲ? ਦੁਨੀਆ ਜੁਆਕ ਜੰਮ ਜੰਮ ਥਕ ਗਈ ਅਸੀਂ ਤਾਂ ਹੱਸੇ ਨੀ ਕਿਸੇ ਤੇ।

ਉਸ ਦਿਨ ਤੋਂ ਸੇਠ ਨੇ ਬਾਕੀ ਸਭ ਹਿਸਾਬ ਕਿਤਾਬ ਛੱਡ ਦਿੱਤੇ, ਵਹੀ ਉੱਪਰ ਤਰੀਕ ਮਹੀਨਾ ਲਿਖ ਕੇ ਸਮੇਂ ਦਾ ਹਿਸਾਬ ਰੱਖਣ ਲੱਗਾ। ਇੱਕ ਘੜੀ ਬੀਤੀ, ਦੋ ਘੜੀਆਂ ਬੀਤੀਆਂ। ਸ਼ਾਮ ਪਈ। ਅੱਧੀ ਰਾਤ ਹੋਈ। ਸਵੇਰਾ ਹੋਇਆ, ਸੋਨੇ ਦਾ ਸੂਰਜ ਚੜ੍ਹਿਆ। ਪੱਠਾ ਕਿਵੇਂ ਹੌਲ਼ੀ ਹੌਲ਼ੀ ਚੜ੍ਹਦਾ ਹੈ। ਕੀੜੀ ਦੀ ਚਾਲ ਆਸਮਾਨ ਵੱਲ ਵਧਦਾ ਹੈ। ਕਿਤੇ ਚਿਪਕ ਤਾਂ ਨੀ ਗਿਆ? ਸਰਕਦਾ ਈ ਨੀਂ। ਕਿੰਨੀ ਦੇਰ ਬਾਅਦ ਸ਼ਾਮ ਹੋਈ। ਇਹ ਕਾਲੀ ਕਲੂਟੀ ਰਾਤ ਢਲੇਗੀ ਕਿ ਨਹੀਂ? ਕਿਤੇ ਦੋ ਪਖਵਾੜੇ ਤੱਕ ਸੂਰਜ ਚੜ੍ਹੇ ਈ ਨਾ! ਰਿਸ਼ਵਤ ਲੈ ਕੇ ਕੋਈ ਦਿਨ ਛੋਟੇ ਕਰ ਦੇਵੇ, ਸਾਰੀ ਮਾਇਆ ਦੇ ਦਏ। ਭਗਵਾਨ ਰੁੱਸ ਤਾਂ ਨਹੀਂ ਗਿਆ? ਇੱਕ ਇੱਕ ਦਿਨ ਸਾਲ ਸਾਲ ਜਿੱਡਾ! ਰਾਮ ਜਾਣੇ ਨੌਂ ਮਹੀਨੇ ਕਦ ਪੂਰੇ ਹੋਣਗੇ! ਗ਼ਰੀਬਾਂ ਦੇ ਵੀ ਨੌਂ ਮਹੀਨੇ, ਅਮੀਰਾਂ ਦੇ ਵੀ ਨੌਂ ਮਹੀਨੇ! ਇਹ ਕੀ ਨਿਆਂ ਹੋਇਆ? ਭਗਵਾਨ ਦਾ ਵੀ ਦਿਮਾਗ਼ ਕੰਮ ਨਹੀਂ ਕਰਦਾ। ਮੂਰਖ। ਜਾਹਲ।

ਨਿੱਤ ਨਵੀਂ ਸਵੇਰ ਸੇਠਾਣੀ ਦੇ ਪੇਟ ਵੱਲ ਦੇਖਦਾ। ਪੇਟ ਤਾਂ ਜਿੱਥੇ ਸੀ ਉੱਥੇ ਹੀ ਹੈ, ਫਰਕ ਤਾਂ ਪਿਆ ਨਹੀਂ। ਗ਼ਰੀਬਣੀਆਂ, ਅਭਾਗਣੀਆਂ ਦੇ ਪੇਟ ਢੋਲ ਵਾਂਗ ਫੁੱਲੇ ਈ ਰਹਿੰਦੇ ਨੇ!

ਜੁੱਗਾਂ ਪਿੱਛੋਂ ਸੱਤ ਮਹੀਨੇ ਪੂਰੇ ਹੋਏ। ਸੇਠ ਨੂੰ ਇਉਂ ਲੱਗਾ ਜਿਵੇਂ ਮਾੜਾ ਮੋਟਾ ਪੇਟ ਉਭਰਿਆ ਹੋਵੇ ਪਰ ਹੁਣ ਬਾਕੀ ਦੋ ਮਹੀਨੇ ਕਿਵੇਂ ਕੱਢਾਂਗੇ? ਹੁਣ ਤੱਕ ਤਾਂ ਕੁਦਰਤ ਤੋਂ ਕੋਈ ਭੁੱਲ ਨਹੀਂ ਹੋਈ,

ਅੱਗੇ ਦੀ ਜ਼ਿੰਮੇਵਾਰੀ ਕੌਣ ਲਵੇ? ਸੇਠਾਣੀ ਨੂੰ ਘੜੀ ਘੜੀ ਪੁੱਛਦਾ- ਜ਼ਿਆਦਾ ਤਕਲੀਫ਼ ਤਾਂ ਨਹੀਂ? ਥੋੜ੍ਹੇ ਕੁ ਦਿਨ ਹੋਰ ਜੀ ਕਰੜਾ ਰਖ, ਥੋੜ੍ਹੇ ਕੁ ਦਿਨ।

ਸਾਰੇ ਦੇਸ ਵਿੱਚ ਰੌਲਾ ਪੈ ਗਿਆ ਕਿ ਸੇਠਾਣੀ ਦਾ ਪੈਰ ਭਾਰੀ ਹੈ। ਨੌਵਾਂ ਮਹੀਨਾ ਲੱਗਣ ਵਾਲਾ ਹੈ। ਲੱਖਾਂ ਰੁਪਏ ਵਾਰੇ ਜਾਣਗੇ। ਗੁੜ ਦਾ ਪਹਾੜ ਵੰਡਿਆ ਜਾਏਗਾ। ਸਾਰੇ ਬਜ਼ਾਰ ਵਿੱਚੋਂ ਪਤਾ ਨਹੀਂ ਇੰਨੇ ਪਤਾਸੇ ਮਖਾਣੇ ਮਿਲ ਜਾਣਗੇ ਕਿ ਨਹੀਂ? ਪਰ ਸੇਠਾਂ ਕੋਲ ਕਾਹਦੀ ਕਮੀ! ਪਰਦੇਸਾਂ ਵੱਲ ਗੱਡਿਆਂ ਦੀਆਂ ਕਤਾਰਾਂ ਤੋਰ ਦੇਣਗੇ। ਬੱਚੇ ਬੁੱਢੇ ਕੰਮੀ ਕਾਰੀਂ ਲੋਕ ਸ਼ੁਭ ਦਿਨ ਦਾ ਹਿਸਾਬ ਲਾਉਣ ਲੱਗੇ।

ਸੇਠ ਨੂੰ ਵਧਾਈ ਦੇਣ ਦੀ ਤੀਬਰਤਾ ਨਾਲ ਉਡੀਕ ਕਰਨ ਲੱਗੇ। ਅਜੇ ਰਾਤ ਬੀਤੀ ਨਾ ਹੁੰਦੀ, ਸੇਠ ਦੇ ਦਰਵਾਜਿਉਂ ਕਨਸੋਆਂ ਲੈਂਦੇ ਫਿਰਦੇ। ਉੱਚੇ ਥੜ੍ਹੇ ਤੇ ਖਲੋਕੇ ਸੇਠ ਸਭ ਨੂੰ ਦਰਸ਼ਨ ਦਿੰਦਾ। ਸੇਠ ਦਾ ਚਿਹਰਾ ਦੇਖ ਕੇ ਸੂਰਜ ਵੱਲ ਮੂੰਹ ਕਰਦੇ। ਸ਼ਾਮ ਦੀਵਾ ਬੱਤੀ ਵੇਲੇ ਫਿਰ ਉਹੀ ਮੇਲਾ। ਦਰਸ਼ਨ ਦੇਣ ਵਿੱਚ ਸੇਠ ਇੰਨਾ ਉਲਝ ਜਾਂਦਾ ਕਿ ਖਾਣਾ ਖਾਣਾ ਭੁੱਲ ਜਾਂਦਾ। ਅਖ਼ਾਤੀਜ ਵਾਲੀ ਗੱਲ ਅਜੇ ਤੱਕ ਉਸਦੇ ਕਾਲਜੇ ਵਿੱਚ ਰੜਕ ਰਹੀ ਸੀ।

ਨੌਵੇਂ ਮਹੀਨੇ ਸੇਠਾਣੀ ਕਨਾਤਾਂ ਤਾਣ ਕੇ ਲੇਟ ਗਈ। ਬਾਹਮਣਾਂ, ਪੰਡਿਤਾਂ ਨੇ ਖ਼ੁਦ ਸੇਠ ਨੂੰ ਕਹਿ ਦਿੱਤਾ- ਸੇਠਾਣੀ ਕੋਲ ਨਹੀਂ ਜਾਣਾ। ਸੇਠ ਨੇ ਇਹ ਗੱਲ ਬੜੀ ਔਖੀ ਮੰਨੀ। ਕਨਾਤ ਦੇ ਬਾਹਰੋਂ ਸੁੱਖ ਸਾਂਦ ਪੁੱਛ ਲੈਂਦਾ। ਬਾਹਮਣਾਂ ਨੇ ਦੱਸਿਆ ਕਿ ਕੱਲ੍ਹ ਨੌਵਾਂ ਮਹੀਨਾ ਉਤਰਨ ਵਾਲਾ ਹੈ। ਸੇਠ ਉਸ ਦਰਵਾਜ਼ੇ ਵੱਲ ਦੀ ਵੀ ਲੰਘੇ ਤਾਂ ਬੱਚੇ ਨੂੰ ਖ਼ਤਰੈ। ਜੱਚਾ ਦੇ ਕਰਾਹੁਣ ਅਤੇ ਬੱਚੇ ਦੇ ਰੋਣ ਦੀ ਆਵਾਜ਼ ਸੇਠ ਦੇ ਕੰਨੀਂ ਪੈਣ ਨਾਲ ਬਦਸ਼ਗਨ ਹੋਵੇਗਾ। ਸੇਠਾਣੀ ਨੇ ਮਿੰਨਤ ਤਰਲੇ ਕਰਨ ਵਾਸਤੇ ਨੈਣ ਭੇਜੀ ਤਾਂ ਸੇਠ ਮੰਨ ਗਿਆ।

ਚਾਨਣੀ ਚੌਦੇਂ ਨੂੰ ਦੋ ਘੜੀ ਰਾਤ ਰਹਿੰਦੀ ਟਣ ਟਣ ਥਾਲੀ ਵੱਜੀ। ਹਵੇਲੀ ਦੇ ਨੌਕਰ ਇਸੇ ਆਵਾਜ਼ ਨੂੰ ਉਡੀਕ ਰਹੇ ਸਨ। ਥਾਲੀਆਂ ਤੇ ਟੱਲੀਆਂ ਦੀ ਖੜਕਾਰ ਦੀਆਂ ਗੂੰਜਾਂ ਪੈ ਗਈਆਂ। ਹਵਾ ਜਿਵੇਂ ਉੱਪਰ ਉੱਠ ਗਈ। ਆਸਮਾਨ ਆਪਣੇ ਨੌ ਲੱਖ ਤਾਰਿਆਂ ਸਣੇ ਹੇਠ ਵੱਲ ਕਾਫ਼ੀ ਸਰਕ ਆਇਆ। ਢੇਰਾਂ ਦੇ ਢੇਰ ਪੈਸੇ ਨਿਛਾਵਰ ਹੋਏ। ਰੁਪਈਏ, ਛੁਹਾਰੇ, ਪਤਾਸੇ, ਮਿਸਰੀ ਮੇਵੇ, ਸੱਤ ਦਿਨ ਤੱਕ ਸੋਟ, ਉਹੀ ਧੂਮਧਾਮ। ਸੇਠ ਦੀ ਮਾਇਆ ਦਾ ਕਿੱਥੇ ਅੰਤ?

ਆਉਣ ਵਾਲੇ ਦਿਨਾਂ ਵਿੱਚ ਕੀ ਕੀ ਰਸਮਾਂ ਹੋਣ, ਪੰਡਤ ਗ੍ਰੰਥਾਂ ਦੇ ਵਰਕੇ ਫਰੋਲਣ ਲੱਗੇ। ਦਰਵਾਜ਼ੇ ਉੱਪਰ ਪਹਿਲਾਂ ਤਾਂ ਨਿੰਮ ਦੀਆਂ ਟਾਹਣੀਆਂ ਦੀ ਲੜੀ ਟੰਗਣ ਵੇਲੇ ਸੌਣ ਵਿਚਾਰੇ ਗਏ। ਸਾਰੇ ਜੋਤਸ਼ੀਆਂ ਨੇ ਇੱਕੋ ਗੱਲ ਤੇ ਸਹਿਮਤੀ ਦਿੱਤੀ ਕਿ ਬੱਚੇ ਦੇ ਨਛੱਤਰ ਬੜੇ ਤੇਜ ਨੇ। ਸੂਰਜ ਵਾਂਗ ਚਮਕੇਗਾ। ਪਰ ਬਾਰਾਂ ਸਾਲ ਤੱਕ ਕਿਸੇ ਨੇ ਉਸਦੀ ਸ਼ਕਲ ਦੇਖ ਲਈ ਤਾਂ ਬੱਚੇ ਤੇ ਭਾਰ ਪਏਗਾ। ਖ਼ਤਰਾ ਹੈ। ਇਹ ਖ਼ਤਰਾ ਕੌਣ ਮੁੱਲ ਲਵੇ? ਨੌ ਮਹੀਨੇ ਬੀਤੇ, ਬਾਰਾਂ ਸਾਲ ਵੀ ਬੀਤ ਜਾਣਗੇ। ਨਪੁੱਤੇ ਦਾ ਕਲੰਕ ਤਾਂ ਮਿਟਿਆ, ਹੁਣ ਸੁੱਖ ਹੀ ਸੁੱਖ। ਚੁਟਕੀਆਂ ਵਿੱਚ ਸਮਾਂ ਬੀਤ ਜਾਏਗਾ।

ਸੁਆਦਲੇ ਪਕਵਾਨ, ਢੇਰਾਂ ਦੇ ਢੇਰ। ਵੇਸਣ ਦੇ ਲੱਡੂ, ਬਦਾਮਾ ਦੇ ਲੱਡੂ, ਸੂਤ ਦੇ ਲੱਡੂ, ਬੂੰਦੀ ਦੇ ਲੱਡੂ। ਸੇਠਾਣੀ ਦੇ ਨਾਲ ਨਾਲ ਹੋਰ ਹਜ਼ਾਰਾਂ ਜੱਚਾਂ ਵਾਸਤੇ ਅੰਨ ਜਲ ਦੇ ਭੰਡਾਰ ਖੋਲ੍ਹ ਦਿੱਤੇ। ਖੀਰ ਪੂਰੀਆਂ ਦੀਆਂ ਟੋਕਰੀਆਂ ਹਵੇਲੀਆਂ ਵਿੱਚੋਂ ਬਾਹਰ ਜਾਂਦੀਆਂ ਦਿਸਦੀਆਂ ਹੀ ਰਹਿੰਦੀਆਂ। ਅਮੀਰ ਦੇ ਘਰ ਬੱਚਾ ਹੋਵੇ ਫਿਰ ਠਾਠ ਕਿਉਂ ਨਾ ਹੋਣ? ਗ਼ਰੀਬ ਜੱਚਾਵਾਂ ਨੂੰ ਲੱਸੀ ਤੱਕ ਨਸੀਬ ਨੀ ਹੁੰਦੀ। ਗ਼ਰੀਬ ਔਰਤਾਂ ਬੱਚੇ ਜੰਮਦੀਆਂ ਪਤਾ ਨੀ ਕਿਉਂ ਨੇ? ਉਹ ਤਾਂ ਬਾਂਝ ਚੰਗੀਆਂ। ਗ਼ਰੀਬਾਂ ਨੂੰ ਤਾਂ ਵਿਆਹ ਵੀ ਨਹੀਂ ਕਰਵਾਣਾ ਚਾਹੀਦਾ। ਸੇਠ ਨੂੰ ਹੁਣ ਪਤਾ ਲੱਗਾ ਨਵੇਂ ਜੀਵ ਦੇ ਜਨਮ ਦਾ ਕੀ ਮਹਾਤਮ ਹੋਇਆ ਕਰਦੈ।

ਇਧਰ ਪੂਰੇ ਦੇਸ਼ ਵਿੱਚ ਖ਼ੁਸ਼ੀਆਂ ਦੀ ਧੁੰਮ ਮਚੀ ਪਈ ਸੀ ਉਧਰ ਕਨਾਤਾਂ ਵਿੱਚ ਘਿਰੀ ਜੱਚਾ ਰਾਣੀ ਅਜਬ ਉਲਝਣ ਵਿੱਚ ਫਸੀ ਹੋਈ। ਅਖਾਤੀਜ ਦੇ ਤਿਉਹਾਰ ਵਾਲੇ ਦਿਨ ਨਿਪੁੱਤੇ ਵਾਲਾ ਜਿਹੜਾ ਅਪਸ਼ਗਨ ਹੋਇਆ, ਜਦੋਂ ਜੱਟ ਥੁੱਕ ਕੇ ਵਾਪਸ ਮੁੜ ਗਿਆ, ਸੇਠ ਦੀ ਹੋਸ਼ ਗੁੰਮ ਹੋ ਗਈ ਸੀ।

ਨਿਢਾਲ ਹੋ ਕੇ ਉੱਥੀ ਜ਼ਮੀਨ ਤੇ ਬੈਠ ਗਿਆ ਸੀ, ਫਿਰ ਬੇਹੋਸ਼ ਹੋ ਕੇ ਡਿੱਗ ਪਿਆ। ਕਰੋੜਾਂ ਦੀ ਮਾਇਆ ਤਹਿ-ਖਾਨਿਆਂ ਅੰਦਰ ਸਜੀ ਸਜਾਈ ਤੇ ਸੇਠ ਰਸਤੇ ਵਿਚਕਾਰ ਵਿੰਗਾ ਟੇਢਾ ਡਿਗਿਆ ਪਿਆ, ਦੰਦਣ ਪਈ ਹੋਈ, ਫਟੀਆਂ ਅੱਖਾਂ, ਮੂੰਹ ਤੇ ਭਿਣਭਿਣਾਉਂਦੀਆਂ ਮੱਖੀਆਂ ਕਰੋੜਪਤੀ ਦਾ ਦਮਖਮ ਦੇਖ ਰਹੀਆਂ ਸਨ! ਆਵਾਜਾਈ ਹੋਈ ਤਾਂ ਕਿਤੇ ਲੋਕਾਂ ਦੀ ਨਜ਼ਰ ਉੱਧਰ ਗਈ ਤੇ ਚੁੱਕ ਕੇ ਲਿਆਏ। ਕੀ ਹਾਲਤ? ਧਰੀ ਧਰਾਈ ਰਹਿ ਗਈ ਮਾਇਆ। ਬੇਅੰਤ ਮਾਇਆ ਦੀ ਸ਼ਾਨੋ ਸ਼ੌਕਤ ਕਿਸੇ ਕੰਮ ਨਾ ਆਈ। ਭਰੇ ਗਲੇ ਨਾਲ ਸੇਠ ਨੇ ਜਦੋਂ ਸੇਠਾਣੀ ਨੂੰ ਇਹ ਗੱਲ ਸੁਣਾਈ ਤਾਂ ਸੇਠਾਣੀ ਜ਼ਾਰ ਜ਼ਾਰ ਰੋਈ। ਦੁੱਖ ਵੱਡਾ, ਅੱਖਾਂ ਨਿੱਕੀਆਂ, ਵਿਚਾਰੀਆਂ ਕਿੰਨੀ ਕੁ ਦੇਰ ਰੋ ਸਕਦੀਆਂ?

ਸੇਠਾਣੀ ਉਸੇ ਘੜੀ ਸੋਚਣ ਲੱਗ ਪਈ ਸੀ, ਸੇਠ ਦਾ ਦੁੱਖ ਕਿਵੇਂ ਦੂਰ ਹੋਏ। ਜਾਂ ਤਾਂ ਉਸਦੀ ਕੁਖ ਫਲੇ ਜਾਂ ਫਿਰ ਸੇਠ ਨੂੰ ਛਲੇ! ਉਸਨੂੰ ਭਰਮਾ ਕੇ ਰੱਖੋ। ਸੇਠ ਨੂੰ ਬਚਾਉਣ ਲਈ ਛਲ ਤੋਂ ਵੱਡਾ ਤੇ ਪਵਿੱਤਰ ਹੋਰ ਕੁਝ ਨਹੀਂ ਸੀ। ਪਰ ਇਹ ਛਲ ਕਿੱਥੇ ਤੱਕ ਜਾ ਕੇ ਰੁਕੇਗਾ, ਕਿਸੇ ਨੂੰ ਪਤਾ ਨਹੀਂ। ਅਜੇ ਹੋਇਆ ਹੀ ਕੀ ਹੈ? ਇਸ ਛਲ ਨੂੰ ਕਿਵੇਂ ਪੁਚਕਾਰੇ! ਕਿਵੇਂ ਸਹਿਲਾਏ! ਕਦ ਤੱਕ ਵਰਗਲਾਏ? ਮਾਲਕ ਨੂੰ ਬਹਿਲਾਣ ਵਾਸਤੇ ਜਿਹੜਾ ਝੂਠ ਘੜਿਆ ਇੱਕ ਦਿਨ ਸਾਮ੍ਹਣੇ ਆਏਗਾ ਹੀ ਆਏਗਾ। ਉਦੋਂ ਸੇਠ ਦੀ ਹਾਲਤ ਕੀ ਹੋਵੇਗੀ? ਇਸ ਦੁੱਖ ਸਾਹਮਣੇ ਮੌਤ ਦਾ ਦੁੱਖ ਤਾਂ ਕੋਈ ਦੁੱਖ ਹੈ ਹੀ ਨਹੀਂ। ਪਰ ਸੇਠਾਣੀ ਕੀ ਕਰਦੀ ਹੋਰ? ਮਰਜ਼ੀ ਨਾਲ ਮੌਤ ਕਿਹੜਾ ਆਉਂਦੀ ਹੈ। ਇਹ ਜੀਣਾ ਕੀ ਜੀਣਾ। ਛਲ ਤੋਂ ਬਿਨਾਂ ਜਿਉਣ ਵਾਸਤੇ ਹੋਰ ਕੀ ਕਰਦੀ ਫਿਰ? ਪਰ ਜੋ ਕਰ ਲਿਆ ਉਸਦਾ ਨਤੀਜਾ ਕੀ ਨਿਕਲੇਗਾ, ਕੌਣ ਜਾਣੇ? ਸੇਠ ਦੇ ਸੁੱਖ ਖਾਤਰ ਸੱਚੇ ਮਨ ਨਾਲ ਇਹ ਜਾਲ ਬੁਣਿਆ। ਇਸ ਜਾਲ ਤੋਂ ਬਿਨਾਂ ਚਾਰਾ ਨਹੀਂ ਰਿਹਾ ਸੀ ਨਾ ਹੋਰ ਕੋਈ। ਇਸ ਜਾਲ ਸਦਕਾ ਲੱਖਾਂ ਸੁਖ ਮਿਲੇ। ਮਾਂ ਹੋਣ ਨਾਲੋਂ ਮਾਂ ਦੀ ਕਲਪਨਾ ਜਿੰਨਾ ਆਨੰਦ ਹੋਰ ਕਿਸੇ ਚੀਜ਼ ਵਿੱਚ ਨਹੀਂ। ਮੌਸ ਦੀ ਕਾਲੀ ਸਿਆਹ ਰਾਤ ਵਿੱਚ ਇਹ ਆਸ ਕਿ ਸੂਰਜ ਚੜ੍ਹੇਗਾ, ਪਲ ਵਿੱਚ ਹਨੇਰਾ ਛਟੇਗਾ, ਇਸ ਆਸ ਵਿੱਚ ਜਿੰਨਾ ਸੁੱਖ ਹੈ ਉਹ ਸੂਰਜ ਦੇ ਬਲਦੇ ਹੋਏ ਗੋਲੇ ਵਿੱਚ ਕਿੱਥੇ?

ਵਿਆਹੇ ਵਰੇ ਬੇਟੇ ਦਾ ਮਾਤਮ ਮਾਪੇ ਛਾਤੀ ਮੱਥਾ ਪਿੱਟ ਕੇ ਸਹਿ ਲੈਂਦੇ ਹਨ। ਆਪਣੇ ਹੱਥੀਂ ਆਪਣੇ ਹੰਝੂ ਪੂੰਝ ਲੈਂਦੇ ਹਨ। ਆਪਣੀ ਦੇਹ ਦੇ ਅੰਸ਼ ਨੂੰ ਚਿਤਾ ਹਵਾਲੇ ਕਰਕੇ ਆਪਣੇ ਪੈਰਾਂ ਉਪਰ ਤੁਰ ਕੇ ਘਰ ਪੁੱਜ ਜਾਂਦੇ ਹਨ, ਫੇਰ ਰੋਣ ਪਿੱਟਣ ਕਿਉਂ ਕਰਨਾ? ਸਭ ਸਵਾਰਥ ਦੀ ਲੀਲਾ। ਬਾਰਾਂ ਦਿਨਾਂ ਬਾਅਦ ਦੁੱਖ ਆਪੇ ਮੁਰਝਾਣ ਲਗਦਾ ਹੈ। ਖਾਣਾ ਪੀਣਾ, ਹਸਣਾ ਮੁਸਕਾਣਾ, ਕਮਾਣਾ ਖਾਣਾ, ਸੌਣਾ ਜਾਗਣਾ। ਫੇਰ ਉਹੀ ਚਰਖਾ, ਉਹੀ ਗੋਰਖਧੰਦਾ। ਪਰ ਝੂਠ ਮੂਠ ਦੇ ਭਰਮ ਦਾ ਇਹ ਬੱਚਾ ਮਰ ਗਿਆ ਤਾਂ ਮਾਪਿਆਂ ਦਾ ਦੁਖ ਕਦੇ ਨਾ ਮੁਕੇਗਾ। ਮਾਂ ਪਿਉ ਮਰ ਜਾਣਗੇ, ਹੰਝੂ ਨਾ ਰੁਕਣਗੇ। ਇਹ ਬੱਚਾ ਮਰ ਗਿਆ ਤਾਂ ਮਾਪਿਆਂ ਦੀ ਚਿਤਾ ਦੇ ਅੰਗਿਆਰੇ ਬੁਝਣਗੇ ਨਹੀਂ ਫਿਰ ਕਦੀ। ਗੰਗਾ ਦੀ ਗੋਦੀ ਵਿੱਚ ਵੀ ਉਨ੍ਹਾਂ ਦੀਆਂ ਅਸਥੀਆਂ ਤਪਦੀਆਂ ਰਹਿਣਗੀਆਂ! ਜੁਗਾਂ ਜੁਗਾਤਰਾਂ ਤੱਕ ਸ਼ਮਸ਼ਾਨ ਘਾਟ ਉਪਰ ਉਨ੍ਹਾਂ ਦੀ ਰਾਖ ਸੁਲਗਦੀ ਰਹੇਗੀ।

ਹੁਣ ਤਾਂ ਲਗਦੀ ਵਾਹ ਇਹ ਭਰਮ ਨਿਭਾਉਣਾ ਪਏਗਾ ਹੀ ਪਏਗਾ। ਪਰ ਹੁਣ ਇਹ ਭਰਮ, ਭਰਮ ਕਿੱਥੇ ਰਿਹਾ? ਇਹ ਤਾਂ ਜਿਉਣ ਦਾ ਸੱਚਾ ਮਾਰਗ ਬਣ ਗਿਆ। ਭਰਮ ਹੁੰਦਾ ਤਾਂ ਬਿਨ ਕੁੱਖ ਫਲੇ ਸੇਠਾਣੀ ਦੀ ਛਾਤੀ ਵਿੱਚ ਦੁੱਧ ਕਿੰਝ ਉਤਰ ਆਉਂਦਾ? ਸੇਠ ਆਪਣੇ ਸੱਚ ਵਿੱਚ ਮਗਨ, ਸੇਠਾਣੀ ਆਪਣੇ ਭਰਮ ਵਿੱਚ ਮਗਨ। ਸੂਰਜ, ਚੜ੍ਹਨ ਅਤੇ ਛਿਪਣ ਵਿੱਚ ਮਗਨ। ਬਸਨਪਤੀ ਆਪਣੀ ਹਰਿਆਲੀ ਵਿੱਚ ਮਗਨ। ਚੰਦ ਆਪਣੀ ਚਾਨਣੀ ਵਿੱਚ, ਆਪਣੇ ਘਟਣ ਵਧਣ ਵਿੱਚ ਮਗਨ। ਦੁਨੀਆਦਾਰ ਲੋਕ ਆਪਣੇ ਪ੍ਰਪੰਚਾਂ ਵਿੱਚ ਮਗਨ!

ਇਹੋ ਜਿਹੇ ਮਾਇਆਪਤੀ ਸੇਠ ਨੂੰ ਕੌਣ ਨਹੀਂ ਚਾਹੇਗਾ? ਬੇਟੇ ਦਾ ਵਿਆਹ ਹੋਣਾ ਹੈ, ਕੌਣ ਧੀ ਨਹੀਂ ਦੇਣੀ ਚਾਹੇਗਾ? ਚਾਰੇ ਦਿਸ਼ਾਵਾਂ ਚੋਂ ਰਿਸ਼ਤੇ ਆਉਣ ਲੱਗੇ। ਕਮਲਾ ਸੇਠ, ਜਿਹੜਾ ਆਉਂਦਾ ਉਸੇ ਨੂੰ ਹਾਂ ਕਰ ਦਿੰਦਾ। ਸੇਠਾਣੀ ਨੇ ਨੈਣ ਤੋਂ ਅਖਵਾਇਆ, ਇਹ ਕੀ ਪਾਗਲਪਣ ਕਰ ਰਹੇ ਹੋ? ਇਕਲੌਤਾ

ਬੇਟਾ, ਸੇਠ ਕਿਸੇ ਨੂੰ ਇਨਕਾਰ ਨਹੀਂ ਕਰਦਾ। ਬਾਰਾਂ ਸਾਲਾਂ ਦੇ ਕਰੜੇ ਨਛੱਤਰ ਤਾਂ ਟਾਲਣੇ ਪੈਣੇ ਈ ਨੇ। ਗੱਲ ਸੁਣ ਕੇ ਸੇਠ ਸਮਝ ਗਿਆ।

ਅੱਧੀ ਰਾਤ ਬਾਅਦ ਸੇਠਾਣੀ ਅਕਸਰ ਛੱਤ ਤੇ ਟਹਿਲਦੀ। ਚੰਦ ਨੂੰ ਦੇਖਦੀ, ਲਗਦਾ- ਇਹੀ ਤਾਂ ਹੈ ਮੇਰਾ ਬੇਟਾ! ਚਾਨਣੀ ਬਰਸਾ ਰਿਹਾ! ਝਰੋਖੇ ਵਿੱਚੋਂ ਦੀ ਸੂਰਜ ਚੜ੍ਹਦਾ ਦੇਖਦੀ, ਸੋਚਦੀ ਮੇਰੇ ਬੇਟੇ ਸਦਕਾ ਹੀ ਤਾਂ ਦੁਨੀਆ ਵਿੱਚ ਰੌਸ਼ਨੀ ਹੈ। ਉਸ ਦਾ ਮੁਕਾਬਲਾ ਕੌਣ ਕਰ ਸਕਦਾ ਹੈ ਭਲਾ?

ਇਉਂ ਕਰਦੇ ਕਰਾਂਦੇ ਚੁਟਕੀਆਂ ਨਾਲ ਬਾਰਾਂ ਸਾਲ ਤਿਲਕ ਗਏ। ਫੇਰ ਸ਼ੁਰੂ ਹੋ ਗਈਆਂ ਖ਼ਬਰਾਂ ਸ਼ਗਨ, ਮੰਗਣੇ ਦੀਆਂ। ਸੇਠਾਣੀ ਨੂੰ ਇੱਕ ਹੋਰ ਬਹਾਨਾ ਲੱਭ ਗਿਆ। ਨੈਣ ਤੋਂ ਅਖਵਾ ਦਿੱਤਾ ਕਿ ਜਿਸ ਘਰ ਵਿੱਚ ਇੱਕ ਧੀ ਹੋਵੇ ਤੇ ਵਿਆਹ ਪਿੱਛੋਂ ਉਹ ਪਤੀ ਦਾ ਚਾਰ ਸਾਲ ਮੂੰਹ ਨਾ ਦੇਖੇ, ਚੰਦ ਸੂਰਜ ਨੂੰ ਹੀ ਪਤੀ ਮੰਨੇ, ਉਸ ਨਾਲ ਰਿਸ਼ਤਾ ਹੋ ਸਕੇਗਾ।

ਸਮਝਦਾਰ ਨੂੰ ਸਮਝਦਾਰ, ਪਾਗ਼ਲ ਨੂੰ ਪਾਗ਼ਲ ਮਿਲ ਹੀ ਜਾਂਦਾ ਹੈ। ਆਖ਼ਰ ਇੱਕ ਦਿਵਾਲੀਏ ਬਾਣੀਏਂ ਘਰ ਇਹੋ ਜਿਹੀ ਕੁੜੀ ਮਿਲ ਗਈ। ਦਹੇਜ ਮੰਨ ਲਉ ਇਸ ਕੁੜੀ ਨੂੰ ਭਾਵੇਂ, ਤਾਂ ਵੀ ਧੰਨ ਧੰਨ, ਦੁਲਹਨ ਮੰਨ ਲਉ ਤਾਂ ਵੀ ਧੰਨ ਧੰਨ। ਹਥੇਲੀ ਤੇ ਸੂਰਜ ਰੱਖ ਕੇ ਲੱਭਣ ਤੁਰ ਪਵੋ ਉਸ ਵਰਗੀ ਰੂਪਵੰਤੀ, ਗੁਣਵੰਤੀ ਕੁੜੀ ਨਹੀਂ ਮਿਲੇਗੀ, ਮਿਲ ਜਾਏ ਤਾਂ ਸੇਠ ਵਿਚੋਲੇ ਦਾ ਗੁਲਾਮ ਹੋ ਜਾਵੇਗਾ। ਦਾਜ ਦਹੇਜ ਦੇਣ ਵਾਸਤੇ ਜੇ ਨਹੀਂ ਪੈਸੇ, ਨਾ ਸਹੀ, ਫੇਰ ਕੀ ਕਰਨਾ ਹੋਇਆ? ਕੁੜੀ ਸੁਲੱਖਣੀ ਹੋਵੇ ਬਸ।

ਬਾਰਾਂ ਬਰਸ ਘੜੀ ਪਲਕ ਵਿੱਚ ਵਿੱਚ ਬੀਤ ਗਏ, ਚਾਰ ਸਾਲ ਹੋਰ ਕਿੰਨੇ ਕੁ ਦੂਰ? ਵਾਜਿਆਂ ਗਾਜਿਆਂ ਢੋਲ ਢਮੱਕਿਆਂ ਨਾਲ ਬਰਾਤ ਚੜ੍ਹੀ। ਰੱਥ, ਰੇਹੜੇ, ਗੱਡੇ, ਤਾਂਗੇ, ਊਠ ਘੋੜੇ ਹਾਥੀ। ਬਲਦਾਂ ਉੱਪਰ ਰੰਗ ਬਰੰਗੇ ਝੁੱਲ। ਗਲਾਂ ਵਿੱਚ ਘੁੰਗਰਾਲਾਂ। ਸੋਨੇ ਦਾ ਰਥ ਸਦਰ ਦਰਵਾਜ਼ੇ ਲਾਗੇ ਰੁਕਿਆ। ਹੁਣ ਤੱਕ ਸੇਠਾਣੀ ਨੇ ਚਿੜੀ ਦੇ ਜਾਏ ਤੱਕ ਨੂੰ ਵੀ ਦੁਲ੍ਹੇ ਦਾ ਚਿਹਰਾ ਤਾਂ ਦਰਕਿਨਾਰ, ਪਰਛਾਵਾਂ ਵੀ ਨਹੀਂ ਦਿਖਾਇਆ ਸੀ। ਨੈਣ ਨਾਲ ਮਿਲਕੇ ਸੇਠਾਣੀ ਨੇ ਆਟੇ ਦਾ ਆਦਮਕੱਦ ਪੁਤਲਾ ਬਣਾ ਕੇ ਸੁਕਾਇਆ। ਰੇਸ਼ਮੀ ਜਾਮਾ ਪਹਿਨਾਇਆ। ਨਾਰੰਗੀ ਪੱਗ। ਰੰਗਦਾਰ ਜੁੱਤੀ। ਨੌ ਲੱਖਾ ਹਾਰ। ਕੰਨਾਂ ਵਿੱਚ ਮੋਤੀ ਜੜੀਆਂ ਮੁੰਦਰਾਂ। ਅਨਮੋਲ ਨਗ ਜੜਿਤ ਅੰਗੂਠੀਆਂ। ਹੱਥਾਂ ਵਿੱਚ ਸੋਨੇ ਦੇ ਮੋਟੇ ਕੜੇ।

ਬੰਨੇ ਦੇ ਇਸ ਪੁਤਲੇ ਨੂੰ ਲੈ ਕੇ ਸੇਠਾਣੀ ਰਥ ਵਿੱਚ ਬੈਠੀ। ਨਾਲ ਨੈਣ ਬਿਠਾਈ। ਬਰਾਤ ਰਵਾਨਾ ਹੋਈ ਤਾਂ ਏਨੇ ਸਾਜ਼ ਵੱਜੇ, ਇਨੀ ਧੂੜ ਉੱਡੀ ਜਿਵੇਂ ਧਰਤੀ ਫਟ ਗਈ ਹੋਵੇ, ਜ਼ਮੀਨ ਅੰਦਰੋਂ ਬੱਦਲ ਨਿਕਲ ਨਿਕਲ ਉੱਡਣ ਲੱਗੇ ਹੋਣ!

ਪਲੋਥੀ ਮਾਰੀ ਸੇਠਾਣੀ ਰੱਥ ਵਿੱਚ ਬੈਠੀ ਸੀ। ਮਖਮਲ ਵਿੱਚ ਮੜ੍ਹੀ ਪਾਲਕੀ ਅੰਦਰ ਧੁੱਪ ਦਾ ਕਤਰਾ ਵੀ ਨਹੀਂ ਜਾ ਸਕਦਾ ਸੀ। ਗੋਦ ਵਿੱਚ ਆਟੇ ਦਾ ਪੁਤਲਾ ਲਾੜਾ। ਬਰਾਤ ਕਦਮ ਕਦਮ ਅੱਗੇ ਵਧਦੀ ਗਈ। ਸੇਠਾਣੀ ਨੂੰ ਅਗਲੇ ਪਲ ਦੀ ਸੋਝੀ ਨਹੀਂ ਸੀ। ਵਰਤਮਾਨ ਪਲ ਵਿੱਚ ਉਸਦੇ ਤਿੰਨੋਂ ਕਾਲ ਸਮਾਏ ਹੋਏ, ਆਪਣੇ ਭਰਮ ਵਿੱਚ ਉਲਝੀ ਹੋਈ। ਛਾਤੀਆਂ ਵਿੱਚ ਦੁੱਧ ਉਤਰਿਆ ਹੋਇਆ। ਸਾਰੀ ਚੋਲੀ ਦੁੱਧ ਵਿੱਚ ਭਿੱਜ ਗਈ। ਪਰ ਉਸਦਾ ਇਸ ਪਾਸੇ ਕੋਈ ਧਿਆਨ ਨਹੀਂ।

ਬਰਾਤ ਇੱਕ ਤਲਾਬ ਕਿਨਾਰੇ ਰੁਕੀ। ਨੇੜੇ ਹੀ ਵਿਸ਼ਾਲ ਬੋਹੜ ਦਾ ਦਰਖਤ। ਠੰਢਾ ਮਿੱਠਾ ਨਿਰਮਲ ਪਾਣੀ। ਸੰਘਣੀ ਛਾਂ। ਦਾਤਣ ਕੁਰਲੀ, ਨਹਾਣ ਧੋਣ, ਰਸੋਈ ਬਣਾਉਣ ਵਾਸਤੇ ਇਸ ਤੋਂ ਵਧੀਆ ਥਾਂ ਕਿਤੇ ਨਾ ਮਿਲੇ। ਰੁਕਦੇ ਹਾਂ, ਇੱਥੇ ਖਾਣਾ ਖਾ ਕੇ ਅੱਗੇ ਚੱਲਾਂਗੇ। ਪਸ਼ੂ ਆਰਾਮ ਕਰਕੇ ਚਾਰਾ ਖਾ ਕੇ ਅਗਲਾ ਪੰਧ ਫਟਾਫਟ ਮੁਕਾਣਗੇ।

ਦੂਲ੍ਹੇ ਦੇ ਸੁਨਹਿਰੀ ਰਥ ਨੂੰ ਛੱਡ ਕੇ, ਬਾਕੀ ਸਭ ਆਪੋ ਆਪਣੇ ਵਾਹਨਾਂ ਤੋਂ ਹੇਠ ਉਤਰ ਆਏ। ਆਪੋ ਆਪਣੇ ਨਿਤਨੇਮ ਵਿੱਚ ਲੱਗ ਗਏ। ਸੇਠ ਦੇ ਦੂਰੋਂ ਆਵਾਜ਼ ਦਿੱਤੀ। ਨੈਣ ਹੇਠ ਉਤਰੀ। ਸੇਠਾਣੀ ਆਪਣੇ ਭਰਮ ਦੀ ਸਮਾਧੀ ਵਿੱਚ ਡੁੱਬੀ ਬੈਠੀ ਰਹੀ। ਬਾਹਰਲੀ ਦੁਨੀਆ ਦੀ ਸੁੱਧ ਨਾ ਬੁੱਧ। ਚਿੱਤ ਨਾ ਚੇਤਾ।

ਉਸ ਤਲਾਬ ਕਿਨਾਰੇ ਨਾਗ ਨਾਗਣੀ ਦਾ ਜੋੜਾ ਵਸਦਾ ਸੀ। ਰੌਲਾ ਰੱਪਾ ਸੁਣ ਕੇ ਦੋਵੇਂ ਵਰਮੀ ਵਿੱਚੋਂ ਬਾਹਰ ਨਿਕਲੇ। ਇਹੋ ਜਿਹਾ ਨਜ਼ਾਰਾ ਕਦੀ ਦੇਖਿਆ ਹੀ ਨਹੀਂ! ਕਿਰਨਾਂ ਦੀ ਛੂਹ ਨਾਲ ਕਰੂੰਬਲਾਂ ਛਣ ਛਣ ਚਮਕ ਰਹੀਆਂ ਸਨ। ਤਾਲਾਬ ਤੋਂ ਰਤਾ ਪਰ੍ਹੇ ਹਟ ਕੇ ਰਥ ਖਲੋਤਾ ਸੀ। ਨਾਗਣ ਕਹਿਣ ਲੱਗੀ- ਬਰਾਤ ਹੋਵੇ ਤਾਂ ਇਹੋ ਜਿਹੀ। ਇਹੋ ਜਿਹੀ ਬਰਾਤ ਦਾ ਦੂਲ੍ਹਾ ਰਾਮ ਜਾਣੇ ਕਿਹੋ ਜਿਹਾ ਹੋਵੇਗਾ! ਦੇਖੇ ਬਿਨ ਮੇਰਾ ਤਾਂ ਦਿਲ ਨਹੀਂ ਥੰਮਦਾ।

ਨਾਗ ਨੇ ਕਿਹਾ- ਇਹੀ ਤੇਰੀ ਬੁਰੀ ਆਦਤ ਹੈ। ਕੁਝ ਵੀ ਹੋਵੇ, ਦੇਖਣ ਵਾਸਤੇ ਮਚਲ ਜਾਨੀ ਐਂ। ਆਦਮੀ ਅਤੇ ਸੱਪ ਦਾ ਰਿਸ਼ਤਾ ਪਤਾ ਹੋਣ ਦੇ ਬਾਵਜੂਦ ਅਨਜਾਣ ਬਣ ਰਹੀ ਐਂ। ਪੱਥਰ ਮਾਰ ਮਾਰ ਚੂਰੀ ਬਣਾ ਦੇਣਗੇ! ਤੂੰ ਜਾਨ ਤੋਂ ਜਾਏਂਗੀ, ਮੇਰਾ ਘਰ ਉਜੜ ਜਾਊਗਾ। ਕਿਉਂ ਪਾਗਲਪਣ ਕਰਦੀ ਹੈਂ? ਦੂਰੋਂ ਬਰਾਤ ਦੇਖ ਲਈ ਸ਼ੁਕਰ ਕਰ। ਸਿਰ ਖੁਰਕਦੀ ਨਾਗਣ ਕਹਿਣ ਲੱਗੀ- ਇੱਕ ਵਾਰ ਦੂਲੇ ਦਾ ਮੂੰਹ ਦੇਖੇ ਬਿਨ ਚੈਨ ਨਹੀਂ ਮਿਲੇਗਾ।

-ਠੀਕ ਹੈ ਫੇਰ। ਤੂੰ ਜਾਣੇ ਤੇਰਾ ਕੰਮ ਜਾਣੇ। ਸਮਝਦੀ ਤਾਂ ਤੂੰ ਹੈ ਈ ਨੀ। ਸਾਵਧਾਨੀ ਨਾਲ ਜਾਈਂ। ਮੈਂ ਇੱਥੋਂ ਤੈਨੂੰ ਦੇਖਦਾ ਰਹਾਂਗਾ। ਵਰਮੀ ਅੰਦਰ ਇਕੱਠੇ ਚਲਾਂਗੇ। ਨਾਗਣ ਇੱਕ ਪਲ ਵੀ ਨਾ ਰੁਕੀ। ਸਰਕਦੀ ਸਰਕਦੀ ਦੂਲ੍ਹੇ ਦੇ ਰੱਥ ਵਿੱਚ ਚੜ੍ਹ ਗਈ। ਮਾਂ ਦੀ ਮਮਤਾ ਹੋਵੇ ਤਾਂ ਇਹੋ ਜਿਹੀ! ਜੁਆਨ ਬੇਟੇ ਨੂੰ ਗੋਦ ਵਿੱਚ ਬੈਠਾਇਆ ਹੋਇਆ! ਪਰ ਦੂਲੇ ਦੀਆਂ ਅੱਖਾਂ ਪਥਰਾਈਆਂ ਹੋਈਆਂ ਕਿਉਂ ਨੇ? ਮਾਂ ਇਉਂ ਸਮਾਧੀ ਵਿੱਚ ਕਿਉਂ ਬੈਠੀ ਹੈ? ਨਿਗ੍ਹਾ ਗੱਡ ਕੇ ਧਿਆਨ ਨਾਲ ਵੇਖਿਆ। ਉਹੋ, ਇਹ ਤਾਂ ਆਟੇ ਦਾ ਪੁਤਲਾ ਹੈ! ਇਹ ਕੇਹਾ ਕੌਤਕ? ਘੋੜੀ ਤੇ ਕਿਵੇਂ ਚੜ੍ਹੇਗਾ? ਵਿਆਹ ਕਿਵੇਂ ਕਰੇਗਾ? ਵਿਚਾਰੀ ਦੁਲਹਨ ਬਦਕਿਸਮਤ!

ਨਾਗਣ ਦਾ ਦਿਲ ਪੰਘਰ ਗਿਆ, ਅੱਖਾਂ ਭਰ ਆਈਆਂ। ਦੰਦਾਂ ਵਿੱਚ ਜ਼ਹਿਰ ਦੀ ਥਾਂ ਸ਼ਰਬਤ ਭਰ ਗਿਆ। ਧੋਖਾ ਕਰਨ ਦੀ ਕੀ ਲੋੜ ਪੈ ਗਈ ਇਨ੍ਹਾਂ ਨੂੰ? ਨਾਗ ਕੋਲ ਆ ਕੇ ਭਰੇ ਗਲੇ ਨਾਲ ਬੋਲੀ- ਬਰਾਤ ਜਿੰਨੀ ਸ਼ਾਨਦਾਰ, ਦੂਲ੍ਹਾ ਉਨਾ ਹੀ ਬੇਕਾਰ। ਉਸ ਵਿੱਚ ਤਾਂ ਜਾਨ ਤੱਕ ਨਹੀਂ। ਆਟੇ ਨਾਲ ਲੋਥ ਘੜੀ ਹੋਈ। ਮੇਰੀ ਤਾਂ ਅਕਲ ਜਵਾਬ ਦੇ ਗਈ। ਨਾਗ ਨੇ ਕਿਹਾ- ਦੁਨੀਆ ਵਿੱਚ ਹਰ ਚੜ੍ਹਦੇ ਦਿਨ ਅਜੂਬੇ ਹੁੰਦੇ ਨੇ। ਤੂੰ ਕਿਸ ਕਿਸ ਦੀ ਚਿੰਤਾ ਕਰੇਂਗੀ! ਬਰਾਤੀ ਜਾਣਨ, ਉਨ੍ਹਾਂ ਦਾ ਕੰਮ ਜਾਣੇ। ਕੁਦਰਤ ਦੀ ਲੀਲਾ ਦਾ ਕੋਈ ਪਾਰਵਾਰ ਹੋਵੇ ਤਾਂ ਖਟਪਟੀਏ ਆਦਮੀ ਦੀ ਲੀਲਾ ਦਾ ਕੋਈ ਕਿਨਾਰਾ ਹੋਵੇ!

-ਪਰ ਮੈਨੂੰ ਚਿੰਤਾ ਦੁਲਹਨ ਦੀ ਹੋ ਰਹੀ ਹੈ। ਕੀ ਕੀ ਆਸਾਂ ਲਾ ਰੱਖੀਆਂ ਹੋਣਗੀਆਂ ਤੇ ਕੀ ਬਿਜਲੀ ਗਿਰੇਗੀ। ਤੁਸੀਂ ਅਪਰੰਪਾਰ ਬਲੀ ਹੋ ਨਾਗਰਾਜ! ਕੋਈ ਰਸਤਾ ਲੱਭੋ। ਮੇਰੇ ਜਿੰਨਾ ਦਰਦ ਤੁਹਾਡੇ ਦਿਲ ਵਿੱਚ ਹੋਵੇ ਤਾਂ ਹੱਲ ਕੱਢਣਾ ਤੁਹਾਡੇ ਖੱਬੇ ਹੱਥ ਦਾ ਖੇਲ੍ਹ ਹੈ। ਮੇਰਾ ਕਿਹਾ ਅੱਗੇ ਕਦੀ ਨਹੀਂ ਮੋੜਿਆ। ਇਹ ਇੱਛਾ ਵੀ ਪੂਰੀ ਕਰੋ। ਫੇਰ ਕਦੇ ਹਠ ਨਹੀਂ ਕਰਦੀ। ਇਸ ਲੋਥ ਵਿੱਚ ਕਿਸੇ ਤਰ੍ਹਾਂ ਪ੍ਰਾਣ ਪਾਉ। ਨਹੀਂ ਤਾਂ ਜਿੰਨਾ ਚਿਰ ਜਿਉਂਦੀ ਰਹੀ ਦਿਲ ਦੀ ਜਲਨ ਬੁਝੇਗੀ ਨਹੀਂ ਕਦੀ।

ਠੰਢਾ ਫੁੰਕਾਰਾ ਮਾਰ ਕੇ ਨਾਗ ਬੋਲਿਆ- ਤੇਰੀ ਜ਼ਿੱਦ ਦਾ ਇਲਾਜ ਕਿਵੇਂ ਕਰਾਂ? ਜਦੋਂ ਚਾਹੇਂ ਹਠ ਕਰ ਲੈਨੀ ਐ। ਮੰਨੇ ਬਿਨਾਂ ਚੈਨ ਨਹੀਂ ਤੇ ਮੰਨੀ ਜਾਵਾਂ ਤਾਂ ਕਿੰਨੀਆਂ ਕੁ ਮੰਨੀ ਜਾਵਾਂ, ਕਿੱਥੋਂ ਤੱਕ ਮੰਨੀ ਜਾਵਾਂ? ਕੋਈ ਓੜਕ ਤਾਂ ਹੋਵੇ ਕਿਤੇ! ਕੁਝ ਦੇਰ ਸੋਚਦਾ ਰਿਹਾ, ਫਿਰ ਬੋਲਿਆ- ਕੇਵਲ ਇੱਕ ਉਪਾ ਹੈ। ਆਪਣੇ ਪ੍ਰਾਣ ਇਸ ਵਿੱਚ ਪਾ ਦਿਆਂ ਤਾਂ ਇਹ ਪੁਤਲਾ ਜਿਉਂਦਾ ਹੋ ਸਕਦੈ। ਚੰਗੀ ਤਰ੍ਹਾਂ ਸੋਚ ਲੈ। ਫਿਰ ਰਿਹਾੜ ਨਾ ਕਰੀਂ ਬਾਅਦ ਵਿੱਚ। ਇਹੋ ਜਿਹਾ ਸੁਹਣਾ ਦੂਲ੍ਹਾ ਬਣੂੰਗਾ ਕਿ ਕਿਸੇ ਨੇ ਨਾ ਦੇਖਿਆ ਨਾ ਸੁਣਿਆ। ਦੁਲਹਨ ਵੀ ਯਾਦ ਰੱਖੇਗੀ ਕੋਈ ਅਨੂਪਮ ਵਰ ਮਿਲਿਆ!

ਨਾਗਣ ਦੇ ਦਿਲ ਦੀ ਕਲੀ ਕਲੀ ਖਿੜ ਗਈ। ਅੱਗਾ ਪਿੱਛਾ ਸੋਚੇ ਬਿਨ ਬੋਲੀ- ਫਿਰ ਉਡੀਕ ਕਿਸ ਦੀ ਕਰ ਰਹੇ ਹੋ? ਇਸ ਪਿੱਛੋਂ ਕਦੀ ਹਠ ਕੀਤਾ ਤਾਂ ਉਲਾਂਭਾ ਦੇਇਉ।

-ਠੀਕ ਹੈ, ਜੋ ਤੇਰੀ ਮਰਜ਼ੀ। ਮੈਨੂੰ ਦੋਸ਼ ਨਾ ਦੇਈਂ ਪਿੱਛੋਂ। ਠੰਢੇ ਦਿਲ ਦਿਮਾਗ਼ ਨਾਲ ਇੱਕ ਵਾਰ ਫਿਰ ਸੋਚ ਲੈ।

–ਬਾਰ ਬਾਰ ਕੀ ਸੋਚਣਾ? ਸੋਚਣਾ ਸੀ ਸੋ ਸੋਚ ਲਿਆ!

ਹੁਣ ਨਾਗ ਦੇ ਸੋਚਣ ਵਾਸਤੇ ਕੁਝ ਬਚਿਆ ਹੀ ਨਹੀਂ। ਸਰਕਦਾ ਹੋਇਆ ਸੋਨੇ ਦੇ ਰਥ ਵੱਲ ਚਲ ਪਿਆ। ਸਾਰਿਆਂ ਤੋਂ ਅੱਖ ਬਚਾ ਕੇ ਰਥ ਵਿਚ ਚੜ੍ਹ ਗਿਆ। ਨਾਗਣ ਨੇ ਜੋ ਦੱਸਿਆ, ਸਾਖਿਆਤ ਉਹੀ ਪੁਤਲਾ ਮਾਂ ਦੀ ਗੋਦ ਵਿੱਚ! ਫੇਰ ਜੋ ਹੋਣਾ ਸੀ ਉਹੀ ਹੋਇਆ। ਨਾਗ ਲੋਪ ਹੋ ਗਿਆ, ਉਸਦੀ ਜਾਨ ਪੁਤਲੇ ਅੰਦਰ ਦਾਖਲ ਹੋ ਗਈ। ਮੂੰਹੋਂ ਪਹਿਲਾ ਬੋਲ ਨਿਕਲਿਆ– ਮਾਂ... ਮਾਂ...! ਮਾਂ ਦੀ ਸਮਾਧੀ ਖੁੱਲ੍ਹੀ। ਸੁਫ਼ਨਾ ਸਮਝਿਆ, ਅੱਖਾਂ ਖੋਲ੍ਹੀਆਂ, ਬੇਟੇ ਦੇ ਮੁਖੜੇ ਦੁਆਲੇ ਆਭਾ ਫੈਲੀ ਹੋਈ! ਗਲ ਵਿੱਚ ਦੋਵੇਂ ਬਾਹਾਂ ਪਾ ਕੇ ਫਿਰ ਕਿਹਾ– ਮਾਂ...! ਮਾਂ...!

ਵਿਧਾਤਾ ਕੋਲ ਵੀ ਅਜਿਹਾ ਕੋਈ ਗਜ ਨਹੀਂ ਜਿਹੜਾ ਮਾਂ ਦੇ ਆਨੰਦ ਨੂੰ ਮਿਣ ਸਕੇ...! ਸੇਠਾਣੀ ਦੇ ਹਜ਼ਾਰੋਂ ਹਜ਼ਾਰ ਜਨਮ ਧੰਨ ਹੋ ਗਏ। ਦਿਲ ਵਿੱਚ ਫੁੱਲ ਨਹੀਂ, ਬਾਗ਼ ਖਿੜੇ। ਉਸਦੇ ਭਰਮ ਦਾ ਬੇਟਾ ਆਖ਼ਰ ਬੋਲ ਹੀ ਪਿਆ! ਮਾਂ ਪੁੱਤ ਇਕੱਠੇ ਰਥ ਚੋਂ ਹੇਠ ਉਤਰੇ। ਸੇਠ ਉਧਰ ਹੀ ਅੱਖਾਂ ਗੱਡੀ ਖਲੋਤਾ ਸੀ। ਭਰੋਸਾ ਨਾ ਹੋਇਆ। ਅੱਖਾਂ ਮਲ਼ ਕੇ ਫੇਰ ਦੇਖੇ। ਭੱਜ ਕੇ ਨੇੜੇ ਆਇਆ। ਇਸ ਤੋਂ ਪਹਿਲਾਂ ਕਿ ਗਲ ਲਾਉਂਦਾ, ਬੇਟੇ ਨੇ ਚਰਨ ਛੂਹੇ। ਡੰਡਾਉਤ ਕੀਤੀ। ਪਿਤਾ ਦੇ ਚਰਨਾਂ ਨਾਲ ਸੱਤ ਵਾਰ ਮੱਥਾ ਛੁਹਾਇਆ। ਪਤੀ ਪਤਨੀ ਇੱਕ ਦੂਜੇ ਵੱਲ ਦੇਖਣ ਲੱਗੇ। ਜਿਵੇਂ ਦੋਵਾਂ ਦੀਆਂ ਜੋਤਾਂ ਇੱਕ ਦੂਜੀ ਨਾਲ ਬਦਲ ਗਈਆਂ ਹੋਣ! ਖ਼ਾਮੋਸ਼ੀ ਜਦੋਂ ਬੋਲਾਂ ਦਾ ਕੰਮ ਸਾਰਨ ਲੱਗੇ ਤਾਂ ਬੋਲ ਤਾਲੂ ਨਾਲ ਚਿਪਕ ਜਾਂਦੇ ਹਨ। ਗਲ ਵਿੱਚੋਂ ਇੱਕ ਅੱਖਰ ਨਹੀਂ ਨਿਕਲਦਾ।

ਦੂਲ੍ਹੇ ਨੂੰ ਦੇਖਕੇ ਨਾਗਣ ਖ਼ੁਸ਼ ਹੋ ਗਈ। ਸ਼ਰਬਤ ਭਰੀਆਂ ਅੱਖਾਂ ਨਾਲ ਉਸ ਵੱਲ ਦੇਖਦੀ ਰਹੀ। ਬਰਾਤੀਆਂ ਦੀ ਨਾ ਅਕਲ ਕੰਮ ਕਰ ਰਹੀ ਸੀ ਨਾ ਅੱਖਾਂ। ਇਹੋ ਜਿਹਾ ਰੂਪ ਦੇਖਣ ਵਾਸਤੇ ਪੁਤਲੀਆਂ ਬਹੁਤ ਛੋਟੀਆਂ ਹਨ। ਸੂਰਜ ਵਰਗੀਆਂ ਸੋਲਾਂ ਅੱਖਾਂ ਚਾਹੀਦੀਆਂ ਹਨ!

ਫੇਰ ਤਾਂ ਬਰਾਤ ਇੱਕ ਪਲ ਨਾ ਰੁਕੀ। ਤਲਾਬ ਦੇ ਕਿਨਾਰੇ ਫਣ ਚੁੱਕੀ ਨਾਗਣ ਬਿਟਰ ਬਿਟਰ ਜਾਂਦੀ ਬਰਾਤ ਨੂੰ ਦੇਖਦੀ ਰਹੀ। ਅੱਜ ਤੋਂ ਪਹਿਲਾਂ ਨਾਗ ਨਾਗਣ ਦਾ ਕਦੇ ਵਿਛੋੜਾ ਨਹੀਂ ਹੋਇਆ ਸੀ। ਅੱਜ ਹੋਇਆ ਤਾਂ ਕਿੰਨੇ ਪਵਿੱਤਰ ਕੰਮ ਵਾਸਤੇ ਹੋਇਆ! ਨਾਗਣ ਬਿਲਕੁਲ ਉਦਾਸ ਨਾ ਹੋਈ। ਤਿੰਨ ਦਿਨ ਬਾਅਦ ਪਰਤ ਆਏਗੀ ਬਰਾਤ। ਦੋ ਤਿੰਨ ਦਿਨ ਦੀ ਕੀ ਗੱਲ ਹੈ? ਪਰ ਅੱਜ ਤਲਾਬ ਉਸਨੂੰ ਸੁੰਨਾ ਅਤੇ ਬਦਰੰਗ ਲੱਗਿਆ।

ਉਧਰ ਕੁੜਮਾ ਦੇ ਘਰ ਬਰਾਤ ਪਹੁੰਚਦੇ ਹੀ ਖ਼ੁਸ਼ੀਆਂ ਦਾ ਖੜਦੁੰਮ ਮੱਚ ਗਿਆ। ਜਿਹੋ ਜਿਹੀ ਲਾੜੀ ਤਿਹੋ ਜਿਹਾ ਲਾੜਾ। ਦੋਵਾਂ ਦਾ ਰੂਪ ਇੱਕ ਦੂਜੇ ਤੋਂ ਵੱਧ ਚੜ੍ਹ ਕੇ। ਫੇਰਿਆਂ ਦੀ ਰਾਤ ਉਨ੍ਹਾਂ ਦੇ ਚਿਹਰਿਆਂ ਅੱਗੇ ਦੀਵਿਆਂ ਦੀ ਲੋਅ ਮੱਧਮ ਪੈ ਗਈ। ਦੁਲਹਨ ਦੇ ਹੋਠਾਂ ਦੇ ਅੰਮ੍ਰਿਤ ਵਲ ਦੇਖਦਿਆਂ ਦੁਲ੍ਹਾ ਸੋਚਣ ਲੱਗਾ– ਨਾਗਣ ਹਠ ਨਾ ਕਰਦੀ, ਇਹ ਸੁੱਖ ਕਿੱਥੋਂ ਨਸੀਬ ਹੁੰਦਾ? ਔਰਤ ਦੇ ਸਰੀਰ ਦੀ ਤਾਂ ਗੱਲ ਹੀ ਹੋਰ ਹੈ। ਯਾਦ ਹੁੰਦੇ ਸੁੰਦੇ ਕੁਝ ਯਾਦ ਨਹੀਂ ਰਹਿੰਦਾ। ਚੇਤਨਾ ਨਹੀਂ ਹੁੰਦੀ, ਆਨੰਦ ਹੁੰਦਾ ਹੈ। ਆਦਮੀ ਦੇ ਇਸ ਸੁੱਖ ਦਾ ਰੱਬ ਨੂੰ ਵੀ ਪਤਾ ਨਹੀਂ। ਜੇ ਪਤਾ ਲੱਗ ਜਾਵੇ ਈਰਖਾ ਕਰੇ!

ਪੰਜਵੇਂ ਦਿਨ ਬਰਾਤ ਵਾਪਸ ਰਵਾਨਾ ਹੋਈ। ਸੋਨੇ ਦੇ ਰਥ ਵਿੱਚ ਮੁੜਦੇ ਵੇਲੇ ਮਾਂ ਦੀ ਥਾਂ ਸੁਹਾਗਣ ਬੈਠੀ। ਸੁਖ ਸੁਖ ਵਿੱਚ ਕਿੰਨਾ ਫਰਕ। ਮਾਂ ਦੀ ਗੋਦ ਦਾ ਸੁਖ ਵੱਖਰਾ, ਦੁਲਹਨ ਨਾਲ ਲੱਗ ਕੇ ਬੈਠਣ ਦਾ ਸੁਖ ਵੱਖਰਾ। ਦੋਵਾਂ ਵਿੱਚ ਕੋਈ ਸਾਂਝ ਨਹੀਂ। ਇਸ ਆਨੰਦ ਵਿੱਚ ਲਾੜੇ ਨੂੰ ਨਾਗਣ ਦਾ ਖ਼ਿਆਲ ਆਇਆ। ਹੁਣ ਉਹ ਆਪਣੇ ਕੋਲ ਰੱਖਣ ਦੀ ਜ਼ਿੱਦ ਕਰੇਗੀ! ਮੰਨੇਗੀ ਹੀ ਨਹੀਂ। ਤਲਾਬ ਤੋਂ ਪਰ੍ਹੇ ਪਰੇਰੇ ਦੀ ਲੰਘ ਜਾਨੇ ਆਂ। ਪਰ ਇਸ ਤਰ੍ਹਾਂ ਵੀ ਕਿੰਨੀ ਕੁ ਦੇਰ ਚੱਲੇਗਾ? ਸ਼ਾਇਦ ਸਮਝਾਉਣ ਨਾਲ ਸਮਝ ਜਾਏ? ਸੇਠ ਸੇਠਾਣੀ ਵੀ ਤਲਾਬ ਕਿਨਾਰੇ ਪੜਾਉ ਕਰਨਾ ਚਾਹੁੰਦੇ ਸਨ। ਤਲਾਬ ਨੂੰ ਮੱਥਾ ਟੇਕਣਗੇ, ਚੜ੍ਹਾਵਾ ਚਾੜ੍ਹਨਗੇ। ਇੱਥੇ ਹੀ ਤਾਂ ਉਨ੍ਹਾਂ ਦਾ ਜੀਵਨ ਧੰਨ ਹੋਇਆ ਸੀ।

ਖ਼ੁਸ਼ੀਆਂ ਨਾਲ ਛਲਕਦੇ ਸਾਰੇ ਜਣੇ ਤਲਾਬ ਕਿਨਾਰੇ ਪੁੱਜ ਗਏ। ਕਿਨਾਰੇ ਬੈਠੀ ਉਡੀਕਵਾਨ ਨਾਗਣ ਵਰਮੀ ਅੰਦਰ ਚਲੀ ਗਈ। ਵਿਛੋੜੇ ਦੇ ਦਿਨ ਕਸ਼ਟ ਵਿੱਚ ਲੰਘੇ ਸਨ। ਇੱਕ ਇੱਕ ਪਲ ਪਹਾੜ

ਹੋ ਗਿਆ ਸੀ। ਜਿੰਨਾ ਭਲਾ ਲਾੜੀ ਦਾ ਕਰ ਸਕੀ ਕਰ ਦਿੱਤਾ, ਬਹੁਤ ਹੈ। ਆਪਣਾ ਘਰ ਜਲਾ ਕੇ ਦੂਜੇ ਦੇ ਘਰ ਕਿੰਨੀ ਕੁ ਦੇਰ ਚਾਨਣ ਕਰੀਏ?

ਲਾੜੇ ਨੂੰ ਨਾਗਣ ਦੇ ਸੁਭਾਅ ਦਾ ਪੂਰਾ ਪਤਾ ਸੀ। ਭਲੀ ਹੈ, ਨੇਕ ਅਤੇ ਸਮਝਦਾਰ ਹੈ। ਪਰ ਪਤੀਵਰਤਾ ਵੀ ਹੱਦ ਦਰਜੇ ਦੀ। ਪੰਜ ਦਿਨਾਂ ਦੀ ਭੁੱਖੀ ਪਿਆਸੀ ਰਸਤਾ ਦੇਖ ਰਹੀ ਹੋਣੀ। ਪਤੀ ਦਾ ਵਿਛੋੜਾ ਝੱਲ ਨਹੀਂ ਹੁੰਦਾ। ਨੇਮ ਧਰਮ ਦਾ ਇਹ ਦਿਖਾਵਾ ਵੀ ਕਿਸ ਕੰਮ ਦਾ? ਵਡਭਾਗਣ ਮੰਨੇਗੀ ਕਿ ਨਹੀਂ? ਹੈ ਤਾਂ ਸਿਧੀ ਸਾਦੀ। ਚਾਹੇ ਸ਼ੀਸ਼ੀ ਵਿੱਚ ਉਤਾਰ ਲਉ। ਭੋਲੀ ਨਾ ਹੁੰਦੀ ਮੈਨੂੰ ਤੋਰਦੀ ਕਿਉਂ? ਗਹਿਰੀ ਸੋਚ ਵਿੱਚ ਡੁੱਬਾ ਲਾੜਾ ਰਥੋਂ ਹੇਠ ਉਤਰਿਆ ਤੇ ਵਰਮੀ ਵੱਲ ਗਿਆ। ਦੇਖਣ ਸਾਰ ਨਾਗਣ ਫੁਟ ਫੁਟ ਰੋਣ ਲੱਗੀ। ਹਿਚਕੀ ਬੱਝ ਗਈ, ਕਹਿੰਦੀ- ਮੇਰਾ ਖ਼ਿਆਲ ਹੁੰਦਾ, ਦੋ ਦਿਨ ਤੋਂ ਵਧੀਕ ਨਾ ਰੁਕਦੇ।

ਲਾੜੇ ਨੇ ਕਿਹਾ- ਕਮਲੀਏ ਬਰਾਤ ਕਦੋਂ ਵਾਪਸ ਤੋਰਨੀ ਹੈ ਇਹ ਕੋਈ ਮੇਰੇ ਵਸ ਦੀ ਗੱਲ ਸੀ? ਗੜਬੜ ਸਾਰੀ ਤੂੰ ਕੀਤੀ, ਦੋਸ਼ ਮੇਰੇ ਸਿਰ। ਮੈਂ ਤਾਂ ਬਥੇਰਾ ਟਾਲਿਆ, ਤੂੰ ਜ਼ਿੱਦ ਕਰਨੋ ਹਟੇਂ ਫੇਰ ਈ ਐ। ਤੇਰੇ ਹਠ ਅੱਗੇ ਮੇਰੀ ਇੱਕ ਨਾ ਚੱਲੀ। ਮੈਨੂੰ ਤਾਂ ਖ਼ੁਦ ਤੇਰਾ ਵਿਛੋੜਾ ਬੇਚੈਨ ਕਰਦਾ ਰਿਹਾ। ਘੜੀ ਘੜੀ ਤੇਰੀ ਸੂਰਤ ਅੱਖਾਂ ਅੱਗੇ ਆ ਜਾਂਦੀ।

ਭੋਲੀ ਨਾਗਣ ਦਾ ਸਾਰਾ ਗੁੱਸਾ ਜਾਂਦਾ ਰਿਹਾ- ਸੱਚੀਂ ਮੈਂ ਯਾਦ ਆਉਂਦੀ ਰਹੀ? ਮੇਰੇ ਧੰਨਭਾਗ! ਹੁਣ ਆਪਣੀ ਅਸਲੀ ਸੂਰਤ ਵਿੱਚ ਆ ਜਾਉ। ਤੁਹਾਡੇ ਦਰਸ਼ਨ ਕਰਾਂ ਤਾਂ ਚੈਨ ਮਿਲੇ, ਦਿਲ ਟਿਕੇ।

ਲਾੜਾ ਬੋਲਿਆ- ਪੰਜ ਦਿਨ ਮਨੁੱਖ ਦੀ ਘਟੀਆ ਜੂਨ ਵਿੱਚ ਕੀ ਬਿਤਾਏ ਮੈਂ ਤਾਂ ਅੱਕ ਗਿਆ। ਤੇਰੀ ਯਾਦ ਆਉਂਦੀ ਰਹੀ। ਪਰ ਹੁਣ ਇਹ ਤਾਂ ਸੋਚ, ਮੈਂ ਫਿਰ ਤੋਂ ਨਾਗ ਰੂਪ ਵਿੱਚ ਆ ਗਿਆ, ਲਾੜੀ ਇੱਥੇ ਹੀ ਸਤੀ ਹੋ ਜਾਊ। ਤੂੰ ਕਿੰਨਾ ਬੁਰਾ ਫਸਾਇਆ ਮੈਨੂੰ। ਉਸ ਦਿਨ ਇਨੀ ਦਇਆ ਕੀਤੀ, ਹੁਣ ਥੋੜ੍ਹੇ ਦਿਨ ਹੋਰ ਸਬਰ ਕਰ। ਤੇਰੇ ਬਿਨ ਮੇਰੇ ਉੱਪਰ ਕੀ ਬੀਤ ਰਹੀ ਹੈ, ਤੈਨੂੰ ਕੀ ਪਤਾ! ਪਰ ਲਾਚਾਰ ਹਾਂ। ਤਿੰਨ ਕੁ ਮਹੀਨੇ ਉਡੀਕ, ਮੈਂ ਕਿਸੇ ਤਰ੍ਹਾਂ ਦਾਉ ਲਾ ਕੇ ਭੱਜ ਆਊਂਗਾ। ਹੁਣ ਮੈਨੂੰ ਹਟਾਈਂ ਨਾ। ਮੈਂ ਤਾਂ ਪਹਿਲੋਂ ਈ ਦੁਖੀ ਹਾਂ।

-ਇੱਕ ਵਾਰ ਭੁੱਲ ਕਰ ਬੈਠੀ ਸੋ ਕਰ ਬੈਠੀ, ਹੁਣ ਬਾਰ ਬਾਰ ਭੁੱਲ ਕਰਾਂ, ਇਨੀ ਭੋਲੀ ਨਹੀਂ ਮੈਂ। ਪਰ ਨਾਗਣ ਦੇ ਭੋਲੇਪਣ ਵਿੱਚ ਕੋਈ ਕਮੀ ਨਹੀਂ ਸੀ। ਪਤੀ ਉੱਪਰ ਅੱਖਾਂ ਬੰਦ ਕਰਕੇ ਭਰੋਸਾ ਕਰਦੀ। ਐਤਕਾਂ ਫੇਰ ਭਰੋਸਾ ਕਰ ਲਿਆ। ਬੜੀ ਮੁਸ਼ਕਲ ਨਾਲ ਵਰਮੀ ਅੰਦਰ ਇਕੱਲੀ ਗਈ। ਲਾੜਾ ਸੋਨੇ ਦੇ ਰਥ ਵਿੱਚ ਸਵਾਰ ਹੋ ਕੇ ਲਾੜੀ ਦੀ ਸੂਰਤ ਦੇਖਦਾ ਦੇਖਦਾ ਚੱਲ ਪਿਆ।

ਬਰਾਤ ਪੁੱਜਣ ਸਾਰ ਸੇਠ ਦੀ ਹਵੇਲੀ ਵਿੱਚੋਂ ਸੁਗਾਤਾਂ ਦੀਆਂ ਵਾਛੜਾਂ ਆਉਣੀਆਂ ਸ਼ੁਰੂ ਹੋ ਗਈਆਂ। ਲਾੜੀ ਪਰਤੱਖ ਲੱਛਮੀ। ਨੌਕਰ ਚਾਕਰ ਬਥੇਰੇ ਪਰ ਸੱਸ ਸਹੁਰੇ ਦੀ ਸੇਵਾ ਆਪ ਕਰਦੀ। ਖਾਣਾ ਖੁਆਉਂਦੀ, ਸੱਸ ਦੇ ਪੈਰ ਘੁਟਦੀ। ਹਾਲੀਆਂ ਪਾਲੀਆਂ ਨੌਕਰਾਂ ਚਾਕਰਾਂ ਦਾ ਧਿਆਨ ਰੱਖਦੀ। ਕਿਸੇ ਨਾਲ ਭੇਦ ਭਾਵ ਨਹੀਂ। ਹੱਸ ਹੱਸ ਗੱਲ ਕਰਦੀ। ਨੈਣ ਦਾ ਆਦਰ ਵੀ ਸੱਸ ਵਾਂਗ ਕਰਦੀ। ਬਿਨ ਪੁੱਛੇ ਪਾਣੀ ਨਾ ਪੀਂਦੀ। ਬੇਟਾ ਪੂਰਾ ਆਗਿਆਕਾਰ। ਗੁਣਾ ਦੀ ਖਾਣ। ਅਕਲ ਦਾ ਸਾਗਰ। ਭਾਗਾਂ ਦਾ ਬਲੀ। ਦਇਆ ਮਇਆ ਦਾ ਪੁਤਲਾ। ਵਪਾਰ ਵਿੱਚ ਵਾਧਾ ਹੋਇਆ। ਦੇਖਦੇ ਦੇਖਦੇ ਵਪਾਰ ਦੇ ਲੇਖੇ ਦੇ ਗੁਰ ਸਿਖ ਗਿਆ।

ਵਣਜ ਵਪਾਰ ਅਤੇ ਰੰਗ ਮਹਿਲ ਦੀ ਮੌਜ ਮਸਤੀ ਵਿੱਚ ਨਾਗਣ ਤਾਂ ਯਾਦ ਹੀ ਨਹੀਂ ਆਈ। ਪਲਕ ਝਪਕਦਿਆਂ ਤਿੰਨ ਮਹੀਨੇ ਬੀਤ ਗਏ। ਨਾਗਣ ਨੇ ਔਸੀਆਂ ਪਾ ਪਾ ਕੇ ਦਿਨ ਕੱਟੇ। ਸੁੱਕ ਕੇ ਤਿਣਕਾ ਹੋ ਗਈ। ਕੁੰਜ ਦੀ ਲਿਸ਼ਕ ਫਿੱਕੀ ਪੈ ਗਈ। ਆਖ਼ਰ ਉਡੀਕ ਉਡੀਕ ਕੇ ਪਤੀ ਦੀ ਖੋਜ ਵਿੱਚ ਨਿਕਲ ਪਈ। ਤੀਜੇ ਦਿਨ, ਅੱਧੀ ਰਾਤ ਪਤੀ ਦੀ ਹਵੇਲੀ ਪਹੁੰਚੀ। ਚਾਰੇ ਕੋਨਿਆਂ ਵਿੱਚ ਪੀਲੀਆਂ ਜੋਤਾਂ ਜਗ ਰਹੀਆਂ। ਪਤੀ ਪਤਨੀ ਰੰਗਰਲੀਆਂ ਵਿੱਚ ਮਗਨ। ਨਾਗਣ ਆਪੇ ਤੋਂ ਬਾਹਰ ਹੋ ਗਈ। ਗੁੱਸੇ ਵਿੱਚ ਲਾੜੀ ਨੂੰ ਡੰਗਣਾ ਚਾਹਿਆ। ਅਗਲੇ ਹੀ ਪਲ ਦਿਲ ਵਿੱਚ ਫਿਰ ਤਰਸ ਆ ਗਿਆ, ਇਸ

ਵਿਚਾਰੀ ਦਾ ਕੀ ਕਸੂਰ? ਆਪਣੇ ਮਾਲਕ ਨੇ ਹੀ ਭੁਲਾ ਦਿੱਤੀ, ਬੇਗਾਨਿਆਂ ਨੂੰ ਕੀ ਦੋਸ਼? ਇਸ ਜੋਗ ਸਮਾਧੀ ਵੇਲੇ ਇਨ੍ਹਾਂ ਦੇ ਆਨੰਦ ਵਿੱਚ ਵਿਘਨ ਪਾਉਣਾ ਵੀ ਸਹੀ ਨਹੀਂ। ਕੀ ਕਰਾਂ ਹੁਣ? ਕੰਧ ਵਿਚਲੇ ਆਲੇ ਵਿੱਚ ਕੁੰਡਲੀ ਮਾਰ ਕੇ ਬੈਠ ਗਈ। ਦੋਵਾਂ ਦੀ ਲੀਲਾ ਦੇਖਦੀ ਰਹੀ। ਇੱਕ ਵਾਰ ਦਿਲ ਵਿੱਚ ਖ਼ਿਆਲ ਆਇਆ ਵੀ ਕਿ ਜੋੜੇ ਨੂੰ ਨਾ ਹੀ ਛੇੜਾਂ, ਵਾਪਸ ਵਰਮੀ ਵਿੱਚ ਚਲੀ ਜਾਵਾਂ। ਪਰ ਅਜਿਹਾ ਕਰਨਾ ਕਿਹੜਾ ਸੌਖਾ ਕੰਮ ਹੈ? ਆਲੇ ਵਿੱਚੋਂ ਹਿੱਲ ਹੀ ਨਾ ਸਕੀ।

ਆਖ਼ਰ ਪਤੀ ਪਤਨੀ ਨੀਂਦ ਦੀ ਗੋਦ ਵਿੱਚ ਸਮਾ ਗਏ। ਸਰਕਦੀ ਹੋਈ ਨਾਗਣ ਪਲੰਘ ਤੇ ਚੜ੍ਹੀ, ਪੂਛ ਥਪਥਪਾ ਕੇ ਲਾੜੇ ਨੂੰ ਜਗਾਇਆ। ਨਾਗਣ ਨੂੰ ਦੇਖਣ ਸਾਰ ਸਭ ਯਾਦ ਆ ਗਿਆ। ਅੱਖਾਂ ਵਿੱਚ ਅੱਖਾਂ ਪਾ ਕੇ ਨਾਗਣ ਨੇ ਪੁੱਛਿਆ- ਪਛਾਣਿਆਂ ਮੈਨੂੰ? ਤੂੰ ਏਨਾ ਨਿਰਮੋਹੀ, ਕੀ ਪਤਾ ਸੀ? ਕਦੀ ਸੋਚਿਆ ਨਹੀਂ ਮੇਰਾ ਕੀ ਹਾਲ ਹੋਵੇਗਾ? ਠੀਕ ਹੈ, ਇਨ੍ਹਾਂ ਰੰਗਰਲੀਆਂ ਵਿੱਚ ਮੈਂ ਕਿੱਥੇ!

ਆਦਮੀ ਦੇ ਜਾਮੇ ਵਿੱਚ ਆ ਕੇ ਨਾਗ ਕਾਫ਼ੀ ਚਲਾਕ ਹੋ ਗਿਆ ਸੀ। ਬੋਲਿਆ- ਹੁਕਮ ਕਰ, ਹੁਣੇ, ਇਸੇ ਵਕਤ ਤੇਰੇ ਨਾਲ ਤੁਰ ਪੈਨਾ। ਇਹ ਤਾਂ ਘੋੜੇ ਵੇਚ ਕੇ ਸੌਂ ਰਹੀ ਹੈ। ਪਰ ਤੜਕੇ ਹਵੇਲੀ ਵਿੱਚ ਜੋ ਕੁਹਰਾਮ ਮੱਚੇਗਾ ਉਹ ਆਪਣੀਆਂ ਅੱਖਾਂ ਨਾਲ ਆਪ ਦੇਖੀਂ, ਕੰਨਾਂ ਨਾਲ ਆਪ ਸੁਣੀ। ਤਿੰਨ ਮਹੀਨਿਆਂ ਦੇ ਸੁਹਾਗ ਨਾਲੋਂ ਤਾਂ ਚੰਗਾ ਹੁੰਦਾ ਵਿਚਾਰੀ ਦਾ ਵਿਆਹ ਈ ਨਾ ਹੁੰਦਾ! ਦਇਆ ਦਾ ਖ਼ੂਬ ਨਾਟਕ ਖੇਡਿਆ ਤੂੰ ਵੀ। ਮੈਂ ਇਨੀ ਵਾਰ ਨਾਂਹ ਕੀਤੀ, ਵਰਜੀ, ਤੂੰ ਕਿਤੇ ਮੰਨਣ ਵਾਲੀ ਸੀ? ਉਸ ਦਿਨ ਦੇ ਕੌਲ ਬਚਨ ਯਾਦ ਨੇ ਤੈਨੂੰ? ਮੇਰਾ ਕੀ ਐ? ਤੂੰ ਜੋ ਮਰਜੀ ਹੈ ਸੋ ਕਰ। ਜੋ ਕਹੇਂਗੀ ਸੋ ਮੈਂ ਕਰੂੰਗਾ।

-ਕਿਉਂ ਝੂਠ ਬੋਲਦੇ ਹੋ? ਮੇਰੀਆਂ ਅੱਖਾਂ ਤੁਹਾਡੇ ਕਾਲਜੇ ਵਿੱਚ ਗੱਡੀਆਂ ਹੋਈਆਂ ਨੇ। ਇਸ ਹਵੇਲੀ ਨੂੰ ਛੱਡਣ ਦਾ ਤਾਂ ਤੁਹਾਨੂੰ ਸੁਫ਼ਨਾ ਵੀ ਬੁਰਾ ਲੱਗੇਗਾ। ਵਾਪਸ ਜਾਣ ਵਾਸਤੇ ਹੁਣ ਫ਼ਜ਼ੂਲ ਗੱਲਾਂ ਨਾ ਈ ਕਰੋ। ਜੇ ਮੈਂ ਹਾਂ ਕਰ ਦਿੱਤੀ ਫਿਰ ਸੱਜੇ ਖੱਬੇ ਝਾਕਣ ਲੱਗ ਜਾਉਂਗੇ! ਮੈਨੂੰ ਜਾਨੋ ਮਾਰ ਦੇਣ ਦੀ ਤੁਹਾਡੇ ਵਿੱਚ ਤਾਕਤ ਨਹੀਂ, ਤਾਕਤ ਹੁੰਦੀ ਤਾਂ ਇਹ ਕੰਮ ਵੀ ਨਿਬੇੜਿਆ ਹੁੰਦਾ! ਪਰ ਭੁੱਲ ਮੇਰੀ, ਸੋ ਵਿਗੜੀ ਸਵਾਰਾਂਗੀ ਖ਼ੁਦ। ਤੁਹਾਨੂੰ ਦੋਸ਼ ਨਹੀਂ ਦਿੰਦੀ। ਇੱਕ ਗੱਲ ਪੁੱਛਦੀ ਹਾਂ- ਸੱਚ ਦੱਸੋ ਇਹ ਹਵੇਲੀ ਛੱਡ ਕੇ ਮੇਰੇ ਨਾਲ ਜਾਣ ਲਈ ਤਿਆਰ ਹੋ?

ਐਤਕਾਂ ਝੂਠ ਨਹੀਂ ਬੋਲ ਸਕਿਆ। ਨੀਵੀਂ ਪਾ ਕੇ ਕਹਿਣ ਲੱਗਾ- ਤੂੰ ਸਹੀ ਕਹਿੰਦੀ ਹੈਂ। ਇੱਥੇ ਮੇਰਾ ਦਿਲ ਲੱਗ ਗਿਆ। ਹੁਣ ਹਵੇਲੀ ਛੱਡੀ ਨਹੀਂ ਜਾਂਦੀ! ਨਾਗਣ ਦੀਆਂ ਅੱਖਾਂ ਛਲਕ ਆਈਆਂ। ਭਿੱਜੀ ਆਵਾਜ਼ ਵਿੱਚ ਬੋਲੀ- ਇਹ ਸੁਣਕੇ ਮੈਨੂੰ ਭੋਰਾ ਦੁੱਖ ਨਹੀਂ ਹੋਇਆ। ਮੇਰੇ ਕਰਕੇ ਦੁਲਹਨ ਨੂੰ ਸੁਖ ਮਿਲਿਆ, ਹੁਣ ਖੋਹਣਾ ਕਿਸ ਵਾਸਤੇ? ਮੇਰਾ ਵਸ ਚੱਲੇ ਹਮੇਸ਼ਾਂ ਤੁਹਾਨੂੰ ਸੁਖੀ ਰੱਖਾਂ। ਇਸ ਰੰਗਮਹਿਲ ਵਿੱਚ ਆ ਕੇ ਮੈਨੂੰ ਨਵਾਂ ਗਿਆਨ ਮਿਲਿਆ। ਤਿੰਨ ਦਿਨਾਂ ਦੀ ਮੁਹਲਤ ਮੰਗਦੀ ਹਾਂ। ਚੁੱਪ ਚਾਪ ਦੇਖਦੇ ਜਾਇਓ।

ਸਾਰੀ ਗੱਲ ਦਾ ਦਾਰੋਮਦਾਰ ਆਟੇ ਦੇ ਪੁਤਲੇ ਉੱਪਰ ਹੈ। ਮਾਂ ਨੂੰ ਪੁੱਛਣ ਬਗ਼ੈਰ ਸੱਚ ਦਾ ਪਤਾ ਨਹੀਂ ਲੱਗੇਗਾ। ਸਰਕਦੀ ਸਰਕਦੀ ਨਾਗਣ ਸੇਠਾਣੀ ਦੇ ਕਮਰੇ ਵਿੱਚ ਗਈ। ਸੇਠਾਣੀ ਨੈਣ ਨਾਲ ਗੱਲਾਂ ਕਰ ਰਹੀ ਸੀ। ਨਾਗਣ ਦੇਖ ਕੇ ਚੀਕਾਂ ਮਾਰਨ ਲੱਗੀ ਹੀ ਸੀ ਕਿ ਨਾਗਣ ਨੇ ਕਿਹਾ- ਡਰ ਨਾ ਮਾਂ। ਤੁਹਾਨੂੰ ਕੋਈ ਨੁਕਸਾਨ ਨਹੀਂ ਪੁਚਾਵਾਂਗੀ। ਕੇਵਲ ਇੱਕ ਗੱਲ ਪੁੱਛਣੀ ਹੈ। ਤੁਸੀਂ ਕਦੇ ਸੋਚਿਆ ਕਿ ਆਟੇ ਦੇ ਪੁਤਲੇ ਵਿੱਚ ਉਸ ਦਿਨ ਅਚਾਨਕ ਜਾਨ ਕਿਵੇਂ ਪੈ ਗਈ?

ਗੱਲ ਸੁਣਨ ਸਾਰ ਸੇਠਾਣੀ ਨੂੰ ਨਾਗਣ ਤੇ ਇਤਬਾਰ ਆ ਗਿਆ, ਬੋਲੀ- ਅਸੀਂ ਦੋਵੇਂ ਜਣੀਆਂ ਬੈਠੀਆਂ ਹੁਣ ਇਹੋ ਤਾਂ ਗੱਲਾਂ ਕਰ ਰਹੀਆਂ ਸਾਂ। ਬੜਾ ਮੱਥਾ ਮਾਰਿਆ ਮਗਜ ਖਪਾਈ ਕੀਤੀ, ਕੁਝ ਸਿੱਟਾ ਨਾ ਨਿਕਲਿਆ।

-ਮੈਂ ਅੱਜ ਇਹੋ ਗੱਲ ਦੱਸਣ ਵਾਸਤੇ ਆਈ ਆਂ।

ਸਾਰੀ ਗੱਲ ਸੁਣਕੇ ਮਾਂ ਦਾ ਹਿਰਦਾ ਸ਼ਰਬਤ ਨਾਲ ਭਰ ਗਿਆ। ਨਾਗਣ ਨੂੰ ਛਾਤੀ ਨਾਲ ਲਾ ਕੇ ਬਹੁਤ ਰੋਈ। ਦੁੱਖ ਦੇ ਰਲਵੇਂ ਮਿਲਵੇਂ ਹੰਝੂ। ਇਸ ਸਮੇਂ ਦਿਲ ਦੀ ਗੱਲ ਕਰਨ ਲਈ ਹੰਝੂਆਂ ਤੋਂ ਇਲਾਵਾ ਹੋਰ ਕੁਝ ਨਹੀਂ ਹੋਇਆ ਕਰਦਾ।

ਸੇਠਾਣੀ ਨੇ ਫਿਰ ਨਿਪੁੱਤੇ ਦੇ ਮਿਹਣੇ ਤੋਂ ਸ਼ੁਰੂ ਕਰਕੇ ਤਲਾਬ ਤੱਕ ਦੀ ਇੱਕ ਇੱਕ ਘਟਨਾ ਸੁਣਾਈ। ਨਾਗਣ ਸੁਣਦੀ ਰਹੀ, ਰੋਂਦੀ ਰਹੀ। ਹੰਝੂਆਂ ਦੇ ਅੰਮ੍ਰਿਤ ਸਦਕਾ ਦੁਨੀਆ ਬਚੀ ਹੋਈ ਹੈ, ਨਹੀਂ ਤਾਂ ਪਰਲੋਂ ਕਦ ਦੀ ਆ ਗਈ ਹੁੰਦੀ ਹੁਣ ਤੱਕ।

ਫੇਰ ਸੇਠਾਣੀ ਨੇ ਨਾ ਸੇਠ ਤੋਂ ਕੋਈ ਗੱਲ ਛੁਪਾਈ ਨਾ ਬਹੂ ਤੋਂ। ਸੁਣਨ ਸਾਰ ਦੋਵੇਂ ਹੱਕੇ ਬੱਕੇ! ਨਾ ਖ਼ੁਸ਼ੀ ਦਾ ਠਿਕਾਣਾ ਨਾ ਹੈਰਾਨੀ ਦਾ ਪਾਰਾਵਾਰ! ਸੇਠਾਣੀ ਦੀ ਗੋਦ ਵਿੱਚ ਬੈਠੀ ਨਾਗਣ ਨੇ ਫਣ ਚੁੱਕ ਕੇ ਦੁਲਹਨ ਵੱਲ ਦੇਖਦਿਆਂ ਕਿਹਾ- ਉਸ ਦਿਨ ਸੰਧੂਰ ਨਾਲ ਚੀਰਨੀ ਭਰੀ ਸੀ, ਅੱਜ ਮੋਤੀਆਂ ਨਾਲ ਭਰੂੰਗੀ।

ਸੇਠਾਣੀ ਨੇ ਨਾਗਣ ਦੇ ਸਿਰ ਤੇ ਹੱਥ ਫੇਰਿਆ, ਕਿਹਾ- ਤੂੰ ਮੇਰੇ ਘਰ ਦੀ ਖ਼ਾਸ ਲੱਛਮੀ ਹੈਂ। ਇੱਥੋਂ ਕਿਤੇ ਹੋਰ ਜਾਣ ਦੀ ਗੱਲ ਕੀਤੀ ਫਿਰ ਮੇਰਾ ਅੰਨ ਜਲ ਤਿਆਗਣਾ ਸਮਝਿਉ।

ਘਰ ਵਾਲਿਆਂ ਨੇ ਨਾਗਣ ਨੂੰ ਵੱਡੀ ਬਹੂ ਵਾਂਗ ਵਧਾਇਆ, ਖ਼ੂਬ ਜਸ਼ਨ ਹੋਏ। ਖ਼ੁਸ਼ੀਆਂ ਵਿੱਚ ਦਾਨ ਵੰਡਣ ਦੀ ਛੋਟ ਦੁਬਾਰਾ ਹੋਈ। ਉਸ ਦਿਨ ਤੋਂ ਬਾਅਦ ਨਾਗਣ ਨੂੰ ਹਵੇਲੀ ਵਿੱਚ ਵੱਡੀ ਬਹੂ ਹੋਣ ਦਾ ਹੱਕ ਅਤੇ ਆਦਰ ਮਾਣ ਮਿਲਿਆ। ਦਿਨ ਵਿੱਚ ਪਤੀ ਦੇ ਗਲ ਨਾਲ ਲਿਪਟੀ ਰਹਿੰਦੀ। ਰਾਤ ਨੂੰ ਪਤਨੀ ਬਣ ਜਾਂਦੀ। ਦੋਵਾਂ ਬਹੂਆਂ ਵਿੱਚ ਪੂਰਾ ਪਿਆਰ। ਆਪਣੇ ਨਾਲੋਂ ਦੂਜੀ ਦੇ ਦੁਖ ਸੁਖ ਦਾ ਖ਼ਿਆਲ ਰੱਖਦੀਆਂ। ਚੰਦ ਵਰਗੀਆਂ ਵਹੁਟੀਆਂ ਦੇ ਦੋ ਦੋ ਬੱਚੇ ਹਨ।

ਜਿਸ ਨਾਗਣ ਦੇ ਦੰਦਾਂ ਵਿੱਚ ਬਿਖ ਦੀ ਥਾਂ ਅੰਮ੍ਰਿਤ ਝਰੇ, ਉਸ ਤੋਂ ਕੌਣ ਡਰੇ? ਬੱਚੇ ਉਸ ਨਾਲ ਖੇਡਦੇ। ਬਹੂਆਂ ਉਸ ਦੀ ਪੂਜਾ ਕਰਦੀਆਂ, ਧੂਪਬੱਤੀ ਕਰਦੀਆਂ। ਸੰਧੂਰ ਦਾ ਤਿਲਕ ਲਾਉਂਦੀਆਂ। ਫਿਰ ਸੋਨੇ ਦੇ ਕਟੋਰੇ ਵਿੱਚ ਦੁੱਧ ਕੇਸਰ ਪਿਲਾਉਣ ਵਾਲੀ ਕਿਹੜੀ ਅਨੋਖੀ ਗੱਲ ਹੋਈ? ਇਹ ਨਾਗਣ ਤਾਂ ਏਨੀ ਸੁਲੱਖਣੀ ਹੈ ਕਿ ਮੁਰਦੇ ਨੂੰ ਡੰਗ ਮਾਰ ਦਏ ਤਾਂ ਜਾਨ ਪੈ ਜਾਏ! ਇਸ ਤਰ੍ਹਾਂ ਦਾ ਬੰਸ ਵਧੇਗਾ ਤਾਂ ਮਨੁੱਖ ਸੁਖ ਸ਼ਾਂਤੀ ਦਾ ਮਾਲਕ ਹੋ ਸਕੇਗਾ।

ਹੁੱਕਾ ਗੁੜਗੁੜਾਉਂਦਾ ਹੋਇਆ ਵੀਲੀਆ ਖਵਾਸ ਪਿੰਡ ਦੇ ਚੌਧਰੀ ਵੱਲ ਦੇਖ ਕੇ ਕਹਿਣ ਲੱਗਾ- ਖਾਣਪੀਣ ਦੀਆਂ ਰਸਦਾਂ, ਸੀਧਾ ਪੱਤਾ ਖ਼ਰੀਦਣ ਗਿਆਂ ਜਿਹੜੀ ਤੂੰ ਅਨਹੋਣੀ ਗੱਲ ਦੇਖੀ ਤੇ ਹੈਰਾਨ ਹੋ ਗਿਆ, ਉਸਦਾ ਇਹ ਭੇਦ ਹੈ। ਆਪੋ ਆਪਣੀ ਸਮਝ ਅਨੁਸਾਰ ਇਸ ਕਥਾ ਵਿੱਚੋਂ ਅਰਥ ਪ੍ਰਗਟ ਹੋਣਗੇ, ਅਰਥਾਂ ਦਾ ਸਾਰ ਮਿਲੇਗਾ। ਸਾਰੀ ਕਥਾ ਦੌਰਾਨ ਕਿਸੇ ਨੇ ਹੁੰਗਾਰਾ ਨਹੀਂ ਭਰਿਆ, ਹੁੰਗਾਰਾ ਭਰਨਾ ਭੁੱਲ ਹੀ ਗਏ, ਖ਼ਾਮੋਸ਼ ਸੁਣਦੇ ਰਹੇ। ਇਹੋ ਵੱਡੀ ਗੱਲ ਹੈ। ਇਸੇ ਤੋਂ ਕਥਾ ਦੇ ਮਹਾਤਮ ਦਾ ਪਤਾ ਲਗਦਾ ਹੈ। ਕਹਾਣੀ ਵਿਚਕਾਰ ਕੋਈ ਮੌਕਾ ਆਉਂਦਾ ਹੈ ਜਦੋਂ ਹੁੰਗਾਰੇ ਦੀ ਲੋੜ ਨਹੀਂ ਰਹਿੰਦੀ, ਹੁੰਗਾਰਾ ਸੁਹਣਾ ਲੱਗਣੋ ਹਟ ਜਾਂਦਾ ਹੈ। ਇਸ ਵਿੱਚ ਸ਼ੱਕ ਨਹੀਂ ਕਿ ਹੁੰਗਾਰਾ ਕਥਾ ਦਾ ਸ਼ਿੰਗਾਰ ਹੈ ਪਰ ਕਿਤੇ ਕਿਤੇ ਲੋੜ ਨਹੀਂ ਵੀ ਰਹਿੰਦੀ। ਲੋਕਾਂ ਦਾ ਦਿਲ ਕਾਹਨੂੰ ਦੁਖਾਣਾ, ਜਿਨ੍ਹਾਂ ਨੂੰ ਲੋੜ ਹੈ, ਹੁੰਗਾਰਾ ਲੈਂਦੇ ਨੇ, ਲੋਕ ਦਿੰਦੇ ਨੇ। ਇਹ ਕਥਨ ਅਨਮੋਲ ਹਨ। ਤੁਹਾਨੂੰ ਸਾਫ਼ ਦਿਸ ਤਾਂ ਰਹੇ ਨੇ ਸੋਨੇ ਦੇ ਇਹ ਫੁੱਲ! ਕੋਈ ਨਵੀਂ ਕਥਾ ਸੁਣਾ ਕੇ ਵੀਲੀਆ ਖਵਾਸ ਉਹੀ ਪੁਰਾਣਾ ਮਨੁੱਖ ਨਹੀਂ ਰਹਿੰਦਾ। ਬਦਲ ਜਾਂਦਾ ਹੈ। ਤੁਸੀਂ ਕੇਵਲ ਮੇਰਾ ਚਿਹਰਾ ਪਛਾਣਦੇ ਹੋ, ਮੇਰਾ ਅੰਤਹਕਰਣ ਨਹੀਂ ਪਛਾਣਦੇ। ਹੁਣ ਜੀ ਭਰ ਕੇ ਖਾਣਾ ਖਾਉ, ਡਕਾਰ ਮਾਰੋ, ਕੁਰਲੀ ਕਰੋ। ਇਨ੍ਹਾਂ ਗੂੜ੍ਹ ਗੱਲਾਂ ਦਾ ਮਰਮ ਜਾਣਨਾ ਹਰੇਕ ਦੇ ਵਸ ਦੀ ਗੱਲ ਨਹੀਂ। ਜਿਸ ਪਿੰਡ ਨਹੀਂ ਜਾਣਾ, ਉਸਦਾ ਰਸਤਾ ਕੀ ਪੁੱਛਣਾ...!

# ਅਸਮਾਨੀ ਜੋਗੀ

ਇੱਕ ਸੀ ਸੇਠ। ਸੱਤ ਉਸਦੇ ਬੇਟੇ, ਇੱਕ ਉਸਦੀ ਧੀ। ਧੀ ਸਭ ਤੋਂ ਛੋਟੀ, ਸੋਲਾਂ ਸਾਲ ਦੀ, ਬੇਅੰਤ ਸੁਹਣੀ, ਸੁਲੱਖਣੀ, ਸਿਧੀ ਸਾਦੀ, ਨਿਰਛਲ, ਮਿਠਬੋਲੀ, ਹੱਥਾਂ ਵਿੱਚ ਹੁਨਰ। ਸੱਤੇ ਭਾਈ ਸ਼ਾਦੀ ਸ਼ੁਦਾ, ਰੂਪਵੰਤੀਆਂ ਬਹੂਆਂ। ਇਕਲੌਤੀ ਧੀ ਮਾਪਿਆ ਦੇ ਨੈਣਾ ਦੀ ਜੋਤ। ਭਾਈਆਂ ਵਾਸਤੇ ਏਸ ਤਰ੍ਹਾਂ ਜਿਵੇਂ ਮੋਤੀਆਂ ਦੇ ਹਾਰ ਵਿਚਕਾਰ ਲਾਲ। ਹਥੇਲੀ ਵਿਚਕਾਰ ਮਹਿੰਦੀ ਦਾ ਟਿੱਕਾ । ਅੱਖਾਂ ਦਾ ਸੁਰਮਾ।

ਸੌਣ ਦੀ ਤੀਜ ਕੰਵਾਰੀਆਂ ਸੁਹਾਗਣਾ ਸਭ ਦਾ ਵੱਡਾ ਤਿਉਹਾਰ ਹੈ। ਹਰੀ ਭਰੀ ਸੁਹਾਵਣੀ ਧਰਤੀ ਉੱਪਰ ਔਰਤਾਂ ਹਾਰਸ਼ਿੰਗਾਰ ਉੱਪਰ ਜ਼ੋਰ ਲਾ ਦਿੰਦੀਆਂ ਹਨ। ਧਰਤੀ ਕਹਿੰਦੀ ਹੈ ਮੈਂ ਸੁਹਣੀ, ਮੇਰੀ ਸ਼ਾਨ ਵੇਖੋ, ਔਰਤਾਂ ਕਹਿੰਦੀਆਂ ਨੇ ਅਸੀਂ ਸੁਹਣੀਆਂ, ਸਾਡਾ ਸ਼ਿੰਗਾਰ ਦੇਖੋ। ਅਸਮਾਨ ’ਤੇ ਬਿਜਲੀਆਂ ਤਾਂ ਧਰਤੀ ਉੱਪਰ ਮੁਟਿਆਰਾਂ। ਉੱਧਰ ਕੋਇਲ, ਡੱਡੂ, ਮੋਰ, ਪਪੀਹੇ ਗਾਉਂਦੇ ਫਿਰਦੇ, ਇੱਧਰ ਕੁੜੀਆਂ ਦੇ ਗੀਤ ਕੰਨਾਂ ਵਿੱਚ ਰਸ ਘੋਲਦੇ। ਉੱਧਰ ਚਿੜੀਆਂ, ਇੱਧਰ ਕੁੜੀਆਂ। ਉੱਧਰ ਤੋਤਿਆਂ ਦੇ ਝੁੰਡ, ਇੱਧਰ ਨਾਰਾਂ ਦੇ ਝੁਰਮਟ। ਬੱਦਲ ਬੱਦਲ ਵਿੱਚ ਬਿਜਲੀਆਂ ਦੀ ਚਮਕ, ਪੀਂਘ ਪੀਂਘ ਤੇ ਕੁੜੀਆਂ ਦੇ ਝੂਟੇ।

ਹਾੜ੍ਹ ਗਿਆ, ਸੌ ਰੰਗ ਲੈ ਕੇ ਸਾਵਣ ਆਇਆ। ਪਿੰਡ ਦੇ ਹਰਿਆਵਲੇ ਬਾਗ਼ੀਂ ਨਿੰਮ ਦੇ ਟਾਹਣ ਟਾਹਣ ਉੱਪਰ ਪੀਂਘਾਂ ਦਾ ਝੁਰਮਟ। ਪੀਂਘਾਂ ਝੂਟਦੀਆਂ, ਧਰਤੀ ਉੱਪਰ ਉੱਠਦੀ, ਅਸਮਾਨ ਹੇਠ ਆਉਂਦਾ। ਦੋ ਦੋ ਕੁੜੀਆਂ ਇਕੱਠੀਆਂ ਝੂਟ ਰਹੀਆਂ। ਇਸ ਤਿਉਹਾਰ ਅੱਗੇ ਇੰਦਰਲੋਕ ਦਾ ਰੰਗ ਫਿਕਾ ਪੈ ਜਾਂਦਾ। ਸੇਠ ਦੀਆਂ ਸੱਤੇ ਬਹੂਆਂ ਅਤੇ ਧੀ ਦੇ ਠਾਠ ਸਭ ਤੋਂ ਵੱਖਰੇ। ਰੂਪ ਅਪਸਰਾਵਾਂ ਨੂੰ ਮਾਤ ਕਰੇ, ਸੌ ਰੰਗਾ ਸ਼ਿੰਗਾਰ ਗਜ਼ਬ। ਪੀਂਘਾਂ ਝੂਟਦੀਆਂ ਇਉਂ ਲਗਦੀਆਂ ਜਿਵੇਂ ਤਿਤਲੀਆਂ ਰੂਪ ਵਟਾ ਕੇ ਮੁਟਿਆਰਾਂ ਬਣ ਗਈਆਂ ਹੋਣ।

ਉਦੀਂ ਇੱਕ ਅਣਹੋਣੀ ਘਟਨਾ ਘਟੀ। ਸਭ ਤੋਂ ਛੋਟੀ ਬਹੂ ਅਤੇ ਨਣਦ ਇੱਕੋ ਪੀਂਘ ਇਕੱਠੀਆਂ ਝੂਟ ਰਹੀਆਂ ਸਨ। ਪੀਂਘ ਚੜ੍ਹਦੀ ਉਤਰਦੀ, ਇੰਦਰਧਨੁਖ ਬਣਦਾ ਮਿਟਦਾ। ਪੀਂਘ ਏਨੀ ਉਚੀ ਚੜ੍ਹੀ ਕਿ ਉਨ੍ਹਾਂ ਦੇ ਪੈਰ ਪੱਤਿਆਂ ਨੂੰ ਛੁਹਣ ਲੱਗੇ। ਪਰ ਇਹ ਕੀ, ਐਤਕੀ ਪੀਂਘ ਧਰਤੀ ਉੱਪਰ ਖ਼ਾਲੀ ਕਿਉਂ ਉਤਰੀ? ਇਸ ਤਰ੍ਹਾਂ ਤਾਂ ਕਦੇ ਨਹੀਂ ਸੀ ਹੋਇਆ। ਕਿਤੇ ਪੱਤਿਆਂ ਵਿੱਚ ਤਾਂ ਨੀ ਲੁਕ ਗਈਆਂ? ਨਿੰਮ ਦਾ ਦਰਖਤ ਸੰਘਣਾ ਫੈਲਿਆ ਦੂਰ ਦੂਰ ਤੱਕ ਪਸਰਿਆ ਹੋਇਆ ਸੀ। ਸੂਰਜ ਦੀਆਂ ਕਿਰਨਾਂ ਕਿਹੜਾ ਪਾਰ ਲੰਘ ਸਕਦੀਆਂ? ਕੋਈ ਕੌਤਕ ਕਰ ਰਹੀਆਂ ਹੋਣਗੀਆਂ। ਦੂਜੀਆਂ ਦੋ ਬਹੂਆਂ ਪੀਂਘ ਉੱਪਰ ਚੜ੍ਹੀਆਂ। ਝੂਲਾ ਪੱਤਿਆਂ ਨਾਲ ਛੁਹਣ ਲੱਗਾ। ਫੇਰ ਝੂਲਾ ਖ਼ਾਲੀ ਵਾਪਸ। ਇਉਂ ਕਰਦੇ ਕਰਦੇ ਅੱਠੇ ਲੋਪ ਹੋ ਗਈਆਂ। ਮੁਟਿਆਰਾਂ ਡਰ ਗਈਆਂ। ਪਤਾ ਲੱਗਣ ਸਾਰ ਜੇਠ ਦੇ ਸੱਤੇ ਬੇਟੇ ਭੱਜੇ ਆਏ। ਨਿੰਮ ਦਾ ਪੱਤਾ ਪੱਤਾ ਛਾਣ ਮਾਰਿਆ। ਉਥੇ ਤਾਂ ਚਿੜੀ ਵੀ ਨਾ ਲੱਭੀ। ਇਸ ਤਰ੍ਹਾਂ ਦੀ ਚਾਲ ਤਾਂ ਮੌਤ ਵੀ ਨਹੀਂ ਚਲਦੀ ਹੁੰਦੀ। ਹੰਸ ਉਡਾਰੀ ਮਾਰ ਜਾਏ, ਮਿੱਟੀ ਤਾਂ ਪਿੱਛੇ ਬਚੀ ਰਹਿੰਦੀ ਹੀ ਹੈ। ਮੌਤ ਨੇ ਆਪਣਾ ਕਿਤੇ ਤਰੀਕਾ ਤਾਂ ਨਹੀਂ ਬਦਲ ਲਿਆ? ਇੱਕੋ ਵਾਰ ਅੱਠ ਦੀਆਂ ਅੱਠ! ਹੰਝੂ ਮੁੱਕ ਗਏ, ਘਰ ਵਾਲੇ ਚੁੱਪ ਕਰ ਗਏ। ਹੋਰ ਕਰਦੇ ਤਾਂ ਕੀ ਕਰਦੇ? ਭੈਣ, ਸੱਤੇ ਭਰਜਾਈਆਂ ਸਣੇ ਚਲੀ ਗਈ, ਹਵੇਲੀ ਸੁੰਨ ਮਸਾਣ ਹੋ ਗਈ।

ਪਿੰਡ ਤੋਂ ਅੱਧੀ ਕੋਹ ਦੂਰ ਤਲਾਬ ਸੀ। ਉਚੇ ਕਿਨਾਰੇ। ਚਾਰੇ ਪਾਸੇ ਜੰਗਲੀ ਦਰਖਤ। ਇੱਕ ਬੋਹੜ ਤਾਂ ਤੀਹ ਬੋਹੜਾਂ ਜਿੰਨਾ ਵੱਡਾ। ਦੂਰ ਦੂਰ ਤੱਕ ਫੈਲਿਆ ਹੋਇਆ। ਪੈਰ ਘਸੀਟਦਾ ਘਸੀਟਦਾ ਸੇਠ ਦਾ ਸਭ ਤੋਂ ਛੋਟਾ ਬੇਟਾ ਨਹਾਉਣ ਵਾਸਤੇ ਤਲਾਬ ਵੱਲ ਜਾ ਰਿਹਾ ਸੀ। ਉਸਦੇ ਅੱਗੇ ਅੱਗੇ ਸਿਰਾਂ ਉੱਪਰ ਖ਼ਾਲੀ ਘੜੇ ਚੁੱਕੀ ਔਰਤਾਂ ਪਾਣੀ ਭਰਨ ਜਾ ਰਹੀਆਂ ਸਨ। ਰੰਗ ਬਿਰੰਗੇ ਲਿਬਾਸ। ਰੰਗ ਬਰੰਗ ਦੁਪੱਟੇ। ਫੁੰਮਣਦਾਰ ਗੁੱਤਾਂ। ਸੁਰਾਹੀਆਂ, ਘੜੇ, ਕਲਸ। ਝਿਲਮਿਲ ਝਿਲਮਿਲ ਰੁਣਝੁਣ ਰੁਣਝੁਣ ਸੁਣਕੇ

ਯਾਦਾਂ ਵਿੱਚ ਖੋ ਗਿਆ। ਕਦੀ ਉਸਦੀ ਔਰਤ ਸੀ, ਛੇ ਭਰਜਾਈਆਂ ਸਨ। ਲੱਖਾਂ ਵਿੱਚੋਂ ਇੱਕ ਭੈਣ। ਇਨ੍ਹਾਂ ਔਰਤਾਂ ਦਾ ਰੰਗ ਰੂਪ ਤਾਂ ਉਨ੍ਹਾਂ ਦੇ ਪਰਛਾਵੇਂ ਵਰਗਾ ਵੀ ਨਹੀਂ। ਪਰ ਹੁਣ ਗਏ ਬੀਤੇ ਸਮੇਂ ਦੇ ਸੁਫ਼ਨੇ ਕੀ ਲੈਣੇ!

ਜਾਂਦੀਆਂ ਔਰਤਾਂ ਵਿੱਚੋਂ ਇੱਕ ਘੁਮਿਆਰੀ ਦੇ ਮੂੰਹੋਂ ਅਜਬ ਘੁਸਰ ਮੁਸਰ ਸੁਣੀ- 'ਦੇਖੋ ਰਾਮ, ਸੇਠ ਦੇ ਘਰ ਕੇਹੀ ਬਿਜਲੀ ਗਿਰੀ। ਮਰਜਾਣਾ ਅਸਮਾਨੀ ਜੋਗੀ ਪੀਂਘ ਝੂਟਦੀਆਂ ਅੱਠੇ ਜਣੀਆਂ ਨੂੰ ਜਹਾਜ ਵਿੱਚ ਬਿਠਾ ਕੇ ਲੈ ਉੱਡਿਆ। ਕਿਸੇ ਨੂੰ ਕੰਨੋ ਕੰਨ ਖ਼ਬਰ ਨਾ ਹੋਈ। ਨਾਗ ਡੰਗ ਲਵੇ ਸੌ ਇਲਾਜ। ਇਸ ਪਾਪੀ ਦੀਆਂ ਹਜ਼ਾਰ ਔਰਤਾਂ ਨੇ, ਫੇਰ ਵੀ ਸਬਰ ਨਹੀਂ। ਸਾਰਾ ਦਿਨ ਜਹਾਜ ਵਿੱਚ ਅਸਮਾਨ ਛਾਣਦਾ ਫਿਰਦਾ ਰਹਿੰਦੈ। ਰਾਤ ਨੂੰ ਮਨ ਚਾਹੀ ਐਸ਼ ਕਰਦੈ। ਨਵੀਆਂ ਔਰਤਾਂ, ਨਵੇਂ ਮਿਲਾਪ। ਰੱਬ ਕਰੇ ਇਸ ਦੀ ਰਾਖ ਉੱਡੇ, ਸੰਤੋਖ ਤਾਂ ਹੈ ਈ ਨੀ। ਇਹੋ ਜਿਹੇ ਪਾਪੀਆਂ ਨੂੰ ਮਾਰਨ ਵਾਸਤੇ ਭਗਵਾਨ ਪਤਾ ਨਹੀਂ ਏਨਾ ਆਲਸ ਕਿਉਂ ਕਰਦਾ ਹੈ। ਗ਼ੁੱਸਾ ਤਾਂ ਏਨਾ ਆਉਂਦੈ ਕਿ... ਪਰ ਮੈਂ ਹੋਈ ਔਰਤ ਜਾਤ, ਕਰ ਵੀ ਕੁਝ ਨੀ ਸਕਦੀ ਨਾ। ਸੇਠ ਦੇ ਬੇਟੇ ਨਿਰੇ ਮਿੱਟੀ ਦੇ ਮਾਧੋ। ਹੱਥ ਤੇ ਹੱਥ ਧਰੀ ਬੈਠੇ ਨੇ!'

ਸੇਠ ਦੇ ਬੇਟੇ ਦਾ ਰੋਮ ਰੋਮ ਕੰਨ ਬਣ ਗਿਆ। ਇੱਕ ਇੱਕ ਸ਼ਬਦ ਧਿਆਨ ਨਾਲ ਸੁਣਿਆਂ। ਸੁਣਕੇ ਵੀ ਸਬਰ ਰੱਖਿਆ। ਸਭ ਦੇ ਸਾਹਮਣੇ ਭੇਦ ਖੋਲ੍ਹੇ ਕਿ ਨਾ ਖੋਲ੍ਹੇ। ਬੁੱਲ੍ਹਾਂ ਤੱਕ ਆਏ ਸ਼ਬਦਾਂ ਨੂੰ ਮੁਸ਼ਕਲ ਨਾਲ ਰੋਕਿਆ।

ਇਹੋ ਜਿਹੀ ਹਾਲਤ ਵਿੱਚ ਨਹਾਉਣਾ ਕਿਸ ਨੂੰ ਯਾਦ ਰਹਿੰਦਾ? ਇੱਕ ਗੋਲ ਚਟਾਨ ਤੇ ਬੈਠ ਗਿਆ। ਬਾਕੀ ਔਰਤਾਂ ਤਾਂ ਆਪੋ ਆਪਣੇ ਘੜੇ ਭਰਕੇ ਤੁਰ ਗਈਆਂ, ਪਿੱਛੇ ਰਹਿ ਗਈ ਘੁਮਿਆਰੀ। ਘੜਾ ਚੁੱਕ ਕੇ ਉਹ ਜੰਗਲੀ ਬੋਹੜ ਕੇ ਖੱਡੇ ਵੱਲ ਗਈ, ਦੂਜਾ ਖਾਲੀ ਘੜਾ ਲਈ ਬਾਹਰ ਨਿਕਲੀ। ਫੂਸ ਨਾਲ ਛਾਣਕੇ ਪਾਣੀ ਭਰਨ ਲੱਗੀ। ਉਸ ਕੋਲ ਗਿਆ। ਕਹਿਣ ਲੱਗਾ- ਘੁਮਿਆਰੀ ਮਾਂ, ਮੈਂ ਅਸਮਾਨੀ ਜੋਗੀ ਦੀ ਗੱਲ ਸੁਣੀ। ਅਸੀਂ ਬੁਜਦਿਲ ਨਹੀਂ, ਪਰ ਪਤਾ ਈ ਨੀ ਲੱਗਾ, ਕੀ ਕਰਦੇ? ਪਾਣੀ ਭਰਦੀ ਭਰਦੀ ਘੁਮਿਆਰੀ ਨੇ ਉਸ ਵੱਲ ਦੇਖਿਆ। ਬੋਲੀ- ਪਤਾ ਲੱਗਣ ਤੇ ਵੀ ਕੋਈ ਕੁਝ ਨਹੀਂ ਕਰ ਸਕਦਾ। ਅਸਮਾਨੀ ਜੋਗੀ ਆਕਾਸ਼ ਵਿੱਚ ਰਹਿੰਦੈ। ਅਸੀਂ ਮਾਤ ਲੋਕ ਦੇ ਰਹਿਣ ਵਾਲੇ ਉਸਦਾ ਮੁਕਾਬਲਾ ਨਹੀਂ ਕਰ ਸਕਦੇ। ਇਹ ਤਾਂ ਮੌਤ ਦੇ ਵੀ ਵਸ ਵਿੱਚ ਨਹੀਂ। ਹਜ਼ਾਰ ਆਦਮੀ ਉਸ ਸਾਹਮਣੇ ਟਿਕ ਨਹੀਂ ਸਕਦੇ। ਮਹਾਂਬਲੀ, ਪੂਰਾ ਧੂਸ। ਜਾਬਰ। ਅਣਗਿਣਤ ਔਰਤਾਂ ਨੂੰ ਰੋਂਦੀਆਂ ਤੜਪਦੀਆਂ ਦੇਖਦੀ ਹਾਂ। ਅੱਖਾਂ ਭਰ ਆਉਂਦੀਆਂ ਨੇ ਪਰ ਕਰਾਂ ਕੀ, ਵਸ ਚਲੇ ਤਾਂ ਹੀ ਐ ਨਾ! ਧੱਕਾ ਲਾਉਣ ਨਾਲ ਪਹਾੜ ਹਿਲਦਾ ਹੋਵੇ ਤਾਂ ਅਸਮਾਨ ਜੋਗੀ ਦਾ ਵੀ ਵਾਲ ਵਿੰਗਾ ਹੋ ਜਾਵੇ! ਤੂੰ ਖਾਹਮਖਾਹ ਜਾਨ ਗੁਆ ਬੈਠੇਂਗਾ।

-ਇਹੋ ਜਿਹਾ ਜੀਣਾ ਵੀ ਕੀ ਜੀਣਾ? ਮੌਤ ਤੋਂ ਵੱਧ ਖ਼ਤਰਾ ਤਾਂ ਨਹੀਂ ਨਾ?

ਘੜਾ ਚੁਕਦੀ ਹੋਈ ਬੋਲੀ- ਹਾਂ ਮਰਨਾ ਮਨਜ਼ੂਰ ਹੋਵੇ ਫੇਰ ਕੀ ਡਰ। ਮੈਂ ਤਾਂ ਖ਼ੁਦ ਇਹੋ ਜਿਹੇ ਆਦਮੀ ਦੀ ਤਲਾਸ਼ ਕਰ ਰਹੀ ਸੀ। ਜਿੰਨੀ ਮੇਰੀ ਵਾਹ ਲੱਗੀ, ਕਰੂੰਗੀ। ਕਿਸੇ ਨਾਲ ਗੱਲ ਨਾ ਕਰੀਂ। ਅਸਮਾਨੀ ਜੋਗੀ ਨੂੰ ਪਤਾ ਲੱਗ ਗਿਆ ਫੇਰ ਖ਼ੈਰ ਨਹੀਂ। ਘਰ ਵੀ ਗੱਲ ਨਾ ਕਰੀਂ ਕੋਈ। ਅਸਮਾਨ ਵਿੱਚ ਥਾਂ ਦੀ ਕਿੱਥੇ ਕਮੀ? ਠਿਕਾਣਾ ਬਦਲ ਲਿਆ ਜਾਂ ਫਿਰ ਸ਼ੱਕ ਕਰਕੇ ਮੈਨੂੰ ਹਟਾ ਦਿੱਤਾ ਫੇਰ ਰੱਬ ਦੇ ਵੀ ਵਸ ਵਿੱਚ ਨਹੀਂ। ਬੜੀ ਹੁਸ਼ਿਆਰੀ ਨਾਲ ਕੰਮ ਕਰਨੈ।

ਕੌਲ ਕਰਾਰ ਹੋ ਗਏ ਤਾਂ ਘੁਮਿਆਰੀ ਨੇ ਸਾਰਾ ਭੇਤ ਦੇ ਦਿੱਤਾ ਤੇ ਦੱਸਿਆ ਉਹ ਅਸਮਾਨੀ ਜੋਗੀ ਦੀ ਹਵੇਲੀ ਪਾਣੀ ਭਰਦੀ ਹੈ। ਜਿੰਨੀਆਂ ਨਵੀਆਂ ਔਰਤਾਂ ਲੈ ਕੇ ਆਉਂਦੈ ਉਨੇ ਨਵੇਂ ਘੜੇ ਹੋਰ ਭਰਨੇ ਪੈਂਦੇ ਨੇ। ਤੁਹਾਡੀ ਔਰਤ, ਭੈਣ ਅਤੇ ਭਰਜਾਈਆਂ ਵਾਸਤੇ ਅੱਠ ਘੜੇ ਭਰਦੀ ਆਂ। ਨਵੀਂ ਔਰਤ ਦੇ ਨਾਮ ਦਾ ਘੜਾ ਭਰਕੇ ਲੈ ਜਾਉ, ਮੂਧਾ ਕਰ ਦਿਉ ਤਾਂ ਵੀ ਪਾਣੀ ਨਹੀਂ ਡੁੱਲ੍ਹਦਾ। ਜਦੋਂ ਮੈਂ ਬੋਹੜ ਦੀ ਖੋੜ ਵਿੱਚ ਘੜੇ ਧਰ ਦਿਨੀਆਂ, ਉਦੀਂ ਉਸਦਾ ਜਹਾਜ਼ ਆ ਜਾਂਦੈ। ਤਿੰਨ ਵਾਰ ਖੰਭ ਅੱਖਾਂ ਤੇ ਫੇਰੋ, ਜਹਾਜ਼ ਦਿਖਣ ਲੱਗ ਜਾਂਦੈ। ਜਦੋਂ ਵਿੱਚ ਘੜੇ ਟਿਕਾ ਦਿੰਨੀਆਂ ਲੈ ਕੇ ਉਦੀਂ ਉਡ ਜਾਂਦੈ। ਕਿਸੇ

ਹੋਰ ਨੂੰ ਨਹੀਂ ਦਿਸਦਾ। ਉਸ ਕੋਲ ਸੱਤ ਜਹਾਜ ਨੇ। ਬਦਲ ਬਦਲ ਕੇ ਆਉਂਦੈ। ਅਸਮਾਨੀ ਜੋਗੀ ਨੇ ਉਸਨੂੰ ਤੋਤੇ ਦਾ ਖੰਭ ਦਿੱਤਾ ਹੋਇਐ। ਖੰਭ ਤੇ ਸੱਤ ਵਾਰ ਫੂਕ ਮਾਰੋ, ਜਹਾਜ ਆ ਉਤਰਦੈ। ਪਹਾੜ ਦੇ ਪਰਲੇ ਸਿਰੇ ਉੱਪਰ ਅਸਮਾਨ ਵਿੱਚ ਇਸ ਜੋਗੀ ਦਾ ਨੌ ਮੰਜ਼ਲਾ ਮਹਿਲ ਹੈ, ਨਾਮ ਹੈ ਹਵਾ ਮਹਿਲ। ਅੰਦਰ ਬਿਜਲੀਆਂ ਚਮਕਦੀਆਂ ਨੇ, ਤਾਰੇ ਟਹਿਕਦੇ ਨੇ, ਫੁੱਲਾਂ ਦੀਆਂ ਕੰਧਾਂ, ਹੀਰੇ ਮੋਤੀਆਂ ਜੜਿਤ ਕੇਸਰ ਦਾ ਫ਼ਰਸ਼, ਲਾਲਾਂ ਨਾਲ ਜੜੀ ਸੰਧੂਰ ਦੀ ਛੱਤ, ਸਦਰ ਦਰਵਾਜ਼ੇ ਦੇ ਪੱਲੇ ਸੌ ਮਣ ਸੋਨੇ ਦੇ ਬਣੇ ਹੋਏ, ਖੰਭ ਛੁਹਾਉ, ਖੁੱਲ੍ਹ ਜਾਂਦੈ। ਥਾਂ ਥਾਂ ਸੋਨੇ ਦੇ ਪਲੰਗ। ਪਲੰਗ ਪਲੰਗ ਉੱਪਰ ਰਾਤ ਦਿਨ ਹੰਝੂ ਵਗਾਉਂਦੀਆਂ ਧਰਤੀ ਦੀਆਂ ਅਣਗਿਣਤ ਔਰਤਾਂ। ਉਨ੍ਹਾਂ ਨੂੰ ਰੋਂਦੀਆਂ ਦੇਖ ਕੇ ਅਸਮਾਨੀ ਜੋਗੀ ਖਿੜ ਖਿੜ ਹਸਦੈ। ਉਥੇ ਅੱਖਾਂ ਵਿੱਚੋਂ ਗਿਰਨ ਸਾਰ ਹੰਝੂ ਮੋਤੀ ਬਣ ਜਾਂਦੇ ਨੇ। ਤੁਹਾਡੀ ਭੈਣ, ਔਰਤ ਅਤੇ ਭਰਜਾਈਆਂ ਦੀਆਂ ਅੱਖਾਂ ਵਿੱਚੋਂ ਤਾਂ ਸਾਵਣ ਦੇ ਬੱਦਲ ਬਰਸਦੇ ਨੇ। ਉਹਨਾਂ ਦੇ ਹੰਝੂਆਂ ਦੀਆਂ ਲੜੀਆਂ ਦੇਖ ਕੇ ਜੋਗੀ ਬਹੁਤ ਖ਼ੁਸ਼ ਹੁੰਦੈ।

ਜੋਗੀ ਦਾ ਰੰਗ ਇਹੋ ਜਿਹਾ ਜਿਵੇਂ ਬਿਜਲੀਆਂ ਉਸਦੀ ਦੇਹ ਵਿੱਚ ਢਲ ਗਈਆਂ ਹੋਣ। ਦੰਦਾਂ ਸਾਹਮਣੇ ਦੁੱਧ ਨੀ ਝੱਗ ਫਿਕੀ ਪੈ ਜਾਵੇ। ਅੰਗ ਅੰਗ ਏਨਾ ਕੋਮਲ ਕਿਵੇਂ ਫੁੱਲਾਂ ਦੀਆਂ ਪੱਤੀਆਂ ਦਾ ਪੁਤਲਾ। ਨਹੁੰ ਬੀਰ ਵਹੁਟੀਆਂ ਵਰਗੇ ਲਾਲ। ਅੱਖਾਂ ਵਿੱਚ ਸ਼ਰਾਬ ਦਾ ਠਾਠਾਂ ਮਾਰਦਾ ਸਰੋਵਰ। ਕਾਮਦੇਵ ਨੂੰ ਤਾਂ ਕੀਹਨੇ ਵੇਖਿਐ ਪਰ ਏਨਾ ਪਤੈ ਜੋਗੀ ਸਾਹਮਣੇ ਉਹ ਕੁਝ ਵੀ ਨਹੀਂ। ਔਰਤਾਂ ਦੇ ਰੂਪ ਦਾ ਭਉਰਾ। ਜਿਵੇਂ ਉਨ੍ਹਾਂ ਦੇ ਰਸ ਦੀ ਪ੍ਰਾਪਤੀ ਲਈ ਜੰਮਿਆ ਹੋਵੇ ਤੇ ਜਨਮ ਵੀ ਬਿਨਾਂ ਮੌਤ ਦਾ!

ਕਈ ਦਿਨਾਂ ਤੋਂ ਉਸਦਾ ਜੀ ਕਰਦਾ ਸੀ ਇਹ ਗੱਲਾਂ ਕਿਸੇ ਨੂੰ ਦੱਸੇ। ਅੱਜ ਬੋਝ ਹਲਕਾ ਹੋ ਗਿਆ। ਘੜੇ ਭਰ ਕੇ ਉਸਨੇ ਖੰਭ ਉੱਪਰ ਸੱਤ ਫੂਕਾਂ ਮਾਰੀਆਂ। ਥੋੜ੍ਹੀ ਦੇਰ ਬਾਅਦ ਜਹਾਜ ਉੱਤਰ ਆਇਆ। ਉਸ ਵਿੱਚ ਘੜੇ ਰੱਖੇ। ਦੋਵੇਂ ਅੰਦਰ ਬੈਠ ਗਏ, ਜਹਾਜ ਉੱਡ ਗਿਆ, ਉੱਪਰ ਚੜ੍ਹਨ ਲੱਗਾ, ਚੜ੍ਹਦਾ ਹੀ ਗਿਆ। ਅੱਖਾਂ ਵਿੱਚ ਸ਼ੇਸ਼ਨਾਗ ਦੀ ਜਾੜ੍ਹ ਦਾ ਸੁਰਮਾ ਪਾਇਆ ਤਾਂ ਜੋਗੀ ਦਾ ਨੌ ਮੰਜ਼ਲਾ ਮਹਿਲ ਦਿਸਣ ਲੱਗਾ। ਜਿਵੇਂ ਘੁਮਿਆਰੀ ਨੇ ਦੱਸਿਆ ਸੀ ਉਸੇ ਤਰ੍ਹਾਂ ਦਾ। ਜੋਗੀ ਨਵੀਆਂ ਔਰਤਾਂ ਲੱਭਣ ਬਾਹਰ ਗਿਆ ਹੋਇਆ ਸੀ। ਸੋਨੇ ਦਾ ਵੱਡਾ ਦਰਵਾਜ਼ਾ ਖੁੱਲ੍ਹਣ ਸਾਰ ਘੁਮਿਆਰੀ ਦੇ ਪਿੱਛੇ ਪਿੱਛੇ ਉਹ ਵੀ ਅੰਦਰ ਚਲਾ ਗਿਆ। ਭੈਣ, ਭਰਜਾਈਆਂ ਅਤੇ ਬੀਵੀ ਨੂੰ ਮਿਲਿਆ। ਰੋ ਰੋ ਉਨ੍ਹਾਂ ਦੀਆਂ ਅੱਖਾਂ ਲਾਲ ਸੁਰਖ ਹੋਈਆਂ ਪਈਆਂ ਸਨ। ਉਸਨੂੰ ਦੇਖਣ ਸਾਰ ਖ਼ੁਸ਼ੀਆਂ ਦਾ ਠਿਕਾਣਾ ਨਾ ਰਿਹਾ। ਘਰ ਦੀ ਰਾਜੀ ਖ਼ੁਸ਼ੀ ਪੁੱਛੀ, ਆਪਣੇ ਦੁੱਖ ਰੋਏ। ਪਿੰਡ ਦੇ ਦਰਖਤ ਅਤੇ ਘਰ ਦਾ ਚੁੱਲ੍ਹਾ ਚੌਂਕਾ ਦੇਖਣਗੀਆਂ ਤਾਂ ਖ਼ੁਸ਼ੀ ਮਿਲੇਗੀ। ਹੁਣ ਤੁਰੰਤ ਇੱਥੋਂ ਨਿਕਲਣ ਦੀ ਕਰੋ। ਚੰਡਾਲ ਆਇਆ ਕਿ ਆਇਆ। ਆ ਗਿਆ ਤੈਨੂੰ ਜਿਉਂਦਾ ਨਹੀਂ ਛੱਡੇਗਾ। ਜਹਾਜ ਵਿੱਚ ਤੁਰੰਤ ਬੈਠ ਗਏ ਤੇ ਉੱਡਣ ਲੱਗੇ। ਅੱਖਾਂ ਝਪਕਦਿਆਂ ਪਿੰਡ ਦਾ ਤਲਾਬ ਆ ਗਿਆ। ਬੋਹੜ ਦੀ ਖੱਡ ਵਿੱਚ ਜਹਾਜ ਉਤਰਿਆ। ਹੇਠ ਉਤਰ ਆਏ।

ਤਲਾਬ ਦੁਆਲੇ ਬੰਨ੍ਹ ਤੋਂ ਉਤਰ ਹੀ ਰਹੇ ਸਨ ਕਿ ਉਪਰਦੀ ਅਸਮਾਨੀ ਜੋਗੀ ਦਾ ਜਹਾਜ ਲੰਘਿਆ, ਅੱਠੇ ਜਨਾਨੀਆਂ ਪਛਾਣ ਲਈਆਂ। ਸਿੱਧਾ ਹੇਠ ਉਤਰਿਆ। ਉਸਨੂੰ ਦੇਖਣ ਸਾਰ ਜਨਾਨੀਆਂ ਦੇ ਪੈਰ ਜਿੱਥੇ ਸਨ, ਉਥੀ ਗੱਡੇ ਗਏ। ਸਾਰੀਆਂ ਨੂੰ ਜਹਾਜ ਵਿੱਚ ਬਿਠਾ ਲਿਆ। ਮੰਤਰ ਮਾਰ ਕੇ ਸੇਠ ਦੇ ਬੇਟੇ ਨੂੰ ਸਫ਼ੈਦ ਪੱਥਰ ਦਾ ਬੁੱਤ ਬਣਾ ਦਿੱਤਾ।

ਜੋਗੀ ਦਾ ਹਾਸਾ ਔਰਤਾਂ ਨੂੰ ਸੱਪ ਦੇ ਫੁੰਕਾਰੇ ਵਾਂਗ ਲੱਗਿਆ। ਹਸਦਾ ਹਸਦਾ ਬੋਲਿਆ– ਚੁੱਪ ਕਿਉਂ ਹੋ ਗਈਆਂ? ਰੋਵੋ। ਖ਼ੂਬ ਰੋਵੋ। ਰੋਣ ਦੀ ਪੂਰੀ ਆਗਿਆ। ਮੈਨੂੰ ਦੂਹਰਾ ਫ਼ਾਇਦਾ! ਰੋਂਦੀਆਂ ਜਨਾਨੀਆਂ ਇੱਕ ਤਾਂ ਮੈਨੂੰ ਸੁਹਣੀਆਂ ਬੜੀਆਂ ਲਗਦੀਆਂ ਨੇ ਨਾਲੇ ਫਿਰ ਮੋਤੀ ਤਾਂ ਹਨ ਹੀ। ਇੰਨੀਆਂ ਸਮਝਾਈਆਂ ਫੇਰ ਵੀ ਮੁੰਡੇ ਦੀਆਂ ਗੱਲਾਂ ਵਿੱਚ ਆ ਗਈਆਂ? ਪਤਾ ਨੀ ਲਗਦਾ ਮੇਰੇ ਹਵਾ ਮਹਿਲ ਵਿੱਚ ਕਿਸ ਖ਼ੁਸ਼ੀ ਦੀ ਕਮੀ ਹੈ! ਪਤਾ ਨਹੀਂ ਤੁਹਾਨੂੰ ਹੋਰ ਥਾਂ ਕਿਉਂ ਚੰਗਾ ਲਗਦੈ ਜਿਸ ਵਾਸਤੇ ਤੜਪਦੀਆਂ ਰਹਿੰਦੀਆਂ ਹੋ।

ਸੇਠ ਦੀ ਧੀ ਨੇ ਹਿੰਮਤ ਕਰਕੇ ਕਿਹਾ- ਜਿਸ ਦਿਨ ਇਹ ਗੱਲ ਸਮਝ ਆ ਗਈ ਉਸ ਦਿਨ ਤੈਨੂੰ ਵੀ ਇਹ ਮਹਿਲ ਖੱਡ ਤੋਂ ਬਦਸੂਰਤ ਲੱਗੇਗਾ। ਦੂਜੇ ਦੀ ਮਰਜ਼ੀ, ਦੂਜੇ ਦੇ ਸੁੱਖ ਖ਼ਾਤਰ ਜਿਉਣ ਤੋਂ ਵੱਡਾ ਦੁੱਖ ਕੀ ਹੈ? ਤੇਰਾ ਸੁੱਖ ਹੋਰ, ਸਾਡਾ ਸੁੱਖ ਹੋਰ। ਤੇਰੀ ਤਾਕਤ ਅੱਗੇ ਵਸ ਨੀ ਚਲਦਾ, ਇਹ ਸਾਡੀ ਲਾਚਾਰੀ ਹੈ। ਲਾਚਾਰੀ ਪਰ ਹਮੇਸ਼ਾਂ ਲਾਚਾਰੀ ਨਹੀਂ ਰਹਿੰਦੀ। ਜੋਰਾਵਰਾਂ ਦੀ ਤਾਕਤ ਇੱਕ ਦਿਨ ਟੁੱਟਿਆ ਕਰਦੀ ਹੈ। ਇਸ ਅਟੁੱਟ ਵਿਸ਼ਵਾਸ ਦੀ ਢਾਰਸ ਨਾ ਹੁੰਦੀ ਤਾਂ ਹੰਝੂਆਂ ਦਾ ਸਰੋਤ ਕਦੇ ਦਾ ਮੁੱਕ ਗਿਆ ਹੁੰਦਾ। ਹੁਣ ਡਰ ਅਤੇ ਸੰਗ ਨਾਲ ਕੰਮ ਨਹੀਂ ਚੱਲਣਾ। ਦਿਲ ਦੀ ਗੱਲ ਤੇਰੇ ਕੰਨਾਂ ਤੱਕ ਪਹੁੰਚਾਉਣੀ ਜ਼ਰੂਰੀ ਹੋ ਗਈ ਹੈ। ਦੂਜੀ ਵਾਰ ਅੱਜ ਜਹਾਜ ਵਿੱਚ ਬੈਠ ਕੇ ਮੈਨੂੰ ਮਹਿਸੂਸ ਹੋਇਆ ਕਿ ਦੁੱਖ ਤੋਂ ਡਰੋ ਤਾਂ ਦੁੱਖ ਵਧਦਾ ਹੈ। ਹਸਦੇ ਹਸਦੇ ਦੁੱਖ ਝੱਲੋ ਤਾਂ ਦੁੱਖ ਘਟਦਾ ਹੈ, ਸੁੱਖ ਵਧਦਾ ਹੈ। ਹੁਣ ਕੋਈ ਡਰ ਨਹੀਂ।

ਉਹ ਮੁਸਕਾਇਆ- ਤੇਰੇ ਡਰਨ ਨਾ ਡਰਨ ਨਾਲ ਮੈਨੂੰ ਕੀ ਫ਼ਰਕ ਪੈਂਦੈ? ਆਪਣੇ ਸੁੱਖ ਅੱਗੇ ਮੈਨੂੰ ਨਾ ਤਾਂ ਦੂਜਿਆਂ ਦਾ ਦੁੱਖ ਦਿਸਦਾ ਹੈ ਨਾ ਕੁਝ ਸੁਣਾਈ ਦਿੰਦਾ ਹੈ। ਮੈਂ ਆਪਣੇ ਸੁੱਖ ਵਿੱਚ ਮਗਨ ਹਾਂ। ਤਾਕਤ ਹੈ ਮੇਰੇ ਕੋਲ ਫਿਰ ਦਿਖਾਵਾਂ ਕਿਉਂ ਨਾ? ਆਦਮੀ ਤਾਂ ਆਦਮੀ, ਮੇਰੀ ਤਾਕਤ ਅੱਗੇ ਭਗਵਾਨ ਦਾ ਵੀ ਵਸ ਨਹੀਂ ਚਲਦਾ। ਜਿਸ ਦਿਨ ਦਿਲ ਕੀਤਾ ਮੈਂ ਭਗਵਾਨ ਬਣ ਜਾਊਂਗਾ। ਅਜੇ ਤਾਂ ਬਹੁਤ ਸੁੱਖ ਭੋਗਣੇ ਹਨ। ਔਰਤਾਂ ਦੀ ਸੰਗਤ ਤੋਂ ਬਿਨਾਂ ਹੋਰ ਸੁੱਖ ਕਿਹੜਾ ਹੈ? ਮੇਰੇ ਸੁੱਖ ਵਾਸਤੇ ਔਰਤਾਂ ਨੂੰ ਜੋਬਨ ਮਿਲਦਾ ਹੈ।

ਜੇਠ ਦੀ ਧੀ ਬੋਲੀ- ਤੇਰਾ ਕਥਨ ਠੀਕ ਹੁੰਦਾ ਫੇਰ ਤੈਥੋਂ ਬਾਅਦ ਮਰਦ ਪੈਦਾ ਈ ਨਾ ਹੁੰਦੇ? ਉਹ ਹਨ ਤਾਂ ਉਨ੍ਹਾਂ ਦੇ ਦੁੱਖ ਸੁੱਖ ਵੀ ਹਨ।

-ਇਹ ਗੱਲ ਮੈਂ ਮੰਨਾ ਤਾਂ ਹੀ ਨਾ! ਮੈਂ ਤਾਂ ਸੁਫ਼ਨੇ ਵਿੱਚ ਵੀ ਨਹੀਂ ਮੰਨਦਾ ਮੇਰੇ ਇਲਾਵਾ ਕੋਈ ਹੋਰ ਵੀ ਹੈ। ਜੇ ਹੈ ਤਾਂ ਉਹ ਵੀ ਮੇਰੇ ਸੁਖ ਵਾਸਤੇ ਹੈ। ਇਹ ਕਹਿੰਦੇ ਕਹਿੰਦੇ ਉਸਨੇ ਜਹਾਜ਼ ਵਿੱਚੋਂ ਮੂੰਹ ਬਾਹਰ ਕੱਢਿਆ ਤੇ ਹੇਠ ਦੇਖਦਾ ਹੋਇਆ ਬੋਲਿਆ- ਤੁਸੀਂ ਵੀ ਬਾਹਰ ਦੇਖੋ ਸਾਰੀਆਂ ਜਣੀਆਂ। ਸੂਰਜ ਵਾਂਗੂੰ ਮੈਂ ਧਰਤੀ ਨੂੰ ਉੱਪਰੋਂ ਦੇਖਿਆ ਕਰਦਾਂ। ਕੌਣ ਕਰ ਸਕਦੈ ਮੇਰੀ ਬਰਾਬਰੀ? ਸਾਰੀ ਧਰਤੀ ਮੇਰੇ ਪੈਰਾਂ ਹੇਠ! ਔਰਤਾਂ ਨੂੰ ਅਕਲ ਹੁੰਦੀ, ਮੇਰੇ ਬਿਨਾਂ ਕਿਸੇ ਨੂੰ ਪ੍ਰੀਤ ਨਾ ਕਰਦੀਆਂ। ਉੱਧਰ ਅਸਮਾਨ ਵਿੱਚ ਹਵਾ ਮਹਿਲ, ਫੁੱਲਾਂ ਦੀਆਂ ਕੰਧਾਂ, ਹੀਰੇ ਮੋਤੀ ਕੇਸਰ ਜੜਿਤ ਫ਼ਰਸ਼, ਲਾਲਾਂ ਨਾਲ ਮੜ੍ਹੀ ਸੰਧੂਰ ਦੀ ਛੱਤ, ਸੋਨੇ ਦੇ ਪਲੰਘ, ਸੋਨੇ ਦੇ ਦਰਵਾਜ਼ੇ। ਸਮਝ ਨੀ ਆਉਂਦਾ ਹੋਰ ਕਿਸ ਸੁੱਖ ਵਾਸਤੇ ਵਿਲਕਦੀਆਂ ਹੋ? ਆਪਣੀ ਜ਼ਬਾਨ ਨਾਲ ਆਪਣੇ ਰੂਪ ਦਾ ਕੀ ਬਿਆਨ ਕਰਨਾ, ਖ਼ੁਦ ਮੈਨੂੰ ਦੇਖ ਲੋ। ਮੇਰੇ ਤੁੱਲ ਆਦਮੀ ਦਿਖਾਉ ਕੋਈ ਕਿਤੇ ਪਰ ਜਾਨਵਰ ਬੱਤੀ ਪਦਾਰਥਾਂ ਦਾ ਸੁਆਦ ਦੀ ਜਾਣਨ? ਹਾਸੀ ਖ਼ੁਸ਼ੀ ਵਿੱਚ ਦਿਨ ਕੱਟਣ ਬਾਰੇ ਸੋਚਾਂ ਫੇਰ ਤਾਂ ਚੁਪਚਾਪ ਬੈਠਾ ਹੀ ਰਹਾਂ, ਉਡੀਕਦਾ ਰਹਾਂ। ਇਸ ਕਰਕੇ ਰੋਂਦੇ ਕੁਰਲਾਂਦੇ ਲੋਕ ਚੰਗੇ ਲੱਗਣ ਲੱਗ ਪਏ, ਸੁਭਾਅ ਬਦਲ ਗਿਆ। ਧਰਤੀ ਉੱਪਰਲੇ ਹਰੇਕ ਕੰਡੇ ਦਾ ਮੂੰਹ ਤਾਂ ਚਮੜੇ ਨਾਲ ਨਹੀਂ ਢਕ ਸਕਦੇ, ਪੈਰੀਂ ਜੋੜੇ ਪਹਿਨ ਲਏ। ਨਾ ਨੰਗੇ ਪੈਰ ਤੁਰੋ, ਨਾ ਕੰਡੇ ਚੁਭਣ।

ਤੇਜ਼ ਆਵਾਜ਼ ਵਿੱਚ ਸੇਠ ਦੀ ਧੀ ਬੋਲੀ- ਪਰ ਤੈਨੂੰ ਬਾਕੀਆਂ ਦੇ ਪੈਰਾਂ ਵਿੱਚ ਪਹਿਨੀਆਂ ਜੁੱਤੀਆਂ ਕਿਉਂ ਨੀ ਸੁਖਾਂਦੀਆਂ? ਤੁਹਾਡਾ ਕੰਮ ਕੰਡੇ ਵਿਛਾਣੇ ਤੇ ਹੋਰਾਂ ਦੇ ਜੋੜੇ ਉਤਰਨੇ।

-ਹਾਂ, ਠੀਕ ਹੈ। ਮੇਰਾ ਵਸ ਚਲਦਾ ਹੈ ਜਦੋਂ। ਵਸ ਚਲਦਾ ਹੈ ਤਾਂ ਹੀ ਭਗਵਾਨ ਵੀ ਪਿੱਛੇ ਨਹੀਂ ਹਟਦਾ। ਕੁਦਰਤ ਦਾ ਨਿਯਮ ਇਹੀ ਹੈ। ਜਿਸ ਵਿੱਚ ਜ਼ੋਰ ਨਹੀਂ ਉਹ ਕੀ ਜੋਰਾਵਰੀ ਦਿਖਾਏ? ਖ਼ਰਗੋਸ਼ ਸ਼ੇਰ ਜਿੰਨਾ ਤਕੜਾ ਹੋਵੇ ਤਾਂ ਸ਼ਿਕਾਰ ਕਰਨੋ ਹਟੇ ਫਿਰ? ਬਾਜ ਵਰਗੀ ਹਿੰਮਤ ਹੋਵੇ ਕਬੂਤਰ ਵਿੱਚ ਫੇਰ ਉਹ ਦਾਣੇ ਨਾ ਚੁਗਦਾ ਫਿਰੇ। ਖ਼ਰਗੋਸ਼ ਅਤੇ ਕਬੂਤਰ ਦੀਆਂ ਅਰਦਾਸਾਂ ਨਾਲ ਕੁਦਰਤ ਦਾ ਵਿਧਾਨ ਨਹੀਂ ਬਦਲਦਾ। ਬਰਾਬਰੀ ਦੀ ਤਾਕਤ ਨਾਲ ਨਿਆਂ ਮਿਲਦਾ ਹੈ, ਕੁਦਰਤ ਵਿੱਚ ਬਰਾਬਰੀ ਹੈ ਨਹੀਂ। ਕੀੜੀ ਅਤੇ ਹਾਥੀ, ਭੇਡ ਤੇ ਬਘਿਆੜ, ਚੂਹਾ ਤੇ ਬਿੱਲੀ, ਪਤੰਗਾ ਤੇ ਛਿਪਕਲੀ, ਹਿਰਨ ਤੇ

ਸ਼ੇਰ ਇੱਕੋ ਸੋਟੀ ਨਾਲ ਨਹੀਂ ਹੱਕੇ ਜਾ ਸਕਦੇ। ਨਿਆਂ, ਏਕਤਾ, ਭਾਈਚਾਰਾ, ਬਰਾਬਰੀ ਵਗੈਰਾ ਵਗੈਰਾ ਕੁਦਰਤ ਵਿੱਚ ਨਹੀਂ ਹੋਇਆ ਕਰਦੇ।

ਸੇਠ ਦੀ ਛੋਟੀ ਨੂੰਹ ਬੋਲੀ- ਜੋ ਉਦਯ ਹੁੰਦੈ, ਅਸਤ ਹੁੰਦੈ। ਜੰਮਦੈ ਸੋ ਮਰਦੈ। ਖਿੜਦੈ ਤਾਂ ਕੁਮਲਾਉਂਦੈ। ਗ੍ਰਹਿਣ ਚੰਦ ਸੂਰਜ ਨੂੰ ਵੀ ਲਗਦੈ। ਕੁਦਰਤ ਦਾ ਸੁਭਾਅ ਹੈ ਸਵੇਰੇ ਛਾਂ ਇੱਧਰ, ਸ਼ਾਮੀ ਉੱਧਰ।

ਜੋਗੀ ਹੱਸਿਆ- ਰਟੇ ਰਟਾਏ ਇਹ ਗੁਰ ਮੈਂ ਬਥੇਰੇ ਸੁਣੇ ਨੇ। ਉਦੋਂ ਤੱਕ ਰਟੀ ਜਾਉ ਜਦ ਤਕ ਜੀਭ ਉੱਪਰ ਛਾਲੇ ਨਾ ਪੈ ਜਾਣ। ਇਨ੍ਹਾਂ ਥੋਥੀਆਂ ਗੱਲਾਂ ਵਿੱਚ ਕੁਝ ਨਹੀਂ ਰੱਖਿਆ। ਡੁੱਬਣ ਦੇ ਡਰੋਂ ਸੂਰਜ ਫਿਰ ਚੜ੍ਹੇ ਹੀ ਨਾ? ਡੁੱਬੀ ਜਾਵੇ, ਆਪਣੇ ਠਿਕਾਣਿਉਂ ਫੇਰ ਉਗ ਪੈਂਦੈ। ਮਰਨ ਦੇ ਡਰੋਂ ਕੋਈ ਜੰਮੇ ਈ ਨਾ? ਮੁਰਝਾਣ ਦੇ ਡਰੋਂ ਫੁੱਲ ਖਿੜਨ ਈ ਨਾ? ਪੁਰਾਣੇ ਪੱਤੇ ਝੜਦੇ ਨੇ, ਨਵੀਆਂ ਕੋਂਪਲਾਂ ਫੁਟਦੀਆਂ ਨੇ। ਜਨਮ ਦੀ ਆਪਣੀ ਥਾਂ, ਮੌਤ ਦੀ ਆਪਣੀ। ਦੋਵਾਂ ਨੂੰ ਮੇਲ ਕੇ ਦੇਖਣਾ ਬੇਵਕੂਫ਼ੀ ਹੈ। ਇਹੋ ਜਿਹੀਆਂ ਗੱਲਾਂ ਸੁਣ ਕੇ ਮੇਰੇ ਤਨਬਦਨ ਨੂੰ ਅੱਗ ਲੱਗ ਜਾਂਦੀ ਹੈ। ਮੂਰਖ ਦੇ ਹੁਕਮ ਤੇ ਕੁਦਰਤ ਆਪਣੀ ਹਾਜ਼ਰੀ ਲਗਵਾਣ ਲੱਗੇ ਫੇਰ ਚੜ੍ਹ ਲਿਆ ਦਿਨ!

ਸੇਠ ਦੀ ਧੀ ਸੰਕੋਚ ਤੋਂ ਮੁਕਤ ਹੋ ਗਈ। ਬੋਲੀ- ਰੌਸ਼ਨੀ ਵਾਸਤੇ ਬੰਦਾ ਕੇਵਲ ਸੂਰਜ ਭਰੋਸੇ ਨਹੀਂ ਰਹਿੰਦਾ। ਰਾਤ ਦੇ ਹਨ੍ਹੇਰੇ ਵਿੱਚ ਮਿੱਟੀ ਦਾ ਦੀਵਾ ਵੀ ਕੰਮ ਸਾਰ ਦਿੰਦੈ।

-ਜਨਾਨੀਆਂ ਨੂੰ ਭਰਮ ਹੈ ਕਿ ਗਰਦਣ ਉੱਪਰ ਸਿਰ ਹੋਵੇ ਤਾਂ ਉਸ ਵਿੱਚ ਅਕਲ ਵੀ ਹੁੰਦੀ ਹੈ। ਅਕਲ ਨਾਲ ਜਨਾਨੀਆਂ ਦੀ ਸਨਾਤਨੀ ਦੁਸ਼ਮਣੀ ਹੈ। ਤੈਨੂੰ ਵੀ ਲਗਦਾ ਹੋਣਾ, ਤੂੰ ਕੋਈ ਅਕਲ ਦੀ ਗੱਲ ਕੀਤੀ ਹੋਣੀ ਪਰ ਇਸ ਤੋਂ ਵੱਡੀ ਬੇਵਕੂਫ਼ੀ ਹੋਰ ਕੋਈ ਨਹੀਂ। ਹਨ੍ਹੇਰੇ ਵਿੱਚ ਦੀਵਾ ਬਲਣ ਦੀ ਕੀ ਲੋੜ? ਹਨ੍ਹੇਰੇ ਦਾ ਮਹਾਤਮ ਚਾਨਣ ਤੋਂ ਘੱਟ ਨਹੀਂ। ਕੁਦਰਤ ਨੇ ਹਨ੍ਹੇਰਾ ਕਰ ਦਿੱਤਾ ਤਾਂ ਆਦਮੀ ਚਾਨਣ ਦਾ ਝੰਜਟ ਕਿਉਂ ਕਰਦੈ? ਚਾਨਣ, ਚਾਨਣ ਦੀ ਥਾਂ, ਹਨੇਰਾ ਹਨੇਰੇ ਦੀ ਥਾਂ! ਹਨੇਰੇ ਵਿੱਚ ਚਾਨਣ ਕਰਕੇ ਆਦਮੀ ਕਦੇ ਸੁਖੀ ਨਹੀਂ ਹੋਏਗਾ। ਆਪਣੇ ਸੁਖ ਸਾਧਨ ਵਾਸਤੇ ਕੁਦਰਤ ਦੀ ਵਰਤੋਂ ਕਰੋ ਉਹ ਬੁਰਾ ਨਹੀਂ ਮਨਾਉਂਦੀ ਪਰ ਕੁਦਰਤ ਨੂੰ ਲਗਾਮ ਪਾਉਗੇ ਉਹ ਤੁਹਾਡੇ ਪਰਖਚੇ ਉਡਾ ਦਏਗੀ। ਬਹਾਰ ਤੇ ਆਈ ਘੋੜੀ ਨਹੀਂ ਸੋਚਦੀ ਇਹ ਘੋੜਾ ਕੌਣ, ਉਹ ਘੋੜਾ ਕੌਣ। ਬਹਾਰ ਤੇ ਆਈ ਗਾਂ ਨਹੀਂ ਸੋਚਦੀ ਇਹ ਸਾਨ੍ਹ ਕੌਣ, ਉਹ ਸਾਨ੍ਹ ਕੌਣ! ਇਹ ਪਰਪੰਚ ਆਦਮੀ ਦਾ ਹੈ, ਇਹ ਔਰਤ ਮੇਰੀ, ਉਹ ਔਰਤ ਤੇਰੀ। ਇਸ ਤਰ੍ਹਾਂ ਦੇ ਲੰਗੜੇ ਕਾਨੂੰਨ ਦੇਰ ਤੱਕ ਨਹੀਂ ਚੱਲਿਆ ਕਰਦੇ। ਆਦਮੀ ਦੀ ਨਜ਼ਰ ਤੋਂ ਪਰ੍ਹੇ ਹਟਕੇ ਕੁਦਰਤ ਆਪਣਾ ਨਾਚ ਨੱਚੇਗੀ। ਆਦਮੀ ਇਸ ਭਰਮ ਵਿੱਚ ਰਹਿੰਦਾ ਹੈ ਕਿ ਜੋ ਮੈਨੂੰ ਦਿਸਦਾ ਨਹੀਂ ਉਹ ਹੈ ਈ ਨੀ। ਮਾਲਕ ਮਾਲਕਣ, ਭਾਈ ਭੈਣ, ਦਿਉਰ ਭਰਜਾਈ, ਪਿਉ ਧੀ, ਸੱਸ ਜਵਾਈ ਦੇ ਰਿਸ਼ਤੇ ਆਦਮੀ ਵਾਸਤੇ ਨੇ। ਕੁਦਰਤ ਇਨ੍ਹਾਂ ਦਾ ਲਿਹਾਜ ਨਹੀਂ ਕਰਦੀ। ਅੱਖ ਦਾ ਗੁਣ ਹੈ ਉਸਦੀ ਜੋਤ। ਅੱਖ ਦਾ ਪਰਦਾ ਤਾਂ ਆਦਮੀ ਦਾ ਭਰਮ ਹੈ! ਅੱਖਾਂ ਮੀਚ ਕੇ ਨ੍ਹੇਰਾ ਨੀ ਹੁੰਦਾ। ਜਿਹੜੀ ਸਮਝਾਣ ਨਾਲ ਵੀ ਨਾ ਸਮਝੇ ਉਹ ਸਮਝਦਾਰੀ ਕਿਸ ਕੰਮ? ਰੱਸੀਆਂ ਧਾਗਿਆਂ ਨਾਲ ਤੁਸੀਂ ਕੁਦਰਤ ਦੀਆਂ ਬਾਹਾਂ ਨਹੀਂ ਬੰਨ੍ਹ ਸਕਦੇ। ਮੇਰੀ ਮੰਨੋ, ਮੈਂ ਕੁਦਰਤ ਦਾ ਅਵਤਾਰ ਹਾਂ। ਧਰਤੀ ਆਕਾਸ਼ ਉੱਪਰ ਮੇਰਾ ਅਖੰਡ ਰਾਜ ਹੈ। ਆਪਣੇ ਅਸਮਾਨ ਜੋਗੀ ਨੂੰ ਖ਼ੁਸ਼ੀ ਖ਼ੁਸ਼ੀ ਮਨਜ਼ੂਰ ਕਰੋ। ਮੇਰੇ ਹਵਾ ਮਹਿਲ ਨੂੰ ਆਪਣੇ ਕਲੇਸ਼ ਦੇ ਧੂੰਏਂ ਨਾਲ ਕਾਲਾ ਨਾ ਕਰੋ। ਹੱਸ ਖੇਡ ਕੇ ਜੀਵਨ ਬਿਤਾਉ। ਰੋਣ ਕੁਰਲਾਣ ਮੈਨੂੰ ਹੁਣ ਚੰਗਾ ਨੀ ਲਗਦਾ। ਜਿਵੇਂ ਬੱਦਲਾਂ ਤੋਂ ਵੱਡਾ ਧਰਤੀ ਦਾ ਕੋਈ ਭਤਾਰ ਨਹੀਂ ਉਵੇਂ ਅਸਮਾਨੀ ਜੋਗੀ ਜਿੱਡਾ ਔਰਤਾਂ ਦਾ ਕੋਈ ਭਤਾਰ ਨਹੀਂ। ਖੂਹਾਂ ਦਾ ਬੱਦਲਾਂ ਨਾਲ ਮੁਕਾਬਲਾ ਹੋਵੇ ਤਾਂ ਤੁਹਾਡੇ ਮਰਦਾਂ ਦਾ ਮੇਰੇ ਨਾਲ ਮੁਕਾਬਲਾ ਹੋਵੇ।

ਵੱਡੀ ਬਹੂ ਨੇ ਕਿਹਾ- ਬੱਦਲਾਂ ਦਾ ਕੀ ਭਰੋਸਾ, ਬਰਸਣ ਨਾ ਬਰਸਣ, ਰੁੱਸ ਜਾਣ ਤਾਂ ਖੇਤ ਸੁੱਕ ਜਾਵੇ! ਜ਼ਿਆਦਾ ਬਰਸ ਜਾਣ ਤਾਂ ਹੜ੍ਹ ਆ ਜਾਣ। ਖੂਹ ਤਾਂ ਆਪਣੇ ਹੱਥ ਵਸ ਹੈ। ਜਿੰਨਾ ਚਾਹੋ ਉਨਾ ਵਰਤੋ!

ਜੋਗੀ ਨੇ ਕਿਹਾ- ਖੂਹ ਦੇ ਖੇਤਾਂ ਉੱਪਰ ਬੱਦਲ ਨਹੀਂ ਬਰਸਦੇ? ਖੂਹ ਦੇ ਖੇਤਾਂ ਨੂੰ ਬਾਰਸ਼ ਦਾ ਪਾਣੀ ਵੀ ਮਿਲੇ ਫਸਲ ਦੁੱਗਣੀ ਹੋ ਜਾਂਦੀ ਹੈ।

ਸੇਠ ਦੀ ਧੀ ਬੋਲੀ- ਇਸ ਵਿਵਾਦ ਦਾ ਕੋਈ ਅੰਤ ਨਹੀਂ। ਕਿਸੇ ਦੇ ਸਿਰ ਉੱਪਰ ਕਿਸੇ ਹੋਰ ਦਾ ਸਿਰ ਕੱਟ ਕੇ ਨਹੀਂ ਰੱਖਿਆ ਜਾ ਸਕਦਾ। ਤੁਹਾਡੇ ਵਿਚਾਰ ਤੁਹਾਡੇ, ਸਾਡੇ ਸੰਸਕਾਰ ਸਾਡੇ। ਇੱਕ ਦਿਨ ਵਿੱਚ ਨਾ ਤੁਹਾਡੇ ਵਿਚਾਰ ਬਦਲਣ, ਨਾ ਸਾਡੇ ਸੰਸਕਾਰ। ਕੇਵਲ ਛੇ ਮਹੀਨਿਆਂ ਦੀ ਮੁਹਲਤ ਦਿਉ। ਫੇਰ ਜੋ ਕਹੋਗੇ ਹੁਕਮ ਮੰਨਾਂਗੇ। ਤੁਹਾਡੇ ਨਾਲੋਂ ਜ਼ਿਆਦਾ ਕੁਦਰਤ ਨੂੰ ਕੌਣ ਜਾਣੇ?

-ਨਾ ਮੈਨੂੰ ਔਰਤਾਂ ਦੀ ਘਾਟ, ਨਾ ਮੇਰੀ ਤਾਕਤ ਘਟੇ। ਜੋਗੀ ਪਹਿਲੀ ਵਾਰ ਤੁਹਾਡੇ ਉੱਪਰ ਰਹਿਮ ਕਰਨ ਲੱਗਿਆ ਹੈ। ਸਮਾਂ ਆਉਣ ਤੇ ਤੁਸੀਂ ਵੀ ਗੁਣਚੋਰ ਨਾ ਹੋਣਾ। ਔਰਤਾਂ, ਜਿੰਨੀਆਂ ਸਿਧੀਆਂ ਤੇ ਭੋਲੀਆਂ ਦਿਸਦੀਆਂ ਨੇ ਉਨੀਆਂ ਹੁੰਦੀਆਂ ਨੀ। ਛੇ ਮਹੀਨੇ ਦੀ ਮੁਹਲਤ ਦਿੱਤੀ।

ਜਹਾਜ਼ ਹਵਾ ਮਹਿਲ ਦੀ ਬਰਸਾਤੀ ਉਪਰ ਉਤਰਿਆ। ਵਾਪਸ ਜਾਣ ਵਾਸਤੇ ਘੁਮਿਆਰੀ ਨੇ ਜਹਾਜ਼ ਵਿੱਚ ਪੈਰ ਰੱਖਿਆ ਹੀ ਸੀ ਕਿ ਅਸਮਾਨੀ ਜੋਗੀ ਤੇ ਨਿਗ੍ਹਾ ਪਈ। ਇਹ ਤਾਂ ਮਰ ਜਾਣਾ ਅੱਠਾਂ ਨੂੰ ਵਾਪਸ ਲੈ ਆਇਆ ਫੇਰ! ਹਤਿਆਰੇ ਨੇ ਸੇਠ ਦਾ ਬੇਟਾ ਮਾਰ ਦਿੱਤਾ ਹੋਣਾ। ਬੁਰਾ ਹੋਇਆ।

ਘੁਮਿਆਰੀ ਨੂੰ ਦੇਖਣ ਸਾਰ ਜੋਗੀ ਗੱਜਿਆ- ਇਹ ਸਾਰਾ ਤੇਰਾ ਲਫੜਾ ਹੈ। ਤੇਰੇ ਬਿਨਾਂ ਕੋਈ ਭੇਦ ਨਹੀਂ ਜਾਣਦਾ। ਤੂੰ ਵਿਸ਼ਵਾਸਘਾਤ ਕਿਉਂ ਕੀਤਾ? ਘੁਮਿਆਰੀ ਨੇ ਸੋਚਿਆ ਡਰਨ ਨਾਲ ਕੁਝ ਨਹੀਂ ਬਣਨਾ। ਨਿਧੜਕ ਬੋਲੀ- ਮੈਨੂੰ ਕੰਮ ਤੋਂ ਹਟਾਣਾ ਹੈ ਐਵੇਂ ਹਟਾ ਦਿਉ। ਝੂਠੀ ਤੁਹਮਤ ਨਾ ਲਾਉ। ਜੇ ਪੜਤਾ ਨੀ ਖਾਂਦਾ ਨਾ ਸਹੀ। ਕੱਲ੍ਹ ਤੋਂ ਛੁੱਟੀ। ਮੈਂ ਭਲੀ ਮੇਰੀ ਮਿੱਟੀ ਭਲੀ! ਨਾ ਮਿੱਟੀ ਮੁੱਕੇ, ਨਾ ਮੈਂ ਗੁੰਨ੍ਹਣੋਂ ਥੱਕਾਂ।

-ਪੜਤੇ ਪੁੜਤੇ ਦੀ ਗੱਲ ਛੱਡ। ਜੀ ਕਰੇ ਹੀਰੇ ਮੋਤੀਆਂ ਦਾ ਘੜਾ ਭਰਕੇ ਲੈ ਜਾਹ। ਤੇਰੇ ਉੱਪਰ ਇਤਬਾਰ ਬਣ ਗਿਆ ਤਾਂ ਬਣ ਗਿਆ ਬੱਸ। ਤੈਨੂੰ ਦੇਖ ਪਰਖ ਰੱਖਿਐ। ਫੇਰ ਇਹ ਭੇਦ ਖੁੱਲ੍ਹਿਆ ਕਿਵੇਂ?

-ਮੈਨੂੰ ਕੀ ਪਤਾ? ਇੱਥੇ ਚਲਿਤ੍ਰ ਕਰਦੀਆਂ ਨਾਰਾਂ ਥੋੜ੍ਹੀਆਂ ਨੇ ਕਿਤੇ? ਕਿਸੇ ਨੇ ਕਾਗ਼ਜ਼ ਲਿਖ ਕੇ ਹੇਠਾਂ ਸੁੱਟ ਦਿੱਤਾ ਹੋਣਾ। ਪਰ ਜਦੋਂ ਤੁਹਾਨੂੰ ਸ਼ੱਕ ਹੋ ਈ ਗਿਆ, ਮੈਂ ਹੁਣ ਨੌਕਰੀ ਕਰਨੀਓ ਨੀਂ।

ਇਹੋ ਜਿਹੀ ਭਲੀ ਨੌਕਰਾਣੀ ਹੋਰ ਮਿਲਣੀ ਨਹੀਂ। ਇਸ ਬਿਨਾਂ ਤਾਂ ਇੱਕ ਦਿਨ ਕੰਮ ਨੀ ਚੱਲਣਾ! ਠੰਢਾ ਹੋ ਗਿਆ, ਕਿਹਾ- ਤੂੰ ਤਾਂ ਇੱਥੇ ਦੀ ਮਾਲਕਣ ਹੈਂ। ਤੈਨੂੰ ਨੌਕਰਾਣੀ ਕੌਣ ਕਹਿੰਦੈ ਭਲਾ?

-ਮੈਨੂੰ ਨੀ ਚਾਹੀਦੀ ਇਹੋ ਜਿਹੀ ਬੇਇੱਜ਼ਤੀ ਵਾਲੀ ਚਾਕਰੀ ਹੋਰ। ਅਜੇ ਤਾਂ ਹੱਥ ਪੈਰ ਚਲਦੇ ਨੇ। ਨਾ ਦੁਨੀਆ ਵਿੱਚ ਮਿੱਟੀ ਦਾ ਘਾਟਾ ਤੇ ਨਾ ਮੈਂ ਮਿੱਟੀ ਗੁੰਨ੍ਹਣੀ ਭੁੱਲੀ। ਆਪਣੇ ਹੀਰੇ ਮੋਤੀ ਆਪਣੇ ਕੋਲ ਰੱਖੋ।

ਜੋਗੀ ਦੇਰ ਤੱਕ ਮਿੰਨਤ ਮਨੌਤ ਕਰਦਾ ਰਿਹਾ ਤਾਂ ਕਿਤੇ ਘੁਮਿਆਰੀ ਮੰਨੀ। ਦਿਲੋਂ ਪੂਰੀ ਤਰ੍ਹਾਂ ਵਹਿਮ ਨਹੀਂ ਨਿਕਲਿਆ ਪਰ ਚੁੱਪ ਕਰ ਗਿਆ। ਘੁਮਿਆਰੀ ਦੇ ਮੂੰਹ ਵੱਲ ਦੇਖ ਕੇ ਸੋਚਣ ਲੱਗਾ-ਰੁੱਸੇ ਹੋਏ ਚਿਹਰੇ ਪਤਾ ਨਹੀਂ ਇਨੇ ਸੁਹਣੇ ਕਿਉਂ ਲਗਦੇ ਨੇ! ਪਰ ਅੱਗੇ ਨੂੰ ਧੋਖਾ ਨਾ ਹੋਵੇ, ਸਾਵਧਾਨ ਰਹਿਣਾ ਪਏਗਾ। ਘੁਮਿਆਰੀ ਸਾਹਮਣੇ ਨਿਤ ਨਵੀਆਂ ਔਰਤਾਂ ਦਾ ਸੰਗ ਕਰਦਾ ਹੈ, ਚੁਹਲ ਕਰਦਾ ਹੈ, ਕਿਉਂ ਬਰਦਾਸ਼ਤ ਕਰੇਗੀ? ਕੁੜ੍ਹਦੀ ਹੋਣੀ।

ਆਪਣੀਆਂ ਔਰਤਾਂ ਅਤੇ ਭੈਣ ਦੀ ਤਲਾਸ਼ ਵਿੱਚ ਤਲਾਬ ਵੱਲ ਭਟਕਦੇ ਸੱਤੇ ਭਰਾਵਾਂ ਨੂੰ ਜੋਗੀ ਨੇ ਸੰਗਮਰਮਰ ਦੇ ਬੁੱਤ ਬਣਾ ਦਿੱਤਾ। ਅੱਠੇ ਜਣੀਆਂ ਹਵਾ ਮਹਿਲ ਵਿੱਚ ਕੈਦ! ਅਜਿਹਾ ਕਰਦਿਆਂ ਉਸਦਾ ਜੋਸ਼ ਦੇਖਣ ਵਾਲਾ ਹੁੰਦਾ। ਕਿੰਨੇ ਸਾਲ ਧਰਤੀ ਦੇ ਮਨੁੱਖਾਂ ਨੂੰ ਪਤਾ ਨਾ ਲੱਗਾ ਉਨ੍ਹਾਂ ਦੀਆਂ ਔਰਤਾਂ ਕਿੱਧਰ ਲੋਪ ਹੋ ਜਾਂਦੀਆਂ ਨੇ। ਕੋਈ ਚੁੱਕ ਕੇ ਲੈ ਗਿਆ ਕਿ ਮਰ ਮੁੱਕ ਗਈਆਂ? ਜੋਗੀ ਨੂੰ ਵੀ ਕੀ ਪਤਾ ਹੋਣਾ ਸੀ ਉਨ੍ਹਾਂ ਦੇ ਘਰਾਂ ਵਿੱਚ ਕੀ ਹਾ ਕਲਾਪ ਹੋਇਆ। ਕੋਈ ਲਭਦਾ ਹੀ ਨਹੀਂ ਸੀ। ਸੇਠ ਦੇ ਬੇਟਿਆਂ ਨੇ ਲੱਭਣ ਦਾ ਪੰਗਾ ਲਿਆ ਤਾਂ ਜੋਗੀ ਨੂੰ ਜ਼ਾਇਕਾ ਆ ਗਿਆ ਜਦੋਂ ਪੱਥਰ ਦੇ ਬੁੱਤ

ਬਣਾ ਕੇ ਤਲਾਬ ਕਿਨਾਰੇ ਚਿਣ ਦਿੱਤੇ। ਹੀਰੇ ਮੋਤੀ ਜੇ ਪੱਥਰਾਂ ਕੰਕਰਾਂ ਵਾਂਗ ਪੈਰਾਂ ਵਿੱਚ ਪਏ ਹੁੰਦੇ ਕੌਣ ਪੁੱਛਦਾ? ਪੈਰਾਂ ਦੀ ਠੋਕਰ ਖਾ ਕੇ ਕਦਰ ਹੁੰਦੀ ਤਾਂ ਫੇਰ ਰੇਤ ਮਿੱਟੀ ਠੋਕਰਾਂ ਖਾਂਦੇ ਹੀ ਰਹਿੰਦੇ ਹਨ। ਦੂਜੇ ਦੀ ਕਮਜ਼ੋਰੀ ਹੀ ਆਪਣੀ ਤਾਕਤ ਹੈ ਪਰ ਕੁਝ ਮੁਕਾਬਲਾ ਵੀ ਤਾਂ ਹੋਵੇ। ਸਾਹਮਣੇ ਵਾਲੇ ਦੇਖਣ ਸਾਰ ਹਥਿਆਰ ਸੁੱਟ ਦੇਣ ਫੇਰ ਕੀ ਇੱਜ਼ਤ? ਸੇਠ ਦੀ ਧੀ ਨੇ ਛੇ ਮਹੀਨੇ ਦੀ ਮੁਹਲਤ ਮੰਗ ਲਈ, ਠੀਕ ਹੀ ਹੋਇਆ। ਉਡੀਕ ਵਿੱਚ ਅਨੰਦ ਹੈ। ਤਿੰਨ ਮਹੀਨੇ ਬਾਕੀ ਰਹਿ ਗਏ ਬਸ।

ਜੋਗੀ ਦੇਖਦਾ ਬੁੱਢੇ ਬੁੱਢੀ ਨੂੰ। ਹਰ ਸਵੇਰ ਤਲਾਬ ਆਉਂਦੇ। ਕੰਬਦੇ ਹੱਥਾਂ ਨਾਲ ਸੱਤ ਮੂਰਤੀਆਂ ਨੂੰ ਪਾਣੀ ਨਾਲ ਨੁਹਾਂਦੇ। ਧੂਪ ਧੁਖਾਉਂਦੇ, ਆਰਤੀ ਉਤਾਰਦੇ। ਮਾਲਾ ਫੇਰਦੇ, ਮੂਰਤੀਆਂ ਨਾਲ ਲਿਪਟ ਲਿਪਟ ਰੋਂਦੇ। ਇਹ ਤਮਾਸ਼ਾ ਦੇਖ ਕੇ ਜੋਗੀ ਖ਼ੂਬ ਖ਼ੁਸ਼ ਹੁੰਦਾ, ਆਪਣੀ ਤਾਕਤ ਤੇ ਮਾਣ ਹੁੰਦਾ। ਧੂਪ ਬੱਤੀ ਕਰਨ ਨਾਲ ਪੱਥਰਾਂ ਵਿੱਚ ਜਾਨ ਪੈ ਜਾਏਗੀ? ਬੇਟੇ ਤਲਾਬ ਕਿਨਾਰੇ ਪੱਥਰ। ਬਹੂਆਂ ਤੇ ਬੇਟੀ ਜੋਗੀ ਦੀ ਕੈਦ ਵਿੱਚ। ਹੋਰ ਵੀ ਔਰਤਾਂ ਹਵਾ ਮਹਿਲ ਵਿੱਚ ਬੰਦ। ਕਦ ਮੁਕਤੀ ਮਿਲੇਗੀ? ਇਨ੍ਹਾਂ ਦੀ ਮੁਕਤੀ ਬਗੈਰ ਧਰਤੀ ਉੱਪਰ ਸੁਖ ਨਹੀਂ ਵਰਤੇਗਾ। ਸੁਖ ਬਗੈਰ ਆਦਮੀ ਕਿਵੇਂ ਜੀਏਗਾ, ਕਦ ਤੱਕ ਜੀਏਗਾ? ਸੋਨੇ ਦੇ ਦਰਵਾਜ਼ੇ ਤੋੜ ਕੇ ਹੁਸਨ ਕਦ ਬਾਹਰ ਆਏਗਾ? ਇਹੋ ਮੁਕਤੀ ਇਨਸਾਨ ਦਾ ਆਖ਼ਰੀ ਸੁਫ਼ਨਾ ਹੈ।

ਘੁਮਿਆਰੀ ਦਾ ਇੱਕ ਬੇਟਾ ਸੀ ਸੋਲਾਂ ਸਾਲ ਦਾ ਜੁਆਨ। ਬਣਦਾ ਫਬਦਾ। ਗੋਰਾ ਨਿਛੋਹ। ਭੋਲੀ ਸੂਰਤ। ਮੋਟੀਆਂ ਅੱਖਾਂ। ਹਸਦਾ, ਦੰਦਾਂ ਦੀਆਂ ਬਿਜਲੀਆਂ ਲਿਸ਼ਕਦੀਆਂ। ਘੁਮਿਆਰੀ ਨੇ ਡਰਦਿਆਂ ਵਿਆਹਿਆ ਨਹੀਂ, ਕਿਤੇ ਬਹੂ ਨੂੰ ਜੋਗੀ ਨਾ ਚੁਕ ਲਿਜਾਵੇ। ਮਿੰਨਤਾਂ ਤਰਲਿਆਂ ਨਾਲ ਦੁਸ਼ਟ ਥੋੜ੍ਹਾ ਮੰਨਦਾ ਹੈ!

ਹਮੇਸ਼ਾਂ ਵਾਂਗ ਇੱਕ ਦਿਨ ਤਲਾਬ ਵਿੱਚੋਂ ਪਾਣੀ ਭਰਨ ਨਿਕਲੀ, ਬੇਟਾ ਨਾਲ ਤੁਰ ਪਿਆ। ਬਥੇਰਾ ਰੋਕਿਆ, ਨਾ ਰੁਕਿਆ, ਨਾਲ ਨਾਲ ਤੁਰੀ ਗਿਆ। ਤਲਾਬ ਕਿਨਾਰੇ ਮੂਰਤੀਆਂ ਨੂੰ ਧੂਪ ਬੱਤੀ ਕਰਦੇ ਸੇਠ ਸੇਠਾਣੀ ਦੇਖ ਕੇ ਮਾਂ ਨੂੰ ਕਾਰਨ ਪੁੱਛਿਆ। ਮਾਂ ਨੇ ਬਥੇਰਾ ਟਾਲਿਆ ਪਰ ਕਾਹਨੂੰ। ਹਠ ਕਰੀ ਗਿਆ, ਦੱਸੋ ਮੂਰਤੀਆਂ ਕਿਸ ਦੀਆਂ ਹਨ! ਦੱਸਣਾ ਪਿਆ, ਕਿਵੇਂ ਜੋਗੀ ਪੀਂਘਾਂ ਝੂਟਦੀਆਂ ਬਹੂਆਂ ਅਤੇ ਬੇਟੀ ਨੂੰ ਜਬਰਨ ਲੈ ਗਿਆ। ਬੇਟੇ ਵਾਪਸ ਲਿਆਉਣ ਦੇ ਯਤਨਾਂ ਵਿੱਚ ਪੱਥਰ ਹੋ ਗਏ। ਇਹ ਵੀ ਦੱਸਿਆ ਕਿ ਕਿੰਨੇ ਸਾਲਾਂ ਤੋਂ ਹਵਾ ਮਹਿਲ ਵਿੱਚ ਪਾਣੀ ਭਰ ਰਹੀ ਹਾਂ। ਸੇਠ ਦੇ ਬੇਟਿਆਂ ਦੀ ਮਦਦ ਕੀਤੀ ਪਰ ਸਫ਼ਲ ਨਹੀਂ ਹੋਈ। ਇਨ੍ਹਾਂ ਸਭ ਔਰਤਾਂ ਦੀ ਮੁਕਤੀ ਕਿਵੇਂ ਹੋਵੇ ਪਤਾ ਨਹੀਂ ਲਗਦਾ...!

ਗੱਲਾਂ ਦਸਦੀ ਦਸਦੀ ਘੁਮਿਆਰੀ ਰੋ ਪਈ, ਕਿਹਾ- ਬੇਟੇ ਇਸੇ ਡਰ ਕਰਕੇ ਮੈਂ ਤੇਰਾ ਵਿਆਹ ਨਹੀਂ ਕਰਦੀ।

-ਇਹ ਤਾਂ ਕੋਈ ਗੱਲਾਂ ਨਹੀਂ ਮਾਂ ਬਸ ਏਨਾ ਦੱਸ ਕਿ ਮੈਥੋਂ ਜੋਗੀ ਦਾ ਭੇਦ ਲੁਕਾ ਕੇ ਕਿਉਂ ਰੱਖਿਆ। ਇਹ ਚੰਗਾ ਨਹੀਂ ਕੀਤਾ। ਘੁਮਿਆਰੀ ਨੇ ਹਵਾ ਮਹਿਲ ਦੀਆਂ ਸਾਰੀਆਂ ਗੱਲਾਂ ਦੱਸਦੀਆਂ। ਸਾਰੀਆਂ ਬੰਦੀ ਔਰਤਾਂ ਦੇ ਰੂਪ ਰੰਗ ਦਾ ਪੂਰਾ ਵੇਰਵਾ ਬਿਆਨ ਕੀਤਾ। ਸੇਠ ਦੀ ਬੇਟੀ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹ ਦਿੱਤੇ। ਕੰਨ ਲਾ ਕੇ ਧਿਆਨ ਨਾਲ ਸੁਣਦਾ ਰਿਹਾ, ਮਨ ਹੀ ਮਨ ਜੁਗਤਾਂ ਲੜਾਉਂਦਾ ਰਿਹਾ।

ਬੋਹੜ ਦੇ ਖੱਡੇ ਵੱਲ ਜਾਂਦੀ ਮਾਂ ਨੂੰ ਉਸਨੇ ਕਿਹਾ- ਸੇਠ ਦੀ ਧੀ ਨੂੰ ਹਰੇਕ ਗੱਲ ਚੰਗੀ ਤਰ੍ਹਾਂ ਸਮਝਾ ਦੇਣੀ। ਦੇਖਾਂਗੇ ਕਿੰਨੀ ਕੁ ਹੁਸ਼ਿਆਰ ਹੈ। ਮੇਰੇ ਹੱਥੋਂ ਆਖ਼ਰ ਜੋਗੀ ਦਾ ਅੰਤ ਹੋਏਗਾ। ਜੋ ਜੋ ਮੈਂ ਪੁੱਛਿਐ, ਉਸਦਾ ਜਵਾਬ ਲਿਆ ਦਿਉ। ਫਿਕਰ ਨਾ ਕਰਨਾ, ਇੱਥੇ ਹੀ ਉਡੀਕ ਕਰ ਰਿਹਾਂ।

ਬੇਟੇ ਦੀ ਗੱਲ ਤੇ ਮਾਂ ਨੂੰ ਯਕੀਨ ਨਾ ਆਇਆ ਤਾਂ ਵੀ ਸੇਠ ਦੀ ਬੇਟੀ ਨੂੰ ਸਭ ਗੱਲ ਦੱਸੀ। ਘੁਮਿਆਰੀ ਨੇ ਹੌਂਸਲਾ ਦਿੱਤਾ। ਕੁੜੀ ਸੋਚਦੀ ਰਹੀ- ਕਿੱਥੇ ਇਹ ਮਹਾਂਬਲੀ ਜੋਗੀ, ਕਿੱਥੇ ਦੁੱਧ ਦੰਦਾ ਇਹ ਬੱਚਾ। ਪੰਜ ਮਹੀਨੇ ਲੰਘ ਗਏ ਨੇ ਇੱਕ ਮਹੀਨਾ ਰਹਿ ਗਿਆ। ਮਹੀਨਾ ਬੀਤਣ ਨੂੰ ਕੀ ਟਾਈਮ

ਲਗਦੈ? ਜਦੋਂ ਰਾਮ ਨੇ ਰਾਖੀ ਨੀਂ ਕੀਤੀ, ਹੋਰ ਕੌਣ ਬਚਾਏਗਾ? ਚਲੋ, ਬੱਚੇ ਨੇ ਕਿਹਾ, ਆਪਾਂ ਸੁਣ ਲਿਆ, ਆਪਣਾ ਕੀ ਘਟਿਆ? ਮੌਕਾ ਮਿਲਿਆ ਜੋਗੀ ਤੋਂ ਪੁੱਛਾਂਗੀ। ਆਪਣੇ ਭਾਗ ਵਿੱਚ ਤਾਂ ਹੁਣ ਉਮਰ ਕੈਦ ਲਿਖੀ ਗਈ। ਕਰਮ ਕੌਣ ਮੇਟੇ?

ਘੁਮਾਰੀ ਸੇਠ ਦੀ ਧੀ ਨਾਲ ਗੱਲਾਂ ਕਰ ਰਹੀ ਸੀ ਕਿ ਦਰਵਾਜ਼ਾ ਖੁੱਲ੍ਹਿਆ, ਜੋਗੀ ਅੰਦਰ ਆਇਆ। ਅੱਜ ਛੇਤੀ ਕਿਵੇਂ ਆ ਗਿਆ? ਆਉਣ ਸਾਰ ਰੰਗ ਮਹਿਲ ਦੇ ਖ਼ਾਸ ਕਮਰੇ ਵਿੱਚ ਲੇਟ ਗਿਆ। ਰੰਗ ਮਹਿਲ ਦਾ ਇਹ ਹਿੱਸਾ ਪਾਣੀ ਦਾ ਬਣਿਆ ਹੋਇਆ ਸੀ। ਪਾਣੀ ਦਾ ਪਲੰਘ, ਪਾਣੀ ਦਾ ਵਿਛੌਣਾ, ਪਾਣੀ ਦੀ ਛੱਤ ਪਾਣੀ ਦਾ ਫ਼ਰਸ਼। ਪਰ ਭਿੱਜਣ ਦਾ ਸਵਾਲ ਈ ਨੀ। ਪਿਛਲੇ ਕੁਝ ਦਿਨਾਂ ਤੋਂ ਆਖੀ ਜਾ ਰਿਹਾ ਸੀ ਕਿ ਦਾਰੂ ਪੀਣ ਨੂੰ ਦਿਲ ਕਰਦੈ। ਘੁਮਿਆਰੀ ਨੇ ਇਸ਼ਾਰਾ ਕੀਤਾ, ਬਾਣੀਏਂ ਦੀ ਧੀ ਸੁਰਾਹੀ ਪੈਮਾਨਾ ਲੈ ਆਈ। ਦੋ ਪੈੱਗ ਗਟਾਗਟ ਚਾੜ੍ਹ ਗਿਆ। ਸਰੂਰ ਹੋਇਆ। ਘੁਮਿਆਰੀ ਨੇ ਇਸ਼ਾਰਾ ਕੀਤਾ, ਕੁੜੀ ਦੇ ਇੱਕ ਪੈਗ ਹੋਰ ਪਾ ਦਿੱਤਾ। ਘੁਮਿਆਰੀ ਬਾਹਰ ਚਲੀ ਗਈ। ਜੋਗੀ ਦੀ ਜੀਭ ਲੜਖੜਾਣ ਲੱਗੀ। ਬੋਲਿਆ- ਤੀਹ ਦਿਨ ਰਹਿ ਗਏ। ਇਹ ਨਹੀਂ ਲੰਘਦੇ। ਮੇਰੇ ਬਿਸਤਰ ਤੇ ਆ। ਕੁੜੀ ਬੋਲੀ- ਮੇਰੇ ਉੱਪਰ ਟੂਣਾ ਹੈ। ਤੀਹ ਦਿਨ ਤੋਂ ਪਹਿਲੋਂ ਸੰਜੋਗ ਹੋ ਗਿਆ ਤਾਂ ਮੇਰੀਆਂ ਅੱਖਾਂ ਫੁੱਟ ਜਾਣਗੀਆਂ। ਜੋਗੀ ਬੋਲਿਆ- ਤੇਰੀਆਂ ਦੋ ਅੱਖਾਂ ਫੁੱਟਣਗੀਆਂ ਤੈਨੂੰ ਹਜ਼ਾਰ ਅੱਖਾਂ ਦੇ ਦਿਆਂਗਾ। ਮੈਂ ਭਗਵਾਨ ਤੋਂ ਵਧ ਸ਼ਕਤੀਸ਼ਾਲੀ ਹਾਂ। ਕੁੜੀ ਬੋਲੀ- ਇਹ ਗੱਲ ਹੈ ਤਾਂ ਤੀਹ ਦਿਨ ਤੀਹ ਮਿੰਟਾਂ ਜਿੰਨੇ ਛੋਟੇ ਕਰ ਦਿਉ। ਅੱਧ ਘੰਟੇ ਵਿੱਚ ਮਹੀਨਾ ਬੀਤ ਜਾਏਗਾ! ਗਲਾਸ ਮੇਜ਼ ਤੇ ਧਰਕੇ ਬੋਲਿਆ- ਬਸ ਇੱਥੇ ਮੇਰਾ ਜ਼ੋਰ ਨਹੀਂ ਚਲਦਾ। ਸਮੇਂ ਦੀ ਗਤੀ ਮੈਂ ਘਟਾ ਵਧਾ ਨਹੀਂ ਸਕਦਾ।

-ਇਹੀ ਨਹੀਂ, ਕੁੜੀ ਨੇ ਕਿਹਾ, ਹੋਰ ਵੀ ਬੜਾ ਕੁਝ ਹੈ ਜੋ ਤੁਹਾਡੇ ਵਸ ਵਿੱਚ ਨਹੀਂ। ਤੁਸੀਂ ਨਹੀਂ ਮੰਨਣਾ ਚਾਹੁੰਦੇ ਨਾ ਸਹੀ, ਤੁਹਾਡੀ ਮਰਜ਼ੀ। ਤੁਹਾਨੂੰ ਆਪਣੇ ਚਮਤਕਾਰਾਂ ਦਾ ਬਹੁਤ ਭਰਮ ਹੈ।

ਦਾਰੂ ਦਾ ਜਾਮ ਤੇ ਜਾਮ, ਕੁਝ ਜ਼ਿਆਦਾ ਚੜ੍ਹ ਗਈ, ਅੱਖਾਂ ਲਾਲ ਹੋ ਗਈਆਂ, ਜੀਭ ਬਹੁਤੀ ਡੋਲਣ ਲੱਗੀ। ਸੂਰਤ ਉਡੀ ਉਡੀ ਹੋ ਗਈ। ਪਿਆਰ ਦਾ ਦਿਖਾਵਾ ਕਰਦੀ ਕੁੜੀ ਨੇ ਤਿੰਨ ਪੈੱਗ ਹੋਰ ਪਿਲਾ ਦਿੱਤੇ। ਕਹਿਣ ਲੱਗਾ- ਹੁਣ ਮੈਂ ਧਰਤੀ ਤੋਂ ਲਿਆਂਦੀਆਂ ਔਰਤਾਂ ਤੋਂ ਥੱਕ ਗਿਆਂ। ਇੰਦਰਲੋਕ ਵਿੱਚ ਜਾਊਂਗਾ। ਅਗਲੀ ਉੜਾਨ ਪਰੀਆਂ ਵਾਸਤੇ ਹੋਏਗੀ। ਤੂੰ ਮੇਰਾ ਸਾਥ ਦਏਂ ਤਾਂ ਚੰਗਾ ਹੋਵੇ।

ਆਪਣੇ ਹੱਥਾਂ ਨਾਲ ਸ਼ਰਾਬ ਪਿਲਾਂਦੀ ਸੇਠ ਦੀ ਬੇਟੀ ਨੇ ਕਿਹਾ- ਮੈਨੂੰ ਡਰ ਲਗਦਾ ਹੈ। ਰਾਮ ਜਾਣੇ ਜੇ ਤੁਹਾਨੂੰ ਕੁਝ ਹੋ ਗਿਆ ਤਾਂ? ਇਸ ਹਵਾ ਮਹਿਲ ਦਾ ਕੀ ਹੋਵੇਗਾ? ਧਰਤੀ ਅਸਮਾਨ ਵਿਚਕਾਰ ਲਟਕੇ ਝੂਲੇ ਵਿੱਚ ਬੰਦ ਅਨੇਕ ਔਰਤਾਂ ਦਾ ਕੀ ਬਣੇਗਾ?

ਜੋਗੀ ਦੇ ਹੱਥ ਅਨਜਾਣ ਦਿਸ਼ਾਵਾਂ ਵੱਲ ਹਿੱਲਣ ਲੱਗੇ, ਬੋਲਿਆ- ਸਾਫ਼ ਕਿਉਂ ਨਹੀਂ ਕਹਿੰਦੀ ਤੈਨੂੰ ਡਰ ਲਗਦੈ ਕਿ ਜੋਗੀ ਮਰ ਨਾ ਜਾਵੇ। ਮੈਨੂੰ ਭਗਵਾਨ ਵੀ ਨਹੀਂ ਮਾਰ ਸਕਦਾ। ਸਮਝੀ? ਮੌਤ ਮੇਰੀ ਮੁੱਠੀ ਵਿੱਚ ਹੈ।

ਕੁੜੀ ਬੋਲੀ- ਤਾਂ ਵੀ ਡਰ ਨਹੀਂ ਘਟਦਾ। ਕੋਈ ਭੇਤ ਦੀ ਗੱਲ ਤੁਸੀਂ ਜਾਣੋ। ਤੁਹਾਡੇ ਬਗੈਰ ਸਾਡਾ ਇੱਥੇ ਹੋਰ ਹੈ ਕੌਣ?

-ਪਗਲੀ ਤੈਥੋਂ ਕੀ ਲੁਕਾਅ। ਪਹਿਲੀ ਵਾਰ ਇਹ ਭੇਤ ਤੈਨੂੰ ਦੱਸਣ ਲੱਗਾ ਹਾਂ। ਤੈਨੂੰ ਵੀ ਯਕੀਨ ਹੋ ਜਾਏਗਾ ਮੈਂ ਅਮਰ ਹਾਂ। ਸੱਤ ਸਮੁੰਦਰੋਂ ਪਾਰ ਇੱਕ ਮੰਦਰ ਹੈ। ਸਾਰੇ ਦਰਵਾਜ਼ਿਆਂ ਬਾਹਰ ਦੋ ਦੋ ਭੁੱਖੇ ਸ਼ੇਰ ਬੈਠੇ ਹਨ। ਚਾਰੇ ਪਾਸੇ ਸਮੁੰਦਰ ਹੀ ਸਮੁੰਦਰ। ਮੰਦਰ ਵਿੱਚ ਡੂੰਘਾ ਤਹਿਖਾਨਾ। ਤਹਿਖਾਨੇ ਵਿੱਚ ਸੋਨੇ ਦਾ ਪਿੰਜਰਾ। ਪਿੰਜਰੇ ਵਿੱਚ ਤੋਤਾ। ਤੋਤੇ ਵਿੱਚ ਮੇਰੀ ਜਾਨ। ਆਇਆ ਯਕੀਨ? ਮੌਤ ਪਹੁੰਚ ਸਕਦੀ ਹੈ ਉੱਥੇ? ਸਮੁੰਦਰ ਵਿੱਚ ਥਾਂ ਥਾਂ ਮੇਰੇ ਛੱਡੇ ਹੋਏ ਖ਼ੂਨੀ ਮਗਰਮੱਛ! ਮੌਤ ਨੂੰ ਤਾਂ ਸਾਹਾਂ ਨਾਲ ਪੀ ਜਾਣ! ਮੰਨ ਲਉ ਚਲਾਕੀ ਨਾਲ ਮੌਤ, ਮੰਦਰ ਤੱਕ ਪੁੱਜ ਗਏ, ਫਿਰ ਸ਼ੇਰ? ਕੱਚੀ ਨੂੰ ਨਾ ਚਬਾ ਜਾਣ? ਜੇ ਮੌਤ ਉੱਥੇ ਜਾਏ ਤਾਂ ਮੌਤ ਦਾ ਨਾਮੋ ਨਿਸ਼ਾਨ ਮਿਟ ਜਾਏ। ਮੌਤ ਨਾ ਰਹੇ ਤਾਂ ਸਾਰੇ ਅਮਰ ਹੋ

ਜਾਣ। ਫੇਰ ਮੇਰੀ ਕੀ ਹੈਸੀਅਤ ਰਹੇ? ਇਸ ਕਰਕੇ ਇਹੋ ਜਿਹੇ ਭੇਦ ਮੈਂ ਮੌਤ ਨੂੰ ਵੀ ਨਹੀਂ ਦਸਦਾ। ਹੁਣ ਕੋਈ ਤੇਰੀ ਤਸੱਲੀ?

ਉਪਰਲੇ ਮਨੋ ਕੁੜੀ ਬੋਲੀ- ਜੇ ਇਹ ਗੱਲ ਹੈ ਫੇਰ ਠੀਕ।

ਅੱਜ ਜੋਗੀ ਨੂੰ ਦਾਰੂ ਜ਼ਿਆਦਾ ਚੜ ਗਈ। ਪਲੰਘ ਤੇ ਢੇਰ ਹੋ ਗਿਆ। ਉਹ ਬਾਹਰ ਨਿਕਲੀ। ਘੁਮਿਆਰੀ ਨੂੰ ਜੋਗੀ ਦੀ ਮੌਤ ਦਾ ਭੇਤ ਦੱਸ ਦਿੱਤਾ। ਫੇਰ ਘੁਮਿਆਰੀ ਦੇਰ ਕਿਉਂ ਕਰਦੀ? ਜਹਾਜ ਉਤਾਰਿਆ, ਵਿੱਚ ਬੈਠੀ ਤੇ ਜਾ ਉਤਰੀ ਬੋਹੜ ਦੇ ਦਰਖਤ ਹੇਠ। ਬੇਟਾ ਉੱਥੇ ਹੀ ਬੈਠਾ ਉਡੀਕ ਕਰ ਰਿਹਾ ਸੀ। ਬੱਚੇ ਦਾ ਦਿਲ ਟਿਕਾਣ ਵਾਸਤੇ ਉਸਨੂੰ ਜੋਗੀ ਦੀ ਮੌਤ ਦਾ ਭੇਤ ਦੱਸ ਦਿੱਤਾ। ਮਾਂ ਨੂੰ ਕੀ ਪਤਾ ਸੀ ਭੇਤ ਜਾਣ ਕੇ ਮੁੰਡਾ ਸੱਤ ਸਮੁੰਦਰੋਂ ਪਾਰ ਜਾਣ ਲਈ ਤਿਆਰ ਹੋ ਜਾਏਗਾ? ਪਤਾ ਹੁੰਦਾ ਦਸਦੀਓ ਨਾ! ਇਕਲੌਤੇ ਬੇਟੇ ਨੂੰ ਮੌਤ ਦੇ ਮੂੰਹ ਕਿਉਂ ਧੱਕੇ? ਉਹੀ ਜਾਣਦੀ ਹੈ ਕਿਵੇਂ ਪਾਲ ਪੋਸ ਕੇ ਵੱਡਾ ਕੀਤਾ। ਹਵਾ ਮਹਿਲ ਵਿੱਚ ਬੰਦ ਔਰਤਾਂ ਨਾਲ ਹਮਦਰਦੀ ਹੈ ਸੋ ਠੀਕ, ਪਰ ਉਨ੍ਹਾਂ ਦੀ ਰਿਹਾਈ ਖ਼ਾਤਰ ਬੇਟੇ ਦੀ ਬਲੀ ਕਿਵੇਂ ਦੇ ਦਏ? ਉਸਦੇ ਚਿਹਰੇ ਤੇ ਹੱਥ ਫੇਰਦੀ ਮਾਂ ਬੋਲੀ- ਬੇਟੇ ਫਣ ਚੁਕੀ ਮੇਲ੍ਹਦੇ ਸੱਪ ਨੂੰ ਦੇਖਕੇ ਬੱਚਾ ਤਾਲੀਆਂ ਵਜਾਣ ਲਗਦਾ ਹੈ, ਉਸ ਨੂੰ ਫੜਨ ਦੀ ਕੋਸ਼ਿਸ਼ ਕਰਦਾ ਹੈ। ਪਰ ਇਹ ਉਸਦੀ ਨਾਦਾਨੀ ਹੈ। ਤੋਤਾ ਫੜਕੇ ਲਿਆਣ ਦਾ ਤੇਰਾ ਜੋਸ਼ ਇਸੇ ਤਰ੍ਹਾਂ ਦਾ ਹੈ।

ਉਸ ਮੁਸਕਾਇਆ- ਮਾਂ ਦੀ ਗੋਦ ਵਿੱਚ ਸੁੱਤੇ ਬੱਚੇ ਨੂੰ ਕੀ ਮੌਤ ਨਹੀਂ ਆ ਸਕਦੀ? ਮਾਂ ਦੇ ਰੋਕਣ ਨਾਲ ਮੌਤ ਰੁਕਦੀ ਹੁੰਦੀ ਫੇਰ ਕੋਈ ਬੇਟਾ ਮਰਦਾ ਈ ਨਾ। ਤੇਰੀ ਆਗਿਆ ਮੰਨ ਕੇ ਤੋਤਾ ਲੈਣ ਨਾ ਜਾਵਾਂ ਫੇਰ ਕਦੀ ਨਹੀਂ ਮਰਨਾ? ਕੇਵਲ ਮੌਤ ਜਾਣਦੀ ਹੈ ਕੱਲ੍ਹ ਨੂੰ ਚੜ੍ਹਨ ਵਾਲਾ ਸੂਰਜ ਮੈਂ ਦੇਖਾਂਗਾ ਕਿ ਨਹੀਂ। ਤੇ ਤੂੰ ਜਾਣਦੀ ਹੈਂ ਤਾਂ ਦੱਸ। ਫੇਰ ਤੇਰਾ ਆਖਾ ਨਹੀਂ ਮੋੜੂੰਗਾ।

ਮੂੰਹ ਅੱਡੀ ਬੇਟੇ ਵੱਲ ਬਿਟਰ ਬਿਟਰ ਦੇਖਦੀ ਰਹੀ। ਕੁੱਖ ਵਿੱਚੋਂ ਜੰਮਿਆ ਮੁੰਡਾ ਅਕਲ ਦੀ ਮਾਤ ਦੇ ਰਿਹਾ ਹੈ। ਜਿਹੜਾ ਉਸਦੀਆਂ ਗੱਲਾਂ ਨੂੰ ਗ਼ਲਤ ਸਮਝੇ ਉਹ ਨਾਦਾਨ! ਨਜ਼ਰ ਉਤਾਰਦੀ ਬੋਲੀ- ਬਲ ਬਲ ਜਾਵਾਂ ਮੇਰੇ ਬਚੜਿਆ। ਤੇਰੀ ਏਸ ਅਕਲ ਦਾ ਤਾਂ ਮੈਨੂੰ ਪਤਾ ਈ ਨੀ ਸੀ। ਤੇਰੀਆਂ ਸੁਣਕੇ ਤਾਂ ਲਗਦਾ ਹੈ ਮੈਂ ਤੈਨੂੰ ਨਹੀਂ ਤੂੰ ਮੈਨੂੰ ਜਨਮ ਦਿੱਤਾ ਹੈ। ਹੁਣ ਤੈਨੂੰ ਤੋਰਨ ਵਿੱਚ ਮੈਨੂੰ ਕੋਈ ਫ਼ਿਕਰ ਨਹੀਂ।

ਮਾਂ ਨੂੰ ਗੱਲ ਜਚ ਗਈ ਫੇਰ ਦੇਰ ਕਿਸ ਵਾਸਤੇ? ਮੂੰਹ ਵਿੱਚ ਗੁੜ ਦੀ ਰੋੜੀ ਪਾਈ ਤੇ ਤੁਰ ਪਿਆ ਸਮੁੰਦਰ ਦੇ ਕਿਨਾਰੇ ਵੱਲ। ਸਾਗਰ ਕੰਢੇ ਨਾਰੀਅਲ ਦੇ ਦਰਖਤ ਦੀ ਛਾਂ ਹੇਠ ਬੈਠ ਕੇ ਰੋਟੀ ਖਾਣ ਵਾਸਤੇ ਪੋਣਾ ਖੋਲ੍ਹਿਆ ਹੀ ਸੀ ਕਿ ਤਪਦੇ ਰੇਤੇ ਉੱਪਰ ਲਿਆ ਕੇ ਲਹਿਰ ਨੇ ਸੁਨਹਿਰੀ ਮੱਛੀ ਸੁੱਟ ਦਿੱਤੀ, ਤੜਪਣ ਲੱਗੀ। ਮੁੰਡਾ ਤੁਰੰਤ ਉੱਧਰ ਭੱਜਿਆ। ਚੁੱਕ ਕੇ ਮੱਛੀ ਵਾਪਸ ਸਮੁੰਦਰ ਵਿੱਚ ਸੁੱਟ ਦਿੱਤੀ। ਪਾਣੀ ਵਿੱਚ ਜਾ ਕੇ ਮੱਛੀ ਦੀ ਜਾਨ 'ਚ ਜਾਨ ਆਈ। ਕਲੋਲਾਂ ਕਰਨ ਲੱਗੀ। ਉਹ ਵੀ ਖ਼ੁਸ਼ ਹੋਇਆ। ਪੋਣੇ ਵਿੱਚ ਸੱਤ ਮਿੱਠੇ ਪਰੌਂਠੇ ਬੰਨ੍ਹੇ ਹੋਏ ਸਨ, ਬੁਰਕੀ ਬੁਰਕੀ ਕਰਕੇ ਸੱਤੇ ਮੱਛੀ ਨੂੰ ਖੁਆ ਦਿੱਤੇ। ਭੁੱਖ ਲੱਗੀ ਹੋਈ ਸੀ, ਮੱਛੀ ਸਾਰੀਆਂ ਬੁਰਕੀਆਂ ਖਾ ਗਈ। ਪੋਣਾ ਝਾੜਦਿਆਂ ਮੁੰਡੇ ਨੇ ਮੱਛੀ ਨੂੰ ਕਿਹਾ- ਬਸ, ਇਨੇ ਹੀ ਸਨ ਪਰੌਂਠੇ। ਹੋਰ ਨਹੀਂ। ਪਿਆਰੀ ਸੋਨਲ ਮੱਛੀ, ਲਗਦੈ ਤੂੰ ਅਜੇ ਰੱਜੀ ਨਹੀਂ ਪਰ ਤੈਨੂੰ ਕੀ ਖੁਆਵਾਂ ਹੁਣ?

ਸੋਨਲ ਮੱਛੀ ਬੋਲੀ- ਮੈਨੂੰ ਹੋਰ ਕੋਈ ਲੋੜ ਨਹੀਂ ਪਰ ਇਹ ਦੱਸ ਤੂੰ ਮੇਰੇ ਲਈ ਇਹ ਪਰੌਂਠੇ ਲੈ ਕੇ ਆਇਆ ਸੀ?

-ਨਹੀਂ, ਲਿਆਇਆ ਤਾਂ ਮੈਂ ਆਪਣੇ ਵਾਸਤੇ ਸੀ ਪਰ ਤੈਨੂੰ ਭੁਖੀ ਨੱਚਦੀ ਨੂੰ ਦੇਖ ਕੇ ਮੈਂ ਕੀ ਕਰਦਾ? ਭੁੱਖ ਪਿਆਸ ਦੀ ਮੈਨੂੰ ਬਹੁਤੀ ਪਰਵਾਹ ਹੋਇਆ ਵੀ ਨੀ ਕਰਦੀ।

ਸੋਨਲ ਮੱਛੀ ਪਾਣੀ ਵਿੱਚੋਂ ਮੂੰਹ ਬਾਹਰ ਕੱਢ ਕੇ ਬੋਲੀ- ਮੇਰੇ ਵੀਰ ਅੱਜ ਤੂੰ ਮੇਰੀ ਜਾਨ ਬਚਾਈ। ਖ਼ੁਦ ਭੁੱਖਾ ਰਹਿ ਕੇ ਮੈਨੂੰ ਮਿੱਠੇ ਪਰੌਂਠੇ ਖੁਆਏ। ਮੈਂ ਮੱਛੀਆਂ ਦੀ ਰਾਣੀ ਹਾਂ। ਕਦੇ ਕੋਈ ਮੁਸੀਬਤ ਆਵੇ, ਦੱਸੀਂ। ਮੈਨੂੰ ਯਾਦ ਕਰ ਲਵੀਂ।

ਟਾਈਮ ਸਿਰ ਮੁੰਡੇ ਨੂੰ ਅਕਲ ਦੀ ਗੱਲ ਯਾਦ ਆਈ। ਬੋਲਿਆ- ਆਵੇਗੀ ਕਦੋਂ? ਮੁਸੀਬਤ ਤਾਂ ਆਈ ਪਈ ਹੈ। ਤਾਂ ਹੀ ਤਾਂ ਏਨੀ ਦੂਰ ਪੈਦਲ ਆਇਆਂ!

ਸੋਨਲ ਮੱਛੀ ਨੂੰ ਉਸਨੇ ਹਵਾ ਮਹਿਲ, ਜੋਗੀ, ਤੋਤੇ ਦੀ ਸਾਰੀ ਕਥਾ ਸੁਣਾਈ। ਸੁਣਕੇ ਸੋਨਲ ਮੱਛੀ ਨੇ ਕਿਹਾ- ਇਹ ਤਾਂ ਮੇਰੇ ਖੱਬੇ ਹੱਥ ਦੀ ਖੇਡ ਹੈ! ਮੇਰੀ ਪਿੱਠ ਤੇ ਸਵਾਰ ਹੋ ਜਾਹ। ਕਸ ਕੇ ਫੜ ਕੇ ਰੱਖੀਂ। ਸਮੁੰਦਰ ਦਾ ਕੋਈ ਜੀਵ ਮੇਰੇ ਹੁੰਦੇ ਤੇਰਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਮੰਦਰ ਪਹੁੰਚ ਕੇ ਸ਼ੇਰਾਂ ਦਾ ਵੀ ਕਰੂੰਗੀ ਇੰਤਜ਼ਾਮ!

ਪਲੋਥੀ ਮਾਰ ਕੇ ਤੁਰੰਤ ਮੱਛੀ ਦੀ ਪਿੱਠ ਤੇ ਬੈਠਣ ਦੀ ਕੀਤੀ। ਪਾਣੀ ਨੂੰ ਚੀਰਦੀ ਹੋਈ ਸੋਨਲ ਸਰਰ... ਸਰਰ... ਦੌੜਨ ਲੱਗੀ। ਹਵਾ ਤੋਂ ਵੀ ਤੇਜ਼ ਰਫ਼ਤਾਰ! ਮੁੰਡੇ ਨੇ ਚੁਫ਼ੇਰੇ ਦੇਖਿਆ। ਸਮੁੰਦਰ ਦੀ ਤਾਂ ਲੀਲਾ ਹੀ ਨਿਆਰੀ ਹੈ! ਧਰਤੀ ਉੱਪਰ ਤਾਂ ਥਾਂ ਥਾਂ ਨਿਗ੍ਹਾ ਅਟਕਦੀ ਹੈ। ਕਿਤੇ ਚੜ੍ਹਾਈ, ਕਿਤੇ ਢਲਾਣ, ਕਿਤੇ ਟੋਏ ਕਿਤੇ ਟਿੱਬੇ। ਕਿਤੇ ਪਹਾੜ ਕਿਤੇ ਝੁੱਗੀਆਂ, ਕਿਤੇ ਮੈਦਾਨ ਕਿਤੇ ਹਵੇਲੀਆਂ। ਇੱਥੇ ਕੁਝ ਵੀ ਨਹੀਂ! ਪੱਥਰ ਕੰਕਰ ਦੀ ਤਾਂ ਗੱਲ ਦੂਰ ਇੱਥੇ ਤਾਂ ਰੇਤ ਦੀ ਚੁਟਕੀ ਵੀ ਨਹੀਂ! ਚੁੱਕ ਕੇ ਵੱਟਾ ਮਾਰਨ ਦੀ ਇੱਛਾ ਤਾਂ ਦਿਲ ਹੀ ਦਿਲ ਵਿੱਚ ਰਹਿ ਜਾਏ। ਇੱਥੇ ਤਾਂ ਖਿੱਦੋ ਖੂੰਡੀ ਵੀ ਨੀ ਖੇਡ ਸਕਦੇ। ਨਾ ਦਰਖਤ, ਨਾ ਦਰਖਤਾਂ ਉੱਪਰ ਪੀਲ ਪਲਾਂਘਣ ਖੇਡ ਸਕੀਏ, ਨਾ ਕੋਈ ਦਰਖਤ ਤੋਂ ਹੇਠ ਡਿੱਗੇ, ਨਾ ਕਿਸੇ ਦਾ ਹੱਥ ਪੈਰ ਟੁੱਟੇ! ਇਸ ਕਰਕੇ ਮਾਂ ਬਾਪ ਦੀ ਫਟਕਾਰ ਵੀ ਨਹੀਂ। ਹੇਠਾਂ ਚਾਰੇ ਪਾਸੇ ਨੀਲਾ ਪਾਣੀ, ਉੱਪਰ ਨੀਲਾ ਅਸਮਾਨ। ਨਾ ਪਾਣੀ ਦਾ ਕੋਈ ਅੰਤ ਨਾ ਅਸਮਾਨ ਦਾ ਕਿਤੇ ਕਿਨਾਰਾ! ਏਨਾ ਪਾਣੀ ਆ ਕਿੱਥੋਂ ਗਿਆ? ਜਿੰਨਾ ਮਰਜੀ ਨ੍ਹੇਰਾ ਹੋਵੇ, ਠੋਕਰ ਲੱਗਣ ਦਾ ਮਤਲਬ ਈ ਨੀ।

ਇਹ ਕੁਝ ਸੋਚਦਾ ਜਾ ਰਿਹਾ ਸੀ ਕਿ ਗੁਸੈਲਾ ਤੂਫ਼ਾਨ ਆ ਗਿਆ, ਗੱਜਿਆ, ਦਹਾੜਿਆ, ਖ਼ੌਫ਼ਨਾਕ, ਉਬਾਲੇ ਖਾ ਰਿਹਾ। ਹਵਾ ਜਿਵੇਂ ਕਿਸੇ ਦਾ ਪਿੱਛਾ ਕਰ ਰਹੀ ਹੋਵੇ! ਪਹਾੜਾਂ ਨੂੰ ਰੋੜ੍ਹ ਲਿਆਏ, ਇਹੋ ਜਿਹਾ ਤੂਫ਼ਾਨ! ਮੱਛੀ ਬੋਲੀ- ਡਰ ਨਾ ਜਾਈਂ। ਜਿਵੇਂ ਆਇਆ ਤੂਫ਼ਾਨ ਉਵੇਂ ਗਿਆ ਸਮਝ। ਮੈਨੂੰ ਕਸ ਕੇ ਫੜੀ ਰੱਖ ਬੱਸ। ਸੋਨਲ ਜੋ ਕਹਿੰਦੀ ਗਈ ਮੁੰਡਾ ਕਰਦਾ ਗਿਆ। ਲਹਿਰਾਂ ਦੇ ਪਹਾੜ ਇਉਂ ਉਠਦੇ ਤੇ ਡਿਗਦੇ ਜਿਵੇਂ ਸਮੁੰਦਰ ਨੂੰ ਕਿੱਧਰੇ ਹੋਰ ਭਜਾ ਦੇਣਗੇ। ਪੀਂਘ ਜਿਵੇਂ ਕਦੇ ਉੱਪਰ ਉੱਠਦੀ ਹੈ ਕਦੇ ਹੇਠਾਂ ਆਉਂਦੀ ਹੈ, ਇਸ ਤਰ੍ਹਾਂ ਮੱਛੀ, ਮੱਛੀ ਉੱਪਰ ਮੁੰਡਾ ਹਲੋਰੇ ਖਾਂਦੇ ਜਾ ਰਹੇ ਸਨ।

ਥੋੜ੍ਹੀ ਦੇਰ ਬਾਦ ਤੂਫ਼ਾਨ ਥਮ ਗਿਆ। ਜਿਵੇਂ ਲੱਖਾਂ ਢੋਲ ਨਗਾਰੇ ਵਜਦੇ ਵਜਦੇ ਰੁਕ ਗਏ ਹੋਣ। ਦੂਰ ਦੂਰ ਤੱਕ ਸਾਫ਼ ਦਿਖਾਈ ਦੇਣ ਲੱਗਾ। ਨਾ ਕਿਧਰੇ ਵਾੜਾਂ, ਨਾ ਕੰਡੇ। ਜਿੰਨਾ ਮਰਜ਼ੀ ਨੰਗੇ ਪੈਰੀਂ ਭੱਜੀ ਜਾਉ। ਭੱਖੜਾ ਵੀ ਨੀ ਚੁਭਦਾ। ਰੋੜ ਨਾ ਕੰਕਰ। ਹੌਲੀ ਹੌਲੀ ਸੂਰਜ ਹੇਠਾਂ ਉਤਰਨ ਲੱਗਾ। ਤਪਦੇ ਤਪਦੇ ਨੂੰ ਗੋਤਾ ਲਾਉਣ ਦੀ ਲੋੜ ਪੈ ਗਈ। ਉਹੋ, ਸੂਰਜ ਦਾ ਇੱਕ ਕਿਨਾਰਾ ਪਾਣੀ ਨਾਲ ਲੱਗ ਕੇ ਗਿੱਲਾ ਹੋ ਗਿਆ। ਕਿਤੇ ਬੁਝ ਈ ਨਾ ਜਾਵੇ! ਲਉ ਜੀ, ਡੁੱਬਿਆ ਕਿ ਡੁੱਬਿਆ। ਹੁਣ ਪਤਾ ਲੱਗਾ ਇਹ ਤਾਂ ਹਰ ਸ਼ਾਮ ਸਮੁੰਦਰ ਵਿੱਚ ਡੁਬਕੀ ਲਾਉਂਦੈ। ਤਾਂ ਹੀ ਤਾਂ ਸਵੇਰ ਵੇਲੇ ਠੰਢਾ ਠੰਢਾ ਹੁੰਦੈ। ਰਾਤ ਦਾ ਹਨੇਰਾ ਅਸਮਾਨ ਉੱਪਰ ਛਾਣ ਲੱਗਾ। ਸਮੁੰਦਰ ਦਾ ਰੰਗ ਵੀ ਸਾਂਵਲਾ ਹੋਣ ਲੱਗਾ। ਅੱਖ ਮਿਚੌਲੀ ਖੇਡਦੇ ਤਾਰੇ ਦਿਸਣ ਲੱਗੇ। ਫੂਕਾਂ ਮਾਰੋ, ਅੱਗ ਤੇਜ਼ ਹੋ ਜਾਂਦੀ ਹੈ, ਇਸੇ ਤਰ੍ਹਾਂ ਸਮੁੰਦਰੀ ਹਵਾ ਲੱਗ ਲੱਗ ਚੰਦ ਤੇਜ ਹੋਣ ਲੱਗਾ। ਸਮੁੰਦਰ ਦੀ ਚਾਨਣੀ ਦਾ ਤਾਂ ਕੋਈ ਆਰਪਾਰ ਨਹੀਂ ਕਿਧਰੇ, ਪਾਣੀ ਨਾਲ ਛੂਹ ਕੇ ਠੰਢੀ ਹੋ ਜਾਂਦੀ ਹੈ। ਚਾਨਣੀ ਸਮੁੰਦਰ ਨੂੰ ਨੁਹਾ ਰਹੀ ਹੈ ਕਿ ਸਮੁੰਦਰ ਚਾਨਣੀ ਨੂੰ, ਪਤਾ ਨਹੀਂ ਲਗਦਾ। ਨ੍ਹਾਤੀ ਧੋਤੀ ਚਾਨਣੀ ਲਹਿਰਾਂ ਦੇ ਝੂਲੇ ਵਿੱਚ ਝੂਲ ਰਹੀ ਹੈ, ਉਸਦੀ ਛੁਹ ਨਾਲ ਸਾਂਵਲਾ ਪਾਣੀ ਝਿਲਮਿਲ ਝਿਲਮਿਲ ਕਰਨ ਲੱਗਾ।

ਜੁਆਨ ਦੇ ਦਿਲ ਦੀ ਕਲੀ ਕਲੀ ਖਿੜ ਗਈ। ਹਜ਼ਾਰ ਬਰਸ ਦੀ ਰੰਗੀਨ ਜ਼ਿੰਦਗੀ ਉਸਨੇ ਤਿੰਨ ਦਿਨ, ਤਿੰਨ ਰਾਤਾਂ ਵਿੱਚ ਹੀ ਦੇਖ ਲਈ। ਇਹ ਨਜ਼ਾਰਾ ਦੇਖਣ ਬਿਨ ਮਰ ਜਾਂਦਾ ਤਾਂ ਕਾਹਦੀ ਜੂਨ! ਜੋਗੀ ਨੇ ਕਿੰਨੀ ਦੂਰ ਕਿੰਨੀ ਖ਼ਤਰਨਾਕ ਥਾਂ ਤੇ ਮੰਦਰ ਬਣਵਾਇਆ!

ਸੋਨਲ ਮੱਛੀ ਨੇ ਮੰਦਰ ਦੇਖਣ ਸਾਰ ਪਿੰਜਰਾ ਉਡਾਣ ਦੀ ਵਿਉਂਤ ਸੋਚ ਲਈ। ਅੱਧੀ ਰਾਤ ਢਲਣ ਤੱਕ ਉਡੀਕ ਕੀਤੀ। ਪੂਰਨਮਾਸ਼ੀ ਦੀ ਰਾਤ, ਸਮੁੰਦਰ ਵਿੱਚ ਜਵਾਰਭਾਟਾ ਆਇਆ ਹੋਇਆ ਸੀ। ਭੁੱਖੇ ਸ਼ੇਰ ਸੱਜੇ ਖੱਬੇ ਸੌਂ ਰਹੇ ਸਨ। ਸ਼ੇਰਾਂ ਨੂੰ ਪਤਾ ਸੀ ਇੱਥੇ ਏਨੀ ਦੂਰ ਮੌਤ ਦੇ ਮੂੰਹ ਤੱਕ ਕੌਣ ਆ ਸਕਦੈ? ਸਮੁੰਦਰ ਦਾ ਪਾਣੀ ਏਨਾ ਉੱਚਾ ਚੜ੍ਹਿਆ ਕਿ ਮੰਦਰ ਦਾ ਤਹਿਖ਼ਾਨਾ ਪਾਣੀ ਨਾਲ ਭਰ ਗਿਆ। ਪਿੱਠ ਤੇ ਮੁੰਡੇ ਨੂੰ ਬਿਠਾਈ ਮੱਛੀ ਤਹਿਖਾਨੇ ਦੇ ਪਾਣੀ ਵਿੱਚ ਚਲੀ ਗਈ। ਕੁੰਡੇ ਨਾਲ ਲਟਕਦਾ ਹੋਇਆ ਪਿੰਜਰਾ ਆਰਾਮ ਨਾਲ ਹੀ ਉਤਾਰ ਲਿਆ। ਮੱਛੀ ਵਾਪਸ ਮੁੜੀ। ਤੋਤੇ ਦੀ ਟਿਵ-ਟਿਵ ਸੁਣਕੇ ਸ਼ੇਰ ਅੱਖਾਂ ਮਲਦੇ ਉੱਠੇ। ਇਉਂ ਦਹਾੜੇ ਕਿ ਮੌਤ ਨੂੰ ਵੀ ਕਾਂਬਾ ਛਿੜ ਜਾਏ। ਪਰ ਪਾਣੀ ਵਿੱਚ ਛਾਲਾਂ ਮਾਰਨ ਦੀ ਹਿੰਮਤ ਨਹੀਂ ਹੋਈ। ਸ਼ੇਰਾਂ ਨੂੰ ਕਿਹੜਾ ਮੌਤ ਪਿਆਰੀ ਲਗਦੀ ਹੈ?

ਇੱਧਰ ਮੰਦਰ ਵਿੱਚੋਂ ਤੋਤੇ ਦਾ ਪਿੰਜਰਾ ਬਾਹਰ ਨਿਕਲਿਆ ਉੱਧਰ ਹਵਾ ਮਹਿਲ ਵਿੱਚ ਸੁੱਤਾ ਜੋਗੀ ਹੜਬੜਾ ਕੇ ਉੱਠਿਆ। ਘੁਮਿਆਰੀ ਨੇੜੇ ਖੜ੍ਹੀ ਪੱਖਾ ਝੱਲ ਰਹੀ ਸੀ। ਜੋਗੀ ਦੇ ਚਿਹਰੇ ਤੋਂ ਹਵਾਈਆਂ ਉੱਡਣ ਲੱਗੀਆਂ। ਮੱਥੇ ਉੱਪਰ ਹੱਥ ਮਾਰ ਕੇ ਕਹਿੰਦਾ- ਘੁਮਿਆਰੀਏ, ਇਹ ਕੀ ਹੋ ਗਿਆ? ਚਾਣਚੱਕ ਮੇਰਾ ਦਮ ਕਿਉਂ ਘੁਟਣ ਲੱਗਾ?

ਘੁਮਿਆਰੀ ਬੋਲੀ- ਹੱਡ ਮਾਸ ਦਾ ਮਾਣਸ ਸਰੀਰ ਹੈ। ਮਾੜੀ ਮੋਟੀ ਢਿੱਲ ਮੱਠ ਕਦੇ ਹੋ ਈ ਜਾਇਆ ਕਰਦੀ ਹੈ। ਸਿਰ ਦਬਾ ਦਿੰਨੀ ਆਂ, ਆਰਾਮ ਆ ਜਾਏਗਾ। ਜੋਗੀ ਦੀ ਆਵਾਜ਼ ਵਿੱਚ ਕਮਜ਼ੋਰੀ ਸਾਫ਼ ਦਿਸ ਰਹੀ ਸੀ। ਸਿਰ ਖੁਰਕਦਾ ਖੁਰਕਦਾ ਬੋਲਿਆ- ਕੋਈ ਜਾਲਸਾਜ਼ੀ ਹੋਈ ਲਗਦੀ ਐ!

-ਕੀ ਗੱਲਾਂ ਕਰਨ ਲੱਗੇ? ਜਾਲਸਾਜ਼ੀ? ਤੁਹਾਡੇ ਨਾਲ? ਭਗਵਾਨ ਦਾ ਵਸ ਤਾਂ ਚਲਦਾ ਨਹੀਂ ਤੁਹਾਡੇ ਅੱਗੇ। ਆਦਮੀਆਂ ਦੀ ਕੀ ਔਕਾਤ! ਇੰਨੇ ਨੂੰ ਸੇਠ ਦੀ ਬੇਟੀ ਵੀ ਆ ਕੇ ਘੁਮਿਆਰੀ ਨੇੜੇ ਖੜ੍ਹੀ ਹੋ ਗਈ। ਇਸ ਮਹਿਲ ਵਿੱਚ ਤਾਂ ਕੋਈ ਮਰ ਵੀ ਨਹੀਂ ਸਕਦਾ। ਮ੍ਰਿਤਕ ਦੇਹ ਉੱਪਰ ਅੰਮ੍ਰਿਤ ਬੂੰਦਾਂ ਛਿੜਕ ਕੇ ਜੋਗੀ ਫੇਰ ਜਾਨ ਪਾ ਦਿੰਦਾ ਹੈ। ਕੇਹੋ ਜਿਹਾ ਨਰਕ, ਜਿੱਥੇ ਮਰਨ ਦੀ ਵੀ ਆਗਿਆ ਨਹੀਂ। ਰਾਤਾਂ ਦੀਆਂ ਕਾਲੀਆਂ ਕੰਬਲੀਆਂ ਕੌਣ ਓੜ੍ਹੇ?

ਘੁਮਿਆਰੀ ਬੇਚੈਨ ਸੀ, ਬੇਟੇ ਦੀ ਖ਼ਬਰ ਨਹੀਂ ਆਈ ਕੋਈ। ਅਚਾਨਕ ਭਿਆਨਕ ਚੀਕ ਮਾਰ ਕੇ ਜੋਗੀ ਉੱਠਿਆ। ਉਸਦੀ ਚੀਕ ਵਿੱਚ ਏਨਾ ਦਰਦ ਜਿਵੇਂ ਹਜ਼ਾਰ ਸ਼ੇਰ ਮੌਤ ਦੇ ਇੱਕੋ ਪੰਜੇ ਹੇਠ ਚਿੰਘਾੜੇ ਹੋਣ! ਉਸਦੀ ਚੀਕ ਨਾਲ ਹਵਾ ਮਹਿਲ ਡੋਲਣ ਲੱਗਾ। ਪਾਗਲਾਂ ਵਾਂਗ ਜੋਗੀ ਇੱਧਰ ਉੱਧਰ ਭੱਜਣ ਲੱਗਾ। ਚੀਕਿਆ- ਘੁਮਿਆਰੀ, ਮੇਰੇ ਨਾਲ ਇਹ ਕੀ ਹੋਇਐ? ਵਿਸ਼ਵਾਸਘਾਤ ਹੋ ਗਿਆ! ਮਰਦਾ ਮਰਦਾ ਵੀ ਹਤਿਆਰੇ ਨੂੰ ਜਿਉਂਦਾ ਨਹੀਂ ਛੱਡਾਂਗਾ। ਕਿੱਥੇ ਹੈ ਜਹਾਜ਼? ਚਲੋ ਮੇਰੇ ਨਾਲ ਚਲੋ।

ਸੇਠ ਦੀ ਬੇਟੀ ਅਤੇ ਘੁਮਿਆਰੀ ਨੂੰ ਨਾਲ ਲੈ ਕੇ ਛਾਲ ਮਾਰ ਕੇ ਜਹਾਜੇ ਚੜ੍ਹਿਆ। ਛਣਨ ਛਣਨ ਕਰਦਾ ਜਹਾਜ਼ ਉੱਡ ਪਿਆ। ਸੂਰਜ ਚੜ੍ਹਨ ਤੋਂ ਪਹਿਲਾਂ ਦੀ ਹਲਕੀ ਹਲਕੀ ਠੰਢ ਸੀ, ਹਲਕਾ ਹਲਕਾ ਚਾਨਣ ਪਰ ਜੋਗੀ ਦੇ ਰੋਮ ਰੋਮ ਵਿੱਚੋਂ ਚਿੰਗਾੜੇ ਤਿੜਕ ਰਹੇ ਸਨ। ਲਗਦਾ ਸੀ ਸੂਰਜ ਸਾਰੀ ਦੁਨੀਆ ਨੂੰ ਭਸਮ ਕਰੇਗਾ! ਲਟ ਲਟ ਕਰਕੇ ਧਰਤੀ ਜਲੇਗੀ, ਢੀਠ ਸੂਰਜ ਇਹ ਦੇਖ ਦੇਖ ਤਾੜੀਆਂ ਵਜਾਵੇਗਾ ਹੱਸੇਗਾ!

ਤਲਾਬ ਨੇੜੇ ਜਹਾਜ ਉਤਰਨ ਵਾਲਾ ਸੀ ਕਿ ਗ਼ੁੱਸੇ ਨਾਲ ਜੋਗੀ ਨੇ ਸੇਠ ਦੀ ਧੀ ਨੂੰ ਕਿਹਾ- ਮੈਂ ਤੇਰੇ ਉੱਪਰ ਭਰੋਸਾ ਕਰਕੇ ਮਾਰ ਖਾ ਗਿਆ। ਜਨਾਨੀ ਭਰੋਸੇਯੋਗ ਹੁੰਦੀ ਵੀ ਨੀ। ਗ਼ਲਤੀ ਦਾ ਨਤੀਜਾ ਤਾਂ ਭੁਗਤਣਾ ਪੈਣਾ ਈ ਏ ਹੁਣ!

ਸੱਤ ਮੂਰਤੀਆਂ ਵਿਚਕਾਰ ਇਕ ਸੁਹਣਾ ਜੁਆਨ ਖਲੋਤਾ ਮੁਸਕਾ ਰਿਹਾ ਸੀ। ਉਸ ਦੇ ਹੱਥ ਵਿੱਚ ਸੋਨੇ ਦਾ ਪਿੰਜਰਾ। ਪਿੰਜਰੇ ਦੇ ਤੋਤੇ ਵਿੱਚ ਜੋਗੀ ਦੀ ਜਾਨ! ਪਿੰਜਰਾ ਖੋਲ੍ਹ ਕੇ ਮੋਰੀ ਵਿੱਚੋਂ ਦੀ ਤੋਤਾ ਬਾਹਰ ਕੱਢਣ ਹੀ ਲੱਗਾ ਸੀ ਕਿ ਵਰੋਲੇ ਵਾਂਗ ਜੋਗੀ ਉਸ ਵੱਲ ਵਧਿਆ। ਜੋਰ ਦੀ ਗੱਜਿਆ-

ਛੱਡ ਦੇ, ਛੋਕਰੇ ਤੋਤੇ ਨੂੰ ਛੱਡ ਦੇ। ਤੈਨੂੰ ਤਾਂ ਮੈਂ ਮਰਦਾ ਮਰਦਾ ਵੀ ਮਾਰ ਦਿਊਂਗਾ...! ਚਲ ਛੱਡ ਇਸਨੂੰ। ਇਨਾਮ ਵਿੱਚ ਤੈਨੂੰ ਹਵਾ ਮਹਿਲ ਦਿੱਤਾ। ਹੁਣ ਤਾਂ ਛੱਡ ਦੇਹ!

ਮੂੰਹ ਵਿੱਚ ਅੱਗ ਦੀਆਂ ਲਪਟਾਂ ਕੱਢਦਾ ਹੋਇਆ ਮੁੰਡੇ ਕੋਲ ਪਹੁੰਚਣ ਹੀ ਲੱਗਾ ਸੀ ਕਿ ਤੋਤੇ ਦੀਆਂ ਲੱਤਾਂ ਤੋੜ ਦਿੱਤੀਆਂ। ਜੋਗੀ ਪਿੱਠ ਭਾਰ ਜ਼ਮੀਨ ਤੇ ਡਿੱਗ ਕੇ ਤੜਫਣ ਲੱਗਿਆ। ਤਲਾਬ ਦੇ ਬੰਨ੍ਹੇ ਉੱਪਰ ਚੜ੍ਹਨ ਦੀ ਬੜੀ ਕੋਸ਼ਿਸ਼ ਕੀਤੀ ਪਰ ਅੱਧ ਵਿਚਾਲਿਉਂ ਪੁੱਠਾ ਡਿੱਗ ਪੈਂਦਾ। ਸਾਰਾ ਸਰੀਰ ਲਹੂ ਲੁਹਾਣ ਹੋ ਗਿਆ।

ਘੁਮਿਆਰੀ ਦੂਰੋਂ ਚਿੱਲਾਈ- ਬੇਟੇ ਇਸ ਦੀ ਤਾਕਤ ਦਾ ਤੈਨੂੰ ਪਤਾ ਨਹੀਂ। ਦੇਰ ਨਾ ਕਰ। ਫਟਾਫਟ ਤੋਤੇ ਦੀ ਗਰਦਣ ਮਰੋੜ! ਫਟਾਫਟ!!!

ਮੁੰਡਾ ਹੱਸਿਆ- ਇਸਦੀ ਤਾਕਤ ਤਾਂ ਦਿੱਸ ਰਹੀ ਐ ਮਾਂ। ਤਮਾਮ ਉਮਰ ਮੌਜਾਂ ਹੀ ਮੌਜਾਂ ਕੀਤੀਆਂ ਇਸਨੇ, ਦੁੱਖ ਦਾ ਸੁਆਦ ਵੀ ਪਤਾ ਲੱਗੇ। ਬਿਨਾਂ ਦੁੱਖ, ਸੁਖ ਦਾ ਕੋਈ ਪਤਾ ਨੀਂ ਲਗਦਾ...!

ਲੱਤਾਂ ਤੁੜਾ ਕੇ ਜੋਗੀ ਬਹੁਤ ਕੂਕਿਆ, ਗਿੜਗਿੜਾਇਆ ਵੀ ਧਮਕਾਇਆ ਵੀ ਪਰ ਘੁਮਿਆਰੀ ਦੇ ਬੇਟੇ ਨੇ ਤੋਤਾ ਨਾ ਛੱਡਣਾ ਸੀ ਨਾ ਛੱਡਿਆ। ਖ਼ੂਨ ਨਾਲ ਨੁਚੜਦਾ ਲੋਟਣੀਆਂ ਖਾਂਦਾ ਰਿਹਾ।

ਸੇਠ ਦੀ ਬੇਟੀ ਨੇ ਸ਼ੀਸ਼ੇ ਦੀ ਸੁਰਾਹੀ ਵਿੱਚ ਲਿਆਂਦਾ ਅੰਮ੍ਰਿਤ ਮੂਰਤੀਆਂ ਉੱਪਰ ਛਿੜਕਿਆ। ਸੱਤੇ ਭਾਈ ਜਿਉਂਦੇ ਹੋ ਗਏ। ਉਬਾਸੀਆਂ ਲੈਂਦੇ ਉੱਠੇ ਤੇ ਕਿਹਾ- ਏਨੀ ਡੂੰਘੀ ਨੀਂਦ ਕਦੇ ਨੀ ਸੀ ਆਈ। ਬੜੀ ਦੇਰ ਸੁੱਤੇ...!

ਘੁਮਿਆਰੀ ਬੋਲੀ- ਥੁੱਕੋ ਆਪਣੀ ਕਹੀ ਗੱਲ ਤੇ। ਇਹੋ ਜਿਹੀ ਨੀਂਦ ਤਾਂ ਦੁਸ਼ਮਣਾਂ ਨੂੰ ਵੀ ਨਾ ਆਵੇ। ਖ਼ੂਨ ਨਾਲ ਲਿਬੜੇ ਜੋਗੀ ਨੂੰ ਦੇਖ ਕੇ ਪਿਛਲਾ ਸਮਾਂ ਯਾਦ ਆਇਆ। ਭੈਣ ਨੂੰ ਪੁੱਛਿਆ- ਤੇਰੀਆਂ ਭਰਜਾਈਆਂ ਕਿੱਥੇ ਨੇ?

ਕੁੜੀ ਬੋਲੀ- ਰੁਕੋ, ਥੋੜ੍ਹੀ ਦੇਰ ਬਾਅਦ ਆਈਆਂ ਸਮਝੋ। ਇਹ ਕਹਿਕੇ ਕੁੜੀ ਨੇ ਜੇਬੋਂ ਖੰਭ ਕੱਢਿਆ, ਸੱਤ ਫੂਕਾਂ ਮਾਰੀਆਂ। ਦੇਰ ਤੱਕ ਜਹਾਜ਼ ਨਜ਼ਰ ਨਹੀਂ ਆਇਆ। ਹੈਰਾਨੀ ਹੋਈ, ਹਵਾ ਮਹਿਲ ਹੇਠਾਂ ਉਤਰਦਾ ਦਿਖਾਈ ਦਿੱਤਾ। ਘੁਮਿਆਰੀ ਨੇ ਘਬਰਾ ਕੇ ਕਿਹਾ- ਬੇਟੇ ਹੋਰ ਦੇਰ ਨਾ ਕਰ। ਜਦੋਂ ਤੱਕ ਜੋਗੀ ਮਰਦਾ ਨਹੀਂ, ਹਵਾ ਮਹਿਲ ਧਰਤੀ ਤੇ ਨਹੀਂ ਉਤਰੇਗਾ। ਸੁਣਦਿਆਂ ਹੀ ਮੁੰਡੇ ਨੇ ਤੋਤੇ ਦੀ ਗਰਦਣ ਮਰੋੜ ਦਿੱਤੀ। ਹਜ਼ਾਰ ਬਿਜਲੀਆਂ ਇਕੱਠੀਆਂ ਕੜਕੀਆਂ। ਹਜ਼ਾਰ ਬੱਦਲ ਇਕੱਠੇ ਗੱਜੇ।

ਅਸਮਾਨ ਜੋਗੀ ਆਖ਼ਰੀ ਚੰਘਿਆੜ ਮਾਰ ਕੇ ਡਿੱਗ ਪਿਆ, ਠੰਢਾ ਹੋ ਗਿਆ। ਮਰਨਸਾਰ ਹਵਾ ਮਹਿਲ ਧਰਤੀ ਉੱਪਰ ਉਤਰ ਆਇਆ। ਸੋਨੇ ਦੇ ਦਰਵਾਜ਼ੇ ਖੁੱਲ੍ਹੇ। ਸਭ ਔਰਤਾਂ ਮੁਕਤ ਹੋ ਗਈਆਂ। ਜਿਉਂ ਹੀ ਬੰਦੀ ਮੁਕਤ ਹੋਈਆਂ, ਮਹਿਲ ਖਿੱਲਰ ਗਿਆ। ਉਦੋਂ ਤੋਂ ਤਲਾਬ ਕਿਨਾਰੇ ਧਰਤੀ ਉੱਪਰ ਕੇਸਰ ਦੇ ਫੁੱਲ ਖਿੜਨ ਲੱਗੇ। ਹੀਰੇ ਮੋਤੀ, ਲਾਲ ਜਵਾਹਰ, ਰਤਨ ਮਾਣਿਕਾਂ ਦੇ ਢੇਰ ਲੱਗ ਗਏ।

ਸੇਠ ਸੇਠਾਣੀ ਧੂਪ ਬੱਤੀ ਕਰਨ ਆਏ ਤਾਂ ਨਜ਼ਾਰਾ ਦੇਖ ਕੇ ਦੰਗ ਰਹਿ ਗਏ। ਉਨ੍ਹਾਂ ਦੀ ਪੂਜਾ ਬੇਕਾਰ ਨਹੀਂ ਗਈ। ਅਣਗਿਣਤ ਔਰਤਾਂ ਦਾ ਮੇਲਾ, ਮੇਲੇ ਵਿਚਕਾਰ ਸੇਠ ਦੀ ਧੀ, ਨੂੰਹਾਂ ਦੇ ਚਿਹਰੇ ਦੀਵਿਆਂ ਵਾਂਗ ਚਮਕ ਰਹੇ ਸਨ।

ਸੌਣ ਦੀ ਤੀਜ ਤੋਂ ਪਹਿਲਾਂ ਹੀ ਇਹ ਕੇਹੀ ਸੁਹਾਵਣੀ ਤੀਜ ਆ ਗਈ? ਸਾਰੀ ਗੱਲ ਦਾ ਪਤਾ ਲੱਗਾ, ਸੇਠ ਨੇ ਕਿਹਾ- ਧੀ ਲਈ ਹੋਰ ਕਿਸੇ ਵਰ ਦੀ ਤਲਾਸ਼ ਕਿਸ ਵਾਸਤੇ? ਜਿਸਨੇ ਸਾਰੀਆਂ ਬਚਾ ਲਈਆਂ, ਉਸ ਨਾਲ ਫੇਰੇ ਦੇਣ ਦਾ ਐਲਾਨ ਕਰ ਦਿੱਤਾ। ਖ਼ੂਬ ਢੋਲ ਨਗਾਰੇ ਵੱਜੇ, ਦੜਿੰਗ ਦੜਿੰਗ ਤੜਿੰਗ ਤੜਿੰਗ ਲੋਕ ਨੱਚੇ। ਮੁਕਤ ਹੋਈਆਂ ਔਰਤਾਂ ਤਾਂ ਨੱਚਣੋ ਹਟਣ ਈ ਨਾ। ਬਹੁਤ ਗੀਤ ਗਾਏ।

ਖ਼ਬਰ ਫੈਲੀ, ਔਰਤਾਂ ਦੇ ਘਰ ਵਾਲੇ ਭੱਜੇ ਆਏ। ਘੁਮਿਆਰੀ ਨੇ ਸਾਰੀਆਂ ਦੇ ਪੱਲੇ ਮੋਤੀਆਂ ਨਾਲ ਭਰੇ ਤੇ ਧੀਆਂ ਵਾਂਗ ਵਿਦਾ ਕੀਤੀਆਂ।

ਜੋਗੀ ਜ਼ਮੀਨ ਵਿੱਚ ਦੱਬ ਦਿੱਤਾ। ਉਸ ਦੇ ਪੇਟ ਵਿੱਚੋਂ ਅੱਕ ਤੇ ਸਿਰ ਵਿੱਚੋਂ ਧਤੂਰਾ ਉੱਗਿਆ। ਕੁਦਰਤੀ ਉਸ ਦਿਨ ਮੈਂ ਉੱਥੇ ਗਿਆ ਹੋਇਆ ਸਾਂ। ਅੱਖੀਂ ਸਾਰਾ ਨਜ਼ਾਰਾ ਦੇਖਿਆ। ਜਿਹੜੇ ਮੇਰੀ

ਗੱਲ ਸੱਚ ਮੰਨਣਗੇ ਉਹ ਘੁਮਿਆਰੀ ਦੇ ਬੇਟੇ ਵਾਂਗ ਸੁਖੀ ਵੱਸਣਗੇ। ਧੂਮ ਧੜੱਕੇ ਨਾਲ ਉਨ੍ਹਾਂ ਦਾ ਮਨ ਚਾਹਿਆ ਵਿਆਹ ਹੋਏਗਾ। ਜਿਹੜੇ ਸ਼ੱਕ ਕਰਨਗੇ, ਉਨ੍ਹਾਂ ਦੀ ਮਿੱਟੀ ਵਿੱਚੋਂ ਅੱਕ ਧਤੂਰੇ ਉਗਣਗੇ...!

## ਆਸ ਅਮਰ-ਧਨ

ਸਮੁੰਦਰ ਡੂੰਘਾ ਕਿ ਆਸ ਡੂੰਘੀ? ਧਰਤੀ ਭਾਰੀ ਕਿ ਆਸ ਭਾਰੀ? ਪਹਾੜ ਥਿਰ ਕਿ ਆਸ? ਫੁੱਲ ਹਲਕਾ ਕਿ ਆਸ? ਹਵਾ ਸੱਚੀ ਕਿ ਆਸ ਸੱਚੀ? ਸੂਰਜ ਰੌਸ਼ਨ ਕਿ ਆਸ ਰੌਸ਼ਨ? ਪਰਮੇਸਰ ਅਮਰ ਕਿ ਆਸ ਅਮਰ? ਇਨ੍ਹਾਂ ਸਵਾਲਾਂ ਦਾ ਨਿਰਣਾ ਸਿਆਣੇ ਕਰੀ ਜਾਣਗੇ, ਆਪਾਂ ਨੂੰ ਤਾਂ ਏਨਾ ਪਤੈ ਕਿ ਪਿੰਡ ਬਾਹਰ ਪੁਰਾਣੇ ਖੱਡੇ ਕਿਨਾਰੇ ਕਿਸਾਨ ਦੀ ਝੌਂਪੜੀ ਸੀ। ਸਠ ਪੈਂਹਠ ਵਿੱਘੇ ਪਥਰੀਲੀ ਜ਼ਮੀਨ। ਮਾਰਵਾੜ ਦੇ ਬੱਦਲਾਂ ਦਾ ਕੀ ਭਰੋਸਾ, ਦੂਜੇ ਨਹੀਂ ਤਾਂ ਤੀਜੇ ਸਾਲ ਕਾਲ ਪੈਂਦਾ ਰਹਿੰਦਾ। ਖਤਰੇ ਤੋਂ ਬਚਣ ਲਈ ਇਸ ਨਾਸਮਝ ਕਿਸਾਨ ਨੇ ਖੂਹ ਖੋਦਣ ਵਾਸਤੇ ਬਾਣੀਏ ਤੋਂ ਵਿਆਜ ਤੇ ਪੈਸੇ ਲੈ ਲਏ। ਕਸਾਈ ਦੇ ਗੋਡੇ ਹੇਠ ਦਬਿਆ ਬੱਕਰਾ ਬਚੇ ਤਾਂ ਮਾਰਵਾੜ ਦਾ ਕਿਸਾਨ, ਬਾਣੀਏ ਦੇ ਕੰਨ ਉੱਪਰ ਟੰਗੀ ਕਲਮ ਦੀ ਮਾਰ ਤੋਂ ਬਚੇ। ਖੂਹ ਵਿੱਚ ਸੰਜਮ ਦਾ ਪਾਣੀ, ਬਾਣੀਏ ਦਾ ਕਰਜ, ਪੈਰਾਂ ਹੇਠ ਪਥਰੀਲੀ ਜ਼ਮੀਨ, ਉੱਪਰ ਆਕਾਸ਼ ਵਿੱਚ ਬੇਇਤਬਾਰੇ ਬੱਦਲ, ਘਰ ਬੀਵੀ, ਅੱਠੇ ਪਹਿਰ ਡੰਗ ਮਾਰਦਾ ਠਾਕੁਰ, ਇਨ੍ਹਾਂ ਦੇ ਦੁਸ਼ਮਣਾਂ ਦੇ ਫੰਦੇ ਵਿੱਚ ਭਗਵਾਨ ਖ਼ੁਦ ਫਸ ਜਾਏ ਤਾਂ ਮੂੰਹ ਵਿੱਚ ਤਿਣਕਾ ਲੈ ਕੇ ਬਾਰ ਬਾਰ ਹਾਰ ਮੰਨੇ। ਮਾਰਵਾੜ ਦੇ ਜਨਮੇ ਦੁਖਿਆਰੇ ਕਿਸਾਨ ਦੀ ਫਿਰ ਕੀ ਔਕਾਤ?

ਪੀੜ੍ਹੀਆਂ ਦੀਆਂ ਅਮੁੱਕ ਮੁਸੀਬਤਾਂ ਵਿਚਕਾਰ ਘਿਰੇ ਕਿਸਾਨ ਉੱਤੇ ਇੱਕ ਹੋਰ ਬਿਪਤਾ ਆ ਪਈ। ਦੋ ਰੋਂਦੇ ਕੁਰਲਾਉਂਦੇ ਬੱਚਿਆਂ ਨੂੰ ਪਿੱਛੇ ਛੱਡ ਕੇ ਘਰਵਾਲੀ ਨਰਕੀ ਜ਼ਿੰਦਗੀ ਤੋਂ ਹਮੇਸ਼ ਲਈ ਛੁਟਕਾਰਾ ਪਾ ਗਈ। ਖ਼ੂਨ ਦੇ ਰਿਸ਼ਤੇ ਵਾਲੇ ਸਕੇ ਸੰਬੰਧੀਆਂ ਨੇ ਉਸਦੀ ਭਲਾਈ ਕਰਨ ਵਾਸਤੇ ਹੋਰ ਰਿਸ਼ਤਾ ਕਰਵਾ ਦਿੱਤਾ।

ਮਤੇਈ ਮਾਂ ਦੇ ਚਰਨ ਪੈਣੇ ਮੌਤ ਮੁਕਾਬਲੇ ਵਧੀਕ ਖ਼ਤਰਨਾਕ ਹੋਇਆ ਕਰਦੇ ਨੇ! ਮਾਸੂਮ ਬੱਚਿਆਂ ਨੂੰ ਆਪਣੀ ਮਾਂ ਅਤੇ ਦੂਜੀ ਮਾਂ ਵਿੱਚ ਮਮਤਾ ਦੇ ਫ਼ਰਕ ਦਾ ਕੀ ਪਤਾ? ਪਰ ਹੈਰਾਨੀ ਦੀ ਗੱਲ ਇਹ ਕਿ ਬਾਪ ਦੇ ਬਦਲਦੇ ਸੁਭਾ ਅਤੇ ਨਿਗ੍ਹਾ ਨੂੰ ਆਪੇ ਸਮਝ ਗਏ। ਦੋ ਸਾਲ ਦੀ ਭੈਣ ਮਾਰ ਖਾਂਦੀ ਖਾਂਦੀ ਆਖ਼ਰ ਇੱਕ ਸਾਲ ਦੇ ਵੀਰ ਨੂੰ ਖਿਡਾਣਾ ਦੁਲਾਰਨਾ ਸਿਖ ਗਈ।

ਢਲਕਦੇ ਹੰਝੂਆਂ, ਮਤੇਈ ਮਾਂ ਦੀ ਖਿਝ, ਮਾਰਕੁੱਟ ਦੌਰਾਨ ਪਤਾ ਨਾ ਲੱਗਾ ਕਿ ਸਾਲ ਬੀਤ ਗਿਆ। ਭੈਣ ਤਿੰਨ ਸਾਲ ਦੀ ਹੋ ਗਈ, ਭਾਈ ਦੋ ਸਾਲ ਦਾ। ਭੈਣ ਭਾਈ ਦੀਆਂ ਦਿਨ ਰਾਤ ਬਰਸਦੀਆਂ ਅੱਖਾਂ ਦੇਖ ਕੇ ਬਰਸਾਤ ਬਰਸਣੋ ਡਰ ਗਈ। ਕਿਸਾਨਾਂ ਦੀਆਂ ਭੁੱਖੀਆਂ ਪਿਆਸੀਆਂ ਅੱਖਾਂ ਹਰ ਵਕਤ ਖ਼ਾਲੀ ਅਸਮਾਨ ਵੱਲ ਦੇਖਦੀਆਂ ਰਹੀਆਂ ਪਰ ਬੱਦਲਾਂ ਦੇ ਦਰਸ਼ਨ ਨਹੀਂ ਹੋਏ ਤਾਂ ਨਹੀਂ ਹੋਏ। ਖੂਹ ਵਿਚਲਾ ਪਾਣੀ ਵੀ ਤਾਂ ਬੱਦਲਾਂ ਦੇ ਸਹਾਰੇ ਟਿਕਦਾ ਹੈ।

ਖੂਹ ਦਾ ਪਾਣੀ ਮੁਕ ਗਿਆ ਪਰ ਬਾਣੀਏ ਦਾ ਵਿਆਜ ਚਾਲੂ ਰਿਹਾ। ਕਿਸਾਨ ਦੀਆਂ ਅੱਖਾਂ ਬਰਸਣ ਲੱਗ ਪਈਆਂ। ਅੱਖਾਂ ਦਾ ਪਾਣੀ ਮੁੱਕ ਜਾਂਦਾ ਫਿਰ ਕਿਸਾਨ ਮੁਸੀਬਤਾਂ ਦੀ ਅੱਗ ਵਿੱਚ ਝੁਲਸਣੋ ਕਿਵੇਂ ਬਚਦਾ?

ਮਾਂ ਬਾਪ ਨੇ ਆਪਸ ਵਿੱਚ ਸਲਾਹ ਮਸ਼ਵਰਾ ਕਰਕੇ ਮਾਲਵੇ ਵੱਲ ਜਾਣ ਦਾ ਮਨ ਬਣਾਇਆ। ਸਾਊ ਵਿਹਾਰ, ਸ਼ਿਸ਼ਟਾਚਾਰ ਜਾਂ ਦਿਖਾਵੇ ਵਰਗੀਆਂ ਫਾਲਤੂ ਗੱਲਾਂ ਵਾਸਤੇ ਮਾਂ ਕੋਲ ਵਿਹਲ ਨਹੀਂ ਸੀ। ਕੌੜੇ ਬੋਲਾਂ ਵਿੱਚ ਆਪਣੇ ਦਿਲ ਦੀ ਗੱਲ ਪਤੀ ਨੂੰ ਕਹਿ ਦਿੱਤੀ- ਇਨ੍ਹਾਂ ਜਮਦੂਤਾਂ ਨੂੰ ਨਾਲ ਲੈ ਗਏ ਤਾਂ ਮਾਲਵੇ ਵਿੱਚ ਵੀ ਚੈਨ ਨਹੀਂ ਮਿਲੇਗਾ! ਇੱਥੇ ਹੀ ਇਨ੍ਹਾਂ ਨੂੰ ਮਾਰ ਮੂਰ ਕੇ ਖਿਸਕੀਏ ਤਾਂ ਠੀਕ ਰਹੇ।

ਘਰਵਾਲੀ ਦੇ ਲੱਛਣ ਜਾਣਦੇ ਹੋਏ ਵੀ ਉਸਦੇ ਮੂੰਹ ਵਿੱਚੋਂ ਇਹੋ ਜਿਹੀ ਅਣਹੋਣੀ ਗੱਲ ਸੁਣਕੇ ਇੱਕ ਵਾਰ ਤਾਂ ਕਿਸਾਨ ਸੁੰਨ ਹੋ ਗਿਆ। ਇਹ ਕੋਈ ਡਰਾਉਣਾ ਸੁਫ਼ਨਾ ਹੈ ਕਿ ਆਲ ਜੰਜਾਲ ਦਾ ਭੁਲੇਖਾ? ਨਹੀਂ, ਸਾਹਮਣੇ ਦਿਸਦੀ ਸੱਚਾਈ ਹੈ। ਫਿਰ ਅਣਸੁਣੀ ਜਾਂ ਅਣਦੇਖੀ ਕਿਵੇਂ ਕਰੇ? ਨਾ ਚਾਹੁੰਦਾ ਹੋਇਆ ਵੀ ਸਿਰ ਤੋਂ ਪੈਰਾਂ ਤੱਕ ਕੰਬ ਗਿਆ। ਕੀ ਪਤਾ ਇਹੋ ਜਿਹੀ ਬਿਜਲੀ ਕਿਸੇ ਉੱਤੇ ਕਦੋਂ ਕੜਕ ਪਏ! ਸਹਿਜਮਤੇ ਦਾ ਦਿਖਾਵਾ ਕਰਦਿਆਂ ਅਟਕ ਅਟਕ ਕੇ ਬੋਲਿਆ- ਕੀ ਕਹਿ ਰਹੀ ਹੈਂ ਤੂੰ? ਗ਼ੁੱਸਾ ਆ ਜਾਵੇ ਤਾਂ ਮੈਨੂੰ ਸੁਣੀ ਹੋਈ ਗੱਲ ਦੀ ਸਮਝ ਨਹੀਂ ਪਿਆ ਕਰਦੀ। ਆਪਣੇ ਜੰਮੇ ਜਾਏ ਬੱਚਿਆਂ ਉੱਪਰ ਇਹ ਕਹਿਰ ਕਿਵੇਂ ਢਾਵਾਂ?

ਪਰ ਮਤੇਈ ਤਾਂ ਪੂਰੇ ਹੋਸ਼ ਹਵਾਸ ਵਿੱਚ ਸੀ। ਸੋਚ ਵਿਚਾਰ ਮਗਰੋਂ ਹੀ ਇਸ ਨਤੀਜੇ ਉੱਪਰ ਪਹੁੰਚੀ ਸੀ। ਆਪਣੇ ਸੁੱਖ ਤੋਂ ਬਿਨਾਂ ਹੋਰ ਕਿਸੇ ਦੀ ਲੋੜ ਨਹੀਂ। ਮਾਨਵੀ ਸੰਸਕਾਰ ਅਕਸਰ ਬੇਰਹਿਮ ਹੋਇਆ ਹੀ ਕਰਦੇ ਹਨ ਫਿਰ ਵਿਚਾਰੀ ਕੀ ਕਰਦੀ ਕੀ ਕਹਿੰਦੀ? ਉਸਨੂੰ ਕੋਈ ਅਣਹੋਣੀ ਨਹੀਂ ਦਿਸੀ। ਉਸਨੇ ਸਲਾਹ ਦਿੱਤੀ- ਤੈਨੂੰ ਤਾਂ ਹੱਥ ਲਾਉਣ ਦੀ ਵੀ ਲੋੜ ਨਹੀਂ। ਮੈਂ ਆਪਣੇ ਅਕਲਮੰਦੀ ਨਾਲ ਸਭ ਕੰਮ ਨਿਬੇੜ ਦਿਊਂਗੀ।

ਅਸਮਾਨ ਉੱਪਰ ਕੋਈ ਅਸਰ ਨਹੀਂ, ਧੁੱਪ ਬੇਚੈਨ ਨਹੀਂ ਹੋਈ, ਹਵਾ ਆਪਣੀ ਮਸਤੀ ਵਿੱਚ ਵਗਦੀ ਰਹੀ। ਬਾਪ ਦੇ ਸਾਹਾਂ ਨੂੰ ਕੁਝ ਤਕਲੀਫ਼ ਜ਼ਰੂਰ ਹੋਈ ਜਿਵੇਂ ਗਲੇ ਵਿੱਚ ਕੁਝ ਫਸ ਜਾਏ! ਸਹਿਮਤ ਹੁੰਦਿਆਂ ਕਿਹਾ- ਇਸ ਕਰੂਰਤਾ ਵਾਸਤੇ ਮੈਥੋਂ ਤਾਂ ਹਾਂ ਵੀ ਨਹੀਂ ਕੀਤੀ ਜਾਂਦੀ। ਕਮਜ਼ੋਰ ਹੈ ਮੇਰਾ ਦਿਲ। ਤੇਰੇ ਜਿੰਨੀ ਹਿੰਮਤ ਨਹੀਂ!

-ਫਿਰ ਸਿਰ ਉੱਪਰ ਸੋਲਾਂ ਹੱਥ ਦੇ ਸੂਤ ਦਾ ਭਾਰ ਕਿਉਂ ਚੁੱਕੀ ਫਿਰਦੈਂ? ਹੱਥਾਂ ਵਿੱਚ ਚੂੜੀਆਂ ਪਹਿਨ, ਲਹਿੰਗਾ, ਓੜ੍ਹਨੀ ਓੜ੍ਹ! ਗ਼ਲਤੀ ਮੇਰੀ ਹੈ ਜੋ ਪੁੱਛ ਬੈਠੀ। ਲੱਗ ਗਿਆ ਪਤਾ ਬਹਾਦਰੀ ਦਾ।

ਇਹ ਬੋਲ ਸੁਣਾ ਕੇ ਘਰਵਾਲੀ ਪੂਰੇ ਰੋਅਬ ਨਾਲ ਝੌਂਪੜੀ ਵੱਲ ਤੁਰੀ। ਪਤੀ ਨੇ ਹੌਂਸਲਾ ਕਰਕੇ ਉਸਦਾ ਹੱਥ ਫੜਿਆ। ਕੰਬਦੀ ਆਵਾਜ਼ ਵਿੱਚ ਬੋਲਿਆ- ਭਲੀਮਾਣਸ, ਇਨ੍ਹਾਂ ਬੱਚਿਆਂ ਤੇ ਨਾ ਸਹੀ, ਮੇਰੇ ਉੱਪਰ ਥੋੜ੍ਹਾ ਰਹਿਮ ਕਰ। ਇਹ ਬਾਲ ਹੱਤਿਆਵਾਂ ਦਾ ਕਲੰਕ ਆਪਣੇ ਮੱਥੇ ਉੱਪਰ ਕਿਉਂ ਮੜ੍ਹ ਰਹੀ ਹੈਂ? ਮੇਰਾ ਕਹਿਣਾ ਮੰਨ। ਇੱਕ ਜੁਗਤ ਦਸਦਾਂ।

ਘਰ ਵਾਲੀ ਨੇ ਲਿਪਾ ਪੋਚੀ, ਨਰਮੀ, ਲਿਹਾਜ, ਵਰਗੀਆਂ ਫ਼ਜ਼ੂਲ ਗੱਲਾਂ ਸਿੱਖੀਆਂ ਹੀ ਨਹੀਂ ਸਨ। ਮੁੜ ਕੇ ਕਿਹਾ- ਆਪਣੀ ਜੁਗਤ ਆਪਣੇ ਕੋਲ ਰੱਖ। ਇਨ੍ਹਾਂ ਸਪੋਲੀਆਂ ਨੂੰ ਮੈਂ ਨੀ ਲਿਜਾਂਦੀ ਨਾਲ। ਪਤੀ ਨੇ ਸਫ਼ਾਈ ਦਿੰਦਿਆਂ ਕਿਹਾ- ਨਾਲ ਲਿਜਾਣ ਦੀ ਗੱਲ ਮੈਂ ਕਦ ਕਰਦਾਂ? ਇਨ੍ਹਾਂ ਬੇਭਾਗਿਆਂ ਤੋਂ ਖਹਿੜਾ ਵੀ ਛੁਟੇ, ਹੱਤਿਆ ਦਾ ਪਾਪ ਵੀ ਨਾ ਲੱਗੇ। ਇਹ ਉਪਾਅ ਦੱਸਾਂ ਤਾਂ ਮੰਨੇਗੀ?

ਇੱਧਰ ਉੱਧਰ ਝਾਕਦੀ ਹੋਈ ਬੋਲੀ- ਕੁਝ ਕਹੇਂ ਤਾਂ ਪਤਾ ਲੱਗੇ। ਮੰਨਣ ਵਾਲੀ ਗੱਲ ਹੋਈ ਮੰਨੂੰਗੀ। ਦੱਸ ਤੇਰਾ ਆਖਾ ਕਦੀ ਮੋੜਿਆ ਮੈਂ?

-ਤੇਰੀ ਕਰਨੀ ਤਾਂ ਤੂੰ ਹੀ ਕਰੇਂ, ਮੇਰੇ ਘਰ ਦੀ ਲੱਛਮੀ ਜੋ ਹੋਈ? ਸਾਡਾ ਸਭ ਦਾ ਭਲਾ ਤੂੰ ਨੀਂ ਸੋਚੇਂਗੀ ਹੋਰ ਕੌਣ ਸੋਚੇਗਾ? ਅੱਠ ਦਸ ਰੋਟੀਆਂ, ਗੁੜ ਨਾਲ ਸਾਰਾ ਕੰਮ ਠੀਕ ਸਧ ਜਾਏਗਾ। ਆਪਾਂ ਅੱਜ ਹੀ ਮਾਲਵੇ ਜਾ ਸਕਦੇ ਹਾਂ। ਕੋਈ ਮੁਸ਼ਕਲ ਨਹੀਂ। ਅੰਦਰ ਗੁੜ ਤੇ ਰੋਟੀਆਂ ਰੱਖ ਕੇ ਬਾਹਰੋਂ ਇਨ੍ਹਾਂ ਨੂੰ ਕੁੰਡਾ ਲਾ ਕੇ ਅਦਿੱਖ ਬਿਧਮਾਤਾ ਹਵਾਲੇ ਕਰ ਜਾਨੇ ਆਂ। ਮਾੜਾ ਮੋਟਾ ਲਾਡ ਪਿਆਰ ਕਰਦਿਆਂ ਤੂੰ ਇਨ੍ਹਾਂ ਨੂੰ ਕਹਿ ਦੇਈਂ ਕਿ ਦਿਹਾੜੀ ਕਰਨ ਚੱਲੇ ਆਂ, ਸ਼ਾਮੀ ਵਾਪਸ ਆ ਜਾਵਾਂਗੇ। ਕੁਝ ਦਿਨ ਉਡੀਕਣਗੇ, ਸਾਡਾ ਰਸਤਾ ਦੇਖੀ ਜਾਣਗੇ। ਭੁੱਖੇ ਪਿਆਸੇ ਸੁੱਕ ਕੇ ਆਪੇ ਪਿੰਜਰ ਹੋ ਜਾਣਗੇ। ਪੁਚਕਾਰ ਕੇ ਜਾਏਂ ਤਾਂ ਰੋਣ ਵਿਲਕਣਗੇ ਨਹੀਂ। ਦਸ ਕਿਵੇਂ ਲੱਗੀ ਵਿਉਂਤ?

ਸਵੇਰੇ ਦੀ ਕੱਚੇ ਦੁੱਧ ਵਰਗੀ ਧੁੱਪ ਪਹਿਲਾਂ ਵਾਂਗ ਮੁਸਕਾਂਦੀ ਰਹੀ। ਹਵਾ ਅਠਖੇਲੀਆਂ ਕਰਦੀ ਰਹੀ। ਗੁਲਾਬੀ ਆਸਮਾਨ ਉਵੇਂ ਹੀ ਸ਼ਾਂਤ ਰਿਹਾ। ਘਰ ਵਾਲੀ ਨੇ ਖ਼ੁਸ਼ ਹੋ ਕੇ ਫੈਸਲਾ ਦਿੱਤਾ- ਪਹਿਲੀ ਵਾਰੀ ਤੇਰੇ ਮੂੰਹੋਂ ਕੋਈ ਅਕਲ ਦੀ ਗੱਲ ਸੁਣ ਰਹੀ ਆਂ। ਪਤੀ ਨੇ ਕਿਹਾ- ਤੇਰੇ ਨਾਲ ਰਹਿਣ ਕਰਕੇ ਥੋੜ੍ਹੀ ਬਹੁਤ ਸਮਝ ਆਈ ਹੈ।

ਗਿੱਦੜ ਵੀ ਪ੍ਰਸ਼ੰਸਾ ਕਰੇ, ਸ਼ੇਰ ਖ਼ੁਸ਼ ਹੋ ਜਾਂਦਾ ਹੈ, ਉਹ ਤਾਂ ਫਿਰ ਵੀ ਔਰਤ ਜਾਤ ਸੀ। ਬੁਝੀ ਬੁਝੀ ਚਾਲ ਨਾਲ ਝੌਂਪੜੀ ਅੰਦਰ ਜਾ ਕੇ ਸਕੀ ਮਾਂ ਵਾਂਗ ਮਤੇਰ ਬੱਚਿਆਂ ਨਾਲ ਲਾਡ ਪਿਆਰ ਕੀਤਾ, ਚੁੰਨੀ ਦੇ ਪੱਲੇ ਨਾਲ ਉਨ੍ਹਾਂ ਦੀਆਂ ਅੱਖਾਂ ਪੂੰਜੀਆਂ, ਮਹਿੰਦੀ ਰੰਗੇ ਹੱਥਾਂ ਨਾਲ ਮੂੰਹ ਧੋਏ। ਅੱਖਾਂ ਵਿੱਚ ਸੁਰਮਾ ਪਾਇਆ। ਗੁੜ ਵਰਗੇ ਮਿੱਠੇ ਬੋਲ ਬੋਲੇ। ਇਨਾ ਕੁ ਕਰਨ ਨਾਲ ਜੇ ਇਨ੍ਹਾਂ ਦੁਸ਼ਟਾਂ ਤੋਂ ਖਹਿੜਾ ਛੁਟੇ ਤਾਂ ਮਾੜਾ ਕੀ? ਜਿਸ ਨੇ ਆਪਣੇ ਸਕੇ ਬੱਚਿਆਂ ਨਾਲੋਂ ਨਾਤਾ ਤੋੜ ਲਿਆ, ਉਸਨੂੰ ਸਿੱਧਾ ਕਰਨ ਵਿੱਚ ਕੀ ਔਖ ਹੋਵੇਗੀ? ਔਰਤ ਨੂੰ ਇਹੋ ਜਿਹਾ ਤਾਬੇਦਾਰ ਸਿੱਧਾ ਸਾਦਾ ਪਤੀ ਬੜੀ ਮੁਸ਼ਕਲ ਨਾਲ ਮਿਲਿਆ ਕਰਦੈ। ਪੰਜ ਸਤ ਰੋਟੀਆਂ, ਗੁੜ ਛਾਬੇ ਵਿੱਚ, ਇੱਕ ਕਸੋਰਾ ਪਾਣੀ ਦਾ ਓਪਰੇ ਦਿਲ ਨਾਲ ਰੱਖ ਦਿੱਤਾ।

ਪਿਤਾ ਦਾ ਦਿਲ ਥੋੜ੍ਹਾ ਬੇਚੈਨ ਹੋਇਆ, ਕਹਿੰਦਾ- ਪੰਜ ਚਾਰ ਰੋਟੀਆਂ ਤੇ ਥੋੜ੍ਹਾ ਕੁ ਗੁੜ ਹੋਰ ਰੱਖ ਦਿੰਦੀ ਤਾਂ ਠੀਕ ਨਾ ਹੁੰਦਾ?

-ਕੀ ਭੋਲੀਆਂ ਗੱਲਾਂ ਕਰ ਰਿਹੈ। ਜਿੰਨਾ ਕੁਝ ਰੱਖ ਦਿੱਤਾ, ਸਾਲ ਭਰ ਨਹੀਂ ਮੁੱਕਣਾ। ਇਹ ਸਪੋਲੀਏ ਪੰਜ ਦਿਨ ਵਿੱਚ ਟਿਕਾਣੇ ਲੱਗਣ ਤਾਂ ਉਹੀ ਗੱਲ, ਦਸ ਦਿਨ ਵਿੱਚ ਟਿਕਾਣੇ ਲੱਗਣ ਤਾਂ ਉਹੀ ਗੱਲ। ਇੱਕ ਦਿਨ ਮਰਨਾ ਈ ਮਰਨੈ। ਫੇਰ ਫਾਲਤੂ ਰਾਸ਼ਣ ਬਰਬਾਦ ਕਰਨ ਵਿੱਚ ਕੀ ਅਕਲਮੰਦੀ? ਦਿਮਾਗ਼ ਤਾਂ ਵਰਤ ਰਤਾ।

ਪਤੀ ਨੇ ਭੁੱਲ ਮਨਜ਼ੂਰ ਕੀਤੀ। ਸੋਚਿਆ ਇਹ ਆਫ਼ਤ ਜੇ ਗ਼ੁੱਸੇ ਵਿੱਚ ਆ ਗਈ ਫਿਰ ਬੱਚਿਆਂ ਨੂੰ ਜੁਦਾਈ ਵੇਲੇ ਕੁੱਟ ਦਏਗੀ। ਦੁਬਕਿਆ ਹੋਇਆ ਬਾਪ ਉਨ੍ਹਾਂ ਨੂੰ ਹਸਦੇ ਖੇਡਦੇ ਛੱਡ ਕੇ ਜਾਣਾ ਚਾਹੁੰਦਾ ਸੀ। ਪਿੱਛੋਂ ਚੀਕ ਚਿਹਾੜਾ ਕਰਦਿਆਂ ਮਰ ਜਾਣ ਤਾਂ ਕੌਣ ਦੇਖਦੈ? ਮੌਤ ਕਿਸੇ ਤਰ੍ਹਾਂ ਟਲਣ ਵਾਲੀ ਤਾਂ ਹੈ ਨਹੀਂ। ਇਨ੍ਹਾਂ ਨੂੰ ਲਾਡ ਪਿਆਰ ਨਾਲ ਪੁਚਕਾਰਦੇ ਚਲੇ ਜਾਈਏ ਦਿਲ ਨੂੰ ਕੁਝ ਚੈਨ ਮਿਲੇ।

ਘਰਵਾਲੀ ਪਤੀ ਦੀ ਗੱਲ ਸਮਝ ਗਈ, ਉਸਦਾ ਦਿਲ ਰੱਖਣ ਲਈ ਦੋਵੇਂ ਬੱਚਿਆਂ ਦਾ ਮੱਥਾ ਚੁੰਮਿਆ, ਗੱਲ੍ਹਾਂ ਤੇ ਮਿੱਠੀਆਂ ਲਈਆਂ, ਚਾਸ਼ਣੀ ਵਰਗੇ ਮਿੱਠੇ ਬੋਲ ਬੋਲਦਿਆਂ ਕਿਹਾ- ਮੇਰੇ ਸਿਆਣੇ ਬੱਚਿਉ, ਆਪਸ ਵਿੱਚ ਲੜਨਾ ਨਹੀਂ, ਰੁੱਸਣਾ ਨਹੀਂ। ਪ੍ਰੇਮ ਨਾਲ ਰਹਿਓ। ਦਿਹਾੜੀ ਕਰਕੇ ਅਸੀਂ ਸ਼ਾਮ ਨੂੰ ਆ ਜਾਂਗੇ। ਦੋ ਛਣਕਣੇ ਲਿਆਵਾਂਗੇ। ਖ਼ੂਬ ਖੇਡਿਓ ਕੁੱਦਿਓ। ਛਿਕੂ ਵਿੱਚ ਗੁੜ ਰੋਟੀਆਂ ਪਈਆਂ ਨੇ, ਭੁੱਖ ਲੱਗੇ ਖਾ ਲਿਓ। ਪਾਣੀ ਦਾ ਕਸੋਰਾ ਭਰਿਆ ਪਿਐ, ਪਿਆਸ ਲੱਗੇ ਪੀ ਲਿਓ। ਮੇਰੇ ਰਾਜ ਦੁਲਾਰਿਓ, ਅਸੀਂ ਬਸ ਆਏ। ਹੁਣ ਜਾਈਏ?

ਸਿਰ ਹਿਲਾ ਕੇ ਬੱਚਿਆਂ ਨੇ ਹਾਮੀ ਭਰੀ। ਥੋੜ੍ਹਾ ਕੁ ਮੁਸਕਰਾਏ ਵੀ।

ਛਿਕੂ ਅਤੇ ਕਸੋਰਾ ਇਨੇ ਉੱਚੇ ਟੰਗੇ ਹੋਏ ਕਿ ਹੱਥ ਨਹੀਂ ਪਹੁੰਚਦਾ ਸੀ। ਉਨ੍ਹਾਂ ਨੂੰ ਇਨ੍ਹਾਂ ਗੱਲਾਂ ਦੀ ਸੂਝ ਬੂਝ ਵੀ ਨਹੀਂ ਸੀ। ਜਿਹੜੀ ਚੀਜ਼ ਅੱਖਾਂ ਸਾਹਮਣੇ ਹੈ, ਉਹ ਲੈਣ ਵਿੱਚ ਕੀ ਰੋਕ? ਮਾਸੂਮ ਬੱਚਾ ਤਾਂ ਚੰਦ ਫੜਨ ਲਈ ਮਚਲ ਪੈਂਦੈ। ਪਰ ਮਾਸੂਮ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੂੰ ਅੱਜ ਮਾਂ ਦਾ ਵਰਤਾਰਾ ਬਹੁਤ ਚੰਗਾ ਲੱਗਾ। ਝਿੜਕਾਂ ਦੀ ਥਾਂ ਲਾਡ ਦੁਲਾਰ! ਏਨੀ ਮਿੱਠੀ ਬੋਲੀ! ਥੱਪੜਾਂ ਦੀ ਥਾਂ ਮਿੱਠੀਆਂ, ਚੁੰਮੀਆਂ। ਪੂਰੇ ਖ਼ੁਸ਼। ਮਾਂ ਨੇ ਕੁੜੀ ਵੱਲ ਦੇਖਕੇ ਕਿਹਾ- ਤੂੰ ਵੱਡੀ ਹੈਂ, ਭਾਈ ਦਾ ਖ਼ਿਆਲ ਰੱਖੀਂ। ਝਿੜਕੀਂ ਨਾ। ਬਾਹਰੋਂ ਕੁੰਡਾ ਲਾ ਕੇ ਅਸੀਂ ਚੱਲੇ ਆਂ। ਸ਼ਾਮ ਪਈ ਤੋਂ ਆਵਾਂਗੇ। ਮਿਲ ਜੁਲ ਕੇ ਰਹਿਓ ਚੰਗੀ ਤਰ੍ਹਾਂ। ਠੀਕ ਹੈ?

ਇਸ ਪਿੱਛੋਂ ਪੱਥਰ ਦਿਲ ਪਿਤਾ ਨੇ ਗੋਦ ਵਿੱਚ ਲੈ ਕੇ ਦੋਵਾਂ ਨੂੰ ਪਿਆਰ ਕੀਤਾ। ਬਾਰ ਬਾਰ ਚੁੰਮਿਆ। ਮੁਸਕਾਣ ਦੀ ਕੋਸ਼ਿਸ਼ ਕੀਤੀ, ਅੱਖਾਂ ਭਰ ਆਈਆਂ, ਗਲਾ ਰੁਕ ਗਿਆ। ਬਾਪ ਦੇ ਚਿਹਰੇ ਦੀ ਇਹ ਰੰਗਤ ਦੇਖ ਕੇ ਕੁੜੀ ਨੇ ਤੋਤਲੇ ਬੋਲ ਨਾਲ ਕਿਹਾ- ਮਾਂ ਥੋੜ੍ਹਾ ਇਧਰ ਦੇਖ। ਬਾਪੂ ਰੋ ਰਿਹੈ। ਸਾਡੀ ਚਿੰਤਾ ਕਰਨ ਦੀ ਕੀ ਲੋੜ? ਸ਼ਾਮ ਤੱਕ ਅਸੀਂ ਤਾਂ ਇਸੇ ਤਰ੍ਹਾਂ ਖੇਡਦੇ ਕੁੱਦਦੇ ਰਹਾਂਗੇ। ਮੈਂ ਭਾਈ ਨੂੰ ਖ਼ੂਬ ਖਿਡਾਊਂਗੀ।

ਪਿਤਾ ਦੀ ਦਾਹੜੀ ਨਾਲ ਮਾਸੂਮ ਬੱਚਾ ਖੇਡਣ ਲੱਗਾ ਤਾਂ ਘਰਵਾਲੀ ਖਿਝ ਗਈ, ਬੋਲੀ- ਹੁਣ ਸਮਾਂ ਫ਼ਜ਼ੂਲ ਨਾ ਗੁਆਉ। ਹੋਰ ਦੇਰ ਕਰਨੀ ਠੀਕ ਨਹੀਂ। ਝਿੜਕ ਸੁਣ ਕੇ ਕਿਸਾਨ ਨੂੰ ਹੋਸ਼ ਆਈ। ਬੱਚਿਆਂ ਨੂੰ ਗੋਦੀਉਂ ਉਤਾਰਿਆ। ਫਿਰ ਜ਼ਿੱਲਤ ਭਰੀ ਆਵਾਜ਼ ਨਾਲ ਪਤਨੀ ਨੂੰ ਕਿਹਾ- ਤੇਰੇ ਅੱਗੇ ਹੱਥ ਜੋੜਦਾਂ। ਭਲੀਏ ਪੰਜ ਚਾਰ ਰੋਟੀਆਂ ਛਿੱਕੂ ਵਿੱਚ ਹੋਰ ਰੱਖ ਦੇਹ। ਗੁੜ ਵੀ ਥੋੜ੍ਹਾ ਲਗਦੈ ਮੈਨੂੰ ਤਾਂ।

ਪਤੀ ਦੀ ਫ਼ਜ਼ੂਲ ਭਾਵਕਤਾ ਤੋਂ ਐਤਕਾਂ ਨਰਾਜ਼ ਹੋ ਗਈ। ਅੱਖਾਂ ਅੱਡ ਕੇ ਬੋਲੀ- ਇਨ੍ਹਾਂ ਬੇਹੂਦੀਆਂ ਗੱਲਾਂ ਵਿੱਚ ਕੁਝ ਨੀ ਧਰਿਆ ਪਿਆ। ਆਪਣੇ ਕੋਲ ਵਾਧੂ ਅੰਨ ਰਹੇ ਤਾਂ ਕੰਮ ਵੀ ਆਵੇ। ਇੱਥੇ ਫਾਲਤੂ ਗੁਆਣ ਦਾ ਕੀ ਫ਼ਾਇਦਾ? ਇਹੋ ਜਿਹੇ ਪਖੰਡ ਮੈਨੂੰ ਚੰਗੇ ਨੀ ਲਗਦੇ।

ਇੱਛਾ ਨਾ ਹੁੰਦੇ ਹੋਏ ਵੀ ਪਿਤਾ ਦੇ ਮੂੰਹੋਂ ਇਹ ਬੋਲ ਫੁੱਟ ਪਏ- ਤੈਨੂੰ ਇਹ ਝੂਠਾ ਦਿਖਾਵਾ ਲਗਦੈ? ਇਹ ਦੱਸ, ਤੂੰ ਆਪਣੇ ਜੰਮੇ ਜਾਇਆਂ ਨੂੰ ਇਸ ਤਰ੍ਹਾਂ ਛੱਡ ਸਕਦੀ ਐਂ? ਇਸ ਸਵਾਲ ਦਾ ਜਵਾਬ ਦੇਣ ਵਿੱਚ ਪਤਨੀ ਨੂੰ ਰਤਾ ਦੇਰ ਨਾ ਲੱਗੀ। ਆਮ ਵਾਂਗ ਕਿਹਾ- ਝੂਠਾ ਦਿਖਾਵਾ ਨੀਂ ਤਾਂ ਹੋਰ ਕੀ ਹੈ ਇਹ? ਤੂੰ ਆਪਣੇ ਜੰਮੇ ਜਾਇਆਂ ਨੂੰ ਛੱਡ ਕੇ ਜਾ ਈ ਰਿਹੈਂ? ਇਹ ਤਾਂ ਸਮੇਂ ਸਮੇਂ ਦੀਆਂ ਗੱਲਾਂ ਨੇ। ਜਿਹੀ ਹਵਾ ਚੱਲੇ ਤਿਹੀ ਓਟ ਲੈ ਲਈਏ। ਵਡੇਰਿਆਂ ਨੇ ਇਹੋ ਸਿੱਖਿਆ ਦਿੱਤੀ ਹੈ, ਇਸ ਵਿੱਚ ਬੁਰਾ ਕੀ ਹੈ?

ਪੁਰਖਿਆਂ ਦੀ ਸਿੱਖਿਆ ਦਾ ਕਿੰਨਾ ਕੁ ਅਸਰ ਸੀ, ਇਹ ਤਾਂ ਉਹੀ ਜਾਣੇ ਪਰ ਘਰਵਾਲੀ ਦੀ ਗੱਲ ਟੋਕਣੀ ਵਸ ਦੀ ਗੱਲ ਨਹੀਂ ਸੀ।

ਬਾਹਰੋਂ ਕੁੰਡਾ ਲੱਗਣ ਦੀ ਆਵਾਜ਼ ਸੁਣੀ ਤਾਂ ਧੀ ਨੇ ਯਾਦ ਕਰਾਣ ਲਈ ਜ਼ੋਰ ਦੇਣੀ ਕਿਹਾ- ਬਾਪੂ ਜਲਦੀ ਆਇਉ ਸ਼ਾਮ ਨੂੰ। ਨਾਲੇ ਛਣਕਣੇ ਲਿਆਉਣੇ!

ਗਲ ਵਿੱਚੋਂ ਸ਼ਬਦ ਬਾਹਰ ਲਿਆਉਣੇ ਕਦੇ ਕਦੇ ਪਹਾੜ ਧੱਕਣ ਜਿੰਨਾ ਔਖਾ ਕੰਮ ਹੁੰਦੈ ਪਰ ਪਿਤਾ ਨੇ ਕਿਹਾ- ਹਾਂ... ਹਾਂ... ਲਿਆਊਂਗਾ।

ਪਿੱਪਲ ਦੇ ਪੱਤੇ ਖੜਖੜਾਉਂਦੇ ਰਹੇ। ਪੰਛੀ ਇਧਰ ਉਧਰ ਉਡਦੇ ਰਹੇ, ਧੁੱਪ ਚਿਲਕਦੀ ਰਹੀ, ਹਵਾ ਘੁੰਮਦੀ ਰਹੀ, ਕੁਦਰਤ ਦੇ ਨਿੱਤਨੇਮ ਵਿੱਚ ਕੋਈ ਵਿਘਨ ਨਹੀਂ ਪਿਆ। ਸੂਰਜ ਦੀਆਂ ਕਿਰਨਾਂ ਇੱਕ ਦੂਜੀ ਵਿੱਚ ਉਲਝਦੀਆਂ ਰਹੀਆਂ। ਪਤੀ ਪਤਨੀ ਆਪਣੇ ਰਸਤੇ ਚਲਦੇ ਰਹੇ।

ਘਰਵਾਲੀ ਦੇ ਸਿਰ ਉੱਪਰ ਰਸੋਈ ਦੇ ਨਿਕਸੁਕ ਦਾ ਟੋਕਰਾ ਸੀ। ਇੱਕ ਅੱਧ ਖੇਸ ਕੰਬਲੀ ਵੀ ਸੀ। ਮਣ ਸਵਾ ਮਣ ਬੋਝ ਹੋਵੇਗਾ ਆਰਾਮ ਨਾਲ। ਖੂਹ ਕੋਲੋਂ ਦੀ ਜਾਂਦਿਆਂ ਪਿੱਛੇ ਮੁੜਕੇ ਪਤੀ ਨੂੰ ਕਿਹਾ- ਬੋਝ ਸਾਰਾ ਤਾਂ ਮੇਰੇ ਮੱਥੇ ਉੱਪਰ ਹੈ ਪਰ ਤੇਰੇ ਪੈਰ ਜ਼ਮੀਨ ਵਿੱਚ ਕਿਉਂ ਗਡਦੇ ਜਾਂਦੇ ਨੇ?

ਜਵਾਬ ਦੇਣ ਦੀ ਕੋਸ਼ਿਸ਼ ਤਾਂ ਕੀਤੀ ਪਰ ਬੋਲਿਆ ਨਹੀਂ। ਕੋਈ ਲਾਵਾ ਅੰਦਰੋਂ ਬਾਹਰ ਆਉਣਾ ਚਾਹੁੰਦਾ ਸੀ, ਵਿਆਕੁਲ ਸੀ ਪਰ ਨਤੀਜੇ ਤੋਂ ਡਰ ਕੇ ਕੰਬ ਗਿਆ। ਤੁਰੰਤ ਮਨ ਤੇ ਕਾਬੂ ਪਾਉਂਦਿਆਂ ਕਿਹਾ- ਕਿੰਨੀ ਮਿਹਨਤ ਨਾਲ ਖੋਦਿਆ ਸੀ ਇਹ ਖੂਹ! ਛੱਡਣ ਲੱਗਿਆਂ ਦੁੱਖ ਤਾਂ ਹੁੰਦੈ।

ਪਤਨੀ ਨੇ ਸੁੱਖ ਦਾ ਸਾਹ ਲਿਆ। ਠੰਢੇ ਬੋਲ ਨਾਲ ਕਿਹਾ- ਮੈਂ ਸੋਚਿਆ ਕੋਈ ਹੋਰ ਗੱਲ ਐ। ਖੂਹ ਵਿੱਚ ਪਾਣੀਓ ਨਾ ਰਿਹਾ ਫਿਰ ਆਪਾਂ ਕੀ ਕਰਦੇ ਹੋਰ? ਖ਼ਾਲੀ ਖੂਹ ਨੂੰ ਜਿਉਂਦੇ ਜੀਅ ਨਾ ਛੱਡਦੇ ਫਿਰ ਮਰਕੇ ਛਡਦੇ? ਲਾਚਾਰੀ ਕੀ ਕੀ ਨਹੀਂ ਕਰਵਾਉਂਦੀ? ਖੂਹ ਵਿੱਚ ਪਾਣੀ ਨਾ ਹੋਵੇ ਫੇਰ ਤਾਂ ਉਸ ਵਿੱਚ ਛਾਲ ਵੀ ਨੀ ਮਾਰੀ ਜਾਂਦੀ!

ਜਾਣੇ ਅਣਜਾਣੇ ਪਿਤਾ ਦੀ ਦੁਖਦੀ ਰਗ ਛਿੜ ਗਈ। ਕਹਿਣ ਲੱਗਾ- ਹਾਂ ਇਹ ਤੇਰੀ ਗੱਲ ਬਿਲਕੁਲ ਠੀਕ ਐ। ਸਾਰੀ ਮਾਇਆ ਪਾਣੀ ਦੀ ਹੈ। ਪਾਣੀ ਨੂੰ ਤਾਂ ਬਸ ਪਾਣੀ ਦੀ ਮਾਂ ਨੇ ਜੰਮਿਆ। ਮਰਨਾ ਚੰਗਾ, ਭਗਵਾਨ ਕਿਸੇ ਦਾ ਪਾਣੀ ਨਾ ਖੋਹੇ!

ਗੱਲ ਦਾ ਸਹੀ ਮਾਇਨਾ ਸਮਝੀ ਨਹੀਂ। ਹਾਂ ਵਿੱਚ ਹਾਂ ਮਿਲਾਉਂਦਿਆਂ ਬੋਲੀ- ਹੋਰ ਕੀ? ਪਾਣੀ ਨਾ ਰਿਹਾ, ਤਾਂ ਹੀ ਮੁਸੀਬਤ ਝੱਲ ਰਹੇ ਆਂ। ਬੱਦਲਾਂ ਨੇ ਵੀ ਜਦੋਂ ਮੂੰਹ ਮੋੜ ਲਿਆ ਫਿਰ ਮਾਮੂਲੀ ਖੂਹ ਕੀ ਕਰੇਗਾ? ਅਗਲੇ ਸਾਲ ਠੀਕ ਹੋ ਜਾਏਗਾ ਸਭ ਕੁਝ। ਬੱਦਲ ਰੁੱਸ ਤਾਂ ਜਾਂਦੇ ਨੇ, ਸਦਾ ਲਈ ਨਹੀਂ ਬਿਛੜਦੇ। ਇਸ ਸੁੱਕੇ ਖੂਹ ਵਿੱਚ ਦੇਖੀਂ ਅਗਲੇ ਚੁਮਾਸੇ ਖੂਬ ਪਾਣੀ ਭਰੇਗਾ। ਅਸੀਂ ਇਨ੍ਹਾਂ ਕਮਜ਼ੋਰ ਹੱਥਾਂ ਨਾਲ ਜ਼ਮੀਨ ਸਿੰਜਾਂਗੇ, ਹਰੀਆਂ ਭਰੀਆਂ ਫਸਲਾਂ ਹੋਣਗੀਆਂ, ਫਸਲਾਂ ਵਿੱਚ ਦਾਣਿਆਂ ਵਾਂਗ ਮੇਰੀ ਕੁੱਖ ਹਰੀ ਹੋਵੇਗੀ। ਕਿਲਕਾਰੀਆਂ ਮਾਰਦੇ ਬੱਚੇ ਤੇਰੀ ਗੋਦ ਵਿੱਚ ਖੇਡਣਗੇ! ਤੈਨੂੰ ਬਾਪੂ ਬਾਪੂ ਕਹਿਕੇ ਵਾਜਾਂ ਮਾਰਨਗੇ, ਚਾਂਭਲਣਗੇ!

ਖਿੜੀ ਖਿੜੀ ਧੁੱਪ ਦੀ ਮੁਸਕਾਨ। ਬੇਪ੍ਰਵਾਹ ਵਗਦੀ ਹਵਾ। ਉਡਦੀ ਉਡਦੀ ਗਾਉਂਦੀ ਹੋਈ ਪੰਛੀਆਂ ਦੀ ਟੋਲੀ। ਹਿਰਨਾ ਦਾ ਝੁੰਡ ਇੱਕ ਪਾਸਿਓਂ ਨਿਕਲਿਆ ਦੂਜੇ ਪਾਸੇ ਚਲਾ ਗਿਆ।

ਰੁਕ ਰੁਕ ਕੇ ਕਿਸਾਨ ਬੋਲਿਆ- ਹਾਂ ਇਹ ਤਾਂ ਹੋਇਗਾ ਹੀ। ਦੁਨੀਆ ਵਿੱਚੋਂ ਸਭ ਕੁਝ ਮੁੱਕ ਜਾਂਦੈ ਇੱਕ ਦਿਨ, ਆਸ ਨੀਂ ਮੁਕਦੀ। ਆਸ ਦੇ ਸਹਾਰੇ ਹੀ ਤਾਂ ਸਿਰ ਉੱਪਰ ਆਸਮਾਨ ਅਟਕਿਆ ਹੋਇਐ! ਪਤਨੀ ਦੇ ਨੇੜੇ ਜਾ ਕੇ ਬੋਲਿਆ- ਥੱਕ ਗਈ ਹੋਵੇਂਗੀ, ਇਹ ਟੋਕਰਾ ਮੈਨੂੰ ਚੁਕਾ ਦੇਹ।

-ਇਸ ਭਾਰ ਦਾ ਤੂੰ ਫ਼ਿਕਰ ਨਾ ਕਰ। ਪਤੀ ਨੂੰ ਤਕੜਾ ਕਰਦਿਆਂ ਬੋਲੀ- ਤੂੰ ਤੇਜ਼ ਕਦਮੀ ਮੇਰੇ ਪਿੱਛੇ ਪਿੱਛੇ ਤੁਰੀ ਚੱਲ। ਮੈਂ ਇਨੀ ਛੇਤੀ ਥੱਕਣ ਵਾਲੀ ਨਹੀਂ!

ਤਿੰਨ ਚਾਰ ਨੇਜ਼ਿਆਂ ਦੀ ਉਚਾਈ ਤੇ ਜੰਗਲੀ ਕਾਵਾਂ ਦੀ ਉਡਦੀ ਕਤਾਰ ਨੇ ਕਾਂ ਕਾਂ ਕਰਕੇ ਉਨ੍ਹਾਂ ਦੀ ਗੱਲ ਦਾ ਹੁੰਗਾਰਾ ਭਰਿਆ। ਕਿਸਾਨ ਨੇ ਉਨ੍ਹਾਂ ਵੱਲ ਦੇਖਿਆ ਪਰ ਉਹ ਕਿਹੜਾ ਰੁਕਣ ਵਾਲੇ ਸਨ? ਚਲਦੇ ਚਲਦੇ, ਆਕਾਸ਼ ਨੂੰ ਸ਼ਾਮ ਨੇ ਘੇਰ ਲਿਆ। ਦੋਵੇਂ ਬਰੋਟੇ ਦੇ ਰੁੱਖ ਹੇਠ ਆਰਾਮ ਕਰਨ ਲਈ ਬੈਠ ਗਏ। ਪੱਛਮ ਵੱਲ ਸੰਧੂਰੀ ਲਾਲੀ ਫੈਲਣ ਲੱਗੀ। ਉਪਰਲੇ ਜਿਹੇ ਦਿਲ ਨਾਲ ਕਿਸਾਨ ਬੋਲਿਆ- ਬੱਚੇ ਉਡੀਕਦੇ ਹੋਣੇ। ਰਾਤ ਦੇ ਨ੍ਹੇਰੇ ਵਿੱਚ ਰੋਣਗੇ, ਚੀਕਣਗੇ। ਕੋਈ ਦਿਆਲੂ ਉਨ੍ਹਾਂ ਦੀ ਪੁਕਾਰ ਸੁਣਕੇ ਆਪਣੇ ਘਰ ਲੈ ਜਾਏ ਕਿੰਨਾ ਚੰਗਾ ਹੋਵੇ...!

ਪਤਨੀ ਨੂੰ ਹਲਕਾ ਜਿਹਾ ਝਟਕਾ ਲੱਗਿਆ ਜਿਵੇਂ ਕਿਸੇ ਢੀਠ ਤੰਦਈਏ ਨੇ ਮੱਥੇ ਉੱਤੇ ਡੰਗ ਮਾਰਿਆ ਹੋਵੇ। ਪਲ ਭਰ ਲਈ ਬੇਚੈਨ ਹੋ ਗਈ। ਫਿਰ ਤਿੱਖੇ ਸੁਰ ਵਿੱਚ ਬੋਲੀ- ਇੰਨੀ ਦੂਰ ਆ ਕੇ ਵੀ ਤੇਰੇ ਦਿਲ ਵਿੱਚ ਉਹੀ ਤਕਲੀਫ਼ ਬੈਠੀ ਐ। ਏਨਾ ਲਾਡ ਉਮੜ ਰਿਹੈ ਫੇਰ ਚਲਾ ਜਾਹ ਵਾਪਸ? ਅਜੇ ਕੀ ਵਿਗੜਿਐ?

ਗਰਦਣ ਹਿਲਾਉਂਦਿਆਂ ਕਿਸਾਨ ਨੇ ਸਫ਼ਾਈ ਦਿੱਤੀ- ਪਿੱਛੇ ਮੁੜਨ ਦੀ ਗੱਲ ਮੈਂ ਕਦ ਕੀਤੀ ਹੈ? ਮਨ ਵਿੱਚ ਬੱਚਿਆਂ ਦਾ ਵਿਛੋੜਾ ਸੱਲ ਤਾਂ ਰਿਹਾ ਈ ਐ। ਹਿੰਮਤ ਕਰਨ ਦੀ ਕੋਸ਼ਿਸ਼ ਕਰਦਾਂ ਪਰ ਯਾਦ ਉੱਪਰ ਕਿਸਦਾ ਕਾਬੂ?

-ਇਹ ਤੇਰੇ ਦਿਲ ਦੀ ਕਮਜ਼ੋਰੀ ਐ, ਉਂਗਲੀਆਂ ਵਿੱਚੋਂ ਪਟਾਕੇ ਕੱਢਦੀ ਹੋਈ ਪਤਨੀ ਬੋਲੀ- ਏਨਾ ਕਮਜ਼ੋਰ ਤਾਂ ਕਬੂਤਰ ਦਾ ਦਿਲ ਨੀ ਹੁੰਦਾ!

ਟਟੀਹਰੀਆਂ ਦਾ ਜੋੜਾ ਲੰਮੀ ਉਡਾਣ ਭਰਦਾ ਉਨ੍ਹਾਂ ਦੇ ਸਿਰਾਂ ਉੱਪਰੋਂ ਦੀ ਲੰਘਿਆ। ਇਨ੍ਹਾਂ ਪੰਛੀਆਂ ਦੇ ਦਿਲ ਵਿੱਚ ਬੱਚਿਆਂ ਨੂੰ ਮਿਲਣ ਦੀ ਤਾਂਘ ਸੀ। ਆਵਾਜ਼ਾਂ ਕੰਨਾਂ ਨੂੰ ਵਿੰਨ੍ਹਦੀਆਂ ਲੰਘੀਆਂ। ਧੁੰਦਲੀਆਂ ਅੱਖਾਂ ਨਾਲ ਕਿਹਾ- ਬੱਚਿਆਂ ਖ਼ਾਤਰ ਵਾਪਸ ਪਰਤ ਰਹੇ ਨੇ!

ਪਤਨੀ ਨੇ ਉੱਪਰ ਦੇਖਣ ਦੀ ਕੋਸ਼ਿਸ਼ ਵੀ ਨਹੀਂ ਕੀਤੀ। ਪਤੀ ਦੇ ਦਿਲ ਵਿੱਚ ਕੀ ਹੈ, ਪਤਾ ਹੀ ਸੀ। ਬੋਲੀ- ਪਸ਼ੂ ਪੰਛੀਆਂ ਨੂੰ ਆਦਮੀਆਂ ਦੀਆਂ ਚਿੰਤਾਵਾਂ ਜ਼ਰੂਰਤਾਂ ਦਾ ਕੀ ਪਤਾ? ਦੂਰ ਦੀ ਸੋਚਣ, ਇਨ੍ਹਾਂ ਵਿੱਚ ਅਕਲ ਨਹੀਂ। ਇਨ੍ਹਾਂ ਨੂੰ ਕੀ ਪਤਾ ਅਗਲਾ ਸਮਾਂ ਕਿਵੇਂ ਸੰਭਾਲਣਾ ਹੈ। ਪਾਣੀ ਭਰ ਕੇ ਰੱਖ ਨੀਂ ਸਕਦੇ! ਪਿਆਸ ਲੱਗਣ ਤੇ ਪਾਣੀ ਲੱਭਣ ਤੁਰ ਪੈਂਦੇ ਨੇ। ਆਦਮੀ ਕਸੋਰਿਆਂ ਘੜਿਆਂ ਵਿੱਚ ਪਾਣੀ ਭਰ ਕੇ ਰਖਦੈ। ਖੂਹ ਖੁਦਵਾਂਦੈ। ਊਠ, ਹਾਥੀ, ਘੋੜੇ ਆਪਣੇ ਵਾਸਤੇ ਨਹੀਂ, ਆਦਮੀ ਦੀ ਜ਼ਰੂਰਤ ਲਈ ਭਾਰ ਢੋਂਦੇ ਨੇ। ਆਪਣੇ ਸੰਘ ਹੇਠ ਬੁਰਕੀ ਉਤਰੇਗੀ ਤਾਂ ਹੀ ਭੁੱਖ ਮਿਟੇਗੀ। ਆਦਮੀ ਦਾ ਦਿਮਾਗ਼ ਮਿਲਿਐ ਤਾਂ ਆਦਮੀ ਵਾਂਗ ਸੋਚੋ, ਸਮਝੋ!

ਪਤੀ ਨੂੰ ਮਨ ਹੀ ਮਨ ਆਪਣੀ ਭੁੱਲ ਦਾ ਅਹਿਸਾਸ ਹੋਇਆ। ਸ਼ਾਮ ਦਾ ਮਿਟਿਆਲਾ ਹਨ੍ਹੇਰਾ ਸੰਘਣਾ ਹੋਣ ਲੱਗਿਆ। ਉਧਰ ਬੱਚਿਆਂ ਨੇ ਹਨ੍ਹੇਰਾ ਹੁੰਦਾ ਦੇਖਿਆ ਤਾਂ ਭਰਾ ਬੋਲਿਆ- ਸ਼ਾਮ ਪੈਣ ਵਿੱਚ ਕਿੰਨੀ ਦੇਰ ਹੈ ਅਜੇ? ਮਾਂ ਤੇ ਬਾਪੂ ਕਦ ਆਉਣਗੇ? ਪੁਚਕਾਰਕੇ ਭੈਣ ਨੇ ਕਿਹਾ- ਸ਼ਾਮ ਤਾਂ ਉਦੋਂ ਹੋਊਗੀ ਜਦੋਂ ਉਹ ਆਉਣਗੇ? ਉਨ੍ਹਾਂ ਦੇ ਆਏ ਬਗ਼ੈਰ ਸ਼ਾਮ ਕਿਵੇਂ ਪੈ ਸਕਦੀ ਹੈ ਭਲਾ?

ਅੱਧੀ ਰਾਤ ਢਲ ਗਈ, ਫਿਰ ਪੁੱਛਿਆ- ਸ਼ਾਮ ਹੋ ਗਈ?

ਥਪਥਪਾਕੇ ਭੈਣ ਬੋਲੀ- ਸ਼ਾਮ ਪੈਂਦੀ ਮਾਂ ਬਾਪੂ ਆ ਨਾ ਜਾਂਦੇ? ਸ਼ਾਮ ਪੈਣ ਵਿੱਚ ਅਜੇ ਤਾਂ ਬੜੀ ਦੇਰ ਹੈ।

ਇਸ ਝੋਂਪੜੀ ਵਿੱਚ ਪੂਰਾ ਇੱਕ ਸਾਲ ਸ਼ਾਮ ਪਈ ਹੀ ਨਹੀਂ! ਉਨ੍ਹਾਂ ਦੋਵੇਂ ਬੱਚਿਆਂ ਦਾ ਵਿਸ਼ਵਾਸ ਸੀ ਜੇ ਸ਼ਾਮ ਪੈ ਜਾਂਦੀ ਤਾਂ ਉਨ੍ਹਾਂ ਦੇ ਮਾਪੇ ਜ਼ਰੂਰ ਆਉਂਦੇ। ਛਿੱਕੂ ਵਿੱਚ ਰੋਟੀਆਂ ਤੇ ਗੁੜ, ਕਸੋਰੇ ਵਿੱਚ ਪਾਣੀ। ਪਰ ਬਾਰਾਂ ਮਹੀਨੇ ਕਿਸੇ ਨੂੰ ਨਾ ਭੁੱਖ ਲੱਗੀ ਨਾ ਪਿਆਸ! ਭੈਣ ਬਾਰ ਬਾਰ ਕਹਿੰਦੀ- ਭੁੱਖ ਲੱਗੇ ਤਾਂ ਮੇਰੇ ਬੀਰ ਤੂੰ ਰੋਈਂ ਨਾ। ਛਿਕੂ ਵਿੱਚ ਖਾਣਾ ਪਿਐ। ਪਿਆਸ ਲੱਗੇ ਤਰਸਣਾ ਨਾ। ਕਸੋਰੇ ਵਿੱਚ ਪਾਣੀ ਪਿਐ। ਭੈਣ ਦੇ ਲਾਡਲੇ ਵੀਰ ਨੂੰ ਨਾ ਭੁੱਖ ਲੱਗੀ ਨਾ ਪਿਆਸ। ਨਾ ਉਹ ਕਦੇ ਰੋਇਆ। ਹਾਂ ਬਾਰ ਬਾਰ ਭੈਣ ਨੂੰ ਪੁੱਛ ਲੈਂਦਾ- ਅਜੇ ਸਾਮ ਹੋਈ ਨੀ?

ਭੈਣ ਦਾ ਇੱਕੋ ਜਵਾਬ- ਕਿੱਥੇ ਹੋਈ? ਸ਼ਾਮ ਹੋ ਜਾਂਦੀ ਤਾਂ ਮਾਂ ਬਾਪੂ ਘਰੇਂ ਆ ਨਾ ਜਾਂਦੇ?

ਬਾਕੀ ਦੁਨੀਆ ਵਿੱਚ ਤਾਂ ਖ਼ੈਰ ਵਕਤ ਸਿਰ ਦਿਨ ਚੜ੍ਹਦਾ, ਸਮੇਂ ਸਿਰ ਸ਼ਾਮ ਪੈ ਜਾਂਦੀ ਪਰ ਇਨ੍ਹਾਂ ਅਨਾਥ ਬੱਚਿਆਂ ਦੀ ਝੋਂਪੜੀ ਵਿੱਚ ਬਾਰਾਂ ਮਹੀਨਿਆਂ ਤੱਕ ਦਿਨ ਲੰਮਾ ਹੀ ਲੰਮਾ ਹੁੰਦਾ ਗਿਆ।

ਪੂਰੇ ਇੱਕ ਸਾਲ ਵਿੱਚ ਰੁੱਤਾਂ ਬਦਲੀਆਂ। ਸਾਉਣ ਭਾਦੋਂ ਦੇ ਕਾਲੇ ਬੱਦਲ ਇੰਨੇ ਬਰਸੇ ਕਿ ਪੁੱਛੋ ਨਾ, ਜਿਵੇਂ ਸਮੁੰਦਰ ਇਧਰ ਹੀ ਉਲਟ ਗਿਆ ਹੋਵੇ! ਦੋਵੇਂ ਪਤੀ ਪਤਨੀ ਛਲਕਦੇ ਮਨ ਨਾਲ ਆਪਣੇ ਪਿੰਡ ਵਲ ਮੁੜੇ।

ਬੱਦਲਾਂ ਦੇ ਪਾਣੀ ਨੂੰ ਛੂਹਣਸਾਰ ਧਰਤੀ ਤਾਂ ਜਿਵੇਂ ਮੂੰਹੋਂ ਗੱਲਾਂ ਕਰਨ ਲੱਗੀ। ਪਤਨੀ ਦੀ ਗੋਦ ਵਿੱਚ ਨਿਕਾ ਜਿਹਾ ਬਾਲ ਗੋਪਾਲ। ਬੱਦਲਾਂ ਵਿੱਚ ਮਿੱਠਾ ਪਾਣੀ, ਮਾਂ ਦੀ ਛਾਤੀ ਵਿੱਚ ਮਿੱਠਾ ਦੁੱਧ। ਧਰਤੀ ਨੂੰ ਠੋਕਰਾਂ ਮਾਰਦੀ, ਪੱਲੇ ਨੂੰ ਹੁਲਾਰਦੀ ਔਰਤ ਮਸਤਾਨੀ ਚਾਲ ਚੱਲਦੀ ਰਹੀ।

ਆਪਣੇ ਖੂਹ ਦੀ ਵਾੜ ਕੋਲੋਂ ਲੰਘਦਿਆਂ ਊਂਘਦਾ ਬੱਚਾ ਮਾਂ ਦੀ ਗੋਦ ਵਿੱਚ ਰੋਇਆ ਤਾਂ ਬਾਪ ਦੀਆਂ ਅੱਖਾਂ ਵਿੱਚ ਹੰਝੂ ਆਏ। ਭਰੇ ਗਲ ਨਾਲ ਬੋਲਿਆ- ਤੇਰਾ ਦਿਲ ਮੈਥੋਂ ਮਜਬੂਤ ਐ। ਮੈਂ ਬੜਾ ਡਰਪੋਕ ਆਂ। ਦੋਵਾਂ ਦੇ ਪਿੰਜਰ ਹੁਣ ਤੱਕ ਤਾਂ ਸੁੱਕ ਗਏ ਹੋਣੇ। ਮੈਂ ਇੱਥੇ ਰੁਕਦਾਂ। ਤੂੰ ਪਹਿਲਾਂ ਜਾ ਕੇ ਪਿੰਜਰ ਬਾਹਰ ਸੁੱਟ ਆ। ਮੈਥੋਂ ਸੁੱਟੇ ਨੀ ਜਾਣੇ। ਇੰਨਾ ਕੁ ਰਹਿਮ ਕਰ। ਤੇਰਾ ਅਹਿਸਾਨ ਸਾਰੀ ਉਮਰ।

ਇਸ ਵਿੱਚ ਰਹਿਮ ਅਤੇ ਅਹਿਸਾਨ ਦੀ ਕੀ ਗੱਲ? ਪਤੀਵਰਤਾ ਔਰਤ ਨਿਮਰਤਾ ਨਾਲ ਬੋਲੀ- ਪਤੀ ਦਾ ਆਖਾ ਮੰਨਣਾ ਔਰਤ ਦਾ ਕਰਮ ਹੈ। ਵੈਸੇ ਵੀ ਕੂੜਾ ਕਚਰਾ ਤਾਂ ਸਾਫ਼ ਕਰਨਾ ਪਏਗਾ ਹੀ। ਹਿੰਮਤ ਵਾਲੀ ਕੀ ਗੱਲ ਹੋਈ? ਤੂੰ ਕਨ੍ਹਈਆ ਨੂੰ ਥੋੜ੍ਹੀ ਦੇਰ ਚੁਕੀ ਰੱਖ, ਮੈਂ ਸਾਰੀ ਸਫ਼ਾਈ ਕਰ ਦਿੰਨੀ ਆਂ।

ਬੱਦਲਾਂ ਵਿੱਚ ਛਿਪੇ ਸੂਰਜ ਦੀ ਧੁੱਪ ਲੁਕਣਮੀਟੀ ਖੇਡ ਰਹੀ ਸੀ। ਕਦੇ ਕਦੇ ਬਿਜਲੀ ਕੜਕਦੀ। ਅਲਸਾਈ ਹਵਾ ਠੰਢੀ ਠੰਢੀ ਵਗ ਰਹੀ ਸੀ। ਕਿੱਕਰ ਦੇ ਰੁੱਖ ਹੇਠ ਛਤਰੀ ਤਾਣੀ ਮੋਰ ਨੱਚ ਰਿਹਾ!

ਪਤਨੀ ਤੇਜ਼ ਕਦਮੀ, ਕਿਸਾਨ ਧੀਮੇ ਕਦਮੀ ਝੌਂਪੜੀ ਦੇ ਬੂਹੇ ਨੇੜੇ ਪੁੱਜੇ ਤਾਂ ਉਨ੍ਹਾਂ ਨੇ ਅੰਦਰੋਂ ਕੁਝ ਆਵਾਜ਼ਾਂ ਸੁਣੀਆਂ। ਇੱਕ ਵਾਰ ਤਾਂ ਕੰਨਾਂ ਉੱਪਰ ਇਤਬਾਰ ਨਾ ਆਇਆ! ਬਾਹਰਲਾ ਕੁੰਡਾ ਉਵੇਂ ਦਾ ਉਵੇਂ ਬੰਦ ਦਾ ਬੰਦ। ਅੱਖਾਂ ਉੱਪਰ ਬੇਇਤਬਾਰੀ ਵੀ ਕਿਵੇਂ ਕਰਨ? ਭੂਤ ਪ੍ਰੇਤਾਂ ਦੀ ਕੋਈ ਲੀਲਾ ਤਾਂ ਨਹੀਂ?

ਕੱਚੀ ਕੰਧ ਨਾਲ ਕੰਨ ਲਾ ਕੇ ਮਾਂ ਸੁਣਨ ਲੱਗੀ। ਇਹ ਤਾਂ ਅੰਦਰੋਂ ਕਿਸੇ ਬੱਚੇ ਦੀ ਆਵਾਜ਼ ਸੀ? ਮਾਂ ਤੇ ਬਾਪੂ ਕਿਉਂ ਨੀ ਆਏ ਭੈਣ? ਹੁਣ ਤੱਕ ਸ਼ਾਮ ਹੋਈ ਨੀ ਅਜੇ? ਲਾਡ ਲਡਾਉਂਦਿਆਂ ਬੱਚੀ ਬੋਲੀ- ਮੇਰੇ ਲਾਡਲੇ ਵੀਰ, ਅਜੇ ਸ਼ਾਮ ਕਿੱਥੇ ਹੋਈ? ਸ਼ਾਮ ਹੁੰਦੀ, ਮਾਂ ਬਾਪੂ ਆ ਨਾ ਜਾਂਦੇ ਭਲਾ? ਤੂੰ ਥੋੜ੍ਹਾ ਕੁ ਸਬਰ ਕਰ। ਆਪਣੇ ਵਾਸਤੇ ਛਣਕਣੇ ਲਿਆਉਣਗੇ!

ਬੱਚੇ ਨੇ ਹਠ ਕੀਤਾ- ਦੋਵੇਂ ਛਣਕਣੇ ਮੈਂ ਲਊਂਗਾ।

-ਹਾਂ... ਹਾਂ... ਦੋਵੇਂ ਤੇਰੇ। ਤੇਰੇ ਨਾਲੋਂ ਛਣਕਣੇ ਕੋਈ ਚੰਗੇ ਨੇ? ਭੁੱਖ ਲੱਗੇ ਮੈਨੂੰ ਦੱਸ ਦੇਈਂ... ਪਿਆਸ ਲੱਗੇ ਦੱਸ ਦੇਈਂ। ਛਿਕੂ ਵਿੱਚ ਰੋਟੀਆਂ, ਗੁੜ ਪਿਐ। ਕਸੋਰੇ ਵਿੱਚ ਪਾਣੀ ਪਿਐ!

ਮਾਂ ਦੇ ਕੰਨਾਂ ਵਿੱਚ ਜਿਵੇਂ ਉਬਲਦਾ ਤੇਲ ਪੈ ਗਿਆ ਹੋਵੇ। ਉਸਦੇ ਨੇੜੇ ਗੁੰਮ ਸੁੰਮ ਖਲੋਤਾ ਬਾਪ... ਬੋਲਾਂ ਤੋਂ ਸੱਖਣਾ। ਖ਼ੁਸ਼ੀ ਵੱਧ ਹੋਈ, ਦੁੱਖ ਵੱਧ ਹੋਇਆ ਕਿ ਹੈਰਾਨੀ ਵੱਧ ਹੋਈ, ਕੋਈ ਪਤਾ ਨੀਂ। ਉਤਾਵਲੀ ਹੋ ਕੇ ਮਾਂ ਨੇ ਕੁੰਡਾ ਖੋਲ੍ਹਿਆ, ਖੜਕਾ ਸੁਣ ਕੇ ਦੋਵੇਂ ਭੈਣ ਭਾਈ ਖ਼ੁਸ਼ੀ ਵਿੱਚ ਤਾੜੀਆਂ ਵਜਾਉਂਦੇ ਨੱਚਣ ਲੱਗੇ... ਸ਼ਾਮ ਹੋ ਗਈ, ਸ਼ਾਮ ਹੋ ਗਈ। ਮਾਂ ਬਾਪੂ ਆ ਗਏ... ਛਣਕਣੇ ਲੈ ਆਏ...!

ਛਣਕਣਿਆਂ ਦੀ ਥਾਂ ਮਾਂ ਵੱਲੋਂ ਦੋ ਦੋ ਥੱਪੜ ਇਨਾਮ ਵਿੱਚ ਮਿਲੇ। ਗ਼ੁੱਸੇ ਵਿੱਚ ਦੰਦ ਪੀਂਹਦੀ ਕਹਿੰਦੀ- ਦੁਸ਼ਟੋ, ਹਰਾਮਜਾਦਿਓ, ਤੁਸੀਂ ਜਿਉਂਦੇ ਓ ਅਜੇ ਤੱਕ? ਮਰੇ ਨਹੀਂ? ਤੁਹਾਥੋਂ ਸ਼ੈਤਾਨਾ ਤੋਂ ਤਾਂ ਮੌਤ ਵੀ ਬਿਦਕਦੀ ਐ!

ਮਾਂ ਦਾ ਇੰਨਾ ਕਹਿਣਾ ਸੀ ਕਿ ਚੱਕਰ ਖਾ ਕੇ ਦੋਵੇਂ ਬੱਚੇ ਜ਼ਮੀਨ ਤੇ ਡਿੱਗ ਪਏ। ਮਾਂ ਦਾ ਵਿਕਰਾਲ ਰੂਪ ਦੇਖ ਕੇ ਮੌਤ ਨੇ ਉਨ੍ਹਾਂ ਨੂੰ ਛਾਤੀ ਨਾਲ ਲਾ ਲਿਆ। ਬਾਪ ਨੇ ਪਾਗਲ ਵਾਂਗ ਉਨ੍ਹਾਂ ਨੂੰ ਬੜਾ ਝੰਜੋੜਿਆ ਪਰ ਅੱਖਾਂ ਨਾ ਖੁੱਲ੍ਹੀਆਂ। ਇਉਂ ਲਗਦਾ ਸੀ ਬੰਦ ਅੱਖਾਂ ਨਾਲ ਉਹ ਪੂਰਾ ਬ੍ਰਹਿਮੰਡ ਦੇਖ ਰਹੇ ਹੋਣ!

ਕੁਦਰਤ ਨਾ ਕਿਸੇ ਦੇ ਸੱਟ ਮਾਰੇ ਨਾ ਜ਼ਖ਼ਮੀ ਕਰੇ। ਉਹ ਤਾਂ ਆਪਣੀ ਮੌਜ ਮਸਤੀ ਵਿੱਚ ਸੁਗਲ ਮੇਲੇ ਕਰਦੀ ਰਹਿੰਦੀ ਹੈ। ਮੌਜ ਹੋਵੇ ਤਾਂ ਬਰਸੇ, ਬਰਸਣ ਨੂੰ ਦਿਲ ਨਾ ਕਰੇ ਤਾਂ ਕਾਲ ਪਏ। ਪਰ ਉਸ ਦਿਨ ਉਹ ਆਪਣੀ ਮੌਜ ਵਿੱਚ ਛਮਛਮ ਬਰਸੀ। ਬੱਦਲ ਗੱਜਣ ਅਤੇ ਲਿਸ਼ਕਣ ਵਿੱਚ ਪੂਰੇ ਮਗਨ। ਧਰਤੀ ਵਿੱਚੋਂ ਪਹਿਲੀ ਬਾਰਸ਼ ਦੀ ਖ਼ੁਸ਼ਬੂ! ਛਿੱਕੂ ਵੱਲ ਕੀੜੀਆਂ ਆ ਜਾ ਰਹੀਆਂ ਸਨ। ਮਟਕੀ ਦਾ

ਪਾਣੀ ਮਟਕੀ ਵਿੱਚੋਂ ਖ਼ਤਮ ਹੋ ਗਿਆ। ਪਈਆਂ ਪਈਆਂ ਮਟਕੀਆਂ ਆਪਣਾ ਪਾਣੀ ਆਪੇ ਪੀਣ ਲੱਗ ਪੈਣ ਫਿਰ ਪਿਆਸੇ ਮੂੰਹਾਂ ਦਾ ਕੀ ਹਾਲ ਹੋਏਗਾ?

ਜੁਗਾਂ ਜੁਗਾਂਤਰਾਂ ਤੋਂ ਇਸ ਮਾਮੂਲੀ ਜਿਹੇ ਸਵਾਲ ਦਾ ਉਤਰ ਨਹੀਂ ਮਿਲਿਆ ਕਿਉਂਕਿ ਸਮੁੰਦਰਾਂ ਦੇ ਹੋਂਠ ਸਿਉਂਤੇ ਹੋਏ ਨੇ, ਬੱਦਲਾਂ ਨੇ ਗਲ਼ੇ ਰੁੰਨ੍ਹੇ ਹੋਏ ਨੇ।

## ਦੁਬਿਧਾ

ਇੱਕ ਸੀ ਮਾਇਆਪਤੀ ਸੇਠ। ਉਸਦੇ ਇਕਲੌਤੀ ਬੇਟੀ ਦੀ ਬਰਾਤ ਵਿਆਹ ਦੇ ਠਾਠ ਬਾਠ ਨਾਲ ਵਾਪਸ ਪਰਤ ਰਹੀ ਸੀ। ਰਸਤੇ ਵਿੱਚ ਛੱਲੋਛੱਲ ਲਹਿਰਾਉਂਦਾ ਸਰੋਵਰ, ਸਰੋਵਰ ਕਿਨਾਰੇ ਸੰਘਣੀ ਛਾਂ ਵਾਲੇ ਹਰੇ ਕਚੂਰ ਰੁੱਖਾਂ ਦਾ ਘੇਰਾ। ਨਿਰਮਲ ਜਲ। ਸੂਰਜ ਸਿਰ ਉੱਪਰ ਚੜ੍ਹ ਆਇਆ ਸੀ। ਜੇਠ ਦੀ ਲੂ ਸਾਂ... ਸਾਂ... ਕਰਦੀ ਵਗਦੀ ਸੀ। ਫ਼ੈਸਲਾ ਹੋਇਆ ਇੱਥੇ ਕੁਝ ਆਰਾਮ ਕਰਕੇ, ਖਾ ਪੀ ਕੇ ਫੇਰ ਅੱਗੇ ਚੱਲਾਂਗੇ। ਲਾੜੇ ਦੇ ਬਾਪੂ ਨੇ ਇਹ ਗੱਲ ਕਹੀ, ਖ਼ੁਸ਼ੀ ਖ਼ੁਸ਼ੀ ਸਾਰੇ ਮੰਨ ਗਏ। ਦੁਲਹਨ ਨਾਲ ਪੰਜ ਦਾਸੀਆਂ ਸਨ। ਰੱਥੋਂ ਉਤਰ ਕੇ ਸਾਰੀਆਂ ਰੁੱਖ ਹੇਠ ਆ ਬੈਠੀਆਂ। ਨੇੜੇ ਬਬੂਲ ਦਾ ਜੰਗਲੀ ਰੁੱਖ, ਪੀਲੇ ਫੁੱਲਾਂ ਨਾਲ ਲੱਦਿਆ ਹੋਇਆ। ਚਾਂਦੀ ਵਰਗੇ ਸਫ਼ੈਦ ਬੰਬਲ। ਬਾਕੀ ਬਰਾਤੀ ਬਬੂਲ ਹੇਠ ਬੈਠ ਗਏ। ਜਲ ਪਾਨ ਪੀਣ ਖਾਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ।

ਲਾੜੀ ਬਰਾਤੀਆਂ ਵੱਲ ਪਿੱਠ ਕਰਕੇ ਬੈਠ ਗਈ, ਘੁੰਡ ਦਾ ਪੱਲਾ ਉੱਪਰ ਚੁੱਕ ਲਿਆ। ਉੱਪਰ ਦੇਖਿਆ ਜੰਡੀ ਉੱਪਰ ਹਰੀਆਂ ਹਰੀਆਂ ਸੰਗਲੀਆਂ ਦੇ ਗੁੱਠੇ ਲਟਕ ਰਹੇ। ਦੇਖਦਿਆਂ ਅੱਖਾਂ ਦੀਆਂ ਪੁਤਲੀਆਂ ਨੂੰ ਠੰਢ ਪੈ ਗਈ। ਕੁਦਰਤ ਦੀ ਕਰਨੀ, ਉਸ ਜੰਡੀ ਉੱਪਰ ਭੂਤ ਦਾ ਵਾਸਾ ਸੀ। ਅਤਰ ਫੁਲੇਲ ਨਾਲ ਮਹਿਕਦੀ ਲਾੜੀ ਦਾ ਮੂੰਹ ਦੇਖਣ ਸਾਰ ਭੂਤ ਦੀਆਂ ਅੱਖਾਂ ਚੁੰਧਿਆ ਗਈਆਂ। ਔਰਤ ਦਾ ਇਹ ਰੂਪ, ਇਹ ਜਵਾਨੀ ਵੀ ਹੋਇਆ ਕਰਦੀ ਹੈ ਕਿਤੇ? ਗੁਲਾਬ ਦੇ ਫੁੱਲਾਂ ਵਰਗੀ ਕੋਮਲਤਾ, ਖ਼ੁਸ਼ਬੂ ਤੇ ਰਸ ਜਿਵੇਂ ਔਰਤ ਦੇ ਜਾਮੇ ਵਿੱਚ ਢਲ ਆਇਆ ਹੋਵੇ। ਦੇਖਕੇ ਯਕੀਨ ਨਹੀਂ ਆਉਂਦਾ! ਬੱਦਲਾਂ ਦਾ ਠਿਕਾਣਾ ਛੱਡ ਕੇ ਬਿਜਲੀ ਕਿਤੇ ਧਰਤੀ ਉੱਪਰ ਤਾਂ ਨੀ ਉਤਰ ਆਈ? ਅੱਖਾਂ ਦੀ ਗਹਿਰਾਈ ਨਾਪੀ ਨਹੀਂ ਜਾ ਸਕਦੀ। ਸਾਰੀ ਕੁਦਰਤ ਦੀ ਸੁੰਦਰਤਾ ਇੱਕ ਜਿਸਮ ਵਿੱਚ ਇਕੱਠੀ ਹੋ ਗਈ। ਹਜ਼ਾਰਾਂ ਔਰਤਾਂ ਦਾ ਰੂਪ ਰੰਗ ਦੇਖਿਆ, ਇਸ ਚਿਹਰੇ ਦੀ ਰੰਗਤ ਨਿਆਰੀ। ਜੰਡੀ ਦੀ ਛਾਂ ਤੱਕ ਦਮਕ ਉੱਠੀ! ਭੂਤ ਨਿਹਾਲ ਹੋ ਗਿਆ। ਕਰ ਲਵਾਂ ਦੁਲਹਨ ਨੂੰ ਵਸ ਵਿੱਚ ਜਿਵੇਂ ਭੂਤ ਕਰਿਆ ਕਰਦੇ ਨੇ? ਨਹੀਂ... ਨਹੀਂ... ਉਸ ਤਰ੍ਹਾਂ ਨਹੀਂ, ਉਸ ਤਰ੍ਹਾਂ ਤਾਂ ਇਹ ਤਕਲੀਫ਼ ਵਿੱਚ ਘਿਰ ਜਾਏਗੀ, ਬਰਾਤ ਵਿੱਚ ਬਦਨਾਮੀ ਹੋਵੇਗੀ। ਫੇਰ? ਨਾ ਵਸ ਵਿੱਚ ਕਰੀ ਜਾਂਦੀ ਹੈ ਨਾ ਛੱਡੀ ਜਾਂਦੀ ਹੈ ਇਹੋ ਜਿਹੀ ਦੁਬਿਧਾ ਵਿੱਚ ਅੱਗੇ

ਨਹੀਂ ਸੀ ਕਦੀ ਫਸਿਆ! ਫਿਰ ਦੂਲੇ ਦੇ ਸਿਰ ਚੜ੍ਹ ਜਾਵਾਂ? ਪਰ ਦੂਲੇ ਅੰਦਰ ਪਸਰ ਗਿਆ ਫਿਰ ਵੀ ਦੁੱਖ ਤਾਂ ਦੁਲਹਨ ਭੋਗੇਗੀ! ਇਹੋ ਜਿਹੀ ਸੁੰਦਰਤਾ ਨੂੰ ਦੁੱਖ ਪੁੱਜਿਆ, ਨਾ ਬੱਦਲ ਬਰਸੇਗਾ, ਨਾ ਬਿਜਲੀਆਂ ਚਮਕਣਗੀਆਂ, ਨਾ ਸੂਰਜ ਚੜ੍ਹੇਗਾ ਨਾ ਚੰਦ। ਸਭ ਕੁਝ ਉਥਲ ਪੁਥਲ ਹੋ ਜਾਏਗਾ। ਦਿਲ ਵਿੱਚ ਇਹੋ ਜਿਹੀ ਦਇਆ ਮਇਆ ਪਹਿਲਾਂ ਤਾਂ ਨਹੀਂ ਪੈਦਾ ਹੋਈ ਕਦੀ। ਇਸ ਰੂਪ ਨੂੰ ਕਸ਼ਟ ਦੇਣ ਦੀ ਥਾਂ ਤਾਂ ਚੰਗਾ ਹੋਏ ਖ਼ੁਦ ਕਸ਼ਟ ਉਠਾ ਲਉ। ਇਹੋ ਜਿਹੀ ਤਕਲੀਫ਼ ਵੀ ਕਿਸਨੂੰ ਨਸੀਬ ਹੁੰਦੀ ਹੈ? ਏਸ ਦੁੱਖ ਦੀ ਛੂਹ ਨਾਲ ਭੂਤ ਦੀ ਜੂਨ ਸੰਵਰ ਜਾਏਗੀ।

ਬਰਾਤ ਨੇ ਆਖ਼ਰ ਤੁਰਨਾ ਹੀ ਸੀ। ਦੁਲਹਨ ਉੱਠ ਕੇ ਰਥ ਵੱਲ ਚੱਲੀ ਤਾਂ ਭੂਤ ਦੀਆਂ ਅੱਖਾਂ ਅੱਗੇ ਹਨ੍ਹੇਰਾ ਛਾ ਗਿਆ। ਉਸ ਦੀਆਂ ਅੱਖਾਂ ਤਾਂ ਰਾਤ ਨੂੰ ਵੀ ਐਨ ਸਾਫ਼ ਦੇਖ ਲਿਆ ਕਰਦੀਆਂ ਸਨ, ਜਵਾਬ ਕਿਵੇਂ ਦੇ ਗਈਆਂ? ਅਸਮਾਨੀ ਚਮਕਦੇ ਸੂਰਜ ਉੱਪਰ ਕਾਲਖ ਕਿਵੇਂ ਫਿਰ ਗਈ?

ਛਮ ਛਮ ਕਰਦੀ ਦੁਲਹਨ ਰਥ ਵਿੱਚ ਸਵਾਰ ਹੋ ਗਈ। ਦੂਲਾ ਪਹਿਲੋਂ ਹੀ ਉਥੇ ਮੌਜੂਦ ਸੀ। ਕਿੱਡੀ ਵੱਡੀ ਕਿਸਮਤ ਦਾ ਧਨੀ ਹੈ ਦੂਲਾ, ਕਿੰਨਾ ਸੁਖੀ। ਭੂਤ ਦੇ ਰੋਮ ਰੋਮ ਵਿੱਚ ਕੰਡੇ ਚੁਭਣ ਲੱਗੇ। ਦਿਲ ਵਿੱਚ ਅੱਗ ਭੜਕ ਪਈ। ਵਿਛੋੜੇ ਦੀ ਅੱਗ ਵਿੱਚ ਨਾ ਜੀਆ ਜਾਵੇ ਨਾ ਮਰਿਆ। ਜਿਉਂਦਿਆਂ ਅੱਗ ਕਿਵੇਂ ਬਰਦਾਸ਼ਤ ਹੋਵੇ? ਤੇ ਮਰਕੇ ਇਹ ਜਲਣ ਵੀ ਕਿੱਥੇ? ਭੂਤ ਦੇ ਮਨ ਵਿੱਚ ਇਹੋ ਜਿਹੀ ਉਲਝਣ ਪਹਿਲਾਂ ਕਦੀ ਨਹੀਂ ਪੈਦਾ ਹੋਈ! ਰਥ ਅੱਖੋਂ ਪਰੋਖੇ ਹੋਣ ਸਾਰ ਉਹ ਬੇਹੋਸ਼ ਹੋ ਗਿਆ।

ਰਥ ਵਿੱਚ ਬੈਠੇ ਦੂਲੇ ਦੀ ਉਲਝਣ ਵੀ ਕੋਈ ਘੱਟ ਨਹੀਂ ਸੀ। ਪਹਿਰ ਹੋ ਗਿਆ ਸਿਰ ਖਪਾਈ ਕਰਦੇ ਨੂੰ, ਵਿਆਹ ਖਰਚੇ ਦੇ ਹਿਸਾਬ ਦਾ ਮਿਲਾਨ ਨਹੀਂ ਹੋ ਰਿਹਾ! ਪਿਤਾ ਨਰਾਜ ਹੋਏਗਾ। ਖ਼ਰਚ ਹੋ ਵੀ ਕੁਝ ਵੱਧ ਹੀ ਗਿਆ। ਇਹੋ ਜਿਹੀ ਗ਼ਲਤੀ ਪਿਤਾ ਆਸਾਨੀ ਨਾਲ ਮਾਫ਼ ਨਹੀਂ ਕਰਿਆ ਕਰਦਾ। ਹਿਸਾਬ ਤੇ ਵਪਾਰ ਦਾ ਸੁੱਖ ਸਭ ਤੋਂ ਵੱਡਾ ਸੁੱਖ ਹੈ, ਬਾਕੀ ਫਾਲਤੂ ਆਡੰਬਰ। ਖ਼ੁਦ ਭਗਵਾਨ ਪੂਰਾ ਹਿਸਾਬੀ ਹੈ। ਹਰੇਕ ਦੇ ਸਾਹਾਂ ਦਾ ਹਿਸਾਬ ਰੱਖਦੈ, ਬਾਰਸ਼ ਦੀ ਬੂੰਦ ਬੂੰਦ ਦਾ, ਹਵਾ ਦੀ ਲਹਿਰ ਲਹਿਰ ਦਾ, ਧਰਤੀ ਦੇ ਕਣ ਕਣ ਦਾ, ਪੂਰਾ ਹਿਸਾਬ। ਕੁਦਰਤ ਦੇ ਹਿਸਾਬ ਵਿੱਚ ਭੁੱਲ ਨਹੀਂ ਸਕਦੀ, ਫੇਰ ਬਾਣੀਏ ਦੀ ਵਹੀ ਵਿੱਚ ਭੁੱਲ ਕਿਵੇਂ ਖਪ ਸਕਦੀ ਹੈ?

ਮੱਥੇ ਉੱਪਰ ਤਿਊੜੀਆਂ ਪਾਈ ਦੂਲਾ ਰਕਮਾ ਜੋੜ ਘਟਾਉਣ ਲੱਗਿਆ ਹੋਇਆ ਸੀ ਕਿ ਰਥ ਦਾ ਪਰਦਾ ਸਰਕਾ ਕੇ ਲਾੜੀ ਨੇ ਬਾਹਰ ਨਿਗ੍ਹਾ ਮਾਰੀ। ਚਮਕਦੀ ਤੇਜ਼ ਧੁੱਪ। ਕਰੀਰ ਦੀਆਂ ਹਰੀਆਂ ਕਚੂਰ ਝਾੜੀਆਂ ਉੱਪਰ ਲਾਲ ਬਿੰਬ ਪੀਂਝੂ ਟਿਮ ਟਿਮ ਕਰਦੇ ਲਟਕ ਰਹੇ। ਕਿੰਨੇ ਸੁਹਾਵਣੇ, ਕਿੰਨੇ ਸੁੰਦਰ! ਇੱਕ ਇੱਕ ਪੀਂਝੂ ਦੀ ਮੁਸਕਾਨ ਚੜ੍ਹਦੀ ਤੋਂ ਚੜ੍ਹਦੀ! ਦੂਲੇ ਦੀ ਬਾਂਹ ਫੜਕੇ ਮਾਸੂਮ ਬਾਲੜੀ ਵਾਂਗ ਉਸਨੇ ਕਿਹਾ- ਹਿਸਾਬ ਤੋਂ ਧਿਆਨ ਹਟਾ ਕੇ ਬਾਹਰ ਦੇਖੋ ਤਾਂ ਸਹੀ! ਕਿਹੇ ਮਨਮੋਹਣੇ ਪੀਂਝੂ ਹਨ! ਹੇਠ ਉਤਰ ਕੇ ਦੋ ਚਾਰ ਉਂਜਲੀਆਂ ਲਿਆ ਦਿਉ ਨਾ! ਦੇਖੋ ਕਿੰਨੀ ਅੱਗ ਬਰਸ ਰਹੀ ਹੈ, ਇਹ ਕੁਮਲਾਏ ਨਹੀਂ! ਧੁੱਪ ਤੇਜ਼ ਹੁੰਦੀ ਹੈ, ਇਹ ਹੋਰ ਸੂਹੇ ਹੋਈ ਜਾਂਦੇ ਨੇ। ਜਿਹੜਾ ਮਰਜ਼ੀ ਰੰਗ ਹੋਵੇ, ਧੁੱਪ ਵਿੱਚ ਉੱਡ ਜਾਂਦੈ ਜਾਂ ਫਿੱਕਾ ਪੈ ਜਾਂਦੈ!

ਦੂਲਾ ਆਦਮੀਆਂ ਵਰਗਾ ਆਦਮੀ ਸੀ। ਨਾ ਜ਼ਿਆਦਾ ਸੁਹਣਾ ਨਾ ਵਧੀਕ ਕੁਸੁਹਣਾ। ਭਰ ਜਵਾਨੀ ਵਿੱਚ ਵਿਆਹ ਹੋਇਆ ਪਰ ਵਿਆਹ ਦਾ ਕੋਈ ਚਾਉ ਨਹੀਂ। ਪੰਜ ਸਾਲ ਹੋਰ ਵਿਆਹ ਨਾ ਹੁੰਦਾ ਤਾਂ ਵੀ ਠੀਕ, ਹੋ ਗਿਆ ਤਾਂ ਵੀ ਸਹੀ। ਕਦੇ ਨਾ ਕਦੇ ਤਾਂ ਹੋਣਾ ਹੀ ਸੀ। ਵੱਡਾ ਝੰਜਟ ਨਿਬੜ ਗਿਆ। ਗਲੇ ਪਾਏ ਨੌ ਲੱਖੇ ਹਾਰ ਉੱਪਰ ਹੱਥ ਫੇਰਦਾ ਹੋਇਆ ਕਹਿੰਦਾ- ਪੀਂਝੂ ਪੇਂਡੂ ਖਾਇਆ ਕਰਦੇ ਨੇ। ਤੈਨੂੰ ਕਿਵੇਂ ਇੱਛਾ ਹੋ ਗਈ? ਕਹੇਂ ਤਾਂ ਪਟਾਰੀ ਵਿੱਚੋਂ ਨਾਰੀਅਲ ਕੱਢ ਕੇ ਦਿਆਂ? ਜਿੰਨੇ ਮਰਜ਼ੀ ਖਾਉ।

ਲਾੜੀ ਪੂਰੀ ਪੇਂਡੂ ਨਿਕਲੀ। ਜ਼ਿੱਦ ਕਰਕੇ ਕਹਿੰਦੀ- ਨਹੀਂ, ਮੈਂ ਤਾਂ ਪੀਂਝੂ ਖਾਣੇ ਨੇ। ਲਿਆ ਕੇ ਦਿਉ, ਅਹਿਸਾਨ ਮੰਨੂੰਗੀ। ਜੇ ਤੁਸੀਂ ਖੇਚਲ ਨਹੀਂ ਕਰਨੀ, ਮੈਨੂੰ ਆਗਿਆ ਦਿਉ ਮੈਂ ਆਪੇ ਤੋੜ ਲਿਆਨੀ ਆਂ। ਦੂਲੇ ਨੇ ਫਿਰ ਉਹੋ ਗੱਲ ਕੀਤੀ- ਕੰਡਿਆਂ ਵਿੱਚ ਕੌਣ ਉਲਝੇ? ਜਾਂਗਲੀ ਲੋਕ ਤੋੜਦੇ

ਨੇ, ਜਾਂਗਲੀ ਖਾਂਦੇ ਨੇ! ਮਖਾਣੇ ਖਾਹ, ਮਿਸਰੀ ਖਾਹ। ਪੀਂਝੂਆਂ ਨਮੋਲੀਆਂ ਦੀ ਘਰ ਵਿੱਚ ਗੱਲ ਨਾ ਕਰੀਂ, ਲੋਕ ਹੱਸਣਗੇ।

-ਹੱਸਣ। ਇਹ ਕਹਿਕੇ ਦੁਲਹਨ ਨੇ ਰਥ ਵਿੱਚੋਂ ਹੇਠ ਛਾਲ ਮਾਰੀ। ਤਿਤਲੀ ਵਾਂਗ ਕਰੀਰ ਦੁਆਲੇ ਉਡਦੀ ਫਿਰੇ। ਥੋੜ੍ਹੀ ਦੇਰ ਬਾਅਦ ਪੱਲੇ ਵਿੱਚ ਲਾਲ ਸੁਰਖ ਪੀਂਝੂ ਭਰਕੇ ਵਾਪਸ ਆਈ। ਸੁਰਾਹੀ ਦੇ ਪਾਣੀ ਨਾਲ ਧੋਏ, ਠੰਢੇ ਕੀਤੇ। ਬੁੱਲ੍ਹਾਂ ਅਤੇ ਪੀਂਝੂਆਂ ਦਾ ਰੰਗ ਇੱਕੋ ਜਿਹਾ! ਪਰ ਦੂਲੇ ਨੂੰ ਨਾ ਪੀਂਝੂਆਂ ਦਾ ਰੰਗ ਚੰਗਾ ਲੱਗਾ ਨਾ ਬੁੱਲ੍ਹਾਂ ਦਾ। ਉਹ ਤਾਂ ਹਿਸਾਬ ਕਿਤਾਬ ਵਿੱਚ ਡੁੱਬਿਆ ਹੋਇਆ ਸੀ। ਲਾੜੀ ਨੇ ਬਹੁਤ ਵਾਰ ਕਿਹਾ ਪਰ ਉਸਨੇ ਪੀਂਝੂਆਂ ਨੂੰ ਹੱਥ ਵੀ ਨਾ ਲਾਇਆ।

ਲਾੜੀ ਬੋਲੀ- ਤੁਹਾਡੀ ਮਰਜ਼ੀ। ਆਪੋ ਆਪਣੀ ਪਸੰਦ। ਇੱਕ ਵਾਰ ਤਾਂ ਮਨ ਆਈ ਸੀ ਕਿ ਪੀਂਝੂਆਂ ਬਦਲੇ ਇਹ ਨੌ ਲੱਖਾ ਹਾਰ ਕਰੀਰ ਉੱਪਰ ਟੰਗ ਦਿਆਂ ਤਾਂ ਵੀ ਮਹਿੰਗੇ ਨਹੀਂ। ਪੀਂਝੂ ਖਾਂਦੀ ਦੁਲਹਨ ਨੂੰ ਲਾੜਾ ਕਹਿੰਦਾ- ਇਹੋ ਜਿਹੀਆਂ ਮੂਰਖ ਗੱਲਾਂ ਨਾ ਕਰਿਆ ਕਰ। ਬਾਪੂ ਬਹੁਤ ਗ਼ੁੱਸੇ ਹੋਣਗੇ। ਰੂਪ ਦੀ ਥਾਂ ਉਨ੍ਹਾਂ ਨੂੰ ਗੁਣ ਪਸੰਦ ਨੇ।

ਮੁਸਕਰਾਉਂਦਿਆਂ ਲਾੜੀ ਕਹਿਣ ਲੱਗੀ- ਹੁਣ ਪਤਾ ਲੱਗਾ, ਉਨ੍ਹਾਂ ਦੇ ਡਰ ਸਦਕਾ ਹਿਸਾਬ ਵਿੱਚ ਉਲਝੇ ਹੋ ਪਰ ਹਰ ਚੀਜ਼ ਆਪੋ ਆਪਣੀ ਥਾਂ ਚੰਗੀ ਲਗਦੀ ਹੈ। ਵਿਆਹ ਵਿੱਚ ਹਿਸਾਬ ਨਾਲ ਕੀ ਮੱਥਾ ਮਾਰਨਾ? ਇਹ ਕੋਈ ਗੱਲ ਹੋਈ?

ਇੱਕ ਵਾਰ ਲਾੜਾ ਵੀ ਉਲਝਣ ਵਿੱਚ ਪੈ ਗਿਆ। ਲਾੜੀ ਦੀ ਗੱਲ ਵੀ ਗ਼ਲਤ ਤਾਂ ਨਹੀਂ। ਪਰ ਬਾਣੀਏ ਪੁੱਤ ਲਈ ਹਿਸਾਬ ਪਰਮ ਧਰਮ ਹੈ। ਹਿਸਾਬ ਨਹੀਂ ਤਾਂ ਵਪਾਰ ਨਹੀਂ। ਰਾਜਪੂਤ ਦਾ ਹੁਨਰ ਤਲਵਾਰ, ਬਾਣੀਏ ਦਾ ਹੁਨਰ ਫੱਟੀ, ਸਲੇਟਾਂ, ਵਹੀ ਦੇ ਵਰਕੇ ਬਾਣੀਏ ਦਾ ਰਣ ਖੇਤਰ, ਉਹੀ ਉਸਦੀ ਢਾਲ। ਉਸਨੂੰ ਇਹੋ ਗੁੜ੍ਹਤੀ ਮਿਲੀ, ਇਹੋ ਸੰਸਕਾਰ ਮਿਲੇ। ਬਾਕੀ ਗੱਲਾਂ ਦੀ ਭਿਣਕ ਵੀ ਨਹੀਂ ਸੁਣੀ ਉਸਦੇ ਕੰਨਾਂ ਨੇ। ਉਸ ਦੇ ਮੂੰਹੋਂ ਆਪ ਮੁਹਾਰੇ ਕਿਹਾ ਗਿਆ- ਵਿਆਹ ਹੋਣਾ ਸੀ ਸੋ ਹੋ ਗਿਆ ਪਰ ਹਿਸਾਬ ਨਹੀਂ ਨਾ ਹੋਇਆ ਅਜੇ। ਵਿਆਹ ਦਾ ਲੇਖਾ ਜੋਖਾ ਕਰਕੇ ਤੀਜ ਦੇ ਦਿਨ ਮੈਂ ਪਰਦੇਸ ਜਾਣਾ ਹੈ। ਇਸ ਵਰਗਾ ਸ਼ੁਭ ਮਹੂਰਤ ਇਸ ਤੋਂ ਸੱਤ ਸਾਲ ਬਾਅਦ ਆਏਗਾ ਫੇਰ। ਬੜਾ ਵਪਾਰ ਫਲੇਗਾ!

ਪੇਂਡੂ ਦੁਲਹਨ ਸ਼ੁਭ ਮਹੂਰਤ ਦੀ ਖ਼ੁਸ਼ਖ਼ਬਰੀ ਸੁਣਕੇ ਰਤਾ ਖ਼ੁਸ਼ ਨਹੀਂ ਹੋਈ। ਪਰਦੇਸ ਦੀ ਗੱਲ ਸੁਣਨਸਾਰ ਪੀਂਝੂ ਬੇਸੁਆਦੇ ਹੋ ਗਏ। ਦਿਲ ਬੈਠਣ ਲੱਗਾ। ਇਹ ਕੀ ਸੁਣਿਆ? ਕੰਨਾਂ ਉੱਪਰ ਭਰੋਸਾ ਨਾ ਹੋਇਆ। ਪੁੱਛਿਆ- ਵਪਾਰ ਵਾਸਤੇ ਪਰਦੇਸ ਜਾਓਗੇ? ਮੈਂ ਸੁਣਿਆ ਸੀ ਤੁਹਾਡੀ ਹਵੇਲੀ ਵਿਚ ਧਨ ਦੇ ਭੰਡਾਰ ਭਰੇ ਪਏ ਨੇ?

ਦੂਲੇ ਨੇ ਕਿਹਾ- ਇਸ ਵਿੱਚ ਕੀ ਸ਼ੱਕ? ਖ਼ੁਦ ਦੇਖ ਲਈਂ। ਤਹਿਖਾਨੇ ਸੋਨੇ ਚਾਂਦੀ ਨਾਲ ਭਰੇ ਪਏ ਨੇ, ਫੇਰ ਵੀ ਦੌਲਤ ਤਾਂ ਦਿਨ ਦੁੱਗਣੀ ਰਾਤ ਚੌਗਣੀ ਵਧਦੀ ਹੀ ਚੰਗੀ ਲਗਦੀ ਐ। ਆਪਣੇ ਹੱਥੀਂ ਅਜੇ ਤਾਂ ਧਨ ਵਿੱਚ ਬੜਾ ਵਾਧਾ ਕਰਨਾ ਹੈ। ਅਜਿਹਾ ਨਾਮੀ ਮਹੂਰਤ ਕਿਵੇਂ ਛੱਡਿਆ ਜਾ ਸਕਦੈ ਭਲਾ?

ਗੱਲ ਵਧਾਉਣ ਵਿੱਚ ਕੋਈ ਤੁਕ ਨਹੀਂ ਸੀ। ਚੁੱਪ ਕਰ ਗਈ। ਇੱਕ ਇੱਕ ਕਰਕੇ ਸਾਰੇ ਪੀਂਝੂ ਬਾਹਰ ਸੁੱਟ ਦਿੱਤੇ। ਇਹ ਦੂਲੇ ਦੀ ਮਨਪਸੰਦ ਗੱਲ ਹੋਈ। ਮੁਸਕਰਾਉਂਦਿਆਂ ਕਿਹਾ- ਮੈਂ ਤਾਂ ਪਹਿਲਾਂ ਹੀ ਦੱਸਿਆ ਸੀ ਪੀਂਝੂ ਮੂਰਖਾਂ ਦਾ ਖਾਜਾ ਹੈ, ਸਾਨੂੰ ਵੱਡੇ ਬੰਦਿਆਂ ਨੂੰ ਸ਼ੋਭਾ ਨਹੀਂ ਦਿੰਦੇ। ਨਹੀਂ ਖਾਧੇ ਗਏ, ਸੁੱਟਣੇ ਪਏ ਨਾ ਫੇਰ? ਤਿਖੀ ਧੁੱਪ ਫੱਕੀ ਸੋ ਖਾਹਮਖਾਹ!

ਅੱਗ ਦਾ ਸੇਕ ਦੇਖਣ ਵਾਸਤੇ ਦੂਲੇ ਨੇ ਰਥ ਦਾ ਪਰਦਾ ਸਰਕਾਇਆ। ਨਿਗ੍ਹਾ ਝੁਲਸਣ ਵਾਲੀ ਧੁੱਪ! ਫੁੱਲਾਂ ਨਾਲ ਲੱਦੇ ਕੇਸੂ ਇਉਂ ਲੱਗ ਰਹੇ ਸਨ ਜਿਵੇਂ ਲਾਂਬੂ ਉਠ ਰਹੇ ਹੋਣ! ਦੂਲੇ ਨੇ ਫਿਰ ਮਜ਼ਾਕ ਕੀਤਾ- ਹੁਣ ਕੇਸੂਆਂ ਵਾਸਤੇ ਜ਼ਿੱਦ ਕਰੇਂਗੀ? ਇਨ੍ਹਾਂ ਵਿੱਚ ਕੋਈ ਗੁਣ ਹੁੰਦਾ ਤਾਂ ਗਡਰੀਏ ਛੱਡਦੇ ਹੁਣ ਤੱਕ?

ਦੁਲਹਨ ਨੇ ਜਵਾਬ ਨਹੀਂ ਦਿੱਤਾ। ਚੁੱਪ ਚਾਪ ਬੈਠੀ ਪੇਕਿਆਂ ਬਾਰੇ ਸੋਚਣ ਲੱਗੀ- ਇਸ ਪਤੀ ਵਾਸਤੇ ਘਰ ਦਾ ਵਿਹੜਾ ਛੱਡਿਆ? ਮਾਪਿਆਂ ਦਾ ਵਿਛੋੜਾ! ਸਹੇਲੀਆਂ ਦਾ ਝੁੰਡ, ਭਾਈ ਭਤੀਜੇ,

ਸਰੋਵਰ ਦਾ ਕਿਨਾਰਾ, ਗੁੱਡੀਆਂ ਪਟੋਲੇ, ਲੁਕਣ ਮੀਟੀ, ਤਮਾਮ ਰੰਗ ਛੱਡ ਕੇ ਇਸ ਪਤੀ ਦਾ ਹੱਥ ਫੜਿਆ। ਮਾਂ ਦੀ ਗੋਦ ਤਜ ਕੇ ਪਰਾਏ ਘਰ ਦੀ ਓਟ ਤੱਕੀ। ਅਰ ਇਹ ਤੀਜ ਦੇ ਦਿਨ ਦੀ ਸ਼ੁਭ ਘੜੀ ਨੂੰ ਪਰਦੇਸ ਜਾਣਗੇ! ਜੋੜਿਆ ਹੋਇਆ ਇਹ ਧਨ ਫੇਰ ਕਿਸ ਵਾਸਤੇ? ਜੀਵਨ ਦੇ ਅਸਲ ਸੁਖ ਬਦਲੇ ਤਿੰਨ ਲੋਕਾਂ ਦਾ ਰਾਜ ਵੀ ਕਿਸ ਕੰਮ? ਦੌਲਤ ਤੋਂ ਜਿਉਂਦੇ ਜੀ ਕੰਮ ਨੀ ਲੈਣਾ, ਮਰਨ ਪਿੱਛੋਂ ਨਾਲ ਨੀ ਜਾਣੀ। ਕਿਹੜੇ ਸੁੱਖ ਦੇ ਲਾਲਚਵਸ ਇਸ ਨਾਲ ਆਈ? ਕਿਸ ਅਣਦੇਖੀ ਖ਼ੁਸ਼ੀ ਅਤੇ ਸੰਤੋਖ ਦੀ ਢਾਰਸ ਤੇ ਪਰਾਈ ਥਾਂ ਰਹਿਣਾ ਕਬੂਲ ਕੀਤਾ? ਨਫ਼ਾ, ਵਪਾਰ, ਲੇਖਾ ਜੋਖਾ ਰੁਪਈਆ, ਜਾਇਦਾਦ ਕਿਸ ਦਿਨ ਵਾਸਤੇ? ਦੁਨੀਆ ਦੀ ਸਾਰੀ ਦੌਲਤ ਦੇ ਕੇ ਕਹੋ ਬੀਤਿਆ ਪਲ ਮੋੜ ਲਿਆਉ, ਨਹੀਂ ਪਰਤੇਗਾ। ਇਸ ਤੋਂ ਬਿਨਾਂ ਸਮਝਣ ਵਾਸਤੇ ਹੋਰ ਹੈ ਈ ਕੀ? ਕੰਚਨ ਵੱਡਾ ਕਿ ਕਾਇਆ, ਪ੍ਰਾਣ ਵੱਡਾ ਕਿ ਮਾਇਆ? ਇਸ ਸਵਾਲ ਦੇ ਜਵਾਬ ਵਿੱਚ ਸੰਸਾਰ ਦੇ ਸਾਰੇ ਜਵਾਬ ਸਮਾਏ ਹੋਏ ਨੇ।

ਦੂਲਾ ਆਪਣੇ ਹਿਸਾਬ ਵਿੱਚ ਫਸਿਆ ਹੋਇਆ, ਲਾੜੀ ਆਪਣੀ ਸੋਚ ਵਿੱਚ ਡੁੱਬੀ ਬੈਠੀ, ਬਲਦ ਆਪਣੀ ਚਾਲ ਵਿੱਚ ਮਗਨ। ਜੋ ਚੱਲ ਪਿਆ, ਮੰਜ਼ਲ ਤੇ ਪੁੱਜੇਗਾ ਹੀ। ਆਖ਼ਰ ਸੇਠ ਦੀ ਹਵੇਲੀ ਸਾਹਮਣੇ ਆ ਕੇ ਬਰਾਤ ਰੁਕੀ। ਵਾਜਿਆਂ ਗਾਜਿਆਂ ਨਾਲ ਵਧਾ ਕੇ ਦੁਲਹਨ ਅੰਦਰ ਲਿਜਾਈ ਗਈ। ਜਿਸਨੇ ਦੇਖੀ, ਦੇਖਦਾ ਰਹਿ ਗਿਆ। ਰੂਪ ਹੋਵੇ ਤਾਂ ਇਹੋ ਜਿਹਾ, ਰੰਗ ਹੋਵੇ ਤਾਂ ਇਹੋ ਜਿਹਾ।

ਸ਼ਾਮ ਨੂੰ ਹਵੇਲੀ ਵਿੱਚ ਘਿਉ ਦੇ ਦੀਵੇ ਬਲੇ। ਕੁਝ ਰਾਤ ਢਲੀ। ਦੂਲਾ ਹਵੇਲੀ ਵਿੱਚ ਆਇਆ, ਆਉਂਦਿਆਂ ਹੀ ਨਸੀਹਤਾਂ ਦੀ ਝੜੀ ਲਾ ਦਿੱਤੀ- ਘਰ ਦੀ ਇੱਜ਼ਤ ਦਾ ਪੂਰਾ ਖ਼ਿਆਲ ਰੱਖਣੈ। ਸੱਸ ਸਹੁਰੇ ਦੀ ਸੇਵਾ ਕਰਨੀ। ਆਪਣੀ ਇੱਜ਼ਤ ਆਪਣੇ ਹੱਥ। ਦੋ ਦਿਨਾਂ ਵਾਸਤੇ ਮੇਲ ਮਿਲਾਪ ਵਰਜ ਰਖੀਏ ਤਾਂ ਚੰਗਾ ਰਹੇ ਨਹੀਂ ਤਾਂ ਪੰਜ ਸਾਲ ਕਸ਼ਟਦਾਈ ਲੰਘਣਗੇ। ਸਾਲ ਬੀਤਦੇ ਕੀ ਦੇਰ ਲਗਦੀ ਹੈ? ਦਿਨ ਚੜ੍ਹਿਆ, ਰਾਤ ਪਈ, ਰਾਤ ਪਈ ਦਿਨ ਚੜ੍ਹਿਆ, ਦੇਖਦੇ ਦੇਖਦੇ ਪੰਜ ਸਾਲ ਬੀਤ ਜਾਣਗੇ! ਨਾਲੇ ਕਮੀ ਕਿਸ ਚੀਜ਼ ਦੀ? ਇਹੀ ਹਵੇਲੀ, ਇਹੀ ਦੀਵੇ, ਇਹੀ ਰਾਤਾਂ, ਇਹੋ ਸਵੇਰੇ। ਬਿਲਕੁਲ ਫ਼ਿਕਰ ਨਾ ਕਰੀਂ। ਪਲਕਾਂ ਦੇ ਫੋਰ ਵਿੱਚ ਪੰਜ ਸਾਲ ਅਹੁ ਗਏ, ਅਹੁ ਗਏ।

ਅਨਮੋਲ ਸਿੱਖਿਆਦਾਇਕ ਗੱਲਾਂ ਸੁਣਦੀ ਰਹੀ ਚੁੱਪਚਾਪ। ਕੁਝ ਕਹਿਣਾ, ਸੁਣਨਾ, ਕਰਨਾ, ਕਿਹੜਾ ਉਸਦੇ ਵਸ ਵਿੱਚ ਸੀ? ਮਾਪਿਆਂ ਨੇ ਦੌਲਤ ਦੇਖਕੇ ਉਸਨੂੰ ਪਰਦੇਸ ਦਿਖਾ ਦਿੱਤਾ ਫੇਰ ਕਰਦੀ ਕੀ? ਜੋ ਪਤੀ ਦੀ ਮਰਜੀ, ਸੋ ਉਸਦੀ ਮਰਜੀ। ਜੋ ਪਿਤਾ ਦੀ ਮਰਜ਼ੀ ਸੋ ਪੁੱਤ ਦੀ ਪਰਜੀ। ਜੋ ਲੱਛਮੀ ਦੀ ਮਰਜੀ, ਸੋ ਪਿਤਾ ਦੀ ਮਰਜੀ। ਜੋ ਲੋਭ ਦੀ ਮਰਜ਼ੀ ਉਹ ਲੱਛਮੀ ਦੀ ਮਰਜੀ। ਸਿੱਖਿਆਵਾਂ ਸੁਣਦਿਆਂ ਰਾਤ ਢਲ ਗਈ। ਰਾਤ ਦੇ ਨਾਲ ਨਾਲ ਨੌ ਲੱਖ ਤਾਰੇ ਵੀ ਢਲ ਗਏ। ਜਗਮਗਾਉਂਦਾ ਸੂਰਜ ਚੜ੍ਹਿਆ, ਬਹੂ ਦੇ ਦਿਲ ਅੰਦਰ ਹਨ੍ਹੇਰਾ ਛਾ ਗਿਆ।

ਉਧਰ ਜੰਡੀ ਦੇ ਭੂਤ ਦਾ ਹੋਸ਼ ਵਾਪਸ ਪਰਤਿਆ, ਅੱਖਾਂ ਖੋਲ੍ਹੀਆਂ। ਚਾਰੇ ਪਾਸੇ ਦੇਖਿਆ। ਸੁੰਨਾ ਜੰਗਲ, ਸੁੰਨਾ ਰਸਤਾ। ਸੰਘਣੀ ਜੰਡੀ, ਸੰਘਣੀ ਛਾਂ, ਝੂਲਦੀਆਂ ਸੰਗਲੀਆਂ। ਦੁਲਹਨ ਕਿੱਥੇ? ਉਸਦੀਆਂ ਮਸਤ ਅੱਖਾਂ ਕਿੱਥੇ? ਸੁਹਣਾ ਮੁੱਖੜਾ, ਗੁਲਾਬੀ ਹੋਂਠ, ਇਤਰ ਫੁਲੇਲ ਦੀ ਮਹਿਕ? ਕੋਈ ਸੁਫ਼ਨਾ ਦੇਖਿਆ ਸੀ? ਬੇਹੋਸ਼ੀ ਵਿੱਚੋਂ ਬਾਹਰ ਨਿਕਲਕੇ ਉਸਨੂੰ ਇਉਂ ਲੱਗਿਆ ਜਿਵੇਂ ਉਸਦੇ ਕਪਟੀ ਮਨ ਨੂੰ ਕੋਈ ਕੱਚੇ ਦੁੱਧ ਨਾਲ ਧੋ ਗਿਆ ਹੋਵੇ! ਇਸ ਤਰ੍ਹਾਂ ਦਾ ਸੂਰਜ ਪਹਿਲਾਂ ਨਹੀਂ ਚੜ੍ਹਿਆ ਕਦੀ, ਗੋਲ ਗੁਲਾਬੀ ਆਭਾਮੰਡਲ, ਪੂਰੀ ਦੁਨੀਆ ਵਿੱਚ ਰੌਸ਼ਨੀ ਹੀ ਰੌਸ਼ਨੀ, ਮਿੱਠੀ ਮਿੱਠੀ ਰੁਮਕਦੀ ਪੌਣ, ਹਵਾ ਦੇ ਝੂਲੇ ਉੱਪਰ ਝੂਲਦੀ ਅਨੰਤ ਹਰਿਆਲੀ। ਭਿੰਨ ਭਿੰਨ ਰੂਪ ਧਾਰ ਕੇ ਉਸਦਾ ਮਨ ਕੁਦਰਤ ਦੇ ਕਣ ਕਣ ਵਿੱਚ ਸਮਾ ਗਿਆ। ਕੁਦਰਤ ਤੋਂ ਵੱਖਰਾ ਨਾ ਰਹਿ ਕੇ ਉਹ ਕੁਦਰਤ ਵਿੱਚ ਘੁਲ ਮਿਲ ਕੇ ਇਕ ਹੋ ਗਿਆ।

ਅਨੰਦ, ਵਿਸਮਾਦ ਵਿੱਚ ਦੇਖਦੇ ਦੇਖਦੇ ਕਦੋਂ ਦਿਨ ਬੀਤਿਆ, ਪਤਾ ਵੀ ਨਾ ਲੱਗਾ। ਅੱਜ ਤੋਂ ਪਹਿਲਾਂ ਸੂਰਜ ਇਉਂ ਨਹੀਂ ਸੀ ਡੁੱਬਿਆ। ਪੱਛਮ ਵਿੱਚ ਗੁਲਾਲ ਹੀ ਗੁਲਾਲ ਛਿੜਕਿਆ ਗਿਆ। ਧਰਤੀ ਉੱਪਰ ਨਾ ਚੁੰਧਿਆਉਣ ਵਾਲੀ ਰੌਸ਼ਨੀ, ਨਾ ਅਸਮਾਨੇ ਚੰਦ ਨਾ ਸੂਰਜ, ਨਾ ਇੱਕ ਵੀ ਤਾਰਾ।

ਨਾ ਪੂਰਾ ਹਨ੍ਹੇਰਾ। ਕੁਦਰਤ ਨੇ ਜਿਵੇਂ ਪਤਲੇ ਦੁਪੱਟੇ ਦਾ ਘੁੰਡ ਕੱਢਿਆ ਹੋਵੇ। ਚਿਹਰਾ ਵੀ ਦਿਸਦੈ, ਘੁੰਡ ਵੀ। ਲਉ, ਹੁਣ ਥੋੜ੍ਹੀ ਦੇਰ ਬਾਅਦ ਕੁਦਰਤ ਨੇ ਚੁੰਨੀ ਬਦਲ ਲਈ, ਨੌ ਲੱਖ ਤਾਰਿਆਂ ਨਾਲ ਜੜੀ ਹੋਈ ਸੁਰਮਈ ਚੁੰਨੀ। ਧੁੰਦਲੀ ਧੁੰਦਲੀ ਸ਼ਕਲ ਵੀ ਦਿਸ ਰਹੀ ਹੈ, ਧੁੰਦਲੇ ਰੁੱਖ, ਧੁੰਦਲੀ ਹਰਿਆਲੀ, ਜਿਵੇਂ ਸੁਫ਼ਨਿਆਂ ਦਾ ਤਾਣਾ ਬਾਣਾ ਬੁਣਿਆ ਜਾ ਰਿਹਾ ਹੋਵੇ। ਪਹਿਲਾਂ ਤਾਂ ਕੁਦਰਤ ਏਨੀ ਸੁਹਣੀ ਹੁੰਦੀ ਨਹੀਂ ਸੀ। ਕੀ ਇਹ ਦੁਲਹਨ ਦੇ ਰੂਪ ਦਾ ਚਮਤਕਾਰ ਹੈ?

ਉਧਰ ਪਤੀ ਦੁਲਹਨ ਵੱਲੋਂ ਮੂੰਹ ਮੋੜ ਦੇ ਪਰਦੇਸ ਵਾਸਤੇ ਤੁਰ ਪਿਆ। ਲੱਕ ਨਾਲ ਬੰਨ੍ਹੀ ਹੀਰੇ ਮੋਤੀਆਂ ਦੀ ਨੌਲੀ, ਮੋਢੇ ਨਾਲ ਝੂਲਦਾ ਗੜਵਾ। ਸਾਹਮਣੇ ਆਕਾਸ਼ ਵਿੱਚ ਦਮਕਦਾ ਵਪਾਰ ਦਾ ਅਖੰਡ ਸੂਰਜ। ਸੁੱਖ ਅਤੇ ਮਨਾਫ਼ੇ ਦੀ ਕੀ ਹੱਦ! ਵਿਆਹ ਪਿੱਛੋਂ ਸ਼ੁਭ ਮਹੂਰਤ ਉਡੀਕਦਿਆਂ ਦੋ ਦਿਨ ਫ਼ਜ਼ੂਲ ਗੁਆਏ। ਇਹ ਕਸਰ ਕਿਵੇਂ ਪੂਰੀ ਹੋਏ?

ਜਾਂਦਾ ਜਾਂਦਾ ਉਸੇ ਜੰਡੀ ਕੋਲ ਦੀ ਲੰਘਿਆ। ਭੂਤ ਨੇ ਤੁਰੰਤ ਪਛਾਣ ਲਿਆ। ਆਦਮੀ ਦਾ ਰੂਪ ਧਾਰਕੇ ਉਸ ਕੋਲ ਗਿਆ, ਰਾਮ ਰਾਮ ਕਹੀ। ਪੁੱਛਿਆ- ਭਾਈ ਅਜੇ ਤਾਂ ਤੇਰੇ ਵਿਆਹ ਦੇ ਕੰਗਣ ਡੋਰੇ ਨਹੀਂ ਖੁੱਲ੍ਹੇ, ਏਨੀ ਜਲਦੀ ਕਿੱਧਰ ਚੱਲੇ?

ਸੇਠਜ਼ਾਦੇ ਨੇ ਕਿਹਾ- ਕੰਗਣ ਡੋਰੇ ਪਰਦੇਸ ਵਿੱਚ ਨੀ ਖੁੱਲ੍ਹ ਸਕਦੇ?

ਭੂਤ ਕਾਫ਼ੀ ਦੂਰ ਤੱਕ ਉਸ ਨਾਲ ਤੁਰੀ ਗਿਆ। ਗੱਲਾਂ ਗੱਲਾਂ ਵਿੱਚ ਸਭ ਜਾਣ ਗਿਆ ਕਿ ਪੰਜ ਸਾਲ ਪਰਦੇਸ ਵਿੱਚ ਵਪਾਰ ਕਰੇਗਾ। ਇਹ ਮਹੂਰਤ ਰਹਿ ਜਾਂਦਾ ਫੇਰ ਸੱਤ ਸਾਲ ਬਾਅਦ ਆਉਣਾ ਸੀ। ਜੁਆਨ ਦੀ ਚਾਲ ਢਾਲ, ਬੋਲੀ, ਸੁਭਾਅ ਲੋੜ ਅਨੁਸਾਰ ਜਾਣਕੇ ਉਹ ਦੂਸਰੇ ਰਸਤੇ ਮੁੜ ਗਿਆ। ਸੋਚਣ ਲੱਗਾ, ਸੇਠ ਦੇ ਮੁੰਡੇ ਦਾ ਰੂਪ ਧਾਰਕੇ ਉਸਦੀ ਹਵੇਲੀ ਪੁੱਜ ਜਾਏ ਤਾਂ ਪੰਜ ਸਾਲ ਕੋਈ ਪੁੱਛਣ ਵਾਲਾ ਨਹੀਂ। ਇਹ ਤਾਂ ਕਮਾਲ ਹੋ ਗਈ ਬਸ। ਅੱਗੇ ਦੀ ਅੱਗੇ ਦੇਖੀ ਜਾਊ। ਕੁਦਰਤ ਨੇ ਉਸਦੀ ਬੇਨਤੀ ਸੁਣੀ ਤਾਂ ਸਹੀ! ਫੇਰ ਤਾਂ ਉਹ ਇੱਕ ਪਲ ਲਈ ਵੀ ਨਾ ਰੁਕਿਆ। ਸੇਠ ਦੇ ਬੇਟੇ ਦਾ ਹੂ-ਬ-ਹੂ ਰੂਪ ਧਾਰਿਆ ਤੇ ਚੱਲ ਪਿਆ ਪਿੰਡ ਵੱਲ। ਖ਼ੁਸ਼ੀ ਦਾ ਅੰਤ ਨਾ ਪਾਰਾਵਾਰ।

ਅਜੇ ਸੂਰਜ ਅਸਤ ਹੋਣ ਵਿੱਚ ਥੋੜ੍ਹਾ ਕੁ ਸਮਾਂ ਰਹਿੰਦਾ ਸੀ ਪਰ ਅਸਮਾਨ ਵਿੱਚ ਹਨ੍ਹੇਰਾ ਛਾ ਗਿਆ। ਉਤਰ ਵੱਲੋਂ ਕਾਲੀ ਬੋਲੀ ਨ੍ਹੇਰੀ ਆਉਂਦੀ ਦੇਖੀ। ਨ੍ਹੇਰੀ ਉੱਪਰ ਤੋਂ ਉੱਪਰ ਚੜ੍ਹਦੀ ਆਵੇ! ਪਲ ਪਲ ਨ੍ਹੇਰਾ ਡੂੰਘਾ ਹੁੰਦਾ ਜਾਵੇ। ਸੂਰਜ ਦੇ ਹੁੰਦੇ ਸੁੰਦੇ ਨ੍ਹੇਰਾ। ਹੱਥ ਨੂੰ ਹੱਥ ਨਾ ਦਿਸੇ। ਧਰਤੀ ਉੱਪਰ ਪਸਰੀ ਹੋਈ ਪੈਰਾਂ ਹੇਠਲੀ ਮਿੱਟੀ ਨੂੰ ਸੂਰਜ ਢਕ ਲੈਣ ਦਾ ਮੌਕਾ ਜਿਵੇਂ ਮਸਾਂ ਮਿਲਿਆ ਹੋਵੇ। ਰੇਤਾ ਅਸਮਾਨੀ ਚੜ੍ਹ ਗਿਆ... ਸਾਂ ਸਾਂ... ਸ਼ੀਂ... ਸ਼ੀਂ... ਦਾ ਬੇਅੰਤ ਸ਼ੋਰ। ਪਹਾੜਾਂ ਨੂੰ ਧੱਕ ਰਹੀ ਹਵਾ! ਥੋਥੀ ਆਕੜ ਵਾਲੇ ਜੰਗਲੀ ਦਰਖਤ ਚਰੜ ਚਰੜ ਉਖੜਨ, ਡਿੱਗਣ ਲੱਗੇ। ਨਰਮਾਈ ਵਾਲੀਆਂ ਝਾੜੀਆਂ ਇੱਧਰ ਉੱਧਰ ਝੂਮਣ ਲੱਗੀਆਂ ਪਰ ਉਨ੍ਹਾਂ ਦਾ ਵਿਗੜਿਆ ਕੁਝ ਨਾ। ਪੈਰਾਂ ਹੇਠ ਦਰੜੀ ਜਾਂਦੀ ਹਰਿਆਲੀ ਦਾ ਤਾਂ ਵਾਲ ਵੀ ਵਿੰਗਾ ਨਾ ਹੋਇਆ। ਹਾਲ ਚਾਲ ਪੁਛਦੀ, ਸਿਰ ਪਲੋਸਦੀ, ਥਪਕੀਆਂ ਦਿੰਦੀ ਨ੍ਹੇਰੀ ਘਾਹ ਉਪਰਦੀ ਲੰਘ ਗਈ। ਸਾਰੀ ਬਨਸਪਤੀ ਜਿਵੇਂ ਝੂਲਾ ਝੂਲਣ ਲੱਗੀ। ਪੱਤੇ ਪੱਤੇ ਨੂੰ, ਕਰੂੰਬਲ ਕਰੂੰਬਲ ਨੂੰ ਹੁਲਾਰਾ ਦਿੱਤਾ। ਵੱਡੇ ਪੰਛੀ ਝਪੱਟੇ ਖਾਣ ਲੱਗੇ, ਛੋਟੀਆਂ ਚਿੜੀਆਂ ਟਾਹਣੀਆਂ ਨਾਲ ਚਿਪਕ ਕੇ ਬੈਠ ਗਈਆਂ। ਉਡਣਾ ਮੁਸ਼ਕਲ ਹੋ ਗਿਆ। ਪੂਰੇ ਆਕਾਸ਼ ਵਿੱਚ ਨ੍ਹੇਰੀ ਦਾ ਡੰਕਾ ਵੱਜਿਆ। ਧਰਤੀ ਦਾ ਰੇਤ ਸੂਰਜ ਦੇ ਤਪ ਤੇਜ਼ ਨੂੰ ਨਿਗਲ ਗਿਆ। ਗਜਬ ਹੈ ਨ੍ਹੇਰੀ ਦਾ ਇਹ ਨਾਚ! ਕਮਾਲ ਹੈ ਰੇਤ ਦਾ ਇਹ ਖੇਲ੍ਹ! ਪੂਰੀ ਕੁਦਰਤ ਗਰਦ ਗੁਬਾਰ ਵਿੱਚ ਢਕੀ ਗਈ। ਸਾਰਾ ਬ੍ਰਹਿਮੰਡ ਇਕਸਾਰ ਹੋ ਗਿਆ। ਨਾ ਆਕਾਸ਼ ਦਿਸੇ, ਨਾ ਸੂਰਜ, ਨਾ ਪਹਾੜ, ਨਾ ਬਿਰਖ ਬੂਟੇ ਨਾ ਧਰਤੀ। ਨਿਰਾਕਾਰ। ਅਗੋਚਰ। ਕੁਦਰਤ ਦੀ ਇਸ ਮਾਮੂਲੀ ਉਬਾਸੀ ਅੱਗੇ ਨਾ ਆਦਮੀ ਦੇ ਗਿਆਨ ਦੀ ਔਕਾਤ, ਨਾ ਉਸਦੇ ਆਪੇ ਦੀ ਕੋਈ ਹਸਤੀ, ਨਾ ਮਾਣ ਨਾ ਹੰਕਾਰ ਦਾ ਕੋਈ ਮਹਾਤਮ!

ਸਹਿਜੇ ਸਹਿਜੇ ਚਾਨਣ ਪਰਤਣ ਲੱਗਿਆ, ਹੱਥ ਨੂੰ ਹੱਥ ਦਿਸਣ ਲੱਗਾ। ਪਹਾੜ ਦੀ ਥਾਂ ਪਹਾੜ, ਸੋਨੇ ਦੇ ਥਾਲ ਵਰਗਾ ਸੂਰਜ, ਰੁੱਖਾਂ ਦੀ ਥਾਂ ਰੁੱਖ, ਝਾੜੀਆਂ ਦੀ ਥਾਂ ਝਾੜੀਆਂ, ਹਵਾ ਦੀ ਥਾਂ ਹਵਾ।

ਇਹ ਕੀ ਟੂਣਾ ਹੋਇਆ? ਵੱਡੀਆਂ ਵੱਡੀਆਂ ਬੂੰਦਾਂ ਦੀ ਝੜੀ ਲੱਗ ਗਈ, ਕਣੀ ਨਾਲ ਕਣੀ ਟਕਰਾਉਣ ਲੱਗੀ। ਕੁਦਰਤ ਨਹਾਉਣ ਲੱਗੀ। ਪਾਣੀ ਓ ਪਾਣੀ। ਨਹਾਈ ਹੋਈ ਕੁਦਰਤ ਨੂੰ ਦੇਖਕੇ ਸੂਰਜ ਦਾ ਚਾਨਣ ਧੰਨ ਹੋ ਗਿਆ।

ਭੂਤ ਸੋਚਣ ਲੱਗਾ, ਥੋੜ੍ਹੀ ਦੇਰ ਅੰਦਰ ਕੀ ਤਮਾਸ਼ਾ ਵਾਪਰਿਆ? ਕੁਦਰਤ ਦਾ ਇਹ ਕਾਰੋਬਾਰ ਦੇਖਕੇ ਯਕੀਨ ਨਹੀਂ ਆਉਂਦਾ। ਇਹ ਕੀ ਹੋਇਆ? ਕਿਤੇ ਉਸਦੇ ਦਿਲ ਅੰਦਰਲੀ ਨ੍ਹੇਰੀ ਤਾਂ ਪ੍ਰਗਟ ਨਹੀਂ ਹੋਈ? ਕੁਦਰਤ ਦਾ ਇਹ ਖੇਲ ਕਿਤੇ ਉਸਦੇ ਦਿਲ ਅੰਦਰ ਤਾਂ ਦੁਬਕਿਆ ਹੋਇਆ ਨਹੀਂ ਸੀ? ਤਾਂ ਹੀ ਤਾਂ ਫੁੱਲ ਵਾਂਗਰ ਇਕਦਮ ਹਲਕਾ ਹੋ ਗਿਆ। ਭਰਮ ਦੀ ਇਸ ਲਹਿਰ ਵਿੱਚ ਤੇਜ਼ ਕਦਮੀ ਤੁਰਨ ਲੱਗਾ। ਜਾਂਦੇ ਜਾਂਦੇ ਜੁਗਤਾਂ ਲੜਾਉਣ ਲੱਗਾ।

ਸਿੱਧਾ ਘਰ ਜਾਣ ਦੀ ਥਾਂ ਪਹਿਲਾਂ ਸੇਠ ਦੀ ਦੁਕਾਨ ਉੱਤੇ ਗਿਆ। ਹਿਸਾਬ ਵਿੱਚ ਡੁੱਬੇ ਸੇਠ ਨੂੰ ਆਪਣੀਆਂ ਅੱਖਾਂ ਉੱਪਰ ਭਰੋਸਾ ਨਾ ਹੋਇਆ। ਪਰਦੇਸੀਂ ਵਪਾਰ ਵਾਸਤੇ ਗਿਆ ਬੇਟਾ ਆਇਆ ਤਾਂ ਕਿਉਂ ਆਇਆ! ਅੱਜ ਤੋਂ ਪਹਿਲਾਂ ਤਾਂ ਉਸਨੇ ਕਦੀ ਇਉਂ ਆਖਾ ਨਹੀਂ ਮੋੜਿਆ ਸੀ। ਵਿਆਹ ਪਿੱਛੋਂ ਮੁੰਡਾ ਕਿਸੇ ਕੰਮ ਦਾ ਨਹੀਂ ਰਹਿੰਦਾ। ਸੇਠਾਣੀ ਨੇ ਪਤਾ ਨਹੀਂ ਕਿਸ ਜਨਮ ਦਾ ਬਦਲਾ ਲਿਆ। ਹੁਣ ਹੋ ਗਿਆ ਵਣਜ ਬਸ। ਜਾਂ ਵਣਜ ਕਰਲੋ ਜਾਂ ਜਨਾਨੀ ਦੀ ਚਾਕਰੀ, ਇੱਕ ਕੰਮ ਹੋਣੈ।

ਪਿਤਾ ਦੇ ਹੋਠਾਂ ਉੱਪਰ ਆਈ ਗੱਲ, ਬਿਨਾਂ ਸੁਣੇ ਬੇਟਾ ਸਮਝ ਗਿਆ। ਹੱਥ ਬੰਨ੍ਹ ਕੇ ਬੇਅੰਤ ਨਿਮਰਤਾ ਨਾਲ ਕਿਹਾ- ਪਹਿਲਾਂ ਮੇਰੀ ਗੱਲ ਤਾਂ ਸੁਣ ਲਉ।

ਵਿੱਚੋਂ ਹੀ ਟੋਕਦਿਆਂ ਪਿਤਾ ਨੇ ਕਿਹਾ- ਕੌਣ ਤੇਰੇ ਨਾਲ ਮੱਥਾ ਮਾਰੇ? ਬਹੂ ਦੇ ਚੱਕਰ ਵਿੱਚ ਪਰਦੇਸ ਜਾਣਾ ਹੀ ਨਹੀਂ ਸੀ ਫੇਰ ਤਿੰਨ ਦਿਨ ਬਰਬਾਦ ਕਿਉਂ ਕੀਤੇ? ਬੇਟੇ ਦੇ ਹੱਥ ਅਜੇ ਜੁੜੇ ਹੋਏ ਸਨ। ਭਰੇ ਗਲੇ ਨਾਲ ਬੋਲਿਆ- ਧੰਦੇ ਦਾ ਸਲਾਹ ਮਸ਼ਵਰਾ ਕਰਨ ਵਾਸਤੇ ਹੀ ਆਇਆ ਹਾਂ। ਤੁਹਾਡੀ ਮਨਜ਼ੂਰੀ ਨਹੀਂ ਹੋਏਗੀ ਤਾਂ ਘਰ ਜਾਣ ਦੀ ਥਾਂ ਸਿੱਧਾ ਵਾਪਸ ਚਲਾ ਜਾਊਂਗਾ। ਰਸਤੇ ਵਿੱਚ ਸਮਾਧੀ ਲਾਏ ਹੋਏ ਇੱਕ ਮਹਾਤਮਾ ਦੇ ਦਰਸ਼ ਹੋਏ। ਪੂਰੇ ਸਰੀਰ ਦੁਆਲ਼ੇ ਸਿਊਕ ਦੀ ਵਰਮੀ ਲਿਪਟੀ ਹੋਈ ਸੀ। ਸਹਿਜੇ ਸਹਿਜੇ ਇੱਕ ਲਕੜੀ ਨਾਲ ਮੈਂ ਮਿੱਟੀ ਝਾੜੀ, ਇਸ਼ਨਾਨ ਕਰਾਇਆ, ਪਾਣੀ ਪਿਲਾਇਆ, ਖਾਣਾ ਖੁਆਇਆ ਤਾਂ ਪ੍ਰਸੰਨ ਹੋ ਕੇ ਮਹਾਤਮਾ ਨੇ ਵਰਦਾਨ ਦਿੱਤਾ ਕਿ ਘਰ ਜਾਹ, ਹਰ ਸਵੇਰ ਮੰਜੇ ਤੋਂ ਉਤਰਨ ਸਾਰ ਤੈਨੂੰ ਪੰਜ ਮੁਹਰਾਂ ਮਿਲਿਆ ਕਰਨਗੀਆਂ ਪਰ ਪਰਦੇਸ ਵਿੱਚ ਜਾਂ ਘਰੋਂ ਬਾਹਰ ਇਹ ਵਰਦਾਨ ਨਹੀਂ ਚਲਦਾ। ਹੁਣ ਜੋ ਤੁਹਾਡਾ ਹੁਕਮ ਸੋ ਸਿਰ ਮੱਥੇ।

ਇਹੋ ਜਿਹੇ ਵਰਦਾਨ ਤੋਂ ਬਾਅਦ ਜੋ ਹੋਣਾ ਸੀ ਉਹੀ ਹੋਇਆ। ਸੇਠ ਖ਼ੁਸ਼ੀ ਖ਼ੁਸ਼ੀ ਮੰਨ ਗਿਆ। ਸੇਠਾਣੀ ਦੀ ਖ਼ੁਸ਼ੀ ਦਾ ਤਾਂ ਕਹਿਣਾ ਹੀ ਕਿਆ! ਇਕਲੌਤਾ ਬੇਟਾ ਅੱਖਾਂ ਸਾਹਮਣੇ ਰਹੇਗਾ। ਨਾਲੇ ਕਮਾਈ ਦੀ ਕਮਾਈ! ਪਿਤਾ ਦੇ ਕੰਮ ਵਿੱਚ ਹੱਥ ਵਟਾਵੇਗਾ ਉਸਦਾ ਲਾਭ ਵੱਖਰਾ। ਬਹੂ ਨੂੰ ਖ਼ੁਸ਼ੀ ਨਾਲ ਮਾਣ ਵੀ ਹੋਇਆ, ਹੈਰਾਨੀ ਵੀ ਕਿ ਮੇਰੇ ਵਰਗੇ ਰੂਪ ਨੂੰ ਛੱਡ ਕੇ ਕੋਈ ਪਰਦੇਸ ਵੀ ਜਾ ਸਕਦੈ? ਦੇਖੋ ਤੀਜੇ ਦਿਨ ਪਰਤ ਆਇਆ!

ਦੁਕਾਨ ਦਾ ਹਿਸਾਬ ਕਿਤਾਬ ਕਰਕੇ, ਖਾਣਾ ਖਾ ਕੇ ਪਤੀ, ਗਈ ਰਾਤ ਚੁਬਾਰੇ ਦੀਆਂ ਪੌੜੀਆਂ ਚੜ੍ਹਿਆ। ਚਾਰੇ ਕੋਨਿਆਂ ਵਿੱਚ ਬਲਦੇ ਦੀਵੇ। ਫੁੱਲਾਂ ਦੀ ਸੇਜ। ਇਸ ਉਡੀਕ ਤੋਂ ਵਧੀਕ ਮੰਗਲਮਈ ਕੀ ਹੋਵੇਗਾ? ਝਾਂਜਰਾਂ ਛਣਕੀਆਂ। ਇਸ ਸੰਗੀਤ ਤੋਂ ਪਾਰ ਕੋਈ ਨਾਦ ਨਹੀਂ। ਸੋਲਾਂ ਸ਼ਿੰਗਾਰ ਵਿੱਚ ਸਜੀ ਬਹੂ। ਇਸ ਨਜ਼ਰ ਤੋਂ ਵਧਕੇ ਕੋਈ ਜੋਤ ਨਹੀਂ। ਪੂਰੀ ਹਵੇਲੀ ਖ਼ੁਸ਼ਬੂਆਂ ਵਿੱਚ ਲਿਪਟੀ ਹੋਈ। ਇਨ੍ਹਾਂ ਸੁਗੰਧੀਆਂ ਤੋਂ ਵਧੀਕ ਕੋਈ ਖ਼ੁਸ਼ਬੂ ਨਹੀਂ। ਇਹ ਉਹੋ ਸੁਗੰਧੀ ਹੈ ਜਿਸ ਨੇ ਜੰਡੀ ਹੇਠ ਬੇਹੋਸ਼ ਕਰ ਦਿੱਤਾ ਸੀ। ਅੱਜ ਚੁਬਾਰੇ ਵਿੱਚ ਨਜ਼ਰਾਂ ਦਾ ਰੂ-ਬ-ਰੂ ਮਿਲਣ। ਇਨੀ ਜਲਦੀ ਦਿਲ ਦੀ ਇੱਛਾ ਪੂਰੀ ਹੋਏਗੀ, ਸੁਫ਼ਨੇ ਵਿੱਚ ਵੀ ਨਹੀਂ ਸੋਚਿਆ ਸੀ।

ਬੇਝਿਜਕ ਬਹੂ ਨਾਲ ਬੈਠ ਗਈ। ਘੁੰਡ ਕੀ ਚੁੱਕਿਆ ਜਿਵੇਂ ਤਿੰਨ ਲੋਕ ਦਾ ਦ੍ਰਿਸ਼ ਟਿਮਟਿਮਾਉਂਦਾ ਹੋਵੇ। ਇਸ ਰੂਪ ਦੀ ਤਾਂ ਛਾਂ ਵੀ ਰੌਸ਼ਨ ਹੁੰਦੀ ਹੈ। ਬਹੂ ਨੇ ਮੁਸਕਰਾਉਂਦਿਆਂ ਕਿਹਾ- ਮੈਂ ਜਾਣਦੀ ਸਾਂ

ਕਿ ਰਸਤੇ ਵਿੱਚੋਂ ਪਰਤ ਆਉਗੇ। ਇਹ ਤਾਰਿਆਂ ਜੜੀ ਰਾਤ ਇਸ ਮੌਕੇ ਅੱਗੇ ਤੁਰਨ ਨਹੀਂ ਦਿਆ ਕਰਦੀ। ਮੇਰਾ ਦਿਲ ਤੋੜ ਕੇ ਗਏ ਹੀ ਕਿਉਂ? ਮੇਰੀ ਮੰਨਤ ਸੱਚ ਹੋਈ।

ਭੂਤ ਦੇ ਦਿਲ ਵਿੱਚ ਵਰੋਲਾ ਜਿਹਾ ਉਠਿਆ। ਇਸ ਨਿਰਮਲ ਦੁੱਧ ਵਿੱਚ ਚਿੱਕੜ ਕਿਵੇਂ ਰਲਾਵਾਂ? ਇਸ ਨੂੰ ਛਲਣ ਤੋਂ ਵੱਡਾ ਕੋਈ ਪਾਪ ਨਹੀਂ। ਅਸਲੀ ਪਤੀ ਸਮਝ ਕੇ ਇਹ ਤਾਂ ਖ਼ੁਸ਼ ਹੋ ਰਹੀ ਹੈ! ਪਰ ਇਸ ਤੋਂ ਨੀਵਾਂ ਝੂਠ ਹੋਰ ਕੀ ਹੋਇਗਾ? ਇਹ ਤਾਂ ਝੂਠ ਦੀ ਵੀ ਬਦਨਾਮੀ ਹੈ। ਇਸ ਮਾਸੂਮ ਪ੍ਰੀਤ ਦੀ ਹੱਤਿਆ ਕਿਵੇਂ ਕਰਾਂ? ਪ੍ਰੇਮ ਨਾਲ ਕੀ ਭੂਤਾਂ ਦਾ ਦਿਲ ਵੀ ਧੋਇਆ ਜਾਂਦਾ ਹੈ? ਕੋਈ ਬਰਾਬਰੀ ਦਾ ਹੋਵੇ ਤਾਂ ਛਲਬਲ ਵੀ ਦਿਖਾਇਆ ਜਾਵੇ। ਨੀਂਦ ਵਿੱਚ ਸੋਏ ਬੰਦੇ ਦਾ ਗਲ ਕੱਟਣ ਨਾਲ ਤਲਵਾਰ ਦਾ ਮਾਣ ਵੀ ਘਟਦਾ ਹੈ। ਰਤਾ ਪਰ੍ਹੇ ਸਰਕਦਾ ਭੂਤ ਬੋਲਿਆ- ਕੀ ਪਤਾ ਮੰਨਤ ਸੱਚ ਹੋਈ ਕਿ ਨਾ? ਪਹਿਲਾਂ ਪੂਰੀ ਤਰ੍ਹਾਂ ਪੜਤਾਲ ਤਾਂ ਕਰ ਲੈ। ਕੋਈ ਹੋਰ ਜਣਾ ਤੇਰੇ ਪਤੀ ਦਾ ਰੂਪ ਧਾਰ ਕੇ ਤਾਂ ਨਹੀਂ ਕਿਧਰੇ ਆ ਗਿਆ?

ਬਹੂ ਚੌਂਕੀ। ਕਲੇਜੇ ਵਿੱਚ ਦਰਦ ਦੀ ਲਹਿਰ ਜਿਹੀ ਉਠੀ। ਨਜ਼ਰਾਂ ਗੱਡ ਕੇ ਦੇਖਿਆ। ਹੂ-ਬ-ਹੂ ਉਹੀ ਚਿਹਰਾ, ਉਹੀ ਰੰਗ, ਉਹੀ ਕੱਦ ਕਾਠ, ਉਹੀ ਨਜ਼ਰ, ਉਹੀ ਬੋਲੀ।

-ਸੁਫ਼ਨੇ ਵਿੱਚ ਵੀ ਪਰਾਏ ਮਰਦ ਦਾ ਪਰਛਾਵਾਂ ਮੇਰੇ ਉੱਪਰ ਨਹੀਂ ਪੈ ਸਕਦਾ! ਜਾਗਦੀਆਂ ਅੱਖਾਂ ਨਾਲ ਕਿਵੇਂ ਸੰਭਵ ਹੈ? ਕੋਈ ਦੂਜਾ ਮਰਦ ਹੁੰਦਾ, ਮੇਰੇ ਸਤ ਦੇ ਬਲ ਸਦਕਾ ਕਦ ਦਾ ਭਸਮ ਹੋ ਗਿਆ ਹੁੰਦਾ! ਇੰਨੀ ਦੇਰ ਥੋੜ੍ਹੀ ਲਗਦੀ?

ਇਹ ਬੋਲ ਭੂਤ ਨੂੰ ਚੁਭੇ, ਕਹਿਣਾ ਚਾਹੁੰਦਾ ਸੀ ਕਿ ਫਿਰ ਤਾਂ ਤੇਰਾ ਸਤ ਖੋਟਾ ਹੈ, ਕਿਹਾ ਨਹੀਂ। ਭੂਤ ਭਸਮ ਹੋ ਜਾਣਾ ਚਾਹੀਦਾ ਸੀ ਜੇ ਸਤ ਖਰਾ ਹੁੰਦਾ! ਪਰ ਅਗਲੇ ਪਲ ਉਸਨੇ ਗੱਲ ਨੂੰ ਦੂਜੇ ਸਿਰੇ ਵੱਲੋਂ ਦੇਖਿਆ ਤਾਂ ਉਸਦੀ ਖਿਝ ਹਟ ਗਈ। ਸਗੋਂ ਖ਼ੁਸ਼ ਹੋਇਆ। ਸਿਰਫ਼ ਚਿਹਰੇ ਮੁਹਰੇ ਤੋਂ ਕੀ ਹੁੰਦਾ ਹੈ! ਜੇ ਉਹ ਸੱਚਾ ਪਤੀ ਹੁੰਦਾ ਤਾਂ ਰੂਪ ਦੀ ਇਹ ਦੌਲਤ ਛੱਡ ਕੇ ਚਲਾ ਜਾਂਦਾ? ਕੀ ਵਿਛੋੜੇ ਦੀ ਅੱਗ ਵਿੱਚ ਸਾੜਨ ਲਈ ਮੁੰਡੇ ਨੇ ਇਸ ਨਾਲ ਵਿਆਹ ਕੀਤਾ? ਇਸ ਰੂਪ ਨੂੰ ਛੱਡ ਕੇ ਤਾਂ ਕੋਈ ਅੰਨ੍ਹਾ ਵੀ ਨਾ ਜਾਏ! ਫੇਰੇ ਨਹੀਂ ਲਏ ਨਾ ਸਹੀ, ਕੀ ਮੇਰਾ ਪਿਆਰ ਸੱਚਾ ਨਹੀਂ? ਮੈਂ ਭੂਤ ਹੋ ਕੇ ਸੱਚੀ ਪ੍ਰੀਤ ਨਿਭਾ ਰਿਹਾ ਹਾਂ, ਕਪਟ ਕਰਦਿਆਂ ਦਰਦ ਹੁੰਦਾ ਹੈ। ਬੇਸ਼ਕ ਭੂਤ ਹਾਂ ਪਰ ਮੈਂ ਇਸ ਨਾਲ ਛਲ ਨਹੀਂ ਕਰ ਸਕਦਾ। ਇਹ ਪ੍ਰੇਮ ਦੀ ਮਰਿਆਦਾ ਨਹੀਂ। ਸੱਚ ਦੱਸਣ ਬਗ਼ੈਰ ਮੈਂ ਇੱਥੇ ਸਾਹ ਵੀ ਨਹੀਂ ਲੈ ਸਕਦਾ। ਨੇੜੇ ਆ ਕੇ ਕਿਹਾ- ਦੂਸਰਾ ਆਦਮੀ ਹੁੰਦਿਆਂ ਵੀ ਤੇਰਾ ਸਤ ਖਰਾ ਹੈ ਕਿਉਂਕਿ ਮੇਰਾ ਪਿਆਰ ਸੱਚਾ ਹੈ। ਮੇਰੀ ਪ੍ਰੀਤ ਮੀਂਹ ਦੀ ਝੜੀ ਵਾਂਗ ਪਵਿੱਤਰ ਹੈ। ਅਗਨੀ ਦੁਆਲ਼ੇ ਫੇਰੇ ਲੈਣ ਵਾਲੇ ਦਾ ਪਿਆਰ ਝੂਠਾ ਹੈ। ਤਾਂ ਹੀ ਤੈਨੂੰ ਨਜ਼ਰਅੰਦਾਜ਼ ਕਰਕੇ ਪਰਦੇਸ ਚਲਾ ਗਿਆ।

ਪਰ ਬਹੂ ਸੱਚ ਝੂਠ ਦੀ ਪਛਾਣ ਕਿਵੇਂ ਕਰੇ? ਭੂਤ ਦੀਆਂ ਗੱਲਾਂ ਦੁਲਹਨ ਦੇ ਪੱਲੇ ਬਿਲਕੁਲ ਨਹੀਂ ਪਈਆਂ। ਉਹੀ ਹੂ-ਬ-ਹੂ ਨੈਣ ਨਕਸ਼, ਮਾਂ ਪਿਉ ਜਿਸ ਨੂੰ ਆਪਣਾ ਬੇਟਾ ਮੰਨ ਰਹੇ ਨੇ, ਮੈਂ ਉਸਨੂੰ ਪਤੀ ਕਿਉਂ ਨਾ ਮੰਨਾ? ਮੈਨੂੰ ਕੀ ਝਿਜਕ? ਦੁਬਿਧਾ ਹੈ ਕਾਸ ਦੀ? ਚਿਹਰਾ, ਰੰਗ ਰੂਪ, ਇਹੋ ਹੈ ਰਿਸ਼ਤਿਆਂ ਦੀ ਪਛਾਣ, ਫਿਰ ਉਲਝਣ ਕਿਸ ਗੱਲ ਦੀ?

ਇਸ ਪਿੱਛੋਂ ਸਿਲਸਿਲੇਵਾਰ ਭੂਤ ਨੇ ਸਾਰੀ ਗੱਲ ਸੁਣਾਈ ਕਿ ਜੰਡੀ ਹੇਠ ਉਸਦਾ ਰੂਪ ਦੇਖ ਕੇ ਕੀ ਹਾਲਤ ਹੋਈ। ਦੁਲਹਨ ਜਦੋਂ ਰਵਾਨਾ ਹੋ ਗਈ, ਉਹ ਕਿਵੇਂ ਮੂਰਛਿਤ ਹੋਇਆ। ਹੋਸ਼ ਕਦ ਵਾਪਸ ਆਈ। ਜਦੋਂ ਸੇਠ ਦਾ ਬੇਟਾ ਪਰਦੇਸ ਜਾ ਰਿਹਾ ਸੀ, ਰਸਤੇ ਵਿੱਚ ਕੀ ਕੀ ਗੱਲਾਂ ਹੋਈਆਂ। ਫਿਰ ਕਿਵੇਂ ਉਸਦਾ ਰੂਪ ਧਾਰ ਕੇ ਇੱਥੇ ਆਉਣ ਦਾ ਫੈਸਲਾ ਲਿਆ। ਰਸਤੇ ਵਿੱਚ ਆਈ ਨ੍ਹੇਰੀ ਅਤੇ ਬਰਸਾਤ ਦੀ ਘਟਨਾ ਸੁਣਾਈ। ਕੁਝ ਛੁਪਾ ਕੇ ਨਹੀਂ ਰੱਖਿਆ। ਕਠਪੁਤਲੀ ਵਾਂਗ ਅਹਿਲ ਦੁਲਹਨ ਚੁਪਚਾਪ ਸੁਣਦੀ ਰਹੀ। ਵਿਧਾਤਾ ਨੇ ਉਸਨੂੰ ਕੀ ਇਹ ਬਿਰਤਾਂਤ ਸੁਣਨ ਵਾਸਤੇ ਕੰਨ ਦਿੱਤੇ ਸਨ?

ਹੱਥ ਵਿੱਚ ਕਲਾਈ ਫੜ ਕੇ ਸਹਿਲਾਉਂਦਿਆਂ ਉਸਨੇ ਗੱਲ ਜਾਰੀ ਰੱਖੀ- ਮਾਂ ਪਿਉ ਨੂੰ ਤਾਂ ਰੋਜ਼ਾਨਾ ਪੰਜ ਮੁਹਰਾਂ ਤੇ ਦੁਕਾਨ ਦੀ ਕਮਾਈ ਨਾਲ ਮਤਲਬ ਹੈ। ਉਨ੍ਹਾਂ ਨੇ ਅਸਲੀਅਤ ਤੋਂ ਕੀ ਲੈਣਾ

ਦੇਣਾ? ਆਂਢੀ ਗੁਆਂਢੀ, ਰਿਸ਼ਤੇਦਾਰ, ਭਾਈਚਾਰਾ, ਸਾਰੇ ਮੈਥੋਂ ਖ਼ੁਸ਼ ਹੋ ਜਾਣਗੇ। ਤੈਨੂੰ ਖ਼ੁਦ ਨਾ ਦਸਦਾ, ਪੰਜ ਸਾਲ ਤੱਕ ਤੈਨੂੰ ਪਤਾ ਨਾ ਲਗਦਾ, ਸੁਫ਼ਨੇ ਵਿੱਚ ਵੀ ਨਹੀਂ ਪਤਾ ਲੱਗਣਾ ਸੀ ਸੱਚ ਕੀ ਹੈ। ਤੂੰ ਮੈਨੂੰ ਆਪਣਾ ਪਤੀ ਹੀ ਸਮਝਦੀ। ਮੇਰਾ ਮਨ ਨਹੀਂ ਮੰਨਿਆ। ਆਪਣੇ ਦਿਲ ਦਾ ਸੱਚ ਮੈਂ ਕਿਉਂ ਛੁਪਾਉਂਦਾ? ਮੈਂ ਕਈ ਔਰਤਾਂ ਨੂੰ ਕਸਰ ਕੀਤੀ ਹੈ, ਉਨ੍ਹਾਂ ਨੂੰ ਤਕਲੀਫ਼ ਦਿੱਤੀ, ਮੈਨੂੰ ਕੋਈ ਫ਼ਰਕ ਨਹੀਂ ਪਿਆ, ਕਿਸੇ ਤੇ ਰਹਿਮ ਕਰਮ ਨਹੀਂ ਕੀਤਾ। ਇਹ ਦੱਸਣ ਬਾਅਦ ਵੀ ਤੇਰੀ ਮਰਜ਼ੀ ਨਹੀਂ ਤਾਂ ਵਾਪਸ ਪਰਤ ਜਾਨਾ, ਇਧਰ ਕਦੀ ਮੂੰਹ ਨੀ ਕਰਾਂਗਾ। ਜਦੋਂ ਤੱਕ ਜਿਉਂਦਾ ਰਿਹਾ ਤੇਰਾ ਅਹਿਸਾਨ ਮੰਨੂੰਗਾ ਕਿ ਤੇਰੇ ਕਾਰਨ ਮੇਰੇ ਅੰਦਰਲਾ ਜ਼ਹਿਰ ਸ਼ਰਬਤ ਵਿੱਚ ਬਦਲ ਗਿਆ। ਔਰਤ ਦੇ ਰੂਪ ਅਤੇ ਮਰਦ ਦੇ ਪਿਆਰ ਦਾ ਸ਼੍ਰੋਮਣੀ ਨਤੀਜਾ ਇਹੋ ਹੈ।

ਰੂਪ ਦੀ ਪੁਤਲੀ ਦੇ ਬੁੱਲ੍ਹ ਖੁੱਲ੍ਹੇ- ਪਤਾ ਨਹੀਂ ਲਗਦਾ ਭੇਦ ਖੁੱਲ੍ਹ ਗਿਆ ਚੰਗਾ ਹੋਇਆ ਕਿ ਨਾ ਖੁੱਲ੍ਹਦਾ ਤਾਂ ਚੰਗਾ ਹੁੰਦਾ। ਕਦੇ ਕੋਈ ਗੱਲ ਠੀਕ ਲਗਦੀ ਹੈ ਕਦੀ ਕੋਈ। ਕਿਹੀ ਉਲਝੀ ਹੋਈ ਬੁਝਾਰਤ ਹੈ!

ਭੂਤ ਤੁਰੰਤ ਜਵਾਬ ਨਾ ਦੇ ਸਕਿਆ। ਮੱਥੇ ਉੱਪਰ ਤਿਊੜੀਆਂ ਉਭਰ ਆਈਆਂ। ਅਗਲੇ ਪਲ ਮਨਚਾਹਿਆ ਜਵਾਬ ਮਿਲ ਗਿਆ। ਦੁਲਹਨ ਦੀਆਂ ਅੱਖਾਂ ਵਿੱਚ ਦੇਖਦਿਆਂ ਕਿਹਾ- ਵਿਚਾਰੀ ਬਾਂਝ ਨੂੰ ਜੱਚਾ ਦੇ ਦਰਦ ਦਾ ਕੀ ਪਤਾ? ਇਸ ਦਰਦ ਵਿੱਚ ਹੀ ਪਰਮ ਆਨੰਦ ਹੈ। ਸੱਚ ਅਤੇ ਪ੍ਰਸੂਤ ਦਾ ਦਰਦ ਇੱਕੋ ਜਿਹਾ ਹੁੰਦੈ। ਇਸ ਸੱਚ ਨੂੰ ਛੁਪਾਉਣ ਵਿੱਚ ਨਾ ਦੁਖ ਹੁੰਦਾ ਨਾ ਸੁਖ, ਸੱਚ ਤੇ ਆਨੰਦ ਦੀ ਨਕਲ ਹੁੰਦਾ। ਮੈਂ ਕਿੰਨੀਆਂ ਔਰਤਾਂ ਦੀ ਰੂਹ ਵਿੱਚ ਉਤਰਿਆ ਹਾਂ ਤਦ ਮੈਨੂੰ ਸੱਚ ਦੇ ਭਰਮ ਦਾ ਪਤਾ ਲੱਗਾ। ਇਹੋ ਜਿਹੀਆਂ ਸਤੀਆਂ ਸਵਿੱਤਰੀਆਂ ਨੂੰ ਜਾਣਦਾ ਹਾਂ ਜੋ ਅੰਗ-ਰਲੀਆਂ ਵੇਲੇ ਪਤੀ ਦੇ ਚਿਹਰੇ ਵਿੱਚੋਂ ਕਿਸੇ ਹੋਰ ਦਾ ਚਿਹਰਾ ਦੇਖਦੀਆਂ ਹਨ। ਕਹਿਣ ਨੂੰ ਤਾਂ ਪਰਾਏ ਮਰਦ ਦੀ ਛਾਂ ਤੱਕ ਨਹੀਂ ਆਪਣੇ ਉੱਪਰ ਪੈਣ ਦਿੰਦੀਆਂ ਪਰ ਪਤੀ ਦੇ ਹੁੰਦਿਆਂ ਪਰਾਏ ਮਰਦ ਦੇ ਖ਼ਿਆਲ ਵਿੱਚ ਕਿੰਨਾ ਕੁ ਸਦਾਚਾਰ ਹੈ, ਜਿੰਨਾ ਮੈਂ ਜਾਣਦਾਂ, ਵਿਧਾਤਾ ਵੀ ਨਹੀਂ ਜਾਣਦਾ। ਮੈਂ ਬੜੇ ਭੇਦ ਦੇਖੇ ਹਨ, ਡਰ ਕੇਵਲ ਬਦਨਾਮੀ ਦਾ ਹੁੰਦੈ। ਕਿਸੇ ਨੂੰ ਪਤਾ ਨਾ ਲੱਗੇ ਤਾਂ ਖ਼ੁਦ ਭਗਵਾਨ ਵੀ ਪਾਪ ਕਰਨੋ ਨਾ ਹਟੇ। ਹੁਣ ਤੇਰੀ ਮਰਜ਼ੀ ਤੂੰ ਜਾਣੇ। ਮੈਂ ਤਾਂ ਭੂਤ ਹੋ ਕੇ ਵੀ ਕੁਝ ਨਹੀਂ ਛਿਪਾਇਆ।

ਇਹੋ ਜਿਹੀ ਉਲਝਣ ਅੱਜ ਤੱਕ ਕਿਸੇ ਔਰਤ ਨੂੰ ਸੁਲਝਾਉਣੀ ਨਹੀਂ ਪਈ ਹੋਣੀ। ਆਪਣੀ ਮੌਜ ਵਿੱਚ ਵਹਿ ਜਾਣ ਦੀ ਗਤੀ ਹੀ ਨਿਰਾਲੀ ਹੁੰਦੀ ਹੈ। ਪਰਾਈ ਔਰਤ ਅਤੇ ਪਰਾਏ ਮਰਦ ਵਾਸਤੇ ਮਨ ਲੋਚਦਾ ਹੈ ਪਰ ਲੋਕ ਲਾਜ ਦੇ ਭੈ ਕਾਰਨ ਢੱਕਣ ਚੁੱਕਣਾ ਨਹੀਂ ਸ਼ੋਭਦਾ। ਪਰ ਢੱਕਣ ਹੇਠ ਜੋ ਰਿਝਦਾ ਹੈ ਸੋ ਰਿਝਦਾ ਹੈ। ਸੋਚ ਵਿਚਾਰ ਕੇ ਇਹੋ ਜਿਹੀਆਂ ਗੱਲਾਂ ਦਾ ਉੱਤਰ ਨਹੀਂ ਦਿੱਤਾ ਜਾ ਸਕਦਾ। ਦੁਲਹਨ ਇਉਂ ਬੁੱਲ੍ਹ ਸਿਉਂਕੇ ਬੈਠੀ ਰਹੀ ਜਿਵੇਂ ਬੋਲਣਾ ਨਾ ਜਾਣਦੀ ਹੋਵੇ।

ਬਾਹਰੋਂ ਖ਼ਾਮੋਸ਼ ਸੀ, ਅੰਦਰ ਬੱਦਲ ਗੱਜ ਰਹੇ ਸਨ। ਉਸਦੀਆਂ ਰਗਾਂ ਵਿੱਚੋਂ ਕੋਈ ਅਗਿਆਤ ਫੁਹਾਰਾ ਫੁੱਟਿਆ। ਜਨਮ ਵੇਲੇ ਥਾਲ ਵਜਾ ਕੇ ਖ਼ੁਸ਼ੀ ਨਹੀਂ ਕੀਤੀ ਸੀ, ਛੱਜ ਖੜਕਾ ਕੇ ਖ਼ਬਰ ਦਿੱਤੀ ਗਈ ਕਿ ਬੇਟਾ ਨਹੀਂ, ਧੀ ਜੰਮੀ ਹੈ। ਘਰ ਵਾਲਿਆਂ ਨੂੰ ਖ਼ੁਸ਼ੀ ਨਹੀਂ ਹੋਈ। ਬੇਟਾ ਹੁੰਦਾ ਬੜੀ ਖ਼ੁਸ਼ੀ ਹੁੰਦੀ। ਮਾਂ ਪਿਉ ਦੀਆਂ ਨਜ਼ਰਾਂ ਵਿੱਚ ਕੂੜੇ ਦਾ ਢੇਰ ਵਧਦਿਆਂ ਦੇਰ ਲੱਗੇ, ਕੁੜੀ ਵਧਦੀ ਦੇਰ ਨੀ ਕਰਦੀ। ਗਿਆਰ੍ਹਵਾਂ ਸਾਲ ਅਜੇ ਲੱਗਾ ਹੀ ਸੀ ਕਿ ਮਾਪਿਆਂ ਨੂੰ ਚਿੰਤਾ ਹੋਣ ਲੱਗੀ। ਵਿਹੜੇ ਤੋਂ ਵੀ ਵੱਡੀ, ਅਸਮਾਨ ਤੋਂ ਵੀ ਵੱਡੀ ਲੱਗੇ। ਰਿਸ਼ਤਿਆਂ ਦੀਆਂ ਦੱਸਾਂ ਪੈਣ ਲੱਗੀਆਂ। ਰੰਗ ਰੂਪ ਦੀ ਚਰਚਾ ਨਗਰ ਖੇੜਿਆਂ ਦੀਆਂ ਹਵਾਵਾਂ ਵਿੱਚ ਘੁਲ ਗਈ। ਸੋਲਾਂ ਸਾਲ ਤੱਕ ਕੌਣ ਉਡੀਕੇ! ਮਾਂ ਦੀ ਕੁੱਖ ਵਿੱਚ ਪਤਾ ਨਹੀਂ ਕਿਵੇਂ ਸਮਾ ਗਈ ਸੀ, ਵਿਹੜੇ ਵਿੱਚ ਨਹੀਂ ਸਮਾ ਸਕਦੀ। ਇੱਕ ਦਿਨ ਹਵੇਲੀ ਵਿੱਚ ਨਾਰੀਅਲ ਆਇਆ। ਜਿਸ ਪਰਿਵਾਰ ਵੱਲੋਂ ਆਇਆ ਉਸਦਾ ਵਿਸਥਾਰ ਜਾਣਕੇ ਖ਼ੁਸ਼ੀ ਨਾਲ ਮਾਪਿਆਂ ਨੇ ਨਾਰੀਅਲ ਮਨਜ਼ੂਰ ਕਰ ਲਿਆ। ਕੁੜੀ ਇਸ ਹਵੇਲੀ ਵਿੱਚ ਨਾ ਹੁੰਦੀ ਕਿਸੇ ਹੋਰ ਦੇ ਘਰ ਹੁੰਦੀ,

ਫਿਰ ਵੀ ਜਾਣਾ ਪੈਣਾ ਈ ਸੀ। ਮਾਂ ਪਿਤਾ ਚੁਣਦੇ, ਉਹ ਮੰਨਦੀ। ਪਤਾ ਲੱਗਾ ਮੁੰਡਾ ਵਣਜ ਵਪਾਰ ਦਾ ਧਨੀ ਹੈ।

ਇਸ ਮੁੰਡੇ ਵਾਸਤੇ ਕਸੋਰੇ ਦੇ ਥੱਲੇ ਅਤੇ ਕੁੜੀ ਦੇ ਚਿਹਰੇ ਵਿੱਚ ਕੋਈ ਫ਼ਰਕ ਨਾ। ਥਰਕਦੀ ਜਵਾਨੀ ਤੇ ਉਡਦੀ ਧੂੜ ਇੱਕੋ ਜਿਹੀ। ਨਾ ਰਥ ਵਿੱਚ ਬੈਠੀ ਕੁੜੀ ਦੇ ਦਿਲ ਦੀ ਸਮਝਿਆ, ਨਾ ਸਮਝਿਆ ਹਵੇਲੀ ਵਿੱਚ ਜਾ ਕੇ। ਸੁੰਨੀ ਹਵੇਲੀ ਅਤੇ ਇਕੱਲੀ ਬਹੂ ਛੱਡ ਕੇ ਚਲਾ ਗਿਆ ਵਪਾਰ ਕਰਨ ਪਰਦੇਸ। ਪਿੱਛੇ ਮੁੜ ਕੇ ਨਹੀਂ ਦੇਖਿਆ। ਪਤਾ ਹੀ ਨਹੀਂ ਵਿਛੋੜਾ ਕੀ ਹੁੰਦਾ ਹੈ, ਵਿਛੋੜੇ ਦੀ ਅਗਨੀ ਕੀ ਹੁੰਦੀ ਹੈ। ਇਹ ਗੱਲਾਂ ਤਾਂ ਬਿਨ ਦੱਸਿਆਂ ਪਤਾ ਹੋਇਆ ਕਰਦੀਆਂ ਨੇ! ਅੱਜ ਭੂਤ ਦੀ ਪ੍ਰੀਤ ਦਾ ਚਾਨਣ ਹੋਇਆ ਤਾਂ ਸੂਰਜ ਵੀ ਫਿੱਕਾ ਪੈ ਗਿਆ। ਸੱਤ ਫੇਰਿਆਂ ਦਾ ਭਰਤਾਰ ਮਰਜ਼ੀ ਖ਼ਿਲਾਫ਼ ਪਰਦੇਸ ਚਲਾ ਗਿਆ। ਪਿੱਛੇ ਮੁੜ ਕੇ ਨਹੀਂ ਦੇਖਿਆ। ਉਦੋਂ ਵੀ ਵਸ ਨਾ ਚੱਲਿਆ। ਜੇ ਇਹ ਅਜਨਬੀ ਬਿਨ ਦੱਸੇ ਆ ਗਿਆ ਤਾਂ ਵੀ ਕੀ ਵਸ। ਹਰ ਪਾਸੇ ਬੇਬਸੀ। ਜਾਣ ਵਾਲੇ ਨੂੰ ਰੋਕ ਨਾ ਸਕੀ, ਆਣ ਵਾਲੇ ਨੂੰ ਰੋਕ ਨਾ ਸਕੀ। ਪਤੀ ਹੋ ਕੇ ਮੰਝਧਾਰ ਵਿੱਚ ਛੱਡ ਗਿਆ, ਭੂਤ ਹੋ ਕੇ ਕੋਈ ਮੰਝਧਾਰ ਵਿੱਚੋਂ ਬਾਹਰ ਕੱਢਣ ਆ ਗਿਐ! ਇਨਕਾਰ ਕਰੇ ਤਾਂ ਕਿਵੇਂ ਕਰੇ? ਸੁਫ਼ਨਿਆਂ ਤੇ ਵਸ ਚੱਲਦਾ ਹੁੰਦਾ ਤਾਂ ਪ੍ਰੀਤ ਉਪਰ ਵਸ ਚਲ ਸਕਦਾ! ਪੱਥਰ ਦੀ ਮੂਰਤੀ ਵਾਂਗ ਭੂਤ ਦੀ ਗੋਦ ਵਿੱਚ ਲੁੜ੍ਹਕ ਗਈ।

ਇਸ ਤਰ੍ਹਾਂ ਦੀ ਬੇਹੋਸ਼ੀ ਰੋਮ ਰੋਮ ਦੀ ਚੇਤਨਾ ਨਾਲੋਂ ਕਿਤੇ ਵਧੀਕ ਜਾਗ੍ਰਿਤ ਹੁੰਦੀ ਹੈ। ਪਤਾ ਨਹੀਂ ਕੀ ਕੀ ਦਿਲ ਵਿੱਚ ਵਾਪਰਦਾ ਹੈ। ਇਹ ਕਿਤੇ ਉਸਦੇ ਦਿਲ ਅੰਦਰਲਾ ਭੂਤ ਤਾਂ ਨਹੀਂ ਜੋ ਸਾਕਾਰ ਪ੍ਰਗਟ ਹੋ ਗਿਆ? ਕਿਤੇ ਇਹ ਉਸ ਦੇ ਦਿਲ ਅੰਦਰਲੀ ਹੀ ਖ਼ਾਮੋਸ਼ੀ ਤਾਂ ਨਹੀਂ ਕਿਤੇ ਜੋ ਭੂਤ ਦੀ ਆਵਾਜ਼ ਬਣਕੇ ਕੰਨਾਂ ਤੱਕ ਪੁੱਜੀ? ਫਿਰ ਆਪਣੀ ਖ਼ਾਮੋਸ਼ੀ ਤੋਂ ਕੀ ਝਿਜਕ? ਜਿੱਥੇ ਬੋਲ ਰੁਕ ਜਾਏ ਉੱਥੇ ਖ਼ਾਮੋਸ਼ੀ ਮਦਦ ਕਰਦੀ ਹੈ। ਫਿਰ ਕੁਝ ਵੀ ਕਹਿਣਾ ਸੁਣਨਾ ਬਾਕੀ ਨਹੀਂ ਰਹਿੰਦਾ। ਖ਼ੁਦ ਇੱਕ ਦੂਜੇ ਦੇ ਮਨ ਦੀ ਗੱਲ ਸਮਝ ਗਏ। ਸਮਝ ਜਾਣ ਪਿੱਛੋਂ ਗੱਲਾਂ ਦਾ ਕੀ ਅੰਤ? ਦੀਵਿਆਂ ਦੀ ਲੋਅ ਵਿੱਚ ਗੱਲਾਂ ਦੀਆਂ ਤਿਤਲੀਆਂ ਇਧਰ ਉੱਧਰ ਨੱਚਣ ਲੱਗੀਆਂ। ਇੱਕੀਵੀਂ ਰਾਤ ਆਖ਼ਰ ਗੱਲਾਂ ਦੀ ਹੱਦ ਮੁੱਕੀ। ਚੁਬਾਰੇ ਦੇ ਦੀਵੇ ਬੁਝੇ ਤਾਂ ਹਨ੍ਹੇਰਾ ਰੌਸ਼ਨੀ ਦਾ ਰੂਪ ਧਾਰ ਕੇ ਛਣਨ ਛਣਨ ਕਰਨ ਲੱਗਾ। ਮੁਰਝਾਏ ਫੁੱਲਾਂ ਦੀ ਕਲੀ ਕਲੀ ਖਿੜ ਗਈ! ਹਵੇਲੀ ਦੀ ਇੱਛਾ ਸੰਪੰਨ ਹੋਈ। ਗਗਨ ਵਿਚਲੇ ਨੌਂ ਲੱਖ ਤਾਰਿਆਂ ਦੀ ਜੋਤ ਦੁੱਗਣੀ ਹੋ ਗਈ!

ਦੁਲਹਨ ਦੇ ਹੋਠਾਂ ਦੀ ਮੁਸਕਾਨ ਭੂਤ ਦੇ ਦਿਲ ਅੰਦਰ ਸਮਾ ਗਈ। ਦੋਵਾਂ ਦੇ ਆਤਮ ਸੰਸਾਰ ਵਿੱਚ ਰੌਸ਼ਨੀ ਦੇ ਜੁਗਨੂੰ ਟਿਮਟਿਮਾਉਣ ਲੱਗੇ।

ਉੱਧਰ ਪਰਦੇਸ ਗਿਆ ਦੁਲਹਨ ਦਾ ਪਤੀ ਸਵੇਰੇ ਸਰਘੀ ਵੇਲੇ ਜਲਦੀ ਜਾਗ ਪੈਂਦਾ। ਅੰਗੜਾਈ ਬਾਅਦ ਉਬਾਸੀ ਲੈ ਕੇ ਕਸੋਰੇ ਦਾ ਪਾਣੀ ਪੀਂਦਾ। ਚਾਰੇ ਪਾਸੇ ਦੇਖਿਆ, ਅਜੀਬ ਕਿਸਮ ਦਾ ਨ੍ਹੇਰਾ, ਚਾਨਣ ਦਾ ਨਾਮ ਨਿਸ਼ਾਨ ਨਹੀਂ। ਇੱਕੋ ਤਰ੍ਹਾਂ ਦੇ ਝਿਲਮਿਲਾਉਂਦੇ ਤਾਰੇ। ਸੋਚਦਾ, ਰਾਤਾਂ ਹੋਰ ਛੋਟੀਆਂ ਹੁੰਦੀਆਂ ਦਿਨ ਵੱਡੇ, ਕਿੰਨਾ ਚੰਗਾ ਹੁੰਦਾ। ਕੀ ਕਰਨਾ ਸੀ ਇੰਨੀਆਂ ਲੰਮੀਆਂ ਰਾਤਾਂ ਦਾ? ਸੌਂਦਿਆਂ ਸੌਂਦਿਆਂ ਅੱਧੀ ਉਮਰ ਬੇਕਾਰ! ਨੀਂਦ ਵਿੱਚ ਤਾਂ ਵਣਜ ਹੁੰਦਾ ਨਹੀਂ। ਰਾਤਾਂ ਨਾ ਹੁੰਦੀਆਂ ਤਾਂ ਦੁੱਗਣੀ ਕਮਾਈ ਹੁੰਦੀ। ਤਾਂ ਵੀ ਇੱਕੀ ਦਿਨ ਦੀ ਕਮਾਈ ਕੋਈ ਘੱਟ ਵੀ ਨਹੀਂ ਸੀ। ਬਾਪੂ ਨੇ ਬਾਰਾਂ ਮਹੀਨਿਆਂ ਵਿੱਚ ਇੰਨਾ ਨਹੀਂ ਕਮਾਇਆ ਹੋਣਾ। ਅੱਜ ਚਿੱਠੀ ਲਿਖੇਗਾ। ਬਹੁਤ ਖ਼ੁਸ਼ ਹੋਏਗਾ।

ਸ਼ੁਭ ਮਹੂਰਤ ਦੇ ਸਾਰੇ ਸ਼ਗਨ ਸਹੀ ਸਾਬਤ ਹੋਏ। ਪਹਿਲੇ ਹੀ ਦਿਨ ਦੁਕਾਨ ਦੀ ਬੋਹਣੀ ਸ਼ਾਨਦਾਰ ਰਹੀ। ਤੀਜੇ ਦਿਨ ਚਾਂਦੀ ਦੇ ਭਾਅ ਸਵਾਏ ਹੋ ਗਏ ਤੇ ਸੋਨੇ ਵਿੱਚ ਦਸ ਟਕਿਆਂ ਦੀ ਤੇਜ਼ੀ ਆਈ। ਤੇ ਅੱਜ? ਚਾਂਦੀ ਡਿਉਢੀ ਤੇ ਸੋਨਾ ਸਵਾਇਆ ਹੋ ਗਿਆ! ਬਗਦਾਦੀ ਖ਼ਲੀਫੇ ਦੇ ਆੜ੍ਹਤੀਏ ਨੇ ਮੂੰਹ ਮੰਗੇ ਪੈਸਿਆਂ ਨਾਲ ਸਾਰੇ ਮੋਤੀ ਖ਼ਰੀਦ ਲਏ, ਸੌਦੇਬਾਜ਼ੀ ਕੀਤੀ ਹੀ ਨਹੀਂ। ਮੋਤੀਆਂ ਨਾਲ

ਜਿਹੜੀ ਵੱਟਕ ਹੋਈ ਉਸ ਨਾਲ ਚਾਂਦੀ ਦੀਆਂ ਇੱਟਾਂ ਅਤੇ ਬਾਦਸ਼ਾਹੀ ਮੁਹਰਾਂ ਖ਼ਰੀਦ ਲਈਆਂ। ਉਜੈਨ ਨਗਰੀ ਵਿੱਚ ਇਹੋ ਜਿਹੀ ਕਿਸਮਤ ਕਿਸੇ ਦੀ ਨਹੀਂ ਚਮਕੀ ਹੋਣੀ!

ਮਨ ਹੀ ਮਨ ਵਿੱਚ ਚੰਗੇ ਦਿਨਾਂ ਦਾ ਅਨੁਭਵ ਲਾਉਂਦਿਆਂ ਉਸਨੇ ਫਟਾ ਫਟ ਹੱਥ ਮੂੰਹ ਧੋਏ, ਦਾਤਣ ਕੀਤੀ, ਇਸ਼ਨਾਨ ਕੀਤਾ। ਫੇਰ ਬਾਜਰੇ ਦੀ ਬਾਸੀ ਰੋਟੀ ਚੁੱਕੀ, ਅੱਧੀ ਗੁੜ ਨਾਲ ਖਾਧੀ, ਅੱਧੀ ਮਿਰਚ ਦੇ ਆਚਾਰ ਨਾਲ। ਜਲਨ ਨਾਲ ਸੂੰ ਸਾਂ ਕਰਦਿਆਂ ਕੰਮ ਮੁਕਾਇਆ ਜਿਵੇਂ ਵਗਾਰ ਕਰ ਰਿਹਾ ਹੋਵੇ। ਸੂੰ ਸਾਂ ਕਰਦਿਆਂ ਪਗੜੀ ਲਪੇਟੀ ਤੇ ਲੱਕ ਨਾਲੋਂ ਚਾਬੀ ਖੋਲ੍ਹ ਕੇ ਧਮਾ ਧਮ ਪੌੜੀਆਂ ਉਤਰਨ ਲੱਗਾ। ਦੁਕਾਨ ਵਿੱਚ ਝਾੜੂ ਫੇਰਿਆ ਤੇ ਕੂੜਾ ਤਸਲੇ ਵਿੱਚ ਪਾਇਆ। ਸ਼ਾਮ ਦੀ ਅੱਧੀ ਬਚੀ ਅਗਰਬੱਤੀ ਬਾਲੀ ਤੇ ਪੰਜ ਸੱਤ ਵਾਰ ਕੁਝ ਗੁਣਮੁਣ ਗੁਣਮੁਣ ਕਰਕੇ ਭਗਵਾਨ ਦਾ ਨਾਮ ਲਿਆ ਹੀ ਸੀ ਕਿ ਦਰਵਾਜ਼ੇ ਉੱਪਰ ਭੀਲ ਭੀਲਣੀ ਨੇ ਮੁਸਕਰਾਉਂਦਿਆਂ ਰਾਮ ਰਾਮ ਕਿਹਾ। ਦੰਦ ਜਿਵੇਂ ਚਾਂਦੀ ਦੇ ਟੋਟੇ। ਕਣਕਵੰਨੇ ਰੰਗ ਉੱਪਰ ਮੁਸਕਾਨ ਬਸ ਬਿਜਲੀ ਵਾਂਗ ਚਮਕ ਰਹੀ, ਵੀਹ ਇੱਕੀ ਦੀ ਉਮਰ ਹੋਏਗੀ। ਅੰਗਾਂ ਵਿੱਚ ਜਵਾਨੀ ਬੰਦ ਨਹੀਂ ਹੋ ਰਹੀ ਸੀ।

ਸੇਠ ਦੇ ਬੇਟੇ ਦੀਆਂ ਅੱਖਾਂ ਅੱਗੇ ਆਪਣੀ ਪਤਨੀ ਦਾ ਚਿਹਰਾ ਘੁੰਮਿਆ। ਕਿੰਨੀ ਗੋਰੀ, ਕਿੰਨੀ ਸੁਹਣੀ! ਪਰ ਅਕਲ ਭੋਰਾ ਨਹੀਂ। ਪਰਦੇਸ ਦੇ ਸ਼ੁਭ ਮਹੂਰਤ ਦੀ ਗੱਲ ਸੁਣਕੇ ਚਿਹਰਾ ਉਤਰ ਗਿਆ ਉਸਦਾ! ਉਤਰਨਾ ਹੀ ਸੀ। ਕਮਜ਼ੋਰ ਦਿਲ ਦੀਆਂ ਔਰਤਾਂ ਇਹੋ ਜਿਹੀਆਂ ਹੀ ਹੋਇਆ ਕਰਦੀਆਂ ਨੇ। ਠੀਕ ਹੈ, ਵਿਛੋੜੇ ਦੀ ਅੱਗ ਵੀ ਹੋਇਆ ਕਰਦੀ ਹੈ, ਨਾਲ ਰਹਿਣ ਦਾ ਸੁੱਖ ਵੀ ਵੱਖਰਾ ਪਰ ਆਹ ਸਾਹਮਣੇ ਖਲੋਤੇ ਭੀਲ ਭੀਲਣੀ ਨੇ ਤਾਂ ਹੁਣ ਵੀ ਇੱਕ ਦੂਜੇ ਦਾ ਹੱਥ ਫੜ ਰੱਖਿਐ! ਲਗਦੈ ਜਿਵੇਂ ਹੋਸ਼ ਵਿੱਚ ਨਾ ਹੋਣ! ਜੰਮੇ ਵੱਖੋ ਵੱਖ, ਜਵਾਨੀ ਨੇ ਮਿਲਾ ਦਿੱਤੇ। ਘੁੰਮਣ ਵਾਸਤੇ ਲਗਦੈ ਪਹਾੜ ਵਲ ਜਾ ਰਹੇ ਨੇ। ਰੋਜ਼ ਦਿਹਾੜੀ ਨਾ ਕਰਨ ਪੇਟ ਕਿਵੇਂ ਭਰੇ? ਤਾਂ ਵੀ ਮੌਜ ਮਸਤੀ ਵੀ ਕਰਨੀ ਹੈ! ਨਾ ਸੂਰਜ ਦਾ ਲਿਹਾਜ ਕਰਨ ਨਾ ਚੰਦ ਦਾ, ਤਾਰਿਆਂ ਦੀ ਤਾਂ ਔਕਾਤ ਹੀ ਕੀ। ਇਹ ਉਮਰ ਹੈ ਈ ਇਹੋ ਜਿਹੀ। ਅਸਮਾਨ ਤਰਬੂਜ ਦੀ ਫਾਂਕ ਜਿੰਨਾ ਕੁ ਲਗਦਾ ਹੈ। ਉਹ ਆਪਣੇ ਖ਼ਿਆਲਾਂ ਵਿੱਚ ਖੋਇਆ ਹੋਇਆ ਸੀ ਕਿ ਭੀਲਣੀ ਦਾ ਬੋਲ ਸੁਣਕੇ ਚੌਂਕਿਆ। ਹੱਸ ਕੇ ਬੋਲੀ- ਕਿੱਥੇ ਖੋ ਗਿਆ ਸੀ? ਘਰ ਵਾਲੀ ਦੀ ਯਾਦ ਵਿੱਚ?

ਅਜੇ ਮੁੰਡਾ ਬੋਲਿਆ ਨਹੀਂ, ਭੀਲਣੀ ਪਹਿਲਾਂ ਬੋਲ ਪਈ- ਯਾਦ ਤਾਂ ਆਏਗੀ ਹੀ! ਅਜੇ ਤਾਂ ਕੰਗਣ ਡੋਰੇ ਵੀ ਨਵੇਂ ਦਿਸਦੇ ਨੇ! ਮੁੰਡੇ ਤੋਂ ਕੁਝ ਨਾ ਕਿਹਾ ਗਿਆ। ਇਹ ਦੇਖਕੇ ਭੀਲਣੀ ਖਿੜ ਖਿੜਾ ਕੇ ਹੱਸੀ- ਏਨੀ ਯਾਦ ਆਉਂਦੀ ਹੈ ਤਾਂ ਨਾਲ ਕਿਉਂ ਨੀ ਲਿਆਂਦੀ? ਇਕੱਲੇ ਦਾ ਕਿਵੇਂ ਦਿਲ ਲਗਦੈ? ਜਵਾਨੀ ਪਲ ਪਲ ਕਾਫੂਰ ਵਾਂਗ ਉਡਦੀ ਹੈ ਤੇ ਤੁਸੀਂ ਧੀਰਜ ਨਾਲ ਬੈਠੇ ਹੋ ਜਿਵੇਂ ਸੌ ਸਾਲ ਤੱਕ ਬੱਜਰ ਵੱਟਾ ਬਣੇ ਰਹੋਗੇ! ਅਸੀਂ ਜੰਗਲ ਵਿੱਚ ਜਾਂਦੇ ਹਾਂ ਤਾਂ ਵੀ ਨਾਲ ਨਾਲ। ਮਰਦ ਔਰਤ, ਨਾਲ ਨਾਲ ਹੀ ਚੰਗੇ ਲਗਦੇ ਨੇ... ਦੀਵੇ ਬੱਤੀ ਵਾਂਗ!

ਵਾਲ ਸੰਵਾਰਦਿਆਂ ਵਿੱਚੋਂ ਹੀ ਭੀਲ ਬੋਲਿਆ- ਇਹ ਤਾਂ ਆਪੋ ਆਪਣੀ ਪਸੰਦ ਐ। ਅਸੀਂ ਕਾਇਆ ਨੂੰ ਵੱਡੀ ਮੰਨਦੇ ਆਂ ਤੁਸੀਂ ਕੰਚਨ ਨੂੰ। ਕੰਚਨ ਵਾਲਿਆਂ ਤੱਕ ਸਾਨੂੰ ਕੰਮ ਪੈਂਦਾ ਈ ਰਹਿੰਦੈ। ਇਨ੍ਹਾਂ ਦੀ ਸ਼ਰਨ ਬਿਨ ਤਾਂ ਸਾਨੂੰ ਪਹਾੜ ਤੇ ਜੰਗਲ ਵੀ ਸ਼ਰਨ ਨਾ ਦੇਣ!

ਸੇਠ ਦੇ ਬੇਟੇ ਨੇ ਨੀਵੀਂ ਪਾ ਕੇ ਦੇਖਿਆ ਭੀਲਣੀ ਨੇ ਆਪਣੇ ਗਹਿਣੇ ਸੇਠ ਸਾਹਮਣੇ ਰੱਖ ਦਿੱਤੇ- ਹੰਸਲੀ, ਚੌਲੜਾ, ਕੰਦੋਰਾ, ਗੋਖੜੂ, ਨਾਹਰਮੁਖੀ ਕੜੇ, ਅੰਗੂਠੀ, ਬਿੱਛੂ, ਸੱਗੀ ਫੁੱਲ। ਇਹ ਸਭ ਗਹਿਣੇ ਧਰਕੇ ਮੌਜ ਮੇਲਾ ਕਰਨਗੇ! ਇੱਕ ਮੈਂ ਹਾਂ ਸੋਨਾ ਚਾਂਦੀ ਕਮਾਉਣ ਵਾਸਤੇ ਔਰਤ ਨੂੰ ਸੈਂਕੜੇ ਕੋਹ ਦੂਰ ਛੱਡ ਆਇਆਂ।

ਭੀਲਣੀ ਬੋਲੀ- ਇੱਕ ਮਹੀਨੇ ਦਾ ਰਾਸ਼ਣ ਲੈਂਣਾ ਹੈ, ਬੋਹਣੀ ਵੇਲੇ ਨਾਂਹ ਨੁੱਕਰ ਨਾ ਕਰੀਂ। ਅੱਗੇ ਚੁਮਾਸਾ ਆਏਗਾ, ਸਭ ਉਧਾਰ ਵਾਪਸ। ਖ਼ੂਬ ਕੰਮ ਕਰਾਂਗੇ। ਕੰਮ ਵੇਲੇ ਆਰਾਮ ਦਾ ਨਾਮ ਨਹੀਂ, ਮੌਜ ਮਸਤੀ ਵੇਲੇ ਕਮਾਈ ਵੱਲ ਧਿਆਨ ਨਹੀਂ। ਫਟਾ ਫਟ ਗਹਿਣੇ ਕੰਡੇ ਉੱਪਰ ਚਾੜ੍ਹ ਤੇ ਰੁਪਈਏ ਗਿਣਾ।

ਦੇਰ ਹੋ ਰਹੀ ਹੈ। ਕੀਮਤੀ ਸਮਾਂ ਮੁੱਠੀ ਵਿੱਚੋਂ ਖਿਸਕਦਾ ਜਾਂਦਾ ਹੈ। ਬੀਤਿਆ ਪਲ ਹਜ਼ਾਰ ਮੋਤੀਆਂ ਬਦਲੇ ਵਾਪਸ ਨਹੀਂ ਮੁੜਦਾ।

ਸੇਠ ਦਾ ਬੇਟਾ ਉਲਝਣ ਵਿੱਚ ਪੈ ਗਿਆ। ਗੁੰਮ ਸੁੰਮ ਸੋਚਦਾ ਰਿਹਾ। ਡੂੰਘਾ ਸਾਹ ਲੈ ਕੇ ਬੋਲਿਆ- ਇਹ ਗਹਿਣੇ ਗੱਟੇ ਵਾਪਸ ਚੁੱਕੋ।

ਭੀਲ ਭੀਲਣੀ ਦੇ ਦਿਲ ਬੈਠ ਗਏ। ਘਬਰਾ ਕੇ ਕਹਿੰਦੇ- ਖਰੀ ਚਾਂਦੀ ਰੱਖ ਕੇ ਵੀ ਪੈਸੇ ਨਹੀਂ ਦੇਣੇ?

ਸੇਠ ਨੇ ਕਿਹਾ- ਉਧਾਰ ਦੀ ਮਨਾਹੀ ਨਹੀਂ। ਗਹਿਣਿਓਂ ਸੱਖਣੇ ਤੁਸੀਂ ਲੋਕ ਸੁਹਣੇ ਨੀਂ ਲਗਦੇ, ਤਾਂ ਕਿਹੈ। ਰੁਪਈਏ ਜਿੰਨੇ ਚਾਹੀਦੇ ਨੇ ਲੈ ਜਾਉ। ਜਦੋਂ ਹੱਥ ਸੌਖਾ ਹੋਇਆ ਮੋੜ ਜਾਇਓ। ਲੇਖਾ ਜੋਖਾ ਵੀ ਨੀ ਕਰਦਾ।

ਭੀਲ ਭੀਲਣੀ ਨੂੰ ਯਕੀਨ ਨਾ ਆਇਆ। ਯਕੀਨ ਕਰਨ ਵਾਲੀ ਗੱਲ ਈ ਨੀਂ ਸੀ! ਲਗਦੈ ਕੋਈ ਦੂਜੀ ਦੁਕਾਨ ਦੇਖਣੀ ਪਏਗੀ। ਗੱਲ ਸਾਫ਼ ਕਰਨੀ ਠੀਕ ਹੈ, ਫੇਰ ਝਗੜਾ ਨਾ ਹੋਵੇ। ਭੀਲਣੀ ਬੋਲੀ- ਸੇਠ ਜੀ, ਤੁਹਾਡੀ ਨੀਤ ਵਿੱਚ ਖੋਟ ਲਗਦੈ ਮੈਨੂੰ। ਸ਼ਕਲ ਦੇਖਣ ਤੋਂ ਇਲਾਵਾ ਹੋਰ ਕੋਈ ਆਸ ਕੀਤੀ ਤਾਂ ਪਿੰਨਣੀ ਦਾ ਵਾਲ ਨਹੀਂ ਦਿਖਾਊਂਗੀ, ਸਮਝਿਆ?

ਸੇਠ ਦਾ ਬੇਟਾ ਬੋਲਿਆ- ਵਾਲ ਦੇਖਣ ਦੀ ਇੱਛਾ ਵੀ ਨਹੀਂ। ਮਾਪਿਆਂ ਦਾ ਇਕਲੌਤਾ ਪੁੱਤਰ ਹਾਂ, ਦੂਰ ਦੂਰ ਤੱਕ ਕੋਈ ਭੈਣ ਨਹੀਂ। ਅੱਜ ਤੋਂ ਤੂੰ ਮੇਰੀ ਭੈਣ, ਮੈਂ ਤੇਰਾ ਭਰਾ। ਇੱਕ ਪੈਸਾ ਵਿਆਜ ਦਾ ਨੀ ਲੈਂਦਾ। ਜਦੋਂ ਹੋਈ, ਮੂਲ ਰਕਮ ਦੇ ਜਾਈਂ ਬਸ।

ਭੀਲਣੀ ਨੇ ਸੇਠ ਦੇ ਬੇਟੇ ਦੀਆਂ ਅੱਖਾਂ ਵਿੱਚ ਦੇਖਿਆ। ਅੱਖਾਂ ਹੀ ਅੱਖਾਂ ਵਿੱਚ ਸਵਾਲ ਜਵਾਬ ਹੋ ਗਏ। ਭੀਲਣੀ ਨੇ ਕਿਹਾ- ਤਾਂ ਮੇਰੇ ਭਰਾ, ਇੰਨਾ ਭਰੋਸਾ ਕਰਦੈਂ ਤਾਂ ਮੈਂ ਕਿਹੜਾ ਜਬਾਨ ਉਧਾਰ ਮੰਗੀ ਹੋਈ ਹੈ? ਇੱਕ ਮਹੀਨੇ ਦਾ ਰਾਸ਼ਣ ਦੇਣ ਦੀ ਥਾਂ ਪੰਦਰਾਂ ਦਿਨਾਂ ਦਾ ਸਾਮਾਨ ਦੇਦੇ। ਉਧਾਰ ਦੀ ਆਦਤ ਬੁਰੀ।

-ਤੁਸੀਂ ਸਲਾਹ ਕਰ ਲਉ। ਦੋ ਮਹੀਨਿਆਂ ਦਾ ਰਾਸ਼ਣ ਲੈ ਜਾਉ ਬੇਸ਼ੱਕ। ਉਨ੍ਹਾਂ ਨੇ ਪੰਦਰਾਂ ਦਿਨਾ ਦਾ ਰਾਸ਼ਣ ਮੰਗਿਆ। ਕਿਤੇ ਬਾਣੀਆਂ ਇਨ੍ਹਾਂ ਗ਼ਰੀਬਾਂ ਨੂੰ ਠੱਗ ਨਾ ਲਏ, ਆਪ ਰਾਸ਼ਣ ਤੁਲਵਾਉਣ ਵਾਸਤੇ ਉਨ੍ਹਾਂ ਨਾਲ ਗਿਆ। ਫਿਰ ਕਿਹਾ- ਸਵਾ ਸੇਰ ਘਿਉ ਵੀ ਤੋਲ ਦੇਹ। ਭੀਲ ਭੀਲਣੀ ਦੀਆਂ ਅੱਖਾਂ ਮੱਥੇ ਤੱਕ ਅੱਡੀਆਂ ਗਈਆਂ। ਭੀਲਣੀ ਬੋਲੀ- ਘੀ? ਮੁੰਡੇ ਨੇ ਕਿਹਾ- ਹਾਂ ਭਰਾ ਵੱਲੋਂ ਭੈਣ ਨੂੰ ਤੁਹਫ਼ਾ। ਭੀਲ ਭੀਲਣੀ ਦੇ ਚਿਹਰੇ ਸੰਗ ਨਾਲ ਲਾਲ ਹੋ ਗਏ। ਇਨਕਾਰ ਕਰਨ ਦਾ ਬਹਾਨਾ ਹੀ ਨਹੀਂ ਕੋਈ। ਦੋਹਾਂ ਦੀਆਂ ਅੱਖਾਂ ਭਰ ਆਈਆਂ। ਭੈਣ ਦੇ ਸਿਰ ਉੱਪਰ ਹੱਥ ਰੱਖਿਆ, ਭੀਲ ਨੇ ਮੁੰਡੇ ਦੇ ਚਰਨ ਛੂਹੇ। ਅਨੋਖੀ ਬੋਹਣੀ ਹੋਈ, ਘਾਟੇ ਦਾ ਸੌਦਾ ਕਰਕੇ ਬੇਅੰਤ ਖ਼ੁਸ਼ੀ! ਮੁੰਡੇ ਦੀਆਂ ਅੱਖਾਂ ਅੱਗੇ ਆਪਣੀ ਹਵੇਲੀ ਘੁੰਮ ਗਈ, ਚੁਬਾਰੇ ਵਿੱਚ ਜਗਦੇ ਦੀਵੇ ਦਿਖਾਈ ਦਿੱਤੇ। ਪਰ ਬਾਪੂ ਦਾ ਗ਼ੁੱਸਾ ਏਨਾ ਕਿ ਪੰਜ ਸਾਲ ਤੋਂ ਪਹਿਲਾਂ ਪਿੰਡ ਵਿੱਚ ਕਦਮ ਨਹੀਂ ਧਰ ਸਕਦਾ ਉਹ। ਜਵਾਨੀ ਆਰਾਮ ਨਾਲ ਥੋੜ੍ਹਾ ਢਲਦੀ ਹੈ? ਸਿਆਣਿਆਂ ਨੇ ਕਿਹਾ ਸੀ ਲੰਗੋਟ ਦੇ ਪੱਕੇ ਬੰਦੇ ਦੀ ਜਵਾਨੀ ਦਿਨੋ ਦਿਨ ਵਧਦੀ ਹੁੰਦੀ ਹੈ। ਬ੍ਰਹਮਚਾਰੀ ਦੀ ਜਵਾਨੀ ਢਲਣਾ ਜਾਣਦੀ ਹੀ ਨਹੀਂ। ਜਿਵੇਂ ਇੱਕੀ ਦਿਨ ਲੰਘੇ, ਉਵੇਂ ਜਿਵੇਂ ਪੰਜ ਸਾਲ ਬੀਤ ਜਾਣੇ ਨੇ! ਘਰਵਾਲੀ ਨੂੰ ਅੰਦਾਜ਼ਾ ਵੀ ਨਹੀਂ ਹੋਣਾ ਕਿੰਨੀ ਕਮਾਈ ਕਰ ਕੇ ਲਿਆਊਗਾ। ਉਸਦੀ ਪ੍ਰੀਤ ਦਾ ਸਿਮਰਨ ਕਰਦਿਆਂ ਇੱਕੀ ਦਿਨਾਂ ਵਿੱਚ ਏਨਾ ਨਫ਼ਾ ਹੋ ਗਿਆ ਤਾਂ ਪੰਜ ਸਾਲ ਦੀ ਕਮਾਈ ਤਾਂ ਤੱਕੜੀ ਵਿੱਚ ਨੀ ਤੁਲਣੀ! ਬਹੁਤੀਆਂ ਔਰਤਾਂ ਨੂੰ ਪਤੀ ਨਾਲੋਂ ਗਹਿਣੇ ਵੱਧ ਚੰਗੇ ਲੱਗਿਆ ਕਰਦੇ ਨੇ। ਪਰ ਮੇਰੀ ਘਰਵਾਲੀ ਕੁਝ ਹੋਰ ਤਰ੍ਹਾਂ ਦੀ ਹੈ। ਤਾਂ ਵੀ ਹੈ ਤਾਂ ਔਰਤ ਜਾਤ! ਲਿਸ਼ਕਦੇ ਗਹਿਣੇ ਦੇਖ ਕੇ ਖ਼ੁਸ਼ ਹੋ ਜਾਏਗੀ। ਧਨ ਤਾਂ ਲੱਛਮੀ ਨੂੰ ਵੀ ਪਿਆਰਾ ਲਗਦੈ। ਇਹੋ ਜਿਹੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰੂੰਗਾ ਕਿ ਪਲ ਵਿੱਚ ਪੰਜ ਸਾਲ ਦਾ ਵਿਛੋੜਾ ਭੁੱਲ ਜਾਏਗੀ। ਅੱਜ ਪਹਿਲੀ ਵਾਰ ਕੋਈ ਨੇਕ ਕੰਮ ਉਸਦੇ ਹੱਥੋਂ ਹੋਇਆ, ਇਸ ਦੀ ਖ਼ੁਸ਼ੀ ਘੱਟ ਨਹੀਂ ਸੀ ਕੋਈ! ਪਹਾੜਾਂ ਵਿੱਚ ਮੌਜ

ਮਸਤੀ ਕਰਦੇ ਭੀਲ ਭੀਲਣੀ ਉਸਦਾ ਕਿੰਨਾ ਅਹਿਸਾਨ ਮੰਨਣਗੇ, ਉਸ ਦਾ ਫਲ ਯਕੀਨਨ ਮਿਲਣਾ ਹੀ ਮਿਲਣਾ ਹੈ!

ਵਿਆਹ ਪਿੱਛੋਂ ਘਰਵਾਲੀ ਦੇ ਪਤਲੇ ਫੁਲਕੇ ਕਿੱਥੇ, ਆਪਣੀ ਹੱਥੀਂ ਮੋਟੀਆਂ ਠੁਲੀਆਂ ਪਕਾਉਂਦਾ ਖਾਂਦਾ। ਸਬਜ਼ੀ ਦਾਲ ਕਦੀ ਕਦਾਈਂ ਬਣਦੀ, ਗੁੜ ਮਿਰਚ ਨਾਲ ਕੰਮ ਸਾਰਦਾ। ਮਿਰਚ ਦੇ ਆਚਾਰ ਦੀ ਸੂੰ ਸਾਂ ਦਾ ਮਜ਼ਾ ਕਿਹੜਾ ਘੱਟ ਹੈ! ਖੰਡ ਘਿਉ ਦਾ ਸੁਆਦ ਮਾੜਾ ਨਹੀਂ ਪਰ ਜੀਭ ਦਾ ਲਾਲਚ ਕੋਈ ਉਤਮ ਵੀ ਨਹੀਂ ਬਹੁਤਾ। ਕਾਮਵਾਸਨਾ ਅਤੇ ਜੀਭ ਨੂੰ ਵਸ ਵਿੱਚ ਰੱਖਣ ਦੇ ਨਵੇਂ ਨਵੇਂ ਗੁਰ ਸਿਖਦਾ ਰਹਿੰਦਾ। ਕਮਾਈ ਕਰਨ ਵਿੱਚ ਸੰਤੋਖ ਮਾੜਾ ਹੈ ਪਰ ਜੀਭ ਤੇ ਵਾਸਨਾ ਦਾ ਸੰਤੋਖ ਸਦਾ ਗੁਣਕਾਰੀ। ਇਹ ਬੇਸਮਝ ਭੀਲ ਜੋੜਾ ਪਹਾੜ ਦੀਆਂ ਗੁਫ਼ਾਵਾਂ ਵਿੱਚ ਵੀ ਖ਼ੁਸ਼! ਆਦਮੀ ਆਦਮੀ ਦੀ ਸਮਝ ਵਿੱਚ ਕਿੰਨਾ ਫਰਕ! ਇੰਨੇ ਬੇਸਮਝ ਲੋਕਾਂ ਕਰਕੇ ਹੀ ਤਾਂ ਸਿਆਣੇ ਬੇਹਿਸਾਬ ਕਮਾਈ ਕਰੀ ਜਾਂਦੇ ਨੇ!

ਭੀਲ ਭੀਲਣੀ ਬਾਰੇ ਸੋਚ ਸੋਚ ਉਸਨੂੰ ਦੇਰ ਰਾਤ ਤੱਕ ਨੀਂਦ ਨਹੀਂ ਆਈ। ਮਨ ਸੱਜੇ ਖੱਬੇ ਡੋਲਦਾ ਰਿਹਾ। ਅੱਧੀ ਰਾਤ ਨੀਂਦ ਆਈ ਪਰ ਛੇਤੀ ਪਿਆਸ ਲੱਗੀ ਤਾਂ ਉਠ ਬੈਠਾ। ਉੱਪਰ ਤਾਰੇ ਅੱਖਾਂ ਝਪਕਦੇ ਜਾਗ ਰਹੇ ਸਨ। ਦੋ ਪਿਆਲੇ ਪਾਣੀ ਪੀ ਕੇ ਫਿਰ ਲੇਟ ਗਿਆ। ਪਿਆਸ ਪਿਆਸ ਵਿੱਚ ਫਰਕ! ਗਲੇ ਦੀ ਪਿਆਸ ਪਾਣੀ ਪੀ ਕੇ ਬੁਝ ਜਾਂਦੀ ਹੈ ਪਰ ਬਾਕੀ ਪਿਆਸ? ਹਰ ਪਿਆਸ ਦਾ ਆਪਣਾ ਸੁਭਾਅ, ਆਪਣਾ ਸੁਆਦ। ਧਨ ਦੀ ਪਿਆਸ ਦਾ ਰੰਗ ਢੰਗ ਸਭ ਤੋਂ ਵੱਖਰਾ, ਜਿੰਨੀ ਬੁਝਾਉ, ਤਿੰਨੀ ਭੜਕਦੀ ਹੈ, ਖਹਿੜਾ ਹੀ ਨਹੀਂ ਛੱਡਦੀ।

ਬੁਰਾ ਫਸਿਆ! ਨੀਂਦ ਆਉਣ ਦਾ ਨਾਮ ਨਹੀਂ ਲੈਂਦੀ। ਅੱਖਾਂ ਵਿੱਚ ਕਣ ਦੀ ਥਾਂ ਜੇ ਪਹਾੜ ਰੜਕੇ, ਉਸਦਾ ਕੀ ਇਲਾਜ? ਬੇਸਿਰ ਪੈਰ ਦੀਆਂ ਗੱਲਾਂ ਦਾ ਕਿਤੇ ਕਿਨਾਰਾ ਨਹੀਂ ਹੋਇਆ ਕਰਦਾ, ਫਿਰ ਖਾਹਮਖਾਹ ਮਗਜ਼ ਮਾਰਨ ਦਾ ਕੀ ਲਾਭ? ਅੱਖਾਂ ਬੰਦ ਕਰਕੇ ਲੱਛਮੀ ਦੇ ਨਾਲ ਨਾਲ ਨੀਂਦ ਦਾ ਵੀ ਸਿਮਰਨ ਕਰਨ ਲੱਗਾ। ਥੋੜ੍ਹੀ ਦੇਰ ਬਾਅਦ ਨੀਂਦ ਆ ਗਈ।

ਸਵੇਰੇ ਦਰਵਾਜ਼ੇ ਤੇ ਖਟ ਖਟ ਹੋਈ ਤਾਂ ਅੱਖ ਖੁੱਲ੍ਹੀ। ਹੜਬੜਾ ਕੇ ਉੱਠਿਆ, ਦੱਮ ਦੱਮ ਪੌੜੀਆਂ ਉਤਰ ਕੇ ਦਰਵਾਜ਼ਾ ਖੋਲ੍ਹਿਆ ਤਾਂ ਸਾਮ੍ਹਣੇ ਭੀਲ ਭੀਲਣੀ ਖੜ੍ਹੇ। ਮੁਸਕਾਨ ਹੋਠਾਂ ਵਿੱਚ ਸਮਾ ਨਹੀਂ ਰਹੀ ਸੀ। ਰਾਮ ਰਾਮ ਕਹਿਕੇ ਪਿੱਤਲ ਦਾ ਪੁਰਾਣਾ ਕਲਸ ਸਾਹਮਣੇ ਕੀਤਾ। ਕਲਸ ਉੱਪਰ ਪਿੱਤਲ ਦਾ ਹੀ ਕਾਲਾ ਹੋ ਚੁੱਕਿਆ ਢੱਕਣ। ਲਾਖ ਦਾ ਟੁੱਟਿਆ ਹੋਇਆ ਜੋੜ। ਬਿਨਾਂ ਕੁਝ ਕਹੇ ਸੁਣੇ ਦੋਵੇਂ ਅੰਦਰ ਆਏ ਤੇ ਕੁੰਡਾ ਬੰਦ ਕਰ ਲਿਆ। ਵਿਹੜੇ ਵਿੱਚ ਆ ਕੇ ਭੀਲਣੀ ਨੇ ਕਲਸ ਦਾ ਢੱਕਣ ਚੁੱਕਿਆ ਤਾਂ ਦੇਖਿਆ- ਮੁਹਰਾਂ ਨਾਲ ਭਰਿਆ ਹੋਇਆ! ਜਿਹੋ ਜਿਹੀ ਚਮਕ ਭੀਲਣੀ ਦੀ ਮੁਸਕਾਨ ਦੀ ਉਹੋ ਚਮਕ ਮੁਹਰਾਂ ਦੀ। ਬੋਲੀ- ਤੁਹਾਡੀ ਕਿਸਮਤ ਵਿੱਚ ਲਿਖਿਆ ਮਿਲਿਆ ਸੋ ਤੁਸੀਂ ਸੰਭਾਲੋ।

ਸੇਠ ਦਾ ਬੇਟਾ ਸੁੰਨ ਹੋ ਗਿਆ! ਕਦੇ ਮੂੰਹ-ਬੋਲੀ ਧਰਮ ਭੈਣ ਨੂੰ ਦੇਖਦਾ, ਕਦੇ ਭੀਲ ਨੂੰ, ਕਦੇ ਕਲਸ ਨੂੰ। ਉਸਦੀਆਂ ਅੱਖਾਂ ਵਿੱਚ ਗਜਦੇ ਸਵਾਲ ਨੂੰ ਸੁਣਕੇ ਭੀਲਣੀ ਨੇ ਕਿਹਾ- ਝੌਂਪੜੀ ਦਾ ਥੰਮ ਗੱਡਣ ਵਾਸਤੇ ਜ਼ਮੀਨ ਪੁੱਟਣ ਲੱਗੇ ਇਹ ਕਲਸ ਨਿਕਲਿਆ। ਭੀਲਾਂ ਦੇ ਇੰਨੇ ਭਾਗ ਨਹੀਂ ਹੁੰਦੇ! ਇਹ ਤਾਂ ਮੇਰੇ ਵੀਰ ਦਾ ਭਾਗ ਹੈ। ਬਿਨਾਂ ਵਿਆਜ, ਬਿਨਾਂ ਲਿਖਤ ਪੜ੍ਹਤ ਸਾਡਾ ਏਨਾ ਮਾਣ ਰੱਖਿਆ ਫਿਰ ਅਸੀਂ ਪਿੱਛੇ ਕਿਉਂ ਹਟੀਏ? ਇਹੀ ਤਾਂ ਆਪਸੀ ਵਿਹਾਰ ਦੀ ਮਰਿਆਦਾ ਹੈ। ਧਨ ਦੀ ਸੰਗਤ ਨਾਲ ਕਿਤੇ ਸਾਡੀ ਨੀਤ ਨਾ ਵਿਗੜ ਜਾਏ ਇਸ ਲਈ ਪਹਿਲਾਂ ਸਾਵਧਾਨੀ ਵਰਤਣੀ ਠੀਕ ਹੈ।

ਨੀਂਦ ਦੇ ਸੁਫ਼ਨਿਆਂ ਦੀ ਚਰਚਾ ਬੜੀ ਸੁਣੀ ਪਰ ਜਾਗਦੇ ਜੀਅ ਅਜਿਹਾ ਸੁਫ਼ਨਾ ਵਾਪਰਿਆ ਪਹਿਲੀ ਦਫਾ ਦੇਖਿਆ। ਦੋ ਤਿੰਨ ਵਾਰ ਸੇਠ ਦੇ ਬੇਟੇ ਨੇ ਅੱਖਾਂ ਬੰਦ ਕਰ ਕਰ ਫਿਰ ਖੋਲ੍ਹ ਖੋਲ੍ਹ ਦੇਖੀਆਂ... ਕਲਸ ਬਰਕਰਾਰ! ਫਿਰ ਉਸਨੇ ਕਲਸ ਚੁੱਕਿਆ, ਵਰਾਂਡੇ ਦੇ ਖਾਲੀ ਥਾਂ ਢੇਰੀ ਕਰ ਦਿੱਤਾ। ਪਹਿਲਾਂ ਮੁਹਰਾਂ ਫਿਰ ਹੇਠਾਂ ਦਬੇ ਮੋਤੀ ਆ ਡਿੱਗੇ। ਕੁਝ ਮੋਤੀ ਭੀਲ ਨੇ ਚੁੱਕ ਲਏ ਤੇ ਕਿਹਾ- ਇਹ ਚਮਕਦੇ ਪੱਥਰ ਕੀ ਨੇ?

ਸੇਠ ਦਾ ਬੇਟਾ ਇਨੇ ਜ਼ੋਰ ਦੀ ਹੱਸਿਆ ਜਿਵੇਂ ਕੋਈ ਛੋਟਾ ਮੋਟਾ ਹੜ੍ਹ ਹੀ ਆ ਗਿਆ ਹੋਵੇ। ਰਾਵਣ ਦੇ ਦਸ ਦੇ ਦਸ ਮੂੰਹ ਇਕੱਠੇ ਹੱਸ ਪੈਣ ਤਾਂ ਵੀ ਇਨੀ ਗੁੰਜਾਰ ਨਾ ਪਵੇ। ਇਹੋ ਜਿਹਾ ਹਾਸਾ ਅੱਜ ਤੱਕ ਕਿਸੇ ਆਦਮਜਾਤ ਨੂੰ ਤਾਂ ਨਸੀਬ ਨਹੀਂ ਹੋਇਆ ਜਿਸ ਵਿੱਚ ਰੋਣਾ ਵੀ ਸ਼ਾਮਲ ਹੋਵੇ। ਹੋਰ ਕੋਈ ਗੱਲ ਨਹੀਂ ਔੜੀ ਤਾਂ ਕਿਹਾ- ਚਮਕਦੇ ਕੰਕਰ? ਫੇਰ ਹੱਸਿਆ, ਹਸਦੇ ਹਸਦੇ ਕਿਹਾ- ਇਸ ਬਚਗਾਨੇ ਨਾਮ ਨਾਲ ਮੋਤੀਆਂ ਦਾ ਮੁੱਲ ਘਟਣ ਦੀ ਥਾਂ ਹਜ਼ਾਰ ਗੁਣਾ ਵਧ ਗਿਐ। ਕਾਸ਼ ਏਨੀ ਨਾ ਸਮਝੀ ਮੇਰੇ ਵਿੱਚ ਹੁੰਦੀ, ਜੀਵਨ ਬਦਲ ਜਾਂਦਾ। ਫਿਰ ਮੈਂ ਹਵੇਲੀ ਦੀ ਦਿਹਲੀ ਲੰਘ ਕੇ ਪਰਦੇਸ ਨਾ ਆਉਂਦਾ! ਹੁਣ ਪਛਤਾਵੇ ਦਾ ਕੀ ਅਰਥ? ਬਾਣੀਏ ਦੀ ਜੂਨ ਲੱਕੜਬੱਘੇ ਤੋਂ ਬਦਤਰ! ਲੱਕੜਬੱਘਾ ਮੁਰਦੇ ਖਾਂਦਾ ਹੈ, ਬਾਣੀਆ ਜਿਉਂਦੇ ਬੰਦੇ ਚਬਾ ਜਾਂਦਾ ਹੈ।

ਉਪਰਲੇ ਮਨ ਨਾਲ ਸੇਠ ਦੇ ਬੇਟੇ ਨੇ ਮੋਤੀ ਗਿਣੇ। ਇੱਕੋ ਸਾਂਚੇ ਵਿੱਚ ਢਲੇ ਗਿਆਰਾਂ ਮੋਤੀ ਆਪਣੀ ਅਥਾਹ ਮੁਸਕਾਨ ਬਿਖੇਰ ਰਹੇ! ਭੀਲ ਭੀਲਣੀ ਤਾਂ ਗਿਆਰਾਂ ਤੱਕ ਦੀ ਗਿਣਤੀ ਵੀ ਨਹੀਂ ਸਨ ਜਾਣਦੇ। ਹੱਥ ਦੀਆਂ ਉਂਗਲਾਂ ਨਾਲ ਪੰਜ ਤੱਕ ਗਿਣਦੇ। ਇਸ ਮਾਸੂਮ ਜੋੜੇ ਅੰਦਰ ਲੋਭ ਪੈਦਾ ਕਰਨ ਲਈ ਕਿਹਾ- ਚਮਕਦੇ ਕੰਕਰਾਂ ਦਾ ਮੁੱਲ ਸੁਣਕੇ ਤੁਹਾਡਾ ਸਿਰ ਚਕਰਾਣ ਲੱਗੇਗਾ। ਇੱਕ ਇੱਕ ਕੰਕਰ ਸਵਾ ਸਵਾ ਲੱਖ ਤੋਂ ਘੱਟ ਦਾ ਨਹੀਂ! ਇਹ ਮੁਹਰਾਂ ਤਾਂ ਇਨ੍ਹਾਂ ਦਾ ਪਾਸਕ ਵੀ ਨਹੀਂ! ਫਿਰ ਹੋਠਾਂ ਹੀ ਹੋਠਾਂ ਵਿੱਚ ਗੁਣਗੁਣਾਉਂਦਿਆਂ ਮੁਹਰਾਂ ਗਿਣਨ ਲੱਗਾ। ਭੀਲ ਭੀਲਣੀ ਨੇ ਮਨ ਹੀ ਮਨ ਉਸਦੀਆਂ ਬਲਾਵਾਂ ਆਪਣੇ ਸਿਰ ਲਈਆਂ... ਇਹ ਤਾਂ ਸਾਖਿਆਤ ਸਹਿਦੇਵ ਜੀ ਨੇ! ਇਨ੍ਹਾਂ ਦੇ ਗਿਆਨ ਦਾ ਕਿੱਥੇ ਅੰਤ?

ਆਖ਼ਰੀ ਮੁਹਰ ਗਿਣੀ, ਉਸਦੇ ਮੂੰਹੋਂ ਤਿੰਨ ਸੌ ਇਕਾਨਵੇਂ ਦਾ ਬੋਲ ਨਿਕਲਿਆ ਤਾਂ ਦੋਵੇਂ ਕਮਲਿਆਂ ਵਾਂਗ ਉਸਦੇ ਹੋਠਾਂ ਵੱਲ ਦੇਖਦੇ ਰਹੇ ਜਿਵੇਂ ਉਨ੍ਹਾਂ ਨੇ ਕੋਈ ਆਲੌਕਿਕ ਮੰਤਰ ਸੁਣਿਆ ਹੋਵੇ! ਸੋਨੇ ਦੀਆਂ ਮੁਹਰਾਂ ਦਾ ਨਾਮ ਤਾਂ ਉਨ੍ਹਾਂ ਨੇ ਕਈ ਵਾਰ ਸੁਣਿਆ ਸੀ, ਦਾਦੀ ਨਾਨੀ ਤੋਂ ਚਿੜੀ ਕਾਂ ਦੀ ਕਹਾਣੀ ਸੁਣਦਿਆਂ ਹੀਰੇ ਮੋਤੀਆਂ ਦੀ ਚਰਚਾ ਵੀ ਸੁਣੀ ਸੀ। ਅੱਜ ਮੁਹਰਾਂ ਤੇ ਮੋਤੀ ਦੇਖ ਕੇ ਨਾ ਉਨ੍ਹਾਂ ਨੂੰ ਹੈਰਾਨੀ ਹੋਈ ਨਾ ਖ਼ੁਸ਼ੀ। ਪਰ ਅੱਜ ਤੋਂ ਪਹਿਲਾਂ ਤਿੰਨ ਸੌ ਇਕਾਨਵੇਂ ਵਰਗੀ ਗੱਲ ਕਦੇ ਨਹੀਂ ਸੁਣੀ ਸੀ। ਭੀਲਣੀ ਨੇ ਹੈਰਾਨ ਹੋ ਕੇ ਪੁੱਛਿਆ- ਅਸਮਾਨ ਵਿੱਚ ਨੌ ਲੱਖ ਤਾਰੇ, ਤਿੰਨ ਸੌ ਇਕਾਨਵੇਂ ਤੋਂ ਵੱਧ ਹੁੰਦੇ ਨੇ ਕਿ ਘੱਟ?

ਹਸਦਾ ਹੋਇਆ ਸੇਠ ਦਾ ਬੇਟਾ ਬੋਲਿਆ- ਕਮਲੀ ਹੋ ਗਈ ਹੈਂ? ਇਹੋ ਜਿਹੀ ਗੱਲ ਤਾਂ ਬੱਚੇ ਵੀ ਨਹੀਂ ਪੁੱਛਦੇ ਹੁੰਦੇ। ਅਸਮਾਨ ਦੇ ਤਾਰਿਆਂ ਦੀ ਗਿਣਤੀ ਕੌਣ ਕਰ ਸਕਦੈ ਭਲਾ? ਇਹ ਤਾਂ ਭਗਵਾਨ ਦੇ ਵਸ ਦਾ ਕੰਮ ਵੀ ਨਹੀਂ ਹੈ। ਹਾਂ ਜੇ ਕਿਤੇ ਦੁਨੀਆ ਭਰ ਦੇ ਬਾਣੀਏ ਕੋਸ਼ਿਸ਼ ਕਰਨ ਤਾਂ ਸ਼ਾਇਦ ਕੁਝ ਅੰਦਾਜ਼ਾ ਲਾ ਸਕਣ।

ਤਾਰਿਆਂ ਦੀ ਗਿਣਤੀ ਦਾ ਹਿਸਾਬ ਜਾਂ ਆਕਾਸ਼ ਜਾਣੇ ਜਾਂ ਬ੍ਰਹਿਮੰਡ, ਇਸ ਖੱਪਖਾਨੇ ਵਿੱਚ ਕੌਣ ਸਿਰ ਖਪਾਏ। ਇਹੋ ਜਿਹੀਆਂ ਊਟ ਪਟਾਂਗ ਗੱਲਾਂ ਦਾ ਕੀ ਲਾਭ? ਪਰ ਗਿਆਰਾਂ ਮੋਤੀ ਅਤੇ ਤਿੰਨ ਸੌ ਇਕਾਨਵੇਂ ਮੁਹਰਾਂ ਕਬੂਲ ਕਰਨ ਵਿੱਚ ਵਿਵਾਦ ਛਿੜ ਗਿਆ। ਭੀਲਣੀ ਇਹ ਧਨ ਲੈਣ ਵਾਸਤੇ ਹਰਗਿਜ਼ ਰਾਜ਼ੀ ਨਹੀਂ ਹੋਈ। ਦੋਵੇਂ ਜਣੇ ਕਹਿੰਦੇ ਅਸੀਂ ਜਿਉਂਦਾ ਬਿੱਛੂ ਜਾਂ ਖੜੱਪਾ ਸੱਪ ਮਨਜ਼ੂਰ ਕਰ ਸਕਦੇ ਆਂ ਪਰ ਜੇ ਮੋਤੀਆਂ ਜਾਂ ਮੁਹਰਾਂ ਉੱਪਰ ਡੋਲ ਗਏ, ਜਿਉਂਦੇ ਜੀਅ ਤਾਂ ਦੁਰਗਤ ਹੋਣੀ ਹੀ ਹੋਣੀ ਹੈ ਮਰ ਕੇ ਵੀ ਇਸ ਪਾਪ ਦੀ ਸਜ਼ਾ ਤੋਂ ਨਹੀਂ ਬਚ ਸਕਦੇ। ਹੱਥੀਂ ਮਿਹਨਤ ਕਰਨ ਤੋਂ ਬਿਨਾਂ ਸਾਨੂੰ ਕਿਸੇ ਚੀਜ਼ ਵਿੱਚੋਂ ਅਨੰਦ ਨਹੀਂ ਆਉਂਦਾ! ਆਲਸ ਅਤੇ ਆਰਾਮ-ਤਲਬੀ ਤੋਂ ਬੁਰੀ ਮੌਤ ਵੀ ਨਹੀਂ ਹੁੰਦੀ! ਭਾਗ ਫਲਣਾ ਹੁੰਦਾ ਕਦੇ ਦਾ ਫਲ ਗਿਆ ਹੁੰਦਾ। ਇਹ ਤਾਂ ਸਾਫ਼ ਸਾਫ਼ ਭਾਈ ਦੀ ਕਿਸਮਤ ਦਾ ਚਮਤਕਾਰ ਹੈ। ਦੂਜਿਆਂ ਦੇ ਦੁੱਖ ਵਿੱਚ ਹਿੱਸਾ ਵੰਡਾ ਸਕਦੇ ਹਾਂ, ਦੂਜਿਆਂ ਦੀ ਕਿਸਮਤ ਵਿੱਚੋਂ ਹਿੱਸਾ ਕਿਵੇਂ ਵੰਡਾਈਏ? ਇਸ ਤੋਂ ਬੁਰੀ ਗੱਲ ਕੋਈ ਹੋ ਈ ਨਹੀਂ ਸਕਦੀ। ਜਾਣਦੇ ਬੁਝਦੇ ਆਦਮਜ਼ਾਤ ਨੂੰ ਕਲੰਕ ਕਿਵੇਂ ਲਾਈਏ? ਇਹ ਮਾਲ ਧਨ ਲੈ ਕੇ ਜੇ ਅਮਰ ਹੋ ਜਾਈਏ, ਫੇਰ ਗੱਲ ਹੋਰ ਹੈ! ਅਗਲਾ

ਸਾਹ ਆਏਗਾ ਕਿ ਨਹੀਂ, ਕੌਣ ਜਾਣਦਾ ਹੈ? ਇਧਰ ਸੇਠ ਦਾ ਬੇਟਾ ਵੀ ਅੜ ਗਿਆ ਕਿ ਵਪਾਰ ਦੀ ਅਥਾਹ ਕਮਾਈ ਵਾਸਤੇ ਕਿਸੇ ਵਿਉਂਤ ਤਹਿਤ ਮੈਨੂੰ ਇਹ ਰਕਮ ਦਿਉਂ ਤਾਂ ਹੋਰ ਗੱਲ ਹੈ, ਹਰਾਮ ਦਾ ਧਨ ਮੈਂ ਚੁਪ ਚੁਪੀਤੇ ਕਿਵੇਂ ਲੈ ਲਵਾਂ?

ਇਸ ਅਮੁੱਕ ਬਹਿਸ ਵਿੱਚ ਭੀਲ ਭੀਲਣੀ ਦਾ ਮਨ ਉਕਤਾ ਗਿਆ। ਉਨ੍ਹਾਂ ਨੇ ਇੱਕ ਤਰੀਕਾ ਕੱਢਿਆ, ਕਿਹਾ- ਮਹੀਨੇ ਕੁ ਬਾਅਦ ਅਸੀਂ ਵਾਪਸ ਆਵਾਂਗੇ, ਉਦੋਂ ਜਿਵੇਂ ਹੋਏਗਾ ਦੇਖੀ ਜਾਏਗੀ। ਸੇਠ ਦੀ ਅਕਲ ਦੇ ਬਰਾਬਰ ਅਕਲ ਜਦੋਂ ਹੈ ਈ ਨਹੀਂ ਫਿਰ ਵਿਵਾਦ ਕੀ ਕਰਨਾ ਹੋਇਆ? ਨਾਲੇ ਸੁੰਨਸਾਨ ਜੰਗਲ ਅਤੇ ਪਹਾੜਾਂ ਵੱਲ ਜਾ ਰਹੇ ਹਾਂ ਫਿਰ ਇਹ ਵਾਧੂ ਭਾਰ ਦਾ ਖ਼ਤਰਾ ਕਿਉਂ ਨਾਲ ਚੁੱਕੀ ਫਿਰੀਏ? ਹੋਠਾਂ ਤੇ ਆਈਆਂ ਬਾਕੀ ਗੱਲਾਂ ਉਹ ਦੱਬ ਗਏ ਪਰ ਸੁਣਨ ਵਾਲਾ ਸਮਝ ਗਿਆ।

ਸੇਠ ਦੇ ਬੇਟੇ ਨੂੰ ਲਗਾ ਇਹ ਇਕਦਮ ਪਸ਼ੂਆਂ ਵਰਗੇ ਹਨ। ਕਮਾਈ ਕਰਨ ਦੇ ਲਿਹਾਜ਼ ਨਾਲ ਹੀ ਆਦਮੀ ਪਸ਼ੂਆਂ ਤੋਂ ਵੱਖਰਾ ਹੈ ਕਿਉਂਕਿ ਪਸ਼ੂਆਂ ਨੂੰ ਇਹ ਹੁਨਰ ਨਹੀਂ ਆਉਂਦਾ! ਸ਼ੇਰ ਵਰਗਾ ਮਹਾਂਬਲੀ ਅਖਵਾਈ ਜਾਏ ਜੰਗਲ ਦਾ ਰਾਜਾ, ਇੱਕ ਧੇਲਾ ਨਹੀਂ ਕਮਾ ਸਕਦਾ। ਫਿਰ ਵੀ ਉਸਦੇ ਦਿਲ ਅੰਦਰ ਕੋਈ ਕੰਡਾ ਚੁਭਦਾ ਰਿਹਾ। ਘਰਵਾਲੀ ਦੇ ਵਿਛੋੜੇ ਦੀ ਰਾਖ ਵਿੱਚ ਕੋਈ ਚੰਗਿਆੜੀ ਦਬੀ ਜ਼ਰੂਰ ਪਈ ਸੀ, ਬੁਝੀ ਨਹੀਂ। ਮਾਂ ਦੀ ਜ਼ਿੱਦ ਕਾਰਨ ਵਿਆਹ ਕਰਵਾਉਣਾ ਪਿਆ ਨਹੀਂ ਤਾਂ ਮੌਜ ਨਾਲ ਪੂਰੇ ਪੰਜ ਸਾਲ ਵਪਾਰ ਦਾ ਡੰਕਾ ਵਜਾਉਂਦਾ। ਨਾ ਘਰ ਵਾਲੀ ਹੁੰਦੀ ਨਾ ਉਸਦਾ ਕੋਈ ਖ਼ਿਆਲ ਆਉਂਦਾ।

ਜੋੜੀ ਤੁਰਨ ਲੱਗੀ ਹੀ ਸੀ ਕਿ ਭੀਲ ਵਾਪਸ ਮੁੜਿਆ, ਝਿਜਕਦਾ ਝਿਜਕਦਾ ਬੋਲਿਆ- ਇੱਕ ਚੀਜ਼ ਮੰਗਣੀ ਹੈ ਜੇ ਬੁਰਾ ਨਾ ਮੰਨੋ।

-ਤੇਰੀ ਗੱਲ ਦਾ ਬੁਰਾ ਮੰਨਣ ਦਾ ਸਵਾਲ ਈ ਨਹੀਂ ਭਾਈ।

-ਇਹ ਖਾਲੀ ਕਲਸ ਦੇ ਦਿਉ। ਸ਼ਹਿਦ ਇਕੱਠਾ ਕਰਾਂਗੇ।

ਮਾਮੂਲੀ ਮੰਗ ਸੁਣ ਕੇ ਉਸਦੇ ਮਨ ਵਿੱਚ ਜਿਵੇਂ ਸੁਰੰਗ ਖ਼ੁਦ ਗਈ ਹੋਵੇ! ਆਦਮੀ ਹਨ ਇਹ ਕਿ ਦੋ ਪੈਰਾਂ ਉੱਤੇ ਖਲੋਤੇ ਜਾਨਵਰ? ਧਨ ਵਾਸਤੇ ਲੋਭ ਨਹੀਂ, ਮੂਰਖਾਂ ਦੇ ਕਿਹੜਾ ਸਿੰਗ ਹੁੰਦੇ ਨੇ? ਦੋ ਸਾਲ ਦੇ ਮਾਸੂਮ ਬੱਚੇ ਤੋਂ ਵੱਧ ਮਾਸੂਮ। ਏਨੇ ਸਾਲ ਇਨ੍ਹਾਂ ਨੇ ਕੀ ਕਰਦਿਆਂ ਗੁਆਏ? ਆਦਮਜਾਤ ਦਾ ਨਾਮ ਹੀ ਡੁਬੋਇਆ! ਸੁਣਿਆ ਸੀ ਭੀਲ ਤੁਰੇ ਜਾਂਦੇ ਗੱਡੇ ਦੇ ਬਲਦ ਚੋਰੀ ਕਰ ਲੈਂਦੇ ਨੇ, ਫਿਰ ਇਹ ਏਨੇ ਗੰਵਾਰ ਕਿਉਂ ਨੇ? ਖਾਲੀ ਕਲਸ ਦਿੰਦਿਆਂ ਸ਼ਰਮ ਆਉਂਦੀ ਹੈ। ਬਾਣੀਏ ਦਾ ਬੇਟਾ ਹਾਂ ਸੋ ਠੀਕ ਪਰ ਦਿਨ ਦਿਹਾੜੇ ਜੇਬ ਕਿਵੇਂ ਕਤਰਾਂ? ਜਿੰਨੇ ਮਰਜ਼ੀ ਭੋਲੇ ਹੋਣ ਇਨ੍ਹਾਂ ਦੇ ਮਨ ਵਿੱਚ ਥੋੜ੍ਹਾ ਬਹੁਤ ਅਫ਼ਸੋਸ ਤਾਂ ਹੋਣਾ ਹੀ ਹੈ। ਸੋਚਦਾ ਰਿਹਾ। ਜਦੋਂ ਦੇਰ ਤੱਕ ਬੋਲਿਆ ਹੀ ਨਾ ਤਾਂ ਭੀਲਣੀ ਬੋਲੀ- ਚਲੋ ਨਹੀਂ ਮਰਜ਼ੀ ਤਾਂ ਨਾ ਸਹੀ। ਸਾਡੇ ਕੋਲ ਦੋ ਇਕ ਮਿੱਟੀ ਦੇ ਬਰਤਨ ਹੈਗੇ ਨੇ।

ਇਹ ਵਾਕ ਸੁਣਕੇ ਉਸ ਦੀ ਹੋਸ਼ ਪਰਤੀ, ਰੁਕ ਰੁਕ ਕੇ ਬੋਲਿਆ- ਆਪਣੀ ਭੈਣ ਨੂੰ ਖ਼ਾਲੀ ਕਲਸ ਦਿੰਦਾ ਚੰਗਾ ਨੀ ਨਾ ਲਗਦਾ। ਇਸ ਵਿੱਚ ਗਿਆਰਾਂ ਮੁਹਰਾਂ ਪਾ ਕੇ ਦਿਆਂਗਾ। ਇਨਕਾਰ ਨਾ ਕਰਿਉ। ਮੂਰਖ ਜੋੜੇ ਨੇ ਮੱਥੇ ਤੇ ਹੱਥ ਮਾਰਿਆ- ਜੇ ਸਾਡੇ ਦਿਲ ਵਿੱਚ ਖੋਟ ਹੁੰਦਾ ਫੇਰ ਮੁਹਰਾਂ ਦਾ ਭਰਿਆ ਕਲਸ ਲੈ ਕੇ ਆਉਂਦੇ ਹੀ ਕਿਸ ਲਈ? ਭਗਵਾਨ ਅੱਗੇ ਸਾਡੀ ਬੇਨਤੀ ਹੈ ਸਾਨੂੰ ਲੋਭ ਦੇ ਫ਼ਜ਼ੂਲ ਜਾਲ ਵਿੱਚ ਨਾ ਫਸਾਵੇ। ਤੁਸੀਂ ਤਾਂ ਗਿਆਨੀ ਧਿਆਨੀ ਹੋ, ਤੁਹਾਨੂੰ ਕੀ ਸਮਝਾਈਏ? ਲੋਭ ਸਾਰੇ ਪਾਪਾਂ ਦੀ ਜੜ੍ਹ ਹੈ। ਆਦਮੀ ਦੀ ਜੂਨ ਬੜੀ ਤਪੱਸਿਆ ਤੋਂ ਬਾਅਦ ਮਿਲਦੀ ਹੈ, ਇਸ ਨੂੰ ਬੇਦਾਗ, ਰੱਬ ਕੋਲ ਵਾਪਸ ਮੋੜ ਦੇਈਏ ਚੰਗਾ ਨਹੀਂ?

ਫਿਰ ਉਹੀ ਅੰਤਹੀਣ ਗੱਲਾਂ। ਧੱਕੇ ਨਾਲ ਇਕ ਮੁਹਰ ਦਿੱਤੀ, ਭੀਲਣੀ ਨੇ ਲੈ ਤਾਂ ਲਈ ਪਰ ਇਸ ਤਰ੍ਹਾਂ ਜਿਵੇਂ ਗਲ ਵਿੱਚ ਕੋਈ ਬੁਰਕੀ ਫਸ ਗਈ ਹੋਵੇ।

ਮਹੀਨਾ ਬੀਤਦਿਆਂ ਕੋਈ ਯੁਗ ਥੋੜ੍ਹਾ ਲਗਦੈ? ਪਰ ਉਹ ਇਧਰ ਆਏ ਹੀ ਨਾ। ਦੋ ਹਫ਼ਤੇ ਹੋਰ ਲੰਘ ਗਏ, ਦਰਵਾਜ਼ੇ ਤੇ ਦਸਤਕ ਨਾ ਹੋਈ, ਸੇਠ ਦੇ ਬੇਟੇ ਦਾ ਧੀਰਜ ਖ਼ਤਮ ਹੋ ਗਿਆ। ਭੈਣ ਦੇ ਨਾਮ ਤੇ ਅੰਧਾਧੁੰਦ ਵਣਜ ਵਿੱਚ ਧਨ ਖਲਾਰ ਦਿੱਤਾ। ਹੈਰਾਨੀ ਇਹ ਕਿ ਇੱਕ ਪੈਸਾ ਵੀ ਜਾਇਆ ਨਹੀਂ

ਹੋਇਆ। ਇਕਰਾਰ ਮੁਤਾਬਕ ਵਿਆਜ ਵਾਪਸ ਕਰਨ ਆਉਂਦੇ ਲੋਕਾਂ ਦੀਆਂ ਕਤਾਰਾਂ ਲੱਗ ਜਾਂਦੀਆਂ। ਜਿਸ ਤੋਂ ਮੂਲ ਵਾਪਸ ਮੰਗਦਾ ਮੂਲ ਦੇ ਜਾਂਦਾ। ਐਤਕਾਂ ਦੇ ਸੌਦੇ ਜਿੰਨੀ ਆਮਦਨ ਕਦੇ ਨਹੀਂ ਸੀ ਹੋਈ। ਅਕਲ ਵੀ ਸਮੇਂ ਸਿਰ ਆਉਂਦੀ ਹੈ। ਮਨ ਦੀ ਕੌੜੀ ਮਿੱਠੀ ਚਾਸ਼ਣੀ ਦਾ ਕਿਸੇ ਨੂੰ ਪਤਾ ਨੀ ਹੁੰਦਾ। ਹੌਲ਼ੀ ਹੌਲ਼ੀ ਆਪਣੇ ਮਨ ਤੋਂ ਪਾਰ ਸੇਠ ਦੇ ਬੇਟੇ ਦੀ ਸਮਝ ਧੁੰਦਲੀ ਹੋਣ ਲੱਗੀ। ਉਹ ਆਪਣੇ ਭਾਗ ਦੀ ਕੁੰਡਲੀ ਵਿੱਚ ਜਕੜਦਾ ਚਲਾ ਗਿਆ। ਵਿਚਾਰੇ ਭੀਲਾਂ ਦੇ ਇੱਡੇ ਭਾਗ ਕਿੱਥੇ? ਭਾਗ ਸੁਭਾਗ ਤਾਂ ਬਾਣੀਏ ਦੇ ਹਿੱਸੇ ਆਏ! ਸਾਧਨ ਤਾਂ ਕੋਈ ਨਾ ਕੋਈ ਬਣਿਆ ਈ ਕਰਦੈ। ਜਿਹੜਾ ਨਮਿੱਤ ਬਣਦੈ, ਉਸਦਾ ਹਿੱਸਾ ਵੀ ਤਾਂ ਹੋਣਾ ਚਾਹੀਦੈ। ਕੋਈ ਨੀ। ਜਦੋਂ ਆਉਣਗੇ, ਬਣਦਾ ਹਿੱਸਾ ਦਿਆਂਗਾ। ਪਰ ਬੇਵਕੂਫ਼ ਆਉਣ ਤਾਂ ਸਹੀ! ਪਤਾ ਨੀ ਕਿੱਥੇ ਫਸੇ ਬੈਠੇ ਨੇ। ਸਿਆਣਿਆਂ ਦਾ ਕਿਹਾ ਗ਼ਲਤ ਨਹੀਂ ਹੁੰਦਾ ਕਿ ਕਿਸਮਤ ਲਾਠੀ ਨਾਲ ਵਾਰ ਨਹੀਂ ਕਰਦੀ, ਮੂਰਖਤਾ ਨਾਲ ਹੀ ਕਚੂਮਰ ਕੱਢ ਦਿੰਦੀ ਹੈ। ਮੂਰਖਤਾ ਨਾ ਹੁੰਦੀ, ਆਪਣੇ ਹੱਥੀਂ ਪੁੱਟੀ ਦੌਲਤ ਕੌਣ ਪਾਗਲ ਕਿਸੇ ਦੂਜੇ ਨੂੰ ਦੇ ਦਿੰਦਾ?

ਦੋ ਢਾਈ ਮਹੀਨੇ ਤਾਂ ਗਾਹੇ ਬਗਾਹੇ ਉਹ ਜੋੜੀ ਯਾਦ ਆਉਂਦੀ ਰਹੀ ਪਰ ਫਿਰ ਵਣਜ ਵਪਾਰ ਪਿੰਡਾਂ ਤੱਕ ਏਨਾ ਖਿੱਲਰਿਆ ਕਿ ਹੌਲ਼ੀ ਹੌਲ਼ੀ ਭੁੱਲਣ ਲੱਗੇ। ਨਾਲੇ ਮੂਰਖਾਂ ਨੂੰ ਯਾਦ ਕਰਨ ਨਾਲ ਆਪਣੀ ਅਕਲ ਉੱਪਰ ਵੀ ਪਰਦਾ ਪੈਣ ਲੱਗ ਜਾਂਦੈ।

ਜਿਹੜਾ ਮਾਲ ਖਰੀਦਦਾ, ਤੀਜੇ ਦਿਨ ਉਸ ਵਿੱਚ ਤੇਜ਼ੀ ਆ ਜਾਂਦੀ। ਇਲਾਕੇ ਦੇ ਨਾਮੀ ਗਰਾਮੀ ਵਪਾਰੀ ਉਸਦੀ ਦੇਖਾ ਦੇਖੀ ਖ਼ੁਦ ਵੀ ਅੰਨ੍ਹੇਵਾਹ ਮਾਲ ਖ਼ਰੀਦਣ ਲੱਗ ਜਾਂਦੇ। ਤੇਜ਼ੀ ਦਾ ਉਡਣ ਖਟੋਲਾ ਹਵਾ ਤੋਂ ਵੀ ਤੇਜ਼ ਚੱਲਣ ਲੱਗਾ, ਕਮਾਈ ਛਾਲਾਂ ਮਾਰਨ ਲੱਗੀ। ਇਲਾਕੇ ਦਾ ਨਹੀਂ, ਦੇਸ ਦਾ ਵੱਡਾ ਸੇਠ ਬਣਨਾ ਚਾਹੁੰਦਾ ਸੀ। ਜੀਅ ਕਰਦਾ ਰਾਜੇ ਰਜਵਾੜੇ ਕਦੀ ਉਧਾਰ ਮੰਗਿਆ ਕਰਨ ਤਾਂ ਗੱਲ ਬਣੇ। ਕਲਸ ਦੇ ਕ੍ਰਿਸ਼ਮਈ ਧਨ ਦੇ ਜਲਵੇ ਦਿਸਣ ਲੱਗੇ। ਨਸੀਬ ਮਾੜੇ ਹੋਣ ਤਾਂ ਆਪਣੇ ਪੈਰ ਵਿੱਚ ਆਪਣੀ ਜੁੱਤੀ ਨੀ ਬੰਦਾ ਪਹਿਨ ਸਕਦਾ! ਇੱਥੇ ਦੱਬਿਆ ਕਲਸ ਆਪੇ ਤੁਰ ਕੇ ਆ ਗਿਆ! ਦਾਣੇ ਦਾਣੇ ਤੇ ਖਾਣ ਵਾਲੇ ਦਾ ਨਾਮ ਲਿਖਿਆ ਹੁੰਦੈ। ਕਿੱਡਾ ਵੱਡਾ ਜੋਰਾਵਰ ਹੋਏ, ਵਸ ਨੀ ਚੱਲਿਆ ਕਰਦਾ। ਪਾਰਬਤੀ ਦੇ ਹਠ ਨੂੰ ਦੇਖਦਿਆਂ ਤੁਰੇ ਜਾਂਦੇ ਬਦਕਿਸਮਤ ਔਰਤ ਮਰਦ ਅੱਗੇ ਮਹਾਂਦੇਵ ਨੇ ਨੌ ਲੱਖਾ ਹਾਰ ਸੁੱਟ ਦਿੱਤਾ, ਤਾਂ ਵੀ ਉਨ੍ਹਾਂ ਨੂੰ ਨਾ ਮਿਲਿਆ। ਅੰਨ੍ਹੇ ਹੋਣ ਦਾ ਨਾਟਕ ਕਰਦੇ ਅੱਗੇ ਲੰਘ ਗਏ। ਆਖ਼ਰ ਪਰਦੇਸ ਜਾਂਦੇ ਸ਼ਾਹੂਕਾਰ ਦੇ ਹੱਥ ਉਹ ਹਾਰ ਆਇਆ। ਉਸ ਦੀ ਕਿਸਮਤ ਵਿੱਚ ਲਿਖਿਆ ਸੀ ਫਿਰ ਕੋਈ ਦੂਜਾ ਕਿਵੇਂ ਹੜੱਪ ਸਕਦਾ? ਦੇਵਾਂ ਦੇ ਦੇਵ ਦਾ ਵੀ ਵਸ ਨਹੀਂ ਚਲਦਾ। ਸਭ ਕਿਸਮਤ ਦੀ ਕਰਾਮਾਤ। ਮੂਰਖ ਘਰਵਾਲੀ ਦੇ ਕਹੇ ਕਹਾਏ ਜੇ ਪਰਦੇਸ ਵਣਜ ਕਰਨ ਨਾ ਜਾਂਦਾ, ਹੋ ਗਿਆ ਸੀ ਘਾਣ!

ਭਾਗ ਜਾਂ ਕਿਸਮਤ ਨੂੰ ਪਰਖਦੇ ਨਿਰਖਦੇ ਕਦੋਂ ਇੱਕ ਸਾਲ ਬੀਤ ਗਿਆ, ਪਤਾ ਹੀ ਨੀ ਲੱਗਾ। ਵਪਾਰ ਦੀ ਅੰਨ੍ਹੀ ਕਮਾਈ ਨਾਲ ਖੰਭ ਲੱਗ ਗਏ।

ਇੱਕ ਦਿਨ ਦੁਕਾਨ ਵਿੱਚ ਆਪਣੇ ਆਸਣ ਤੇ ਬੈਠਾ ਵਪਾਰ ਦੇ ਨਵੇਂ ਨਵੇਂ ਗੁਰ ਸੋਚ ਰਿਹਾ ਸੀ ਕਿ ਭੀਲਣੀ ਭੈਣ ਦਾ ਜਾਣਿਆਂ ਪਛਾਣਿਆਂ ਚਿਹਰਾ ਆਪਣੇ ਵੱਲ ਆਉਂਦਾ ਦੇਖਿਆ। ਮੋਢੇ ਨੇੜੇ ਭੀਲ ਨੇ ਹੱਥ ਉੱਪਰ ਉਹੀ ਕਲਸ ਚੁੱਕਿਆ ਹੋਇਆ! ਸੇਠ ਦੇ ਬੇਟੇ ਨਾਲ ਅੱਖ ਮਿਲਾਉਂਦਿਆਂ ਹੀ ਭੀਲ ਦੀ ਮੁਸਕਾਣ ਬਿਖਰ ਗਈ। ਅਜਿਹੀ ਅਛੋਹ ਮੁਸਕਾਨ, ਏਨੀ ਪਵਿੱਤਰ ਕਿ ਏਨਾ ਧਨ ਕਮਾ ਕੇ ਉਸਦੇ ਹੋਠਾਂ ਉੱਪਰ ਨਹੀਂ ਛਲਕੀ ਕਦੀ! ਇਹ ਅਮੀਰੀ, ਗ਼ਰੀਬੀ ਦੇ ਸਬਰ ਸੰਤੋਖ ਦਾ ਮੁਕਾਬਲਾ ਕਰ ਸਕਦੀ ਹੈ? ਅਨਮੋਲ ਮੋਤੀਆਂ ਵਾਂਗ ਇਹ ਕਿਵੇਂ ਮੁਸਕਾਈ ਜਾਂਦੇ ਨੇ! ਨੇੜੇ ਆਏ ਤਾਂ ਪਤਾ ਲੱਗਾ ਭੀਲਣੀ ਦੀ ਕੁੱਖ ਹਰੀ ਹੈ, ਇਸੇ ਕਰਕੇ ਖ਼ੁਸ਼ ਨੇ?

ਕਲਸ ਦਾ ਢੱਕਣ ਚੁਕਣ ਸਾਰ ਸ਼ਹਿਦ ਦੀ ਮਹਿਕ ਦੁਕਾਨ ਵਿੱਚ ਖਿੱਲਰ ਗਈ। ਬਿਨਾਂ ਇੱਕ ਅੱਖਰ ਕਹੇ ਸੁਣੇ ਭਰਾ ਸਮਝ ਗਿਆ, ਭੈਣ ਜੰਗਲ ਵਿੱਚੋਂ ਸ਼ਹਿਦ ਲੈ ਕੇ ਆਈ ਹੈ। ਪੈਸਿਆਂ ਨਾਲ ਵੀ ਮਿਲ ਸਕਦੈ ਪਰ ਇਸ ਸ਼ਹਿਦ ਦਾ ਕੋਈ ਮੁੱਲ ਨਹੀਂ! ਹੀਰੇ ਮੋਤੀਆਂ ਤੋਂ ਮਹਿੰਗਾ! ਦਿਲ ਦੀ ਮਿਠਾਸ

ਘੁਲੀ ਹੋਈ। ਸੇਠ ਦੇ ਬੇਟੇ ਨੇ ਖ਼ੁਸ਼ੀ ਖ਼ੁਸ਼ੀ ਕਲਸ ਚੁੱਕਿਆ, ਭਾਰੀ ਲੱਗਿਆ, ਧੰਮ ਕਰਕੇ ਫ਼ਰਸ਼ ਤੇ ਰੱਖ ਦਿੱਤਾ।

ਭੈਣ ਮੁਸਕਾ ਕੇ ਬੋਲੀ– ਭਰਜਾਈ ਦਾ ਹਿੱਸਾ ਵੀ ਹੈ ਇਸ ਵਿੱਚ।

–ਵਾਹ ਕਮਲੀਏ, ਹਿੱਸੇ ਦੀ ਕੀ ਗੱਲ? ਸਾਰਾ ਕਲਸ ਹੀ ਭੇਜ ਦਿਉਂਗਾ ਤੇਰੀ ਭਰਜਾਈ ਕੋਲ? ਤੈਨੂੰ ਲਗਦੈ ਮੈਂ ਏਨਾ ਸਵਾਰਥੀ ਹਾਂ ਇਕੱਲਾ ਖਾ ਜਾਊਂਗਾ?

–ਨਹੀਂ ਨਹੀਂ ਗੱਲ ਹੋਰ ਐ, ਇਕੱਠਿਆਂ ਖਾਣ ਵਿੱਚ ਜੋ ਸੁਆਦ ਹੁੰਦੈ ਉਹ ਇਕੱਲੇ ਖਾਣ ਨਾਲ ਨਹੀਂ। ਜਿਵੇਂ ਵੀ ਹੋਵੇ, ਜਲਦੀ ਆਪਣੇ ਪਿੰਡ ਜਾਉ। ਇਹੋ ਅਰਦਾਸ ਕਰਨ ਵਾਸਤੇ ਚਾਉ ਨਾਲ ਇੱਥੇ ਆਈ ਹਾਂ। ਸੋਚਿਆ ਵੀਰ ਨਾਲ ਮੇਲ ਹੋ ਜਾਏਗਾ ਨਾਲੇ ਭੈਣ ਦੀ ਅਰਦਾਸ ਕਬੂਲ ਹੋ ਜਾਏਗੀ। ਦੂਰ ਦੂਰ ਆਪਣੇ ਭਾਈ ਦਾ ਜਸ ਸੁਣ ਸੁਣ ਕੇ ਮੇਰਾ ਮਾਣ ਅਸਮਾਨ ਜਿੱਡਾ ਹੋ ਗਿਆ, ਦੁਨੀਆ ਭਰ ਦੀ ਕਮਾਈ ਹੋ ਗਈ। ਇਹ ਅਨਮੋਲ ਰਾਤਾਂ ਵਿਅਰਥ ਗੁਆਉਣ ਲਈ ਨਹੀਂ ਹਨ! ਬੜੀ ਮਗਜ ਖਪਾਈ ਕੀਤੀ ਪਰ ਮੈਨੂੰ ਪਤਾ ਨਾ ਲੱਗਾ, ਤੁਹਾਡਾ ਇੱਥੇ ਦਿਲ ਕਿਵੇਂ ਲਗਦੈ? ਜਿੰਨੀ ਮਰਜ਼ੀ ਕਮਾਈ ਕਰੋ ਪਰਿਵਾਰ ਦੇ ਮਿਲਾਪ ਵਰਗੀ ਖ਼ੁਸ਼ੀ ਕਿੱਥੇ?

–ਮਿਲਾਪ ਦੀ ਖ਼ੁਸ਼ੀ ਨਹੀਂ ਮਿਲਦੀ ਨਾ ਸਹੀ, ਪੈਸੇ ਕਮਾਉਣ ਦੀ ਖ਼ੁਸ਼ੀ ਤਾਂ ਮਿਲਦੀ ਹੈ। ਇਸ ਭੇਦ ਵਿੱਚ ਸਾਰੇ ਭੇਦ ਛਿਪੇ ਹੋਏ ਨੇ। ਬਸ ਚਾਰ ਸਾਲ ਰਹਿ ਗਏ ਹੁਣ ਤਾਂ, ਚੁਟਕੀ ਜਿੰਨੇ ਸਮੇਂ ਵਿੱਚ ਲੰਘ ਜਾਣੇ ਨੇ। ਤੇਰੇ ਭਰਾ ਦਾ ਨਾਮ ਦੁਨੀਆ ਦੇ ਅਮੀਰ ਲੋਕਾਂ ਵਿੱਚ ਗਿਣਿਆ ਜਾਏਗਾ, ਸਭ ਤੋਂ ਅਮੀਰ ਲੋਕਾਂ ਵਿੱਚ! ਦੇਖਦੀ ਤਾਂ ਜਾਹ। ਅਜੇ ਤਾਂ ਪੂਰੀ ਉਮਰ ਪਈ ਹੈ। ਤੇਰੀ ਭਰਜਾਈ ਕਿਤੇ ਭੱਜੀ ਤਾਂ ਜਾਂਦੀ ਨਹੀਂ। ਮੇਰਾ ਸਾਰੇ ਪਾਸੇ ਧਿਆਨ ਹੈ। ਦੁਨੀਆਦਾਰੀ ਦਾ ਸਾਰਾ ਹਿਸਾਬ ਮੇਰੀਆਂ ਉਂਗਲਾਂ ਦੇ ਪੋਟਿਆਂ ਉੱਪਰ ਹੈ। ਕਿਤੇ ਗ਼ਲਤੀ ਨਹੀਂ ਹੁੰਦੀ ਕਿਧਰੇ। ਤੂੰ ਬਿਲਕੁਲ ਫ਼ਿਕਰ ਨਾ ਕਰ।

–ਮੇਰੇ ਫ਼ਿਕਰ ਨਾਲ ਕੀ ਹੋਣੈ? ਭਰਜਾਈ ਫ਼ਿਕਰ ਵਿੱਚ ਘੁਲੀ ਜਾਂਦੀ ਹੋਵੇਗੀ। ਉਸ ਅੰਦਰਲੇ ਵਿਛੋੜੇ ਦੀ ਅਗਨੀ ਨਾਲ ਕਦੇ ਕਦੇ ਮੇਰੀ ਨੀਂਦ ਉਡ ਜਾਂਦੀ ਹੈ। ਇਸ ਦੌਲਤ ਦੀ ਆਖ਼ਰ ਕੋਈ ਹੱਦ ਤਾਂ ਹੁੰਦੀ ਹੋਣੀ।

–ਕਮਲੀਏ ਤੂੰ ਕਦੇ ਮਾਇਆ ਦਾ ਜ਼ਾਇਕਾ ਚੱਖਿਆ ਹੋਵੇ ਤਾਂ ਜਾਣੇ! ਇਸੇ ਕਰਕੇ ਤੁਹਾਨੂੰ ਬੇਸਮਝ ਅਤੇ ਗੰਵਾਰ ਕਿਹਾ ਜਾਂਦੈ ਤੇ ਸਾਨੂੰ ਕਹਿੰਦੇ ਨੇ ਸ਼ਾਹੂਕਾਰ! ਅਸਮਾਨ ਦੀ ਕੋਈ ਹੱਦ ਹੋਵੇ ਤਾਂ ਹੋਵੇ, ਸ਼ਾਹੂਕਾਰ ਦੀ ਦੌਲਤ ਦੀ ਕੋਈ ਹੱਦ ਨਹੀਂ। ਤੈਨੂੰ ਅਜੇ ਪਤਾ ਵੀ ਕੀ ਹੈ?

–ਇਹੋ ਜਿਹੀਆਂ ਊਟ ਪਟਾਂਗ ਗੱਲਾਂ ਅਸੀਂ ਜਾਣਨੀਆਂ ਵੀ ਨਹੀਂ। ਰਾਮ ਬਚਾਏ!

ਭੀਲਣੀ ਦੀ ਗੱਲ ਤਾਂ ਕਿਸੇ ਸਿਰੇ ਨਹੀਂ ਲੱਗਣੀ, ਇਹ ਸੋਚਕੇ ਭੀਲ ਨੇ ਆਪਣੇ ਲੱਕ ਦੁਆਲਿਉਂ ਨੌਲੀ ਖੋਲ੍ਹੀ ਤੇ ਭਾਨ ਬਾਹਰ ਕੱਢਣ ਲੱਗਾ। ਇਹ ਦੇਖ ਕੇ ਭੀਲਣੀ ਵੀ ਆਪਣੀ ਚੁੰਨੀ ਦੇ ਪੱਲੇ ਦੀ ਗੱਠ ਖੋਲ੍ਹਣ ਲੱਗੀ। ਸੇਠ ਦੇ ਬੇਟੇ ਨੇ ਹੜਬੜਾ ਕੇ ਕਿਹਾ– ਇਹ ਕੀ ਤਮਾਸ਼ਾ ਕਰ ਰਹੇ ਹੋ?

–ਇਹ ਤੁਹਾਡਾ ਮੂਲਧਨ! ਹੱਥ ਸੌਖਾ ਹੋਵੇ ਫਿਰ ਦੇਰ ਕਿਸ ਵਾਸਤੇ? ਤੁਸੀਂ ਤਾਂ ਲਿਖਤ ਵੀ ਨਹੀਂ ਕੀਤੀ। ਫਿਰ ਸਾਡਾ ਵੀ ਤਾਂ ਕੋਈ ਫ਼ਰਜ਼ ਬਣਦੈ। ਤੁਹਾਡੀ ਦੁਆ ਸਦਕਾ ਅਸੀਂ ਬੜੀ ਮਿਹਨਤ ਕੀਤੀ। ਕਿਸੇ ਚੀਜ਼ ਦੀ ਕਮੀ ਨਹੀਂ ਰਹੀ, ਸਿਰ ਤੱਕ ਨੀ ਕਦੀ ਦੁਖਿਆ। ਕਰਜ਼ਾ ਤਾਂ ਅਗਲੇ ਜਨਮ ਵੀ ਮੋੜਨਾ ਪੈਂਦੈ। ਤਮਾਸ਼ੇ ਦੀ ਇਸ ਵਿੱਚ ਕੀ ਗੱਲ?

ਦੁਕਾਨ ਮਾਲਕ ਉੱਪਰ ਜਿਵੇਂ ਬਿਜਲੀ ਗਿਰੀ ਹੋਵੇ। ਮੂਲ ਰਕਮ ਦੀ ਥਾਂ ਉਸਦੇ ਸਿਰ ਵਿੱਚ ਜੁੱਤੀਆਂ ਵੀ ਪੈਂਦੀਆਂ ਤਾਂ ਬੁਰਾ ਨਾ ਮੰਨਦਾ। ਕਲੇਜਾ ਜਿਵੇਂ ਤਿੱਖੀਆਂ ਸੂਲਾਂ ਨਾਲ ਵਿਨ੍ਹਿਆਂ ਗਿਆ ਹੋਵੇ! ਭਿਖਾਰੀ ਵਾਂਗ ਗਿੜਗਿੜਾਇਆ– ਜਦੋਂ ਮੈਂ ਕਲਸ ਦੀਆਂ ਮੁਹਰਾਂ, ਮੋਤੀਆਂ ਦਾ ਕਰਜ਼ਾ ਚੁਕਾਉਂਦਾ ਤਾਂ ਤੁਸੀਂ ਖ਼ੁਸ਼ੀ ਨਾਲ ਮੁਕਤ ਕਰ ਦਿੰਦੇ?

ਭੀਲਣੀ ਜਾਣ ਗਈ ਇੱਥੇ ਲੱਲੇ ਪੱਪੇ ਨਾਲ ਗੱਲ ਨੀ ਬਣਨੀ। ਖਿਝ ਕੇ ਬੋਲੀ– ਵੀਰ ਮੇਰੇ ਉਸ ਦੀ ਤਾਂ ਗੱਲ ਹੀ ਨਾ ਕਰ। ਸੁਣਕੇ ਪਾਪ ਲੱਗੇਗਾ। ਉਹ ਤੁਹਾਡੀ ਨੇਕੀ ਦਾ ਫਲ ਸੀ। ਮਜ਼ਦੂਰੀ

ਕਰਦਿਆਂ ਬਥੇਰੀਆਂ ਨੀਹਾਂ ਪੁੱਟੀਆਂ, ਖੂਹ ਪੁੱਟੇ ਪਰ ਉਸ ਪਿੱਛੋਂ ਜਾਂ ਪਹਿਲਾਂ ਕਿਤੋਂ ਟਕਾ ਨਹੀਂ ਮਿਲਿਆ। ਸਾਨੂੰ ਕੋਈ ਅਕਲ ਨਹੀਂ? ਅਸੀਂ ਤੁਹਾਡੇ ਭਾਗਾਂ ਤੇ ਡਾਕਾ ਕਿਉਂ ਮਾਰੀਏ? ਈਰਖਾ ਕਿਉਂ ਕਰੀਏ? ਉਸ ਪਾਪੀ ਧਨ ਦਾ ਮੁੜਕੇ ਨਾਮ ਲਿਆ ਫਿਰ ਅਸੀਂ ਇੱਥੇ ਬੈਠਣਾ ਵੀ ਨਹੀਂ, ਦੁਕਾਨ ਤਾਂ ਕੀ ਤੁਹਾਡਾ ਨਗਰ ਤੱਕ ਤਿਆਗ ਦਿਆਂਗੇ। ਮੈਂ ਐਵੇਂ ਝਖ ਨਹੀਂ ਮਾਰਦੀ, ਇੱਕ ਵਾਰੀ ਕਹਿ ਦਿੱਤਾ, ਪੱਥਰ ਤੇ ਲਕੀਰ ਹੈ।

ਭਾਈ ਨੇ ਕਈ ਤਰੀਕਿਆਂ ਨਾਲ ਸਮਝਾਉਣੇ ਚਾਹੇ ਪਰ ਨਹੀਂ ਮੰਨੇ ਤਾਂ ਨਹੀਂ ਮੰਨੇ। ਹਾਂ ਜੱਚਾ ਦੀ ਪੰਜੀਰੀ ਵਾਸਤੇ, ਨਵੇਂ ਕੱਪੜਿਆਂ ਵਾਸਤੇ, ਭੀਲ ਦੀ ਦਸਤਾਰ ਵਾਸਤੇ ਤੇ ਖ਼ਾਲੀ ਕਲਸ ਦੇਣ ਵਾਸਤੇ ਗੱਲ ਹੋਈ ਤਾਂ ਕੋਈ ਇਤਰਾਜ ਨਾ ਕੀਤਾ, ਸੁਣਨ ਸਾਰ ਹਾਂ ਕਰ ਦਿੱਤੀ। ਭੈਣ ਦੇ ਪਿਆਰ ਨਾਲੋਂ ਕਿਹੜਾ ਧਨ ਕੀਮਤੀ? ਇਸ ਨਗੌਰੀ ਕੋਲ ਏਨਾ ਧਨ ਕਿ ਅੱਗ ਲਾਉ ਤਾਂ ਨਾ ਖ਼ਤਮ ਹੋਵੇ। ਪੈਸੇ ਦੀ ਧੁੰਦ ਵਿੱਚ ਇਸਨੂੰ ਭਰਜਾਈ ਵੀ ਨਹੀਂ ਦਿਸਦੀ। ਕਿਹੀ ਊਂਧੀ ਸਮਝ ਹੈ! ਇਸ ਵਰਗਾ ਬੁਰਾ ਦੇਸ ਨਿਕਾਲਾ ਕੀ ਹੋਏਗਾ?

ਅੰਨ੍ਹਾ ਅਤੇ ਅਨਜਾਣ ਇੱਕੋ ਜਿਹੇ ਹੋਇਆ ਕਰਦੇ ਨੇ। ਭੀਲ ਭੀਲਣੀ ਨੂੰ ਪਤਾ ਸੀ ਭਰਜਾਈ ਦੀ ਸੇਜ ਵਿਆਹ ਤੋਂ ਬਾਅਦ ਸੁੰਨੀ ਨਹੀਂ ਰਹੀ, ਹੁਣ ਵੀ ਸੁੰਨੀ ਨਹੀਂ। ਹਾਂ, ਭਰਾ ਜ਼ਰੂਰ ਰਾਤ ਨੂੰ ਪਾਸੇ ਬਦਲਦਾ ਰਹਿੰਦੈ ਪਰ ਕੋਈ ਪਰਵਾਹ ਨਹੀਂ। ਬਥੇਰੇ ਸੁਹਣੇ ਸੁਫ਼ਨੇ ਆਉਂਦੇ ਨੇ ਪਰ ਸੁਫ਼ਨਿਆਂ ਦਾ ਕੀ ਧਰਵਾਸ ਤੇ ਕੀ ਸੰਤੋਖ! ਹਾਂ ਭਰਾ ਦੀ ਮਾਇਆ ਸੁੰਨੀ ਨਹੀਂ ਰਹਿੰਦੀ। ਵੈਰਨ ਰੋਜ਼ ਵਧਦੀ ਹੈ। ਪਲ ਪਲ ਵਧਦੀ ਹੈ। ਸ਼ਾਹੂਕਾਰ ਵਾਸਤੇ ਇਹੋ ਆਨੰਦ, ਇਹੋ ਖੇਡ ਇਹੋ ਸੰਸਾਰ।

ਸ਼ਹਿਦ ਦੀ ਸੁਗਾਤ ਭਾਈ ਵਾਸਤੇ ਚੰਗੀ ਰਹੀ। ਰੋਟੀ ਖਾਣ ਦਾ ਵਧੀਆ ਇੰਤਜ਼ਾਮ ਹੋ ਗਿਆ। ਸੇਜ ਦਾ ਆਨੰਦ ਏਨਾ ਮਿੱਠਾ ਕਿੱਥੇ ਹੋਣਾ? ਦੌਲਤ ਦਾ ਸੁਆਦ ਸ਼ਹਿਦ ਤੋਂ ਵੀ ਵੱਧ ਮਿੱਠਾ। ਅੱਖਾਂ ਤੱਕ ਨੂੰ ਮਿੱਠਾ ਲਗਦਾ ਹੈ। ਧਨ ਨੂੰ ਤਾਂ ਧਨ ਦੀ ਮਾਂ ਨੇ ਵੀ ਜਨਮ ਨਹੀਂ ਦਿੱਤਾ, ਹੋਰ ਕਿਸੇ ਦੀ ਤਾਂ ਕੀ ਔਕਾਤ ਹੈ।

ਲਾਡਲੀ ਭੈਣ ਨੇ ਕਿੰਨੇ ਭਰੋਸੇ ਨਾਲ ਕਿਹਾ ਕਿ ਭਾਈ ਦੇ ਭਾਗ ਸਦਕਾ ਉਸ ਨੂੰ ਦੱਬਿਆ ਧਨ ਮਿਲਿਆ। ਭਾਗ ਬਿਨ ਪੁੱਛੇ ਫਲਿਆ ਕਰਦੈ। ਆਉਂਦੇ ਚਾਰ ਸਾਲ ਵਿੱਚ ਚਾਰ ਵਾਰ ਵੀ ਫਲ ਜਾਏ ਤਾਂ ਕੀ ਕਹਿਣੇ! ਕੀ ਪਤਾ ਅਗਲੀ ਵਾਰ ਕਲਸ ਦੀ ਥਾਂ ਵੱਡੇ ਵੱਡੇ ਘੜੇ ਲੱਭ ਜਾਣ! ਕਿਸਮਤ ਜਦੋਂ ਕ੍ਰਿਸ਼ਮਾ ਕਰੇ ਫੇਰ ਇੱਕ ਘੜਾ ਕੀ ਤੇ ਸੱਤ ਘੜੇ ਕੀ? ਹਾਂ ਮੁਹਰਾਂ ਦੇ ਸੱਤ ਘੜਿਆਂ ਦੀ ਥਾਂ ਮੋਤੀਆਂ ਦਾ ਇੱਕੋ ਮਿਲ ਜਾਏ ਫਿਰ ਦੁਨੀਆ ਦਾ ਕੋਈ ਧਨ ਕੁਬੇਰ ਉਸ ਅੱਗੇ ਨਾ ਟਿਕੇ। ਜਿਸ ਤਰ੍ਹਾਂ ਦੀ ਭੀਲਣੀ ਹੈ ਇਹੋ ਜਿਹੀ ਤਾਂ ਮਾਂ ਜਾਈ ਸਕੀ ਭੈਣ ਵੀ ਨਹੀਂ ਹੋਇਆ ਕਰਦੀ। ਲੋਭ ਤਾਂ ਦੋਵੇਂ ਵਡਭਾਗੀਆਂ ਦੇ ਨੇੜੇ ਤੇੜੇ ਨਹੀਂ। ਪਹਿਲੀ ਵਾਰ ਨਹੀਂ ਡੋਲੇ, ਅਗਲੀ ਵਾਰ ਵੀ ਨਹੀਂ ਡੋਲਣਗੇ। ਸੱਤ ਜਨਮ ਪੁੰਨ ਕਰੋ ਤਾਂ ਇਹੋ ਜਿਹੀ ਧਰਮ ਭੈਣ ਮਿਲਦੀ ਹੁੰਦੀ ਐ। ਜਾਂਦੀ ਜਾਂਦੀ ਨੇ ਨਰਾਜ਼ਗੀ ਵੀ ਦਿਖਾਈ। ਪਿਆਰ ਕਰਨ ਵਾਲਾ ਹੀ ਰੁੱਸਿਆ ਕਰਦਾ ਹੈ। ਦਿਲਾਸਾ ਦੇਣ ਲਈ ਝੂਠ ਵੀ ਬੋਲ ਦਿੰਦਾ ਬੜੀ ਖ਼ੁਸ਼ ਹੁੰਦੀ। ਨਾ, ਜੇ ਝੂਠ ਫੜਿਆ ਜਾਂਦਾ ਫੇਰ ਉਹ ਦੁਖੀ ਹੁੰਦੀ। ਚੰਗਾ ਹੋਇਆ ਝੂਠਾ ਧਰਵਾਸਾ ਨਹੀਂ ਦਿੱਤਾ। ਗ਼ਰੀਬੀ ਵਿੱਚ ਏਨਾ ਖਰਾਪਣ ਕਿਤੇ ਨਹੀਂ ਦੇਖਿਆ ਨਾ ਸੁਣਿਆ। ਕਦੀ ਕਰਮਾਂ ਨਾਲ ਸੂਰਜ ਚੜ੍ਹੇ, ਘੜਾ ਹੀ ਸੋਨੇ ਦਾ ਹੋਵੇ। ਜਿਹੜਾ ਘੜਾ ਸੋਨੇ ਦਾ ਹੋਵੇ, ਉਸ ਵਿੱਚ ਤਾਂ ਲਾਜ਼ਮੀ ਮੋਤੀ ਭਰੇ ਹੋਣਗੇ! ਇਸੇ ਨਾਲ ਘੜੇ ਦੀ ਸ਼ੋਭਾ ਹੈ! ਇਨੀ ਦੌਲਤ ਦੇਖ ਕੇ ਘਰਵਾਲੀ ਦੀਆਂ ਅੱਖਾਂ ਅੱਡੀਆਂ ਰਹਿ ਜਾਣ! ਕਿਹੀ ਭੋਲੀ ਘਰਵਾਲੀ ਮਿਲੀ। ਬਾਣੀਏ ਦੀ ਧੀ ਹੋ ਕੇ ਏਨੀ ਮਾਸੂਮ ਕਿ ਪੀਂਝੂਆਂ ਬਦਲੇ ਕਰੀਰ ਉੱਪਰ ਨੌ ਲੱਖਾ ਹਾਰ ਟੰਗ ਆਵੇ! ਚਲੋ ਪਤੀ ਦੇ ਮਨਪ੍ਰਚਾਵੇ ਦੀਆਂ ਗੱਲਾਂ ਨੇ ਇਹ, ਹਾਰ ਟੰਗ ਕੇ ਤਾਂ ਨੀ ਆਈ! ਖ਼ਾਲੀ ਗੱਲਾਂ ਕਰਨ ਨਾਲ ਤਾਂ ਇੱਕ ਪੈਸੇ ਦਾ ਨੁਕਸਾਨ ਨਹੀਂ ਹੁੰਦਾ। ਸਿਰ ਤੋਂ ਪੈਰ ਤੱਕ ਸੋਨੇ ਦੇ ਗਹਿਣਿਆਂ ਅਤੇ ਜਗਮਗਾਉਂਦੇ ਹੀਰੇ ਮੋਤੀਆਂ ਉੱਪਰੋਂ ਨਜ਼ਰ ਤਿਲ੍ਹਕ ਤਿਲ੍ਹਕ ਜਾਏਗੀ ਤਾਂ ਉਸਦੀਆਂ ਸੱਤ ਪੀੜ੍ਹੀਆਂ ਦੀ ਖ਼ੁਸ਼ੀ ਦਾ ਟਿਕਾਣਾ ਨਹੀਂ ਰਹਿਣਾ।

ਉਹੋ, ਇੱਕ ਗੱਲ ਦਿਮਾਗ਼ ਵਿੱਚ ਆਈ ਹੀ ਨਹੀਂ, ਜੇ ਭੀਲ ਭੀਲਣੀ ਰਾਹੀਂ ਉਸਦੀ ਕਿਸਮਤ ਵਿੱਚ ਕਲਸ ਮਿਲਣਾ ਲਿਖਿਆ ਹੈ ਤਾਂ ਮੈਨੂੰ ਆਪ ਨੂੰ ਕਿਉਂ ਨਾ ਲੱਭੇ? ਕੱਲ੍ਹ ਦਿਨ ਚੜ੍ਹਨ ਸਾਰ ਪੂਰਾ ਵਿਹੜਾ ਪੁੱਟ ਦਿਆਂਗਾ। ਮਜ਼ਦੂਰਾਂ ਦਾ ਕੀ ਇਤਬਾਰ ਕਿੰਨਾ ਹਿੱਸਾ ਮੰਗ ਲੈਣ? ਤਾਰੇ ਤਾਰੇ ਵਿੱਚ ਮੋਤੀ ਲੱਭਦਿਆਂ ਪਤਾ ਨਹੀਂ ਕਦ ਨੀਂਦ ਆਈ। ਸਵੇਰ ਦੀ ਉਡੀਕ ਵਿੱਚ ਤਿੰਨ ਚਾਰ ਵਾਰ ਚੌਂਕ ਕੇ ਉੱਠਿਆ ਪਰ ਤਾਰੇ ਦੇਖ ਕੇ ਫੇਰ ਅੱਖਾਂ ਮੁੰਦ ਲੈਂਦਾ। ਇਹ ਰਾਤ ਵਧੀਕ ਲੰਮੀ ਹੋ ਗਈ, ਖ਼ੈਰ ਸੂਰਜ ਨੇ ਤਾਂ ਆਖ਼ਰ ਚੜ੍ਹਨਾ ਸੀ। ਉਸ ਉੱਪਰ ਧਨ ਦਾ ਕੀ ਰੋਅਬ? ਲੱਗਾ ਵਿਹੜਾ ਪੁੱਟਣ, ਦਮ ਹੀ ਨਾ ਲਵੇ। ਰੇਤਲੀ ਮਿੱਟੀ ਸੀ, ਬਹੁਤਾ ਜ਼ੋਰ ਨਹੀਂ ਲੱਗਾ ਤਾਂ ਵੀ ਇੰਨੀ ਦੇਰ ਕਹੀ ਚਲਾ ਸਕਦਾ ਹੈ, ਉਸਨੂੰ ਪਤਾ ਨਹੀਂ ਸੀ। ਮਾਇਆ ਦੇ ਲੋਭ ਵਿੱਚ ਬੇਅੰਤ ਤਾਕਤ ਹੈ। ਪੰਜ ਹੱਥ ਤੋਂ ਵਧੀਕ ਧਰਤੀ ਪੁੱਟਣੀ ਤਾਂ ਬੇਕਾਰ ਹੈ। ਏਨਾ ਡੂੰਘਾ ਤਾਂ ਕੋਈ ਮੂਰਖ ਹੀ ਦੱਬੇਗਾ। ਪਰ ਮੂਰਖ ਕੋਲ ਧਨ ਆਵੇਗਾ ਕਿਉਂ? ਤਾਂਬੇ ਦਾ ਇੱਕ ਟਕਾ ਹੱਥ ਨਾ ਆਇਆ ਤਾਂ ਉਸਨੇ ਗੈਂਤੀ ਕਹੀ ਵਗਾਹ ਮਾਰੀ। ਖੱਡੇ ਪੱਟ ਤਾਂ ਦਿੱਤੇ ਪਰ ਹੁਣ ਪੱਧਰ ਕਰਨ ਦੀ ਹਿੰਮਤ ਨਾ ਰਹੀ। ਅਗਲੇ ਦਿਨ ਮਜਦੂਰ ਬੁਲਾ ਕੇ ਕੰਮ ਕਰਵਾ ਲਿਆ। ਸਹੀ ਹੈ, ਉਸਦਾ ਭਾਗ ਤਾਂ ਭੀਲ ਭੀਲਣੀ ਵਿੱਚੋਂ ਦੀ ਮਿਲੇਗਾ। ਜਦੋਂ ਵੀ ਕੁਝ ਹੋਰ ਮਿਲ ਗਿਆ ਸਿੱਧੇ ਇੱਥੀ ਆਉਣਗੇ। ਕੀ ਪਤਾ ਐਤਕੀਂ ਕਿੰਨਾ ਕੁਝ ਮਿਲ ਜਾਏ? ਸੋਨੇ ਦੀ ਮਟਕੀ ਕਿ ਤੌਲਾ? ਮੁਹਰਾਂ ਕਿ ਹੀਰੇ ਮੋਤੀ? ਵਣਜ ਦਾ ਕੰਮ ਵੀ ਸਿਖ਼ਰ ਤੇ ਚੱਲ ਰਿਹਾ ਸੀ ਫੇਰ ਵੀ ਮੂੰਹ ਹਨ੍ਹੇਰੇ ਉਡੀਕਣ ਲੱਗ ਜਾਂਦਾ, ਬੂਹਾ ਖੜਕਿਆ ਕਿ ਖੜਕਿਆ! ਰਾਹ ਦੇਖਦਿਆਂ ਦੇਖਦਿਆਂ ਸਮਾ ਵੀ ਲੰਘਣ ਨੂੰ ਕਿੰਨੀ ਕੁ ਦੇਰ ਲਗਦੀ ਹੈ?

ਤੇ ਉੱਧਰ ਉਜੈਨ ਤੋਂ ਕੋਹਾਂ ਦੂਰ ਪਿੰਡ ਵਿਚ, ਅਨਮੋਲ ਰਾਤਾਂ ਦੇ ਇੰਤਜ਼ਾਰ ਵਿੱਚ ਪਲਕ ਝਪਕਦਿਆਂ ਦਿਨ ਢਲੀ ਜਾਂਦੇ। ਵਪਾਰ ਵਧਿਆ, ਮਾਣ ਵਧਿਆ, ਘਰਵਾਲੇ ਖ਼ੁਸ਼ ਸਨ ਹੀ, ਨਗਰਵਾਸੀ ਹੋਰ ਵੀ ਖ਼ੁਸ਼ ਕਿਉਂਕਿ ਸੇਠ ਦਾ ਬੇਟਾ ਅੜਦੇ ਥੁੜਦੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਦਾ ਰਹਿੰਦਾ ਪਰ ਪਿਤਾ ਤੋਂ ਅੱਖ ਬਚਾ ਕੇ। ਸੇਠ ਨੂੰ ਉਮੀਦ ਨਹੀਂ ਸੀ ਇੰਨੀ ਜਲਦੀ ਵਣਜ ਦੇ ਗੁਰ ਸਿਖ ਜਾਏਗਾ, ਤਾਂ ਵੀ ਨਿਤਦਿਨ ਨਸੀਹਤਾਂ ਦਿੰਦਾ ਰਹਿੰਦਾ- ਵਧ ਫਰਾਖਦਿਲੀ ਦਿਖਾਉ ਤਾਂ ਅਖ਼ੀਰ ਵਿੱਚ ਤਕਲੀਫ਼ ਹੁੰਦੀ ਹੈ। ਪਤਾ ਲਗੈ ਤੂੰ ਗ਼ਰੀਬਾਂ ਉੱਪਰ ਦਇਆ ਕਰਦਾ ਰਹਿਨੈ? ਬੇਟੇ ਐਹੋ ਜੀ ਗ਼ਲਤੀ ਭੁੱਲ ਕੇ ਵੀ ਨਾ ਕਰੀਂ। ਇੱਕ ਦੀ ਮਦਦ ਕਰ ਦਏਂਗਾ, ਬਾਕੀਆਂ ਦਾ ਕੀ ਇਲਾਜ? ਭਗਵਾਨ ਦੇ ਹਜ਼ਾਰ ਹੱਥ ਇਨ੍ਹਾਂ ਦਾ ਕੁਝ ਨਹੀਂ ਸੰਵਾਰ ਸਕੇ, ਤੇਰੇ ਦੋ ਹੱਥ ਕੀ ਕਰ ਦੇਣਗੇ? ਹਾਂ ਆਪਣੀ ਪੂੰਜੀ ਜ਼ਰੂਰ ਪਤਲੀ ਪੈ ਜਾਊ। ਜੇਹਾ ਮੱਥਾ ਤੇਹਾ ਤਿਲਕ! ਹਾਂ, ਮੂੰਹ ਨਾਲ ਕਿਸੇ ਨੂੰ ਮੰਦਾ ਨਹੀਂ ਬੋਲਣਾ। ਲੜਾਈ ਝਗੜਾ ਬਾਣੀਏਂ ਨੂੰ ਵਾਰਾ ਨੀ ਖਾਂਦਾ।

ਬਾਪੂ ਦੀਆਂ ਨਸੀਹਤਾਂ ਦੇ ਬਾਵਜੂਦ ਮੁੰਡਾ ਗਾਹਕਾਂ ਦਾ ਗਲ ਨਹੀਂ ਵਢਦਾ ਸੀ। ਵਿਹਾਰ ਦਾ ਖਰਾ। ਦੁਕਾਨ ਤੇ ਆਈ ਔਰਤ ਵਲ ਨਜ਼ਰ ਉੱਚੀ ਨਾ ਕਰਦਾ। ਛੋਟੀ ਭੈਣ, ਵੱਡੀ ਮਾਂ। ਉਸਦਾ ਨਾਮ ਲੋਕਾਂ ਦੀ ਜੀਭ ਉੱਪਰ ਮਿਠਾਸ ਘੋਲ ਦਿੰਦਾ। ਉਸ ਵਿੱਚ ਇੱਕ ਖੋਟ ਜ਼ਰੂਰ ਸੀ। ਉਜੈਨ ਤੋਂ ਸੇਠ ਦੇ ਨਾਮ ਦੀ ਚਿੱਠੀ ਆਉਂਦੀ ਤਾਂ ਪਾੜ ਕੇ ਸੁੱਟ ਦਿੰਦਾ, ਵਾਪਸ ਕੋਈ ਜਵਾਬ ਨਹੀਂ। ਘਰਵਾਲੀ ਤੋਂ ਵੀ ਇਹ ਗੱਲ ਛੁਪਾ ਕੇ ਰੱਖਦਾ। ਐਵੇਂ ਯਾਦ ਕਰਾਉਣ ਦਾ ਕੀ ਮਤਲਬ?

ਸੇਠ ਦੇ ਬੇਟੇ ਦੇ ਨਾਮ ਦੀ ਮਹਿਮਾ ਸੁਣੀ ਤਾਂ ਤਿੰਨ ਗ਼ਰੀਬ ਦਲਿਤ ਗਰਭਵਤੀ ਔਰਤਾਂ ਆਈਆਂ। ਰਾਸ਼ਣ ਰਸਦਾਂ ਮੁੱਕੀਆਂ ਪਈਆਂ ਸਨ। ਸ਼ਰਮ ਦੀਆਂ ਮਾਰੀਆਂ ਬੋਲ ਨਾ ਸਕੀਆਂ, ਇੱਕ ਦੂਜੀ ਵੱਲ ਦੇਖਦੀਆਂ ਰਹੀਆਂ। ਬੁਲ੍ਹ ਫਰਕਦੇ ਪਰ ਬੋਲ ਨਹੀਂ। ਸੇਠ ਦੇ ਬੇਟੇ ਨੇ ਕਿਹਾ- ਕੁਝ ਕਹਿਣ ਦੀ ਲੋੜ ਨਹੀਂ। ਸਮਝ ਗਿਆਂ। ਜੋ ਜੋ ਲੈਣਾ ਹੈ ਲੈ ਜਾਓ, ਪੈਸੇ ਟਕੇ ਦਾ ਫ਼ਿਕਰ ਨਾ ਕਰੋ। ਤੁਹਾਡੀ

ਤਾਂ ਦੁਕਾਨ ਹੈ ਇਹ। ਕਿਸੇ ਨਾਲ ਗੱਲ ਨਾ ਕਰਿਉ। ਤੁਹਾਨੂੰ ਪਤਾ ਈ ਐ ਬਾਪੂ ਸਖ਼ਤ ਸੁਭਾਅ ਦਾ ਹੈ। ਐਵੇਂ ਗ਼ੁੱਸੇ ਕਰਨ ਦਾ ਕੀ ਲਾਭ?

-ਸਾਨੂੰ ਪਤੈ। ਤਾਂ ਹੀ ਮੌਕਾ ਦੇਖਕੇ ਇਕੱਲੇ ਕੋਲ ਆਈਆਂ ਹਾਂ। ਸੇਠ ਜੀ ਦੂਜੇ ਪਿੰਡ ਵਸੂਲੀ ਕਰਨ ਗਏ ਹੋਏ ਨੇ। ਅੱਜ ਹੱਥ ਤੰਗ ਐ। ਸਮਾਂ ਠੀਕ ਆਏਗਾ, ਪਾਈ ਪਾਈ ਮੋੜ ਦਿਆਂਗੀਆਂ।

-ਇਸ ਦਾ ਫ਼ਿਕਰ ਨਾ ਕਰੋ। ਮੇਰੀਆਂ ਭੈਣਾਂ ਹੁੰਦੀਆਂ, ਮੈਂ ਖ਼ਰਚ ਨਾ ਕਰਦਾ? ਤਿੰਨ ਕਸੋਰਿਆਂ ਵਿੱਚ ਪਹਿਲਾਂ ਘਿਉ ਤੋਲਿਆ, ਫੇਰ ਜਵੈਣ, ਸੁੰਢ, ਗੂੰਦ, ਨਾਰੀਅਲ ਤੇ ਸ਼ੱਕਰ। ਬਦਾਮ ਗਰੀ ਤੋਲਣ ਲੱਗਾ ਤਾਂ ਤਿੰਨੇ ਛਟਪਟਾਈਆਂ- ਨਹੀਂ ਭਾਈ ਨਹੀਂ, ਬਦਾਮਾਂ ਦਾ ਅਸੀਂ ਕੀ ਕਰਨਾ ਹੋਇਆ। ਕਿਸਮਤ ਵਿੱਚ ਬਦਾਮ ਲਿਖੇ ਹੁੰਦੇ ਤਾਂ ਗਰੀਬਾਂ ਘਰ ਜੰਮਦੀਆਂ? ਤੁਹਾਡੀ ਦਰਿਆ ਦਿਲੀ ਸਲਾਮਤ ਰਹੇ।

ਇਸ ਮੁੰਡੇ ਉੱਤੇ ਇਨ੍ਹਾਂ ਗੱਲਾਂ ਦਾ ਕੀ ਅਸਰ? ਨਮ ਅੱਖਾਂ ਨਾਲ ਸ਼ੁਕਰਾਨਾ ਕਰਕੇ ਤੁਰ ਗਈਆਂ। ਠੰਢੇ ਕਲੇਜੇ ਨਾਲ ਅਸੀਸਾਂ ਦਿੰਦੀਆਂ ਰਹੀਆਂ- ਜਨਮ ਜਨਮ ਭਲਾ ਹੋਵੇ... ਵਪਾਰ ਖ਼ੂਬ ਵਧੇ ਫੁੱਲੇ!

ਥੋੜ੍ਹੀ ਦੇਰ ਬਾਅਦ ਕਿਸਾਨ ਆਇਆ। ਗ਼ਰੀਬੀ ਦੀ ਜਾੜ੍ਹ ਵਿੱਚ ਫਸਿਆ ਹੋਣ ਕਰਕੇ ਪਿਛਲੇ ਸਾਲ ਦਾ ਕਰਜ਼ਾ ਵੀ ਨਹੀਂ ਮੋੜਿਆ ਗਿਆ। ਮੁੰਡੇ ਨੂੰ ਇਕੱਲਾ ਦੇਖ ਕੇ ਦੁਕਾਨ ਉੱਪਰ ਚੜ੍ਹ ਆਇਆ। ਇੱਕ ਪੈਰ ਨੰਗਾ, ਦੂਜੇ ਵਿੱਚ ਫਟੀ ਹੋਈ ਜੁੱਤੀ, ਦੇਖਣ ਸਾਰ ਸਭ ਪਤਾ ਲੱਗ ਗਿਆ। ਜਿੰਨੇ ਪੈਸੇ ਮੰਗੇ, ਵਹੀ ਖੋਲ੍ਹੇ ਬਿਨ ਦੇ ਦਿੱਤੇ।

ਝਾੜੀਆਂ, ਕੰਡਿਆਂ ਦੇ ਵੀ ਕੰਨ ਹੁੰਦੇ ਨੇ। ਸੇਠ ਨੂੰ ਪਤਾ ਲੱਗ ਗਿਆ। ਸ਼ਾਮੀ ਗ਼ੁੱਸੇ ਵਿੱਚ ਹਕਲਾਂਦਿਆਂ ਖ਼ੂਬ ਬੁਰਾ ਭਲਾ ਬੋਲਿਆ- ਦੁਨੀਆ ਭਰ ਦੀ ਮੂਰਖਤਾ ਤੇਰੇ ਹੀ ਹਿੱਸੇ ਆਈ। ਦਲਿਤਾਂ ਨੂੰ ਵੀ ਬਦਾਮ? ਤੇਰਾ ਦਿਮਾਗ਼ ਠੀਕ ਤਾਂ ਹੈ? ਖਾਤੇ ਉੱਪਰ ਅੰਗੂਠਾ ਲੁਆਏ ਬਗ਼ੈਰ ਇਹ ਲੋਕ ਕਾਬੂ ਵਿੱਚ ਨਹੀਂ ਰਹਿੰਦੇ, ਜ਼ਬਾਨੀ ਵਣਜ ਕਿਵੇਂ ਚੱਲੇਗਾ? ਤੇਰੇ ਭਰੋਸੇ ਮੈਂ ਦੁਕਾਨ ਛੱਡੀ, ਵਸੂਲੀ ਵਾਸਤੇ ਜੁੱਤੀਆਂ ਰਗੜਦਾ ਫਿਰਦਾਂ ਤੇ ਤੂੰ ਸੋਟੀ ਲੈ ਕੇ ਅਕਲ ਦਾ ਪਿੱਛਾ ਕਰਦਾ ਫਿਰਦੈਂ!

ਹੁਣ ਚੁੱਪ ਰਹਿਕੇ ਗੱਲ ਸੰਵਰਨੀ ਨਹੀਂ। ਹੱਥ ਜੋੜ ਕੇ ਬੇਟਾ ਨਰਮਾਈ ਨਾਲ ਬੋਲਿਆ- ਪਿਤਾ ਜੀ ਵਪਾਰ ਦੇ ਪੁਰਾਣੇ ਤਰੀਕੇ ਨਹੀਂ ਚਲਣਗੇ ਹੁਣ। ਦੂਰ ਦੂਰ ਤੱਕ ਕੋਈ ਬਾਣੀਏ ਦਾ ਜਾਇਆ ਮੇਰਾ ਮੁਕਾਬਲਾ ਕਰਕੇ ਦਿਖਾਏ ਤਾਂ ਆਖਿਉ। ਗ਼ਰੀਬ ਦੀ ਅਸੀਸ ਵਿੱਚ ਵੱਡੀ ਤਾਕਤ ਹੈ। ਤੁਹਾਡੇ ਨਾਮ ਨੂੰ ਦਾਗ ਨਹੀਂ ਲੱਗੇਗਾ। ਬਾਕੀ ਤੁਹਾਡੀ ਮਰਜ਼ੀ।

ਨਰਮ ਹੁੰਦਿਆਂ ਸੇਠ ਨੇ ਕਿਹਾ- ਕਾਰੋਬਾਰ ਯਕੀਨਨ ਤੂੰ ਮੈਥੋਂ ਵੀ ਵਧੀਕ ਅੱਗੇ ਵਧਾਇਆ ਤੇ ਜਸ ਵੀ ਖੱਟਿਆ। ਪਰ ਸਮਾਂ ਹਮੇਸ਼ਾਂ ਇੱਕੋ ਜਿਹਾ ਨਹੀਂ ਨਾ ਰਹਿੰਦਾ। ਬਾਣੀਏ ਦੀ ਸਾਖ ਸਭ ਕੁਝ ਹੈ, ਇੱਕ ਵਾਰ ਵਿਗੜ ਗਈ ਸੋ ਵਿਗੜ ਗਈ! ਫਿਰ ਜਿਵੇਂ ਤੈਨੂੰ ਠੀਕ ਲੱਗੇ। ਇਹ ਗ਼ਰੀਬ ਗੁਰਬੇ ਜਿੰਨੇ ਸਿੱਧੇ ਸਾਦੇ ਦਿਖਾਈ ਦਿੰਦੇ ਨੇ ਉਨੇ ਹੀ ਬਦਮਾਸ਼ ਹੁੰਦੇ ਨੇ। ਇਨ੍ਹਾਂ ਦੀਆਂ ਹਰਕਤਾਂ ਮੈਂ ਜਾਣਦਾਂ, ਤੂੰ ਨਹੀਂ ਜਾਣਦਾ। ਵੱਡਿਆਂ ਦੀ ਲੀਕ ਛੱਡਣੀ ਠੀਕ ਨੀ ਹੁੰਦੀ। ਮੈਂ ਤਾਂ ਤੇਰੇ ਭਲੇ ਦੀ ਸੋਚਦਾਂ।

-ਮੇਰਾ ਤੇ ਤੁਹਾਡਾ ਭਲਾ ਵੱਖ ਵੱਖ ਥੋੜ੍ਹਾ ਹੈ ਪਿਤਾ ਜੀ? ਸਮਾਧੀ ਲੱਗੇ ਜੋਗੀ ਦੇ ਦਰਸ਼ਨ ਕਰਕੇ, ਅਸੀਸ ਲੈ ਕੇ ਮੇਰੀ ਮੱਤ ਬਦਲ ਗਈ, ਵਸ ਈ ਨੀ ਚਲਦਾ। ਉਨ੍ਹਾਂ ਵਿੱਚ ਇਹੋ ਜਿਹੀ ਕਰਾਮਾਤ ਦਾ ਕੀ ਪਤਾ ਸੀ?

-ਸਿੱਧ ਸੰਤਾਂ ਦਾ ਇਹੋ ਜਿਹਾ ਚਮਤਕਾਰ ਹੋਇਆ ਕਰਦੈ। ਹੁਣ ਮੇਰੀ ਸਮਝ ਵਿੱਚ ਸਾਰੀ ਗੱਲ ਆ ਗਈ। ਤੇਰੀ ਮਰਜ਼ੀ, ਜੋ ਚਾਹੇ ਕਰ।

ਉਸ ਨੇ ਕੀਤਾ ਵੀ ਆਪਣੀ ਮਰਜ਼ੀ ਮੁਤਾਬਿਕ। ਉਸਦੇ ਤੌਰ ਤਰੀਕੇ ਹੌਲ਼ੀ ਹੌਲ਼ੀ ਪਿਤਾ ਦੇ ਗਲ ਹੇਠ ਵੀ ਉਤਰਦੇ ਗਏ। ਸੇਠਾਣੀ ਕੋਲ ਬੇਟੇ ਦੀ ਤਾਰੀਫ਼ ਕਰਨ ਲੱਗ ਪਏ। ਦੀਵਿਆਂ ਦੇ ਚਾਨਣ ਵਿੱਚ ਨਾ ਹਵੇਲੀ ਦੇ ਅਨੰਦ ਵਿੱਚ ਕੋਈ ਘਾਟ, ਨਾ ਦੁਕਾਨ ਦੇ ਜਸ ਦਾ ਕੋਈ ਮੁਕਾਬਲਾ।

ਇਸ ਜਸ ਅਤੇ ਅਨੰਦ ਵਿੱਚ ਮਗਨ, ਦੇਖਦਿਆਂ ਦੇਖਦਿਆਂ ਤਿੰਨ ਸਾਲ ਬੀਤ ਗਏ ਜਿਵੇਂ ਕੋਈ ਮਿੱਠਾ ਸੁਫ਼ਨਾ ਦੇਖਿਆ ਹੋਵੇ। ਹਵੇਲੀ ਵਿੱਚ ਭੂਤ ਬਿਲਕੁਲ ਘੁਲ ਮਿਲ ਗਿਆ ਜਿਵੇਂ ਸੇਠ ਦਾ ਸਕਾ ਬੇਟਾ ਹੋਵੇ। ਬਹੂ ਵੀ ਹਵੇਲੀ ਦੀ ਖੁਮਾਰੀ ਵਿੱਚ ਮਗਨ। ਚੜ੍ਹਦਿਆਂ ਹੀ ਸੂਰਜ ਅਸਤ ਹੋ ਜਾਂਦਾ, ਪਲਕ ਝਪਕਦਿਆਂ ਚੁਬਾਰੇ ਵਿੱਚ ਸੂਰਜ ਚੜ੍ਹ ਆਉਂਦਾ।

ਬਹੂ ਦੇ ਪੈਰ ਭਾਰੀ ਹੋ ਗਏ। ਤੀਜਾ ਮਹੀਨਾ ਉਤਰਨ ਵਾਲਾ ਸੀ। ਆਪਣੇ ਹੱਥੀਂ ਸੇਠ ਨੇ ਸਵਾ ਮਣ ਗੁੜ ਵੰਡਿਆ। ਲੋਕਾਂ ਨੇ ਸਵਾ ਮਣ ਸੋਨੇ ਵਾਂਗ ਖ਼ੁਸ਼ੀ ਮਨਾਈ। ਉਮਰ ਵਿੱਚ ਪਹਿਲੀ ਵਾਰ ਸੇਠ ਨੇ ਉਦਾਰਤਾ ਦਿਖਾਈ ਸੀ। ਅੱਜ ਹੱਥ ਖੁੱਲ੍ਹਾ ਹੈ ਤਾਂ ਅੱਗੋਂ ਵੀ ਭਲਾ ਹੋਵੇਗਾ। ਬਹੂ ਬੇਟੇ ਨੇ ਚੁਪਕੇ ਚੁਪਕੇ ਵੱਖਰਾ ਦਾਨ ਦਿੱਤਾ। ਖ਼ੁਸ਼ੀਆਂ ਭਰੇ ਨੌਂ ਲੱਖ ਤਾਰਿਆਂ ਹੇਠ ਇੱਕ ਨਵਾਂ ਚੰਦਰਮਾ ਉਦਯ ਹੋਵੇਗਾ। ਕੁੱਖ ਦਾ ਚੰਦ ਅਸਮਾਨੀ ਚੰਦ ਤੋਂ ਹਮੇਸ਼ਾਂ ਸੁਹਣਾ ਹੋਇਆ ਕਰਦੈ।

ਪਤੀ ਪਤਨੀ ਦੋਵਾਂ ਦੀ ਇੱਛਾ ਸੀ ਧੀ ਦਾ ਜਨਮ ਹੋਵੇ। ਬੜੇ ਸ਼ਗਨ ਮਨਾਵਾਂਗੇ। ਬੇਟਾ ਕਿਹੜਾ ਧਰਤੀ ਉੱਪਰ ਸੁਰਗ ਲੈ ਆਉਂਦੈ? ਰਾਮ ਜਾਣੇ ਕਿਸ ਤੇ ਜਾਏਗਾ! ਜਨਮ ਦੀ ਥਾਂ ਬੱਚੇ ਦੀ ਕਲਪਨਾ ਵਿੱਚ ਵਧੀਕ ਆਨੰਦ ਹੈ। ਕੁੱਖ ਵਿੱਚ ਜਦੋਂ ਬੱਚਾ ਪਲਦੈ, ਉਦੋਂ ਮਾਪਿਆਂ ਦੇ ਦਿਲਾਂ ਅੰਦਰ ਸੁਫ਼ਨੇ ਪਲਦੇ ਨੇ।

ਦਿਨ ਸਰਪਟ ਦੌੜਨ ਲੱਗੇ। ਪੰਜ ਮਹੀਨੇ ਬੀਤੇ... ਸੱਤ ਮਹੀਨੇ ਪੂਰੇ ਹੋਏ... ਨੌਵਾਂ ਮਹੀਨਾਂ ਉਤਰਨ ਵਾਲਾ ਹੈ। ਬਹੂ ਸਾਰਾ ਦਿਨ ਚੁਬਾਰੇ ਵਿੱਚ ਸੁੱਤੀ ਪਈ ਰਹਿੰਦੀ। ਅੱਠੇ ਪਹਿਰ ਤਿੰਨ ਤਿੰਨ ਦਾਈਆਂ ਸੇਵਾ ਵਿੱਚ ਹਾਜ਼ਰ। ਪਤੀ ਦੀ ਗੋਦ ਵਿੱਚ ਸਿਰ ਰੱਖੀ ਲੇਟੀ ਲੇਟੀ ਇੱਕ ਦਿਨ ਪਤਨੀ ਬੋਲੀ- ਕਈ ਵਾਰ ਸੋਚਦੀ ਹੁੰਨੀ ਆਂ ਉਸ ਦਿਨ ਜੰਡੀ ਹੇਠ ਆਰਾਮ ਕਰਨ ਨਾ ਰੁਕਦੇ ਤਾਂ ਰਾਮ ਜਾਣੇ ਇਹ ਚਾਰ ਸਾਲ ਕਿਵੇਂ ਬੀਤਦੇ। ਮੈਨੂੰ ਤਾਂ ਲਗਦੈ ਬੀਤਦੇ ਈ ਨਾ।

ਭੂਤ ਨੇ ਕਿਹਾ- ਤੇਰੇ ਤਾਂ ਜਿਵੇਂ ਕਿਵੇਂ ਬੀਤ ਹੀ ਜਾਂਦੇ, ਮੇਰਾ ਕੀ ਹਾਲ ਹੁੰਦਾ? ਝਾੜੀ ਝਾੜੀ ਜੰਡੀ ਜੰਡੀ ਘੁੰਮਦਾ ਭੂਤ ਦੀ ਜੂਨ ਕੱਟੀ ਜਾਂਦਾ। ਉਸ ਦਿਨ ਪਤਾ ਨਹੀਂ ਕਿਵੇਂ ਸੁੱਝ ਗਈ ਕਿ ਤੇਰੇ ਅੰਦਰ ਦਾਖ਼ਲ ਹੋਣ ਦੀ ਥਾਂ ਦੇਹ ਧਾਰ ਕੇ ਤੇਰੇ ਨਾਲ ਰਿਹਾ ਕਰਾਂ। ਮੈਨੂੰ ਤਾਂ ਹੁਣ ਤੱਕ ਯਕੀਨ ਨਹੀਂ ਹੁੰਦਾ ਸੁੱਤਾ ਹਾਂ ਕਿ ਜਾਗਦਾ। ਸ਼ਾਇਦ ਸੁਫ਼ਨਾ ਹੋਵੇ!

ਸੁਫ਼ਨਾ ਸ਼ਬਦ ਸੁਣ ਕੇ ਦਿਨੇਂ ਨੀਦ ਵਿੱਚੋਂ ਜਾਗੀ। ਆਂਤੜੀਆਂ ਵਿੱਚ ਦਰਦ ਦੀ ਲਹਿਰ ਉੱਠੀ। ਡੂੰਘਾ ਹਉਕਾ ਭਰ ਕੇ ਕਹਿੰਦੀ- ਹਾਂ ਸੁਫ਼ਨਾ ਈ ਤਾਂ ਹੈ। ਬਹੁਤਾ ਬੀਤ ਗਿਆ, ਥੋੜ੍ਹਾ ਰਹਿ ਗਿਆ। ਇਹ ਸੁਫ਼ਨਾ ਟੁੱਟਣ ਨਾਲ ਮੇਰੇ ਉੱਪਰ ਮੌਤ ਤੋਂ ਬਦਤਰ ਬੀਤੇਗੀ। ਤੁਹਾਡੇ ਲਈ ਵੀ ਇਹ ਹਵੇਲੀ, ਚੁਬਾਰਾ, ਸੇਜ, ਸੁਫ਼ਨਾ ਹੋਏਗਾ। ਕਦੀ ਇਸ ਬਾਰੇ ਸੋਚਿਆ?

ਭੂਤ ਦੀਆਂ ਰਗਾਂ ਵਿੱਚ ਵੀ ਹਲਚਲ ਹੋਈ, ਦਿਲ ਕਰੜਾ ਕਰਕੇ ਬੋਲਿਆ- ਕਿੰਨੀ ਵਾਰ ਕਿਹਾ ਕੱਲ੍ਹ ਦੀ ਕੱਲ੍ਹ ਨੂੰ ਦੇਖੀ ਜਾਊਗੀ। ਵਰਤਮਾਨ ਦੇ ਮਜਬੂਤ ਕਿਲੇ ਤੋਂ ਬਾਹਰ ਦੇਖਣ ਦੀ ਕੀ ਲੋੜ?

-ਦੇਖੇ ਬਿਨਾਂ ਹਟਿਆ ਵੀ ਤਾਂ ਨਹੀਂ ਜਾਂਦਾ। ਕੱਲ੍ਹ ਨੂੰ ਵੀ ਸੂਰਜ ਨੇ ਤਾਂ ਚੜ੍ਹਨਾ ਹੀ ਹੈ। ਉਸਦੀਆਂ ਕਿਰਨਾਂ ਸਾਡੇ ਵਾਸਤੇ ਲਾਟਾਂ ਹੋਣਗੀਆਂ। ਭਸਮ ਹੋ ਜਾਵਾਂਗੇ ਪਰ ਪਿੱਛਾ ਨਹੀਂ ਛੁਟੇਗਾ।

-ਜਾਣਦਾ ਹਾਂ, ਨਜ਼ਰਾਂ ਚੁਰਾਉਂਦਾ ਭੂਤ ਬੋਲਿਆ, ਤੇਰੇ ਪਿਆਰ ਕਾਰਨ ਮੈਂ ਬੱਚੇ ਤੋਂ ਵੀ ਕਮਜ਼ੋਰ ਹੋ ਗਿਆ ਹਾਂ। ਪ੍ਰੇਤ ਦੀ ਤਾਕਤ ਅਤੇ ਖੇਡਾਂ ਪਤਾ ਨਹੀਂ ਕਿੱਧਰ ਗਈਆਂ? ਕਦੀ ਮੈਂ ਆਪਣੇ ਆਪ ਨੂੰ ਵਿਧਾਤਾ ਤੋਂ ਉੱਪਰ ਸਮਝਿਆ ਕਰਦਾ ਸਾਂ। ਤੈਨੂੰ ਅੱਜ ਇੱਕ ਭੇਤ ਦੀ ਗੱਲ ਦੱਸਦਾਂ। ਬਾਪੂ ਸਾਹਮਣੇ ਮੈਨੂੰ ਘਬਰਾਹਟ ਨਹੀਂ ਹੁੰਦੀ, ਮਾਂ ਤੋਂ ਡਰ ਲਗਦਾ ਹੈ। ਉਸ ਨਾਲੋਂ ਦੂਰੀ ਰੱਖਣੀ ਬੁਰੀ ਤਾਂ ਲਗਦੀ ਐ, ਪਰ ਹਵੇਲੀ ਵਿੱਚ ਬਹੁਤੀ ਦੇਰ ਨਹੀਂ ਰਹਿੰਦਾ। ਸੂਰਜ ਚੜ੍ਹਨੋਂ ਪਹਿਲਾਂ ਚਲਾ ਜਾਨਾ, ਰਾਤ ਪਈ ਦੁਕਾਨੋਂ ਘਰ ਪਰਤਦਾਂ। ਤੇਰੇ ਉੱਪਰ ਹੱਕ ਜਮਾਉਣ ਨਾਲ ਵੀ ਝਿਜਕ ਹੁੰਦੀ ਹੈ। ਤੇਰੇ ਪਿਆਰ ਦਾ ਕਰਜ਼ਾ ਹਜ਼ਾਰ ਸਾਲ ਨਹੀਂ ਉਤਾਰ ਸਕਦਾ। ਇੱਕ ਸਾਲ ਬਾਕੀ ਰਹਿ ਗਿਆ ਪਰ ਚਿੰਤਾ ਨਾ ਕਰ। ਸਾਡੇ ਪਿਆਰ ਦਾ ਇੱਕ ਪਲ ਜੁੱਗ ਜਿੱਡਾ ਲੰਮਾ ਹੈ।

-ਪਰ ਪਲ ਤਾਂ ਬੀਤੇਗਾ ਹੀ ਬੀਤੇਗਾ, ਇਸ ਨੇ ਰੁਕਣਾ ਥੋੜ੍ਹਾ ਹੈ।

-ਫਿਰ ਉਹੀ ਗੱਲ, ਭਵਿੱਖ ਦੇ ਪਹਾੜ ਦਾ ਬੋਝ ਅੱਜ ਦੇ ਪਲ ਉਹਲੇ ਰਹਿਣ ਦਿਉ ਤਾਂ ਹੀ ਜੀਵਨ ਦਾ ਆਨੰਦ ਰੋਮ ਰੋਮ ਵਿੱਚ ਫੈਲੇਗਾ। ਇਹ ਵਾਕ ਕਹਿਕੇ ਉਹ ਪਤਨੀ ਦੀਆਂ ਨਰਮ ਗੱਲ੍ਹਾਂ ਉੱਪਰ ਹੱਥ ਫੇਰਨ ਲੱਗਾ ਤਾਂ ਦੇਖਦੇ ਦੇਖਦੇ ਰਾਤ ਫਿਸਲ ਗਈ।

ਰਾਤ ਦਾ ਫਿਸਲਣਾ ਕੇਵਲ ਨਰਮ ਵਾਲਾਂ ਦੇ ਭਰੋਸੇ ਤੇ ਨਹੀਂ ਹੁੰਦਾ। ਵਿਲਕਦਿਆਂ ਵੀ ਰਾਤ ਢਲਦੀ ਹੈ, ਹਸਦਿਆਂ ਵੀ, ਛੇੜ ਛਾੜ ਕਰਦਿਆਂ ਵੀ ਰਾਤ ਢਲਦੀ ਹੈ, ਨਸ਼ੇ ਵਿੱਚ ਵੀ, ਨੋਕ ਝੋਕ ਕਰਦਿਆਂ ਵੀ ਢਲਦੀ ਹੈ, ਝਗੜਦਿਆਂ ਵੀ, ਲੋਭੀ ਦੀ ਵੀ ਢਲਦੀ ਹੈ ਤਿਆਗੀ ਦੀ ਵੀ ਪਰ ਢਲਣ ਅਤੇ ਫਿਸਲਣ ਵਿੱਚ ਬੜਾ ਫਰਕ ਹੈ! ਆਦਮੀ ਦੀ ਮਗਜ਼-ਖਪਾਈ ਨਾਲ ਨਾ ਹਨ੍ਹੇਰਾ ਰੁਕਦੈ ਨਾ ਚਾਨਣ। ਉਜੈਨ ਨਗਰੀ ਦੇ ਸ਼ਾਹੂਕਾਰ ਦੀਆਂ ਨਸਾਂ ਵਿੱਚ ਲੋਭ ਵੀ ਘੱਟ ਨਹੀਂ ਸੀ, ਇੰਤਜ਼ਾਰ ਵੀ ਬਥੇਰਾ ਸੀ। ਲੋਭ ਧਨ ਦੌਲਤ ਦਾ, ਇੰਤਜ਼ਾਰ ਭੀਲ ਭੀਲਣੀ ਦਾ। ਭੀਲ ਭੀਲਣੀ ਵਧੀਕ ਯਾਦ ਆਉਣ ਲੱਗੇ। ਉਨ੍ਹਾਂ ਦੀ ਉਡੀਕ ਵਿੱਚ ਚਾਰ ਸਾਲ ਬੀਤ ਗਏ। ਨਾ ਮੁਹਰਾਂ ਦਾ ਭਰਿਆ ਕਲਸ ਆਇਆ, ਨਾ ਮੋਤੀਆਂ ਦਾ ਭਰਿਆ ਘੜਾ। ਉਨ੍ਹਾਂ ਨੂੰ ਲੱਭ ਜਾਂਦਾ ਫਿਰ ਉਹ ਕਿਤੇ ਰੁਕਦੇ ਥੋੜ੍ਹਾ, ਸਿੱਧੇ ਇੱਥੇ ਆਉਂਦੇ। ਅੱਜ ਦੇਰ ਨਾਲ ਨੀਂਦ ਆਈ, ਦੇਰ ਨਾਲ ਅੱਖ ਖੁੱਲ੍ਹੀ। ਅੱਖਾਂ ਮਲਦਿਆਂ ਉਠਿਆ ਹੀ ਸੀ ਕਿ ਦਰਵਾਜ਼ੇ ਤੋਂ ਮਿੱਠੀ ਖਟਖਟ ਦੀ ਆਵਾਜ਼ ਆਈ। ਦੋ ਦੋ ਪੌੜੀਆਂ ਉਲੰਘਦਾ ਛਾਲਾਂ ਮਾਰਦਾ ਹੇਠਾਂ ਉਤਰਿਆ, ਫਟਾਫਟ ਦਰਵਾਜ਼ਾ ਖੋਲ੍ਹਿਆ। ਉਡੀਕ ਕਿਸ ਦੀ ਕਰ ਰਿਹਾ ਸੀ ਤੇ ਇਹ ਬਿਟਰ ਬਿਟਰ ਹੈਰਾਨੀ ਨਾਲ ਦੇਖ ਕੋਈ ਹੋਰ ਹੀ ਰਿਹੈ! ਉਸਦੇ ਪਿੰਡ ਦਾ ਗਡਰੀਆ। ਤਿੰਨ ਪੀੜ੍ਹੀਆਂ ਤੋਂ ਇਨ੍ਹਾਂ ਦਾ ਗਾਹਕ, ਪੱਕੀ ਆਸਾਮੀ। ਊਠ ਅਤੇ ਭੇਡਾਂ ਚਾਰਦੈ। ਅਧਖੜ ਹੋ ਗਿਐ, ਸਿਰ ਅਤੇ ਦਾਹੜੀ ਵਿੱਚ ਇੱਕ ਵਾਲ ਸਫ਼ੈਦ ਨਹੀਂ। ਘਸਮੈਲੀ ਚਿੱਟੀ ਪੱਗੜੀ। ਊਠ ਦੀ ਮੁਹਾਰ ਫੜੀ ਚਬੂਤਰੇ ਤੇ ਖਲੋਤਾ ਸੀ। ਦੂਜੇ ਹੱਥ ਵਿੱਚ ਸਿਰ ਤੋਂ ਉੱਪਰ ਤੱਕ ਪੁੱਜਦੀ ਲੰਮੀ ਲਾਠੀ ਤਾਰਾਂ ਨਾਲ ਮੜ੍ਹੀ ਹੋਈ। ਅੱਖਾਂ ਅਤੇ ਮੂੰਹ ਖੋਲ੍ਹੀ ਲਗਾਤਾਰ ਉਸ ਵੱਲ ਦੇਖੀ ਗਿਆ, ਹਟਿਆ ਹੀ ਨਹੀਂ। ਜਿਵੇਂ ਪੁਤਲੀਆਂ ਜਮ ਗਈਆਂ ਹੋਣ! ਵਿਆਹ ਤੋਂ ਤਿੰਨ ਚਾਰ ਮਹੀਨੇ ਪਹਿਲਾਂ ਆਸਾਮੀਆਂ ਦੀ ਵੰਡ ਹੋਈ, ਉਹ ਚਾਚੇ ਦੇ ਹਿੱਸੇ ਆ ਗਿਆ ਸੀ। ਇਸ ਵਾਸਤੇ ਕਾਫ਼ੀ ਰੌਲ਼ਾ ਰੱਪਾ ਵੀ ਪਿਆ ਸੀ। ਬਾਪੂ ਦਾ ਤੇਜ਼ ਸੁਭਾਅ ਹੋਣ ਕਾਰਨ ਇਸ ਦੇ ਆਖੇ ਵੰਡ ਵਿਚ ਚਾਚਾ ਵੱਲ ਆ ਗਿਆ। ਪੁਰਖਿਆਂ ਦੀ ਹਵੇਲੀ ਦੀ ਵੰਡ ਵੇਲੇ ਵੀ ਕਾਫ਼ੀ ਤਕਰਾਰ ਹੋਇਆ। ਬਾਪੂ ਅੱਗੇ ਪੰਚਾਂ ਦੀ ਇੱਕ ਨਾ ਚੱਲੀ। ਦੋਵਾਂ ਘਰਾਂ ਵਿਚਕਾਰ ਅਣਬਣ ਦੇ ਤੱਕਲੇ ਗੱਡੇ ਗਏ। ਨਾ ਚਾਚਾ ਬਰਾਤ ਚੜ੍ਹਿਆ, ਨਾ ਇਸ ਗਡਰੀਏ ਨੂੰ ਜਾਣ ਦਿੱਤਾ। ਉਸਦੀ ਮਰਜ਼ੀ ਵਿੱਚ ਚਲਦਾ ਸੀ। ਦੁਕਾਨ ਮਾਲਕ ਨੇ ਖਿਝ ਕੇ ਕਿਹਾ- ਅੱਖਾਂ ਪਾੜ ਪਾੜ ਕਿਵੇਂ ਦੇਖੀ ਜਾਨੈਂ, ਪਛਾਣਿਆਂ ਨਹੀਂ?

-ਤੁਹਾਨੂੰ ਨਾ ਪਛਾਣਾਂਗਾ ਤਾਂ ਕਿਸਨੂੰ ਪਛਾਣਾਂਗਾ? ਮੈਂ ਤਾਂ ਊਠ ਤੇ ਬੈਠ ਕੇ ਉਜੈਨ ਆਇਆਂ ਪਰ ਤੁਸੀਂ ਮੈਥੋਂ ਪਹਿਲਾਂ ਇੱਥੇ ਕਿਵੇਂ ਪੁੱਜ ਗਏ? ਹਵਾ ਵਿੱਚ ਉੱਡਕੇ ਆਏ? ਚੌਧਵੀਂ ਦੇ ਦਿਨ ਤੁਸੀਂ ਦੁਕਾਨ ਦੀਆਂ ਪੌੜੀਆਂ ਚੜ੍ਹ ਰਹੇ ਸੀ, ਮੈਂ ਤੁਹਾਨੂੰ ਰਾਮ ਰਾਮ ਬੁਲਾਈ। ਉਹੀ ਪਗੜੀ, ਸਫ਼ੈਦ ਮਗਜ਼ੀ ਦੀ ਉਹੀ ਅੰਗਰਖੀ! ਹਰੇ ਕਸੀਦੇ ਦੀਆਂ ਉਹੀ ਬਦਰੰਗ ਜੁੱਤੀਆਂ। ਅੱਜ ਇਸ ਗੱਲ ਨੂੰ ਨੌਵਾਂ ਦਿਨ ਹੈ।

ਜੁਆਨ ਨੂੰ ਤੁਰੰਤ ਗੱਲ ਸਮਝ ਆ ਗਈ, ਬੋਲਿਆ- ਅੱਛਾ ਚਾਚੇ ਨੇ ਕੋਈ ਪੱਟੀ ਪੜ੍ਹਾ ਕੇ ਭੇਜਿਆ ਲਗਦੈਂ? ਮੇਰੀ ਕਮਾਈ ਬਰਦਾਸ਼ਤ ਨਹੀਂ ਨਾ ਹੁੰਦੀ! ਭਰਮ ਵਿੱਚ ਪਾਉਣ ਦਾ ਨਾਟਕ ਸੋਚਿਆ! ਮੈਂ ਦੋਵਾਂ ਦਾ ਗੁਰੂ ਘੰਟਾਲ ਹਾਂ। ਇਹੋ ਜਿਹੇ ਬੇਵਕੂਫ਼ ਤੂੰ ਆਪਣੇ ਸ਼ਾਹੂਕਾਰ ਦੀ ਹਵੇਲੀ ਵਿੱਚ ਲੱਭੀਂ! ਮੈਂ ਚਾਰ ਸਾਲ ਤੋਂ ਪਿੰਡ ਦੇ ਰਸਤੇ ਵੱਲ ਦੇਖਿਆ ਵੀ ਨਹੀਂ, ਤੂੰ ਪੌੜੀ ਚੜ੍ਹਦੇ ਨੂੰ ਦੇਖ ਕੇ ਰਾਮ ਰਾਮ ਵੀ ਬੁਲਾ ਦਿੱਤੀ। ਝੂਠ ਬੋਲਣ ਵਾਸਤੇ ਅਕਲ ਚਾਹੀਦੀ ਐ ਥੋੜ੍ਹੀ ਬਹੁਤ। ਜਿੰਨੇ ਮਰਜ਼ੀ ਹੱਥ ਪੈਰ ਮਾਰ

ਲਏ, ਚਾਚਾ ਮੇਰੇ ਜਿੰਨੀ ਕਮਾਈ ਤਿੰਨ ਪੀੜ੍ਹੀਆਂ ਨਹੀਂ ਕਰ ਸਕਦਾ, ਉਹਨੂੰ ਸਮਝਾ ਦੇ ਜਾਕੇ ਚੰਗੀ ਤਰ੍ਹਾਂ।

ਗਡਰੀਏ ਦਾ ਦਿਮਾਗ਼ ਜਵਾਬ ਦੇ ਗਿਆ। ਇਹ ਕੀ ਅੰਟ ਸ਼ੰਟ ਬੋਲ ਰਿਹੈ? ਪਾਗ਼ਲ ਤਾਂ ਨਹੀਂ ਹੋ ਗਿਆ? ਗ਼ੁੱਸਾ ਤਾਂ ਬੜਾ ਆਇਆ ਪਰ ਕਾਬੂ ਪਾ ਕੇ ਕਿਹਾ- ਮੈਨੂੰ ਤੁਹਾਡੀ ਕਮਾਈ ਨਾਲ ਕੀ ਵਾਸਤਾ! ਇੱਥੇ ਆਏ ਨੂੰ ਕਿਸੇ ਨੇ ਦੱਸ ਪਾਈ ਕਿ ਤੁਹਾਡੇ ਕੋਲ ਪੈਸੇ ਜਮ੍ਹਾ ਕਰਵਾ ਦਿਆਂ, ਜੇਬ ਵਿੱਚ ਖਤਰੈ।

-ਆਪਣੇ ਪੈਸੇ ਚਾਚੇ ਕੋਲ ਜਮ੍ਹਾ ਕਰਵਾ। ਮੇਰੀ ਕਿੱਥੇ ਏਨੀ ਹੈਸੀਅਤ! ਇਹ ਕਹਿਕੇ ਮੁੰਡੇ ਨੇ ਠਾਹ ਦਰਵਾਜ਼ਾ ਬੰਦ ਕਰਕੇ ਅੰਦਰੋਂ ਅਰਲੀ ਠੋਕ ਦਿੱਤੀ।

-ਸੁਣੋ ਤਾਂ ਸਹੀ, ਤੁਹਾਨੂੰ ਪਿੰਡ ਦੀਆਂ ਕੁਝ ਖ਼ਬਰਾਂ ਦੇਣੀਆਂ ਨੇ। ਦਰਵਾਜ਼ੇ ਬਾਹਰ ਖੜ੍ਹਾ ਖੜ੍ਹਾ ਚਿਲਾਇਆ।

-ਨਹੀਂ, ਮੇਰੇ ਕੋਲ ਸਮਾਂ ਨਹੀਂ। ਚਾਚੇ ਨੂੰ ਦੇ ਦੇਈਂ ਸੁਨੇਹੇ।

-ਕਿਸ ਦੀ ਉਡੀਕ ਸੀ ਕਿਸ ਬਲਾ ਨਾਲ ਵਾਹ ਪੈ ਗਿਆ। ਵਕਤ ਤੇ ਅਕਲ ਨਾ ਆਉਂਦੀ ਮੁਸੀਬਤ ਵਿੱਚ ਫਸਣਾ ਸੀ ਜਿਵੇਂ ਕਿਵੇਂ। ਬਥੇਰੇ ਦੇਖੇ ਇਹੋ ਜਿਹੇ ਗਡਰੀਏ। ਮਨ ਖੱਟਾ ਹੋ ਗਿਆ। ਬੇਚੈਨੀ ਨਾਲ ਹੱਥ ਮੂੰਹ ਧੋਏ। ਇਸ਼ਨਾਨ ਕਰਕੇ ਕੁਝ ਰਾਹਤ ਮਿਲੀ, ਸ਼ਹਿਦ ਤੇ ਬਜ਼ੁਰਗ ਪੁਰਾਣੇ ਹੀ ਚੰਗੇ। ਭੀਲਣੀ ਦਾ ਦਿੱਤਾ ਸ਼ਹਿਦ ਚਾਰ ਸਾਲ ਚੱਲ ਗਿਆ, ਹੁਣ ਤਾਂ ਇੱਕ ਦੋ ਦਿਨ ਦਾ ਰਹਿ ਗਿਆ ਬਸ! ਅੱਜ ਪਹਿਲਾਂ ਜਿੰਨਾ ਮਿੱਠਾ ਨਾ ਲੱਗਿਆ। ਮਨ ਵਿੱਚ ਮਿਠਾਸ ਨਾ ਹੋਵੇ ਫਿਰ ਸ਼ਹਿਦ ਵੀ ਮਿੱਠਾ ਨਹੀਂ ਲਗਦਾ! ਹਰਾਮੀ ਗਡਰੀਏ ਨੇ ਸਵੇਰ ਵੇਲੇ ਅਪਸ਼ਗਨ ਕਰ ਦਿੱਤਾ। ਅੱਜ ਨਵੇਂ ਸੌਦੇ ਦੀ ਚਰਚਾ ਈ ਨਹੀਂ ਕਰਨੀ। ਹਾਂ ਦੁਕਾਨ ਤਾਂ ਖੋਲ੍ਹਣੀ ਹੀ ਪਏਗੀ।

ਦਿਨ ਢਲੇ ਅਧਲੇਟਿਆ ਪਿਆ ਸੀ ਕਿ ਦੁਕਾਨ ਉੱਤੇ ਕਿਸੇ ਦਾ ਅਨਜਾਣ ਖੰਘੂਰਾ ਸੁਣਿਆ। ਦੇਖਿਆ ਵਿਚਕਾਰਲੇ ਮਾਮੇ ਦਾ ਲੰਗੋਟੀਆ ਯਾਰ, ਮੁੱਦਤ ਬਾਅਦ ਮਿਲਿਆ। ਉਠਿਆ, ਦੁਆ ਸਲਾਮ ਹੋਈ। ਉਹ ਮਾਈ ਦਾ ਲਾਲ ਨਾ ਮੁਸਕਾਇਆ, ਨਾ ਦੁਆ ਦਾ ਜਵਾਬ ਦਿੱਤਾ, ਗਡਰੀਏ ਵਾਂਗ ਚਿਹਰੇ ਉੱਪਰ ਅੱਖਾਂ ਗੱਡ ਦਿੱਤੀਆਂ, ਫਿਰ ਕੁਝ ਭਰੜਾਈ ਜਿਹੀ ਆਵਾਜ਼ ਵਿੱਚ ਬੋਲਿਆ- ਬਹੂ ਦੇ ਬੱਚਾ ਹੋਣ ਵਾਲੈ, ਸ਼ਾਇਦ ਹੋ ਈ ਗਿਆ ਹੋਵੇ...।

ਦੁਕਾਨਦਾਰ ਹੜਬੜਾ ਕੇ ਬੋਲਿਆ- ਕੀ ਗੱਲ ਕਰ ਰਹੇ ਹੋ? ਇਹੋ ਜਿਹੀ ਅਣਹੋਣੀ ਹੁੰਦੀ, ਘਰ ਵਾਲੇ ਮੇਰੇ ਕੋਲ ਖ਼ਬਰ ਨਾ ਭੇਜਦੇ? ਪੰਜ ਸੱਤ ਚਿੱਠੀਆਂ ਵੀ ਭੇਜੀਆਂ, ਕਿਸੇ ਦਾ ਜਵਾਬ ਨਹੀਂ। ਕੀ ਕਰਦਾ, ਫੇਰ ਮੈਂ ਵੀ ਲਿਖਣਾ ਬੰਦ ਕਰ ਦਿੱਤਾ।

ਮਾਮੇ ਦੇ ਲੰਗੋਟੀਏ ਯਾਰ ਨੇ ਝਿੜਕਦਿਆਂ ਕਿਹਾ- ਭਲੇ ਮਾਣਸ, ਸੋਚ ਤਾਂ ਸਹੀ, ਘਰ ਵਾਲੇ ਕਿਉਂ ਖ਼ਬਰ ਕਰਦੇ, ਕਿਸ ਨੂੰ ਖ਼ਬਰ ਕਰਦੇ? ਜਾਂ ਤਾਂ ਉਲਝਣ ਵਿੱਚ ਪੈ ਗਏ ਹੋਣਗੇ ਜਾਂ ਕਿਸੇ ਬਦਮਾਸ਼ ਦੀ ਕਰਤੂਤ ਜਾਣ ਕੇ ਪਰਵਾਹ ਨਹੀਂ ਕੀਤੀ ਹੋਣੀ। ਉਨ੍ਹਾਂ ਦਾ ਬੇਟਾ ਤਾਂ ਤੀਜੇ ਦਿਨ ਵਾਪਸ ਆ ਗਿਆ ਸੀ। ਕਿਸੇ ਸਾਧੂ ਦੇ ਮੰਤਰ ਸਦਕਾ ਬਾਪੂ ਨੂੰ ਹਰ ਰੋਜ਼ ਪੰਜ ਮੁਹਰਾਂ ਦੇ ਦਿੰਦੈ। ਕਾਰੋਬਾਰ ਦੀ ਫੈਲਾਵਟ ਦਾ ਤਾਂ ਅੰਤ ਨਹੀਂ। ਉਨ੍ਹਾਂ ਦੇ ਘਰ ਰਾਮ ਰਾਜੀ ਹੈ, ਸਭ ਤਰ੍ਹਾਂ ਦੇ ਠਾਠ ਬਾਠ। ਹਵੇਲੀ ਵਿੱਚ ਘਿਉ ਦੇ ਦੀਵੇ। ਤੈਨੂੰ ਦੇਖਿਆ, ਤੇਰਾ ਚਿਹਰਾ ਮੇਰੇ ਭਾਣਜੇ ਵਰਗੈ ਬਿਲਕੁਲ। ਵਾਲ ਜਿੰਨਾ ਫਰਕ ਨਹੀਂ। ਚਮਤਕਾਰ ਬਿਧ ਮਾਤਾ ਦਾ। ਮੇਰੀ ਗੱਲ ਛੱਡ, ਜੀਜਾ ਜੀ ਖ਼ੁਦ ਤੈਨੂੰ ਦੇਖ ਲੈਣ ਪਛਾਣ ਨਾ ਸਕਣ! ਜਿਵੇਂ ਕੱਟ ਕੇ ਉਸੇ ਦਾ ਚਿਹਰਾ ਤੇਰੇ ਮੋਢਿਆਂ ਉਪਰ ਚਿਪਕਾ ਦਿੱਤਾ ਹੋਵੇ। ਪਰ ਤੂੰ ਕੋਈ ਹੋਰ ਹੈਂ। ਦੁਨੀਆ ਵਿੱਚ ਚਮਤਕਾਰਾਂ ਦੀ ਕੀ ਘਾਟ ਭਲਾ?

-ਮੈਂ ਦੂਜਾ ਕਿਵੇਂ ਹੋਇਆ? ਗਡਰੀਏ ਵਾਂਗ ਤੁਹਾਡੀ ਅਕਲ ਵੀ ਗੇੜਾ ਖਾ ਗਈ ਲਗਦੀ ਹੈ। ਉਸਦੀਆਂ ਗੱਲਾਂ ਵੱਲ ਮੈਂ ਧਿਆਨ ਨਹੀਂ ਦਿੱਤਾ ਪਰ ਤੁਹਾਡੀ ਗੱਲ ਸੁਣਕੇ ਚੱਕਰ ਵਿੱਚ ਪੈ ਗਿਆ ਹਾਂ। ਕੱਲ੍ਹ ਨੂੰ ਪਿੰਡ ਜਾਣ ਦੀ ਤਿਆਰੀ ਕਰਦਾਂ।

ਮਾਮੇ ਦਾ ਦੋਸਤ ਉੱਖੜ ਗਿਆ, ਚਿਤਾਵਨੀ ਦਿੰਦਿਆਂ ਬੋਲਿਆ– ਜਾਕੇ ਕੀ ਕਰੇਂਗਾ? ਨਗਰ ਖੇੜੇ ਦੇ ਸਾਰੇ ਲੋਕ ਮੇਰੇ ਭਾਣਜੇ ਨਾਲ ਨੇ। ਇੱਕ ਨੂੰ ਬੋਲ ਮਾਰੋ, ਇੱਕੀ ਭੱਜੇ ਆਉਂਦੇ ਨੇ। ਖੁਰਕ ਉਠ ਖੜ੍ਹੀ ਹੈ ਤਾਂ ਫੇਰ ਜ਼ਰੂਰ ਜਾਹ। ਉਹ ਜੁੱਤੀਆਂ ਪੈਣਗੀਆਂ ਕਿ ਬਸ...।

–ਮੇਰੇ ਵੀ ਸੋਲਾਂ ਉਂਗਲਾਂ ਲੰਮੀ ਜੁੱਤੀ ਮੇਚ ਆਉਂਦੀ ਐ। ਸ਼ੌਕ ਹੈ ਤਾਂ ਤਮਾਸ਼ਾ ਦੇਖਣ ਤੁਸੀਂ ਵੀ ਆ ਜਾਇਉ, ਅੱਜ ਹੀ ਨਿਉਂਦਾ ਦੇ ਦਿੱਤਾ। ਮੈਂ ਮਾਮੇ ਦੀ ਲਿਹਾਜ਼ ਕਰਕੇ ਚੁੱਪ ਹਾਂ, ਤੁਸੀਂ ਮੈਨੂੰ ਕੋਈ ਦੂਜਾ ਦੱਸ ਰਹੇ ਹੋ। ਲਗਦੈ ਚਾਚੇ ਨੇ ਪੂਰਾ ਪਹਾੜਾ ਰਟਾ ਕੇ ਤੁਹਾਨੂੰ ਭੇਜਿਐ।

–ਮੈਂ ਆਪਣੇ ਭਾਣਜੇ ਤੋਂ ਇਲਾਵਾ ਕਿਸੇ ਚਾਚੇ ਨੂੰ ਨਹੀਂ ਜਾਣਦਾ, ਜੋ ਦੇਖਿਆ ਸੋ ਕਹਿ ਦਿੱਤਾ। ਮੇਰੀ ਗੱਲ ਬੁਰੀ ਲੱਗੀ, ਖਿਮਾ ਮੰਗਦਾ ਹਾਂ।

–ਬੁਰੀ ਤਾਂ ਬਹੁਤ ਲੱਗੀ ਪਰ ਇੱਥੇ ਬੈਠਾ ਸੱਚਾਈ ਨਹੀਂ ਜਾਣ ਸਕਦਾ। ਇਹ ਅਨਹੋਣੀ ਹੋਈ ਕਿਵੇਂ?

–ਮੈਨੂੰ ਤਾਂ ਕੋਈ ਅਨਹੋਣੀ ਨੀਂ ਲਗਦੀ। ਪਤੀ ਘਰ ਵਿੱਚ ਹੈ ਤਾਂ ਪਤਨੀ ਦੇ ਬੱਚਾ ਹੋਇਗਾ ਹੀ ਫੇਰ। ਅਨਹੋਣੀ ਕੀ ਹੋਗੀ?

–ਇਹ ਮੇਰੇ ਸਮਝਣ ਦੀ ਗੱਲ ਹੈ, ਸਮਝ ਲੂੰਗਾ ਆਪੇ। ਖਿਝ ਕੇ ਚੁੱਪ ਕਰ ਗਿਆ, ਭਰੇ ਮਨ ਨਾਲ ਸੋਚਣ ਲੱਗਾ, ਇੱਥੇ ਉਜੈਨ ਵਿੱਚ ਥੁੱਕ ਸੁੱਟਣ ਦਾ ਫ਼ਾਇਦਾ ਨਹੀਂ, ਇੱਕ ਸਾਲ ਪਹਿਲਾਂ ਨਗਰ ਜਾਣਾ ਪੈਣਾ ਹੈ। ਉਸਨੂੰ ਭੀਲਣੀ ਦਾ ਬੋਲ ਵੀ ਯਾਦ ਆਇਆ– ਚਾਹੇ ਕਿੰਨਾ ਧਨ ਇਕੱਠਾ ਕਰਲੋ, ਘਰ ਦੇ ਸੁੱਖ ਦਾ ਮੁਕਾਬਲਾ ਨਹੀਂ ਹੋਇਆ ਕਰਦਾ। ਇਹ ਭੈਣ ਇੱਥੇ ਹੁੰਦੀ, ਅੱਜ ਕਿੰਨੀ ਖ਼ੁਸ਼ ਹੋਣੀ ਸੀ! ਹੁਣ ਹੋਰ ਦੇਰ ਠੀਕ ਨਹੀਂ।

ਕਾਰੋਬਾਰ ਸਮੇਟਿਆ, ਮੁਨੀਮ ਨੂੰ ਲੈਣਦਾਰੀਆਂ ਸਮਝਾ ਦਿੱਤੀਆਂ, ਭੀਲ ਭੀਲਣੀ ਆਉਣ ਤਾਂ ਕੀ ਵਿਹਾਰ ਕਰਨਾ ਹੈ, ਦੱਸਿਆ ਤੇ ਚੱਲ ਪਿਆ ਪਿੰਡ ਵੱਲ ਨੂੰ। ਭਾੜੇ ਦੀ ਬੈਲਗੱਡੀ ਵਿੱਚ ਲਾਲ ਗਦੈਲੇ ਉੱਪਰ ਪਲੋਥੀ ਮਾਰ ਕੇ ਬੈਠ ਗਿਆ ਜਿਵੇਂ ਪੱਥਰ ਦੀ ਮੂਰਤੀ ਹੋਵੇ। ਕੰਨਾਂ ਵਿੱਚ ਗੱਡੀ ਦੀ ਚਰੜ ਚੂੰ... ਚਰੜ ਚੂੰ... ਗੂੰਜਦੀ ਰਹੀ। ਉਹੀ ਜੇਠ ਦਾ ਮਹੀਨਾ, ਤੇਜ ਧੁੱਪ, ਸਾਂ ਸਾਂ... ਚਲਦੀ ਲੂਅ। ਗੱਡੀ ਹੇਠ ਸੰਦੂਕੜੀ ਵਿੱਚ ਪਾਣੀ ਦੀ ਮਟਕੀ। ਘੜੀ ਦੋ ਘੜੀ ਬਾਅਦ ਗਡਰੀਆ ਆਪ ਵੀ ਪਾਣੀ ਪੀਂਦਾ, ਸੇਠ ਨੂੰ ਵੀ ਪਿਲਾਉਂਦਾ। ਪਿਆਸ ਏਨੀ ਜਿਵੇਂ ਬੁੱਝੇ ਹੀ ਨਾ। ਗੱਡੀ ਦੇ ਹਚਕੋਲਿਆਂ ਅਤੇ ਗਡਰੀਏ ਦੀ ਟਿਚ ਟਿਚ ਨੇ ਪੁਰਾਣੀਆਂ ਯਾਦਾਂ ਬੁਲਾ ਲਿਆਂਦੀਆਂ। ਨਾਲ ਬੈਠੀ ਦੁਲਹਨ ਦੀਆਂ ਬਚਗਾਨਾ ਗੱਲਾਂ ਅੱਜ ਏਨੀਆਂ ਬਚਗਾਨੀਆਂ ਨਹੀਂ ਲੱਗੀਆਂ। ਬਹੂ ਦੇ ਆਪਣੇ ਸੰਸਕਾਰ ਸਨ, ਕੁਦਰਤ ਸ਼ਾਇਦ ਉਸਨੂੰ ਮਾਪਿਆਂ ਵਾਂਗ ਪਿਆਰੀ ਲਗਦੀ ਹੋਵੇ! ਪੈਸੇ ਟਕੇ ਨਾਲ ਉਸਨੂੰ ਕੋਈ ਮਤਲਬ ਨਹੀਂ। ਉਸਦੇ ਪੇਕੇ ਪੈਸੇ ਟਕੇ ਵੱਲੋਂ ਠੀਕ ਠਾਕ ਈ ਨੇ। ਰੋਟੀ ਕੱਪੜਾ ਚਲੀ ਜਾਂਦੈ। ਬਹੂ ਦੇ ਪਿਤਾ ਨੂੰ ਪੁਰਾਣੇ ਸ਼ਾਸਤ੍ਰਾਂ ਦਾ ਗਿਆਨ ਪੰਡਤਾਂ ਜਿੰਨਾ ਹੈ। ਪਤੀ ਪਤਨੀ ਅਕਸਰ ਸੰਵਾਦ ਕਰਦੇ ਰਹਿੰਦੇ ਦੇਖੇ। ਲਗਦੈ ਬੇਟੀ ਪਿਤਾ ਤੇ ਗਈ ਹੈ। ਇਕਲੌਤੀ ਧੀ ਨੂੰ ਹਥੇਲੀ ਉੱਪਰਲੇ ਛਾਲੇ ਵਾਂਗ ਸੰਭਾਲ ਸੰਭਾਲ ਰੱਖਿਆ। ਬਾਪ ਬੇਟੀ ਵਿੱਚ ਵੀ ਵਿਚਾਰ ਵਟਾਂਦਰਾ ਹੋਇਆ ਕਰਦਾ। ਬਰਾਤ ਦੀ ਸੇਵਾ ਵਿੱਚ ਕੋਈ ਕਸਰ ਨਹੀਂ ਛੱਡੀ। ਬਰਾਤੀਆਂ ਦੀ ਸੇਵਾ ਵਿੱਚੋਂ ਵਿਹਲ ਮਿਲਦੀ ਤਾਂ ਕੁੜਮ ਨੂੰ ਆਖਦਾ– ਪੈਸਾ ਓਨਾ ਕੁ ਠੀਕ ਜਿੰਨੀ ਜ਼ਰੂਰਤ ਹੋਵੇ, ਹੋਰ ਕੀ ਲੋੜ? ਪਿਤਾ ਨੂੰ ਕੁੜਮ ਦੀ ਗੱਲ ਸਹੀ ਤਾਂ ਨਹੀਂ ਲੱਗੀ ਪਰ ਚੁੱਪ ਕਰ ਗਿਆ। ਆਪੋ ਆਪਣਾ ਸੁਭਾਅ। ਕਿਤਾਬਾਂ ਦਾ ਗਿਆਨ ਦੌਲਤ ਨਾਲ ਭਲਾ ਕੀ ਮੁਕਾਬਲਾ ਕਰੇਗਾ? ਮੁੰਡੇ ਨੂੰ ਵੀ ਸਹੁਰੇ ਦੀਆਂ ਗੱਲਾਂ ਫ਼ਜ਼ੂਲ ਲੱਗੀਆਂ ਸਨ ਪਰ ਅੱਜ ਗੱਡੀ ਵਿੱਚ ਹਿਚਕੋਲੇ ਖਾਂਦੇ ਨੂੰ ਲੱਗਾ, ਕੁਝ ਤੱਤ ਸਾਰ ਹੈ। ਭੀਲ ਭੀਲਣੀ ਦਾ ਵਿਹਾਰ ਵੀ ਸਹੁਰੇ ਨਾਲ ਮਿਲਦਾ ਜੁਲਦਾ ਲੱਗਿਆ। ਤਾਂ ਹੀ ਤਾਂ ਕਲਸ ਵਿਚਲੀਆਂ ਮੁਹਰਾਂ ਨੇ ਉਹਨਾਂ ਨੂੰ ਲਲਚਾਇਆ ਨਹੀਂ। ਆਪਣੀ ਗ਼ਰੀਬੀ ਵਿੱਚ ਮਗਨ ਨੇ। ਦਿਲ ਵਿਚਲੇ ਉਲਝੇ ਸੂਤ ਨੂੰ ਸੁਲਝਾਉਣ ਦੀ ਤਾਕਤ ਉਸ ਵਿੱਚ ਨਹੀਂ ਸੀ। ਖ਼ਿਆਲਾਂ ਦੀ ਮਧਾਣੀ

ਚਰੜ ਮਰੜ, ਚਰੜ ਮਰੜ ਘੁੰਮ ਰਹੀ ਸੀ। ਅੱਜ ਤੋਂ ਪਹਿਲਾਂ ਉਸਦੇ ਦਿਲ ਅੰਦਰ ਏਨੀ ਹਲ ਚਲ ਕਦੀ ਨਹੀਂ ਮੱਚੀ। ਏਧਰ ਓਧਰ ਦੇਖਿਆ, ਸ਼ਾਇਦ ਧੁੱਪ ਤੋਂ ਕਿਤੇ ਰਾਹਤ ਮਿਲੇ।

ਜਾਂਦੇ ਜਾਂਦੇ ਉਸਦੀ ਨਿਗ੍ਹਾ ਕਰੀਰਾਂ ਉੱਪਰ ਲੱਗੇ ਲਾਲ ਪੀਂਝੂਆਂ ਉੱਪਰ ਪਈ। ਬਹੂ ਜਿੰਨੀ ਬੇਚੈਨੀ ਤਾਂ ਦਿਲ ਵਿੱਚ ਨਹੀਂ ਹੋਈ ਪਰ ਅੱਜ ਉਨ੍ਹਾਂ ਦੀ ਰੰਗਤ ਬੁਰੀ ਵੀ ਨਹੀਂ ਲੱਗੀ, ਥੋੜੀ ਬਹੁਤੀ ਖ਼ੁਸ਼ੀ ਹੀ ਹੋਈ। ਬਹੂ ਤਾਂ ਇਨ੍ਹਾਂ ਨੂੰ ਦੇਖ ਕੇ ਤਿਤਲੀ ਵਾਂਗ ਕਰੀਰ ਦੁਆਲ਼ੇ ਉੱਡਣ ਲੱਗੀ ਸੀ? ਜਿਵੇਂ ਜਾਦੂ ਹੋ ਗਿਆ ਹੋਵੇ। ਉਸਦੀ ਇਹੋ ਪਸੰਦ ਹੈ ਫੇਰ ਕੀ, ਇਸ ਨਾਲ ਕਿਹੜਾ ਕੋਈ ਖ਼ਰਚ ਹੁੰਦੈ? ਉਸ ਵਾਸਤੇ ਧੁੱਪ ਵਿੱਚ ਕੁਝ ਪੈਦਲ ਚੱਲਾਂ ਤਾਂ ਆਰਾਮ ਮਿਲੇਗਾ। ਆਖ਼ਰ ਮੇਰੇ ਪਿੱਛੇ ਆਈ ਹੈ। ਬਿਨਾਂ ਛਤਰੀ ਤਾਣੇ ਉਸਨੇ ਗੱਡੀਓਂ ਹੇਠ ਛਾਲ ਮਾਰ ਦਿੱਤੀ। ਗਡਰੀਏ ਨੇ ਪਿੱਛੇ ਮੁੜ ਕੇ ਦੇਖਿਆ, ਗੱਲ ਸਮਝ ਗਿਆ। ਬੋਲਿਆ- ਪੀਂਝੂ ਹੈਣ ਤਾਂ ਅੱਵਲ ਦਰਜੇ ਦੇ। ਮੈਂ ਵੀ ਆਉਨਾ।

ਗਡਰੀਆ ਉਸ ਕੋਲ ਆ ਕੇ ਤੇਜ਼ੀ ਨਾਲ ਪੀਂਝੂ ਤੋੜਨ ਲੱਗਿਆ। ਪੱਗ ਦੇ ਪੱਲੇ ਵਿੱਚ ਇਕੱਠੇ ਕਰਕੇ ਕਹਿੰਦਾ- ਤੁਹਾਨੂੰ ਮੇਰੇ ਵਾਂਗ ਨਹੀਂ ਤੋੜਨੇ ਆਉਂਦੇ। ਵੱਡੇ ਬੰਦਿਆਂ ਦਾ ਜੰਗਲੀ ਫਲਾਂ ਨਾਲ ਕੀ ਵਾਸਤਾ?

-ਪਿਆ ਸੀ ਵਾਸਤਾ, ਓ ਪਿਆ ਸੀ ਭਾਈ! ਇਹ ਕਹਿਕੇ ਉਸ ਦਿਨ ਕੀ ਯਾਦ ਵਿੱਚ ਗੁੰਮ ਹੋ ਗਿਆ। ਆਪਣੇ ਅਤੇ ਗੱਡੀਵਾਨ ਦੇ ਤੋੜੇ ਪੀਂਝੂ ਆਪਣੇ ਕਮਰ ਕਸੇ ਦੇ ਪੱਲੇ ਨਾਲ ਬੰਨ੍ਹੇ, ਪਾਣੀ ਛਿੜਕ ਕੇ ਸੰਦੂਕੜੀ ਵਿੱਚ ਰੱਖ ਲਏ। ਫਿਰ ਗਦੈਲੇ ਤੇ ਬੈਠ ਗਿਆ ਤੇ ਮਨ ਗੱਡੀ ਤੋਂ ਤੇਜ਼ ਦੌੜਨ ਲੱਗਾ। ਯਾਦਾਂ ਦੀਆਂ ਭੰਬੀਰੀਆਂ ਘੁੰਮਣ ਲੱਗੀਆਂ।

ਤੀਸਰੇ ਦਿਨ ਸੂਰਜ ਚੜ੍ਹਿਆ, ਦੂਰੋਂ ਆਪਣੀ ਹਵੇਲੀ ਦਿਸੀ। ਪਹਿਲਾਂ ਵਾਂਗ ਆਪਣੀ ਆਪਣੀ ਨਹੀਂ ਲੱਗੀ। ਵਿਹੜੇ ਵਿੱਚ ਔਰਤਾਂ ਦੀ ਭੀੜ ਸੀ। ਸੇਠ ਸੇਠਾਣੀ ਘਬਰਾਹਟ ਵਿੱਚ ਮੰਨਤ ਤੇ ਮੰਨਤ ਮੰਗ ਰਹੇ ਸਨ। ਭੂਤ ਪਤੀ ਹਵੇਲੀ ਦੇ ਦਰਵਾਜ਼ੇ ਉੱਪਰ ਖਲੋਤਾ ਸੀ, ਉਸ ਦੇ ਚਿਹਰੇ ਉੱਪਰ ਹਵਾਈਆਂ ਉੱਡ ਰਹੀਆਂ ਸਨ... ਖੋਈਆਂ ਖੋਈਆਂ ਅੱਖਾਂ... ਅੰਦਰ ਹੀ ਅੰਦਰ ਗੁੰਮ ਸੁੰਮ। ਬਹੂ ਪ੍ਰਸੂਤ ਦਰਦ ਨਾਲ ਕਰਾਹ ਰਹੀ ਸੀ। ਬੱਚਾ ਅਟਕ ਗਿਆ ਸੀ। ਦਾਈਆਂ ਹੁਨਰ ਅਜ਼ਮਾ ਰਹੀਆਂ ਸਨ ਕਿ ਉਹ ਜਿਸ ਨੇ ਸੱਤ ਫੇਰੇ ਲਏ ਸਨ, ਧੂੜ ਵਿੱਚ ਲਥ ਪਥ ਵਿਹੜੇ ਵਿੱਚ ਆ ਖੜ੍ਹਾ ਹੋਇਆ। ਬੁੱਲ੍ਹਾਂ ਤੇ ਪਾਪੜੀਆਂ, ਰੰਗ ਵੀ ਕੁਝ ਪੱਕਾ, ਮੋਢੇ ਉੱਪਰ ਪੀਂਝੂਆਂ ਦੀ ਗੰਢ। ਮਾਂ ਬਾਪ ਦੇ ਚਰਨ ਛੂਹੇ ਤਾਂ ਦੋਵੇਂ ਚੌਂਕੇ, ਜਿਵੇਂ ਕੋਈ ਪ੍ਰੇਤ ਪ੍ਰਗਟ ਹੋ ਗਿਆ ਹੋਵੇ! ਕੇਹਾ ਕੌਤਕ, ਹੂ-ਬ-ਹੂ ਬੇਟੇ ਨਾਲ ਸ਼ਕਲ ਮਿਲਦੀ ਹੈ! ਗਰਦ ਵਿੱਚ ਲਿਬੜਿਆ ਹੋਇਐ ਫੇਰ ਕੀ, ਦੌਲਤ ਦਾ ਲੋਭੀ ਕੋਈ ਠੱਗ ਤਾਂ ਨਹੀਂ ਆ ਪੁੱਜਿਆ ਕਿਤੇ? ਵਧੀਕ ਹੈਰਾਨੀ ਗੁੰਗੇ ਕਰ ਦਿੰਦੀ ਹੈ। ਚਾਹੁੰਦੇ ਹੋਏ ਵੀ ਮਾਪੇ ਬੋਲ ਨਾ ਸਕੇ। ਸੇਠ ਸੇਠਾਣੀ ਭੌਂ ਚੱਕੇ ਇੱਕ ਦੂਜੇ ਦੇ ਮੂੰਹ ਵੱਲ ਦੇਖਦੇ ਰਹੇ। ਬੇਟੇ ਨੂੰ ਪਤਾ ਨਾ ਲੱਗੇ ਇਨ੍ਹਾਂ ਨੂੰ ਹੋ ਕੀ ਗਿਆ? ਪਛਾਣਦੇ ਕਿਉਂ ਨਹੀਂ? ਅਚਾਨਕ ਔਰਤਾਂ ਦਾ ਖੱਪਖਾਨਾ ਬੰਦ ਹੋ ਗਿਆ। ਇਹ ਕੀ? ਓ ਮਾਂ, ਇੱਕ ਔਰਤ ਦੇ ਇੱਕੋ ਜਿਹੇ ਦੋ ਪਤੀ? ਕਿਹੜਾ ਸਹੀ, ਕਿਹੜਾ ਗ਼ਲਤ? ਕਿਆ ਤਮਾਸ਼ਾ! ਗ਼ਜ਼ਬ ਦੀ ਲੀਲਾ। ਕੋਈ ਇਧਰ ਭੱਜੇ ਕੋਈ ਉੱਧਰ। ਸਭ ਦੇ ਕਲੇਜੇ ਧੱਕ ਧੱਕ ਕਰਨ ਲੱਗੇ।

ਬਹੂ ਦੀ ਕੁਰਲਾਹਟ ਤੋਂ ਸੇਠ ਦਾ ਮੁੰਡਾ ਸਾਰੀ ਗੱਲ ਸਮਝ ਗਿਆ। ਜੋ ਸੁਣਿਆ, ਗ਼ਲਤ ਨਹੀਂ ਸੁਣਿਆਂ। ਇਹ ਛਲ ਕਿਸ ਨੇ ਕੀਤਾ? ਕਿਵੇਂ ਪਛਾਣੀਏਂ! ਲੋਕ ਕਿਸਦੀ ਗੱਲ ਤੇ ਯਕੀਨ ਕਰਨਗੇ? ਜਨਮ ਦੇਣ ਵਾਲੇ ਮਾਪੇ ਤਾਂ ਸੱਚ ਪਛਾਣਦੇ ਨੇ। ਪਰ ਇਹ ਤਾਂ ਹੇਜ ਕਰਨ ਦੀ ਥਾਂ ਚੁੱਪਚਾਪ ਖਲੋਤੇ ਨੇ! ਅਚਾਨਕ ਪਰ੍ਹੇ ਹਟ ਕੇ ਖਲੋਤੇ ਬੰਦੇ ਉੱਪਰ ਉਸਦੀ ਨਿਗ੍ਹਾ ਪੈ ਗਈ। ਇਹ ਤਾਂ ਬਿਲਕੁਲ ਮੇਰੇ ਨਾਲ ਮਿਲਦਾ ਜੁਲਦਾ ਹੈ, ਵਿਧਾਤਾ ਦੀ ਕੇਹੀ ਮਾਇਆ? ਕੱਪੜਿਆਂ ਅਤੇ ਪਗੜੀ ਦਾ ਫ਼ਰਕ ਕੀ ਫ਼ਰਕ ਹੋਇਆ? ਛਲੀਏ ਦੇ ਛਲ ਨੂੰ ਕੌਣ ਰੋਕੇ? ਉਸਨੂੰ ਆਪਣੀਆਂ ਰਗਾਂ ਵਿੱਚ ਖ਼ੂਨ ਜੰਮਦਾ ਲੱਗਿਆ। ਭਲਾ ਇਹ ਕਿਵੇਂ ਹੋ ਗਿਆ? ਚਾਰ ਦਿਨ ਨਾਲ ਰਹੀ ਬਹੂ ਤਾਂ ਭਰਮ ਵਿੱਚ ਪੈ ਸਕਦੀ ਹੈ, ਮਾਪਿਆਂ ਦੀਆਂ ਅੱਖਾਂ ਉੱਪਰ ਪਰਦਾ ਕਿਵੇਂ ਪੈ ਗਿਆ? ਕੰਨਾਂ ਵਿੱਚ ਬਹੂ ਦੇ ਕਰਾਹੁਣ ਦੀ ਆਵਾਜ਼ ਪੈ ਰਹੀ

ਸੀ। ਹਵਾ ਰੁਕ ਗਈ, ਸੂਰਜ ਰੁਕ ਗਿਆ। ਕਦੋਂ ਕੁਦਰਤ ਦੀਆਂ ਟਾਹਣੀਆਂ ਟੁੱਟਣ, ਕਦੋਂ ਕਰਾਹੁਣਾ ਰੁਕੇ!

ਪਿਤਾ ਨੇੜੇ ਜਾ ਕੇ ਜਾਚਕ ਦੀ ਦ੍ਰਿਸ਼ਟੀ ਨਾਲ ਬੇਟਾ ਭਰੜਾਈ ਹੋਈ ਆਵਾਜ਼ ਵਿੱਚ ਬੋਲਿਆ- ਮੈਂ ਤਾਂ ਚਾਰ ਸਾਲ ਤੋਂ ਪਰਦੇਸ ਵਿੱਚ ਹਾਂ, ਫਿਰ ਬਹੂ ਦੀ ਕੁੱਖ ਹਰੀ ਕਿਵੇਂ ਹੋ ਗਈ? ਤੁਸੀਂ ਕੁਝ ਤਾਂ ਸੋਚਦੇ!

ਮਨ ਹੀ ਮਨ ਸੇਠ ਸਾਰੀ ਗੱਲ ਸਮਝ ਗਿਆ! ਬਾਣੀਏ ਦੀ ਗਿੱਦੜ ਭਬਕੀ ਵਾਲੀ ਕੜਕਦੀ ਆਵਾਜ਼ ਵਿੱਚ ਬੋਲਿਆ- ਤੂੰ ਹੈਂ ਕੌਣ? ਮੇਰਾ ਬੇਟਾ ਤਾਂ ਤੀਜੇ ਦਿਨ ਵਾਪਸ ਆ ਗਿਆ ਸੀ? ਇੱਥੇ ਤੇਰੀ ਠੱਗੀ ਚੱਲਣੀ ਨਹੀਂ। ਤੂੰ ਏਨਾ ਸੱਚਾ ਹੈਂ ਤਾਂ ਇੱਕ ਵੀ ਚਿੱਠੀ ਕਿਉਂ ਨੀ ਲਿਖੀ? ਝੂਠ ਦੇ ਸਰਦਾਰ, ਤੇਰਾ ਖ਼ਿਆਲ ਐ ਠੱਗੀ ਮਾਰਨ ਵਾਸਤੇ ਇਹ ਥਾਂ ਠੀਕ ਰਹੇ?

ਬਾਪ ਦੇ ਮੂੰਹੋਂ ਤ੍ਰਿਸਕਾਰ ਸੁਣ ਕੇ ਬੇਟੇ ਨੂੰ ਦੁੱਖ ਅਤੇ ਹੈਰਾਨੀ ਦੋਵੇਂ ਹੋਏ। ਹੁਣ ਚੁੱਪ ਰਹੇ ਤਾਂ ਖੇਡ ਵਿਗੜ ਜਾਏਗੀ। ਬੋਲਿਆ- ਤੁਹਾਡੀ ਸਹੁੰ, ਸੱਚ ਬੋਲਦਾ ਹਾਂ, ਪੰਜ ਸੱਤ ਚਿੱਠੀਆਂ ਲਿਖੀਆਂ, ਇੱਕ ਦਾ ਵੀ ਜਵਾਬ ਨਹੀਂ ਦਿੱਤਾ ਤੁਸੀਂ। ਫੇਰ ਕਦ ਤੱਕ ਲਿਖੀ ਜਾਂਦਾ? ਤੁਹਾਡੀ ਨਸੀਹਤ ਸੀ, ਚਿੱਠੀਆਂ ਲਿਖਣੀਆਂ ਸਮੇਂ ਅਤੇ ਪੈਸੇ ਦੀ ਬਰਬਾਦੀ ਹੈ। ਚਾਰ ਸਾਲਾਂ ਵਿੱਚ ਬੇਅੰਤ ਧਨ ਕਮਾ ਕੇ ਘਰ ਆਇਆਂ ਇਸ ਵਿੱਚ ਠੱਗੀ ਕੀ? ਜ਼ਬਰਦਸਤੀ ਤੁਸੀਂ ਹੀ ਭੇਜਿਆ ਸੀ, ਹੁਣ ਦੰਦ ਪੀਹ ਰਹੇ ਹੋ।

ਸੇਠ ਹੋਰ ਭੜਕਿਆ- ਨਹੀਂ ਚਾਹੀਦੀ ਮੈਨੂੰ ਤੇਰੀ ਕਮਾਈ। ਮੈਨੂੰ ਕਮਾਈ ਦਾ ਕੀ ਰੋਅਬ ਦਿਖਾ ਰਿਹੈਂ? ਜਿਵੇਂ ਆਇਐਂ ਤਿਵੇਂ ਚਲਦਾ ਬਣ, ਨਹੀਂ ਬੁਰੀ ਕਰਾਂਗੇ।

-ਇਸ ਤੋਂ ਬੁਰੀ ਹੋਰ ਕੀ ਹੋਏਗੀ?

-ਮੇਰੇ ਬੇਟੇ ਨੇ ਤਾਂ ਮੋੜਵਾਂ ਜਵਾਬ ਨਹੀਂ ਦਿੱਤਾ ਕਦੀ, ਤੂੰ ਬੜ ਬੜ ਕਰ ਰਿਹੈਂ। ਬਾਪ ਦੇ ਮੂੰਹੋਂ ਅਜਿਹੀ ਊਟ ਪਟਾਂਗ ਗੱਲ ਸੁਣਕੇ ਉਸ ਨੂੰ ਮਾਮੇ ਦੇ ਦੋਸਤ ਦੀ ਚਿਤਾਵਨੀ ਯਾਦ ਆ ਗਈ। ਸ਼ੀਸ਼ੇ ਵਾਂਗ ਉਸਨੂੰ ਤਾਂ ਪਹਿਲਾਂ ਹੀ ਸਾਫ਼ ਦਿਸ ਰਿਹਾ ਸੀ। ਬਾਪੂ ਦੀਆਂ ਅੱਖਾਂ ਅੱਗੇ ਧੁੰਦ ਛਾ ਗਈ ਹੈ ਜਾਂ ਦਿਮਾਗ਼ ਖ਼ਰਾਬ ਹੋ ਗਿਆ ਹੈਂ। ਫਿਰ ਮਾਂ ਵੱਲ ਮੁੜਿਆ- ਕੀ ਤੂੰ ਵੀ ਆਪਣੇ ਬੇਟੇ ਨੂੰ ਨਹੀਂ ਪਛਾਣਦੀ ਮਾਂ?

ਮਾਂ ਕੀ ਜਵਾਬ ਦਿੰਦੀ? ਉਸਦੀ ਤਾਂ ਜੀਭ ਤਾਲੂ ਨਾਲ ਚੰਮੜ ਗਈ। ਮੁਤਰ ਮੁਤਰ ਪਤੀ ਦੇ ਮੂੰਹ ਵੱਲ ਦੇਖੀ ਜਾਏ। ਛਾਤੀਆਂ ਵਿੱਚ ਜਲਣ ਹੋਣ ਲੱਗੀ। ਜਿਸ ਨੂੰ ਆਪਣਾ ਦੁੱਧ ਪਿਲਾਇਆ, ਉਸਨੂੰ ਕਿਵੇਂ ਨਾ ਪਛਾਣੇ? ਮਾਂ ਨੂੰ ਚੁੱਪ ਦੇਖ ਕੇ ਉਲਝਣ ਵਿੱਚ ਪੈ ਗਿਆ। ਪੀਂਝੂਆਂ ਦੀ ਯਾਦ ਆਈ। ਕੰਬਦੇ ਹੱਥਾਂ ਨਾਲ ਪਰਨਾ ਖੋਲ੍ਹਿਆ। ਬਾਪੂ ਨੂੰ ਲਾਲ ਲਾਲ ਪੀਂਝੂ ਦਿਖਾਕੇ ਬੋਲਿਆ- ਬਹੂ ਨੂੰ ਉਸ ਦਿਨ ਵਾਲੇ ਪੀਂਝੂਆਂ ਦੀ ਗੱਲ ਤਾਂ ਪੁੱਛੋ। ਉਸ ਦਿਨ ਧੁੱਪੇ ਆਪ ਤੋੜ ਕੇ ਪੀਂਝੂ ਖਾਏ ਸਨ ਉਸਨੇ। ਅੱਜ ਮੈਂ ਤੋੜ ਕੇ ਲਿਆਇਆ ਹਾਂ। ਇੱਕ ਵਾਰ ਉਹਨੂੰ ਪੁੱਛ ਕੇ ਤਾਂ ਦੇਖੋ। ਆਗਿਆ ਹੋਵੇ ਤਾਂ ਮੈਂ ਬਾਹਰੋਂ ਹੀ ਪੁੱਛ ਲਾਂ?

ਸੇਠ ਬੁੜਬੁੜਾਇਆ- ਪਾਗ਼ਲ ਕਿਤੇ ਦਾ। ਉਸਦੀ ਜਾਨ ਨੂੰ ਬਣੀ ਹੈ ਤੈਨੂੰ ਪੀਂਝੂ ਸੁਝਦੇ ਨੇ। ਪਰੇ ਕਰ ਇਨ੍ਹਾਂ ਨੂੰ। ਮਾਇਆਪਤੀ ਸੇਠ ਦੀ ਨੂੰਹ ਮੂਰਖਾਂ ਵਾਂਗ ਆਪਣੇ ਹੱਥਾਂ ਨਾਲ ਤੋੜਕੇ ਪੀਂਝੂ ਖਾਏਗੀ, ਉਹ ਵੀ ਤਪਦੀ ਧੁੱਪ ਵਿੱਚ? ਭਲਾ ਚਾਹੁੰਨੈ ਤਾਂ ਚੁੱਪਚਾਪ ਤੁਰਦਾ ਹੋ ਨਹੀਂ ਤਾਂ ਉਹ ਜੁੱਤੀ ਬਰਸੇਗੀ ਕਿ ਕੋਈ ਗਿਣਨਵਾਲਾ ਨਹੀਂ ਹੋਇਗਾ।

ਬੇਝਿਜਕ ਮੁੰਡਾ ਬੋਲਿਆ- ਬਾਪ ਦੇ ਜੁੱਤਿਆਂ ਦੀ ਪਰਵਾਹ ਨਹੀਂ ਪਰ ਉਸ ਦਿਨ ਬਹੂ ਨੂੰ ਮੈਂ ਵੀ ਇਹੀ ਗੱਲ ਕਹੀ ਸੀ ਰਥ ਵਿੱਚ...।

ਇਹ ਢੀਠ ਤਾਂ ਪਿੱਛਾ ਹੀ ਨਹੀਂ ਛੱਡ ਰਿਹਾ? ਇਲਾਜ ਕਰਨਾ ਪਏਗਾ। ਸੇਠ ਅੱਖਾਂ ਵਿੱਚੋਂ ਅੰਗਿਆਰ ਬਰਸਾਉਂਦਾ ਬੋਲਿਆ- ਕਿਹੜੇ ਪੀਂਝੂ? ਕਿਹੜਾ ਰਥ? ਕਿਹੜੀ ਗੱਲ? ਠੱਗੀ ਮਾਰਨ ਵਾਸਤੇ

ਤੈਨੂੰ ਇਹੀ ਘਰ ਲੱਭਾ? ਤੇਰੀਆਂ ਊਟ ਪਟਾਂਗ ਗੱਲਾਂ ਸੁਣਨ ਵਾਸਤੇ ਇੱਥੇ ਕਿਸੇ ਕੋਲ ਵਿਹਲ ਨਹੀਂ। ਕੋਈ ਹੋਰ ਘਰ ਦੇਖ!

–ਹੋਰ ਘਰ ਕਿਉਂ ਦੇਖਾਂ? ਤੁਹਾਡੇ ਕਹਿਣ ਸਾਰ ਆਪਣਾ ਘਰ ਛੱਡ ਦਿਆਂ, ਇਹੋ ਜਿਹਾ ਪਾਗ਼ਲ ਨਹੀਂ ਮੈਂ। ਤੁਹਾਡੇ ਤੋਂ ਹੀ ਠੋਕਰਾਂ ਖਾਧੀਆਂ ਨੇ। ਹੁਣ ਤਾਂ ਬਹੂ ਹੀ ਝਗੜਾ ਨਿਬੇੜੇਗੀ। ਮਾਂ ਬਾਪ ਦਾ ਪਾਣੀ ਤਾਂ ਦੇਖ ਲਿਆ!

ਬਹੂ ਉਸੇ ਤਰ੍ਹਾਂ ਕਰਾਹ ਰਹੀ ਸੀ। ਦੇਰ ਬਾਅਦ ਸੰਕਟ ਵਿੱਚੋਂ ਨਿਕਲੀ। ਕਦੀ ਅੱਖਾਂ ਅੱਗੇ ਹਨੇ੍ਰਾ ਛਾ ਜਾਂਦਾ ਕਦੇ ਬਿਜਲੀਆਂ ਲਿਸ਼ਕਣ ਲਗਦੀਆਂ...।

ਸੇਠ ਦੇ ਵਿਹੜੇ ਵਿੱਚੋਂ ਭੱਜੀਆਂ ਔਰਤਾਂ ਘਰੋਂ ਘਰੀ ਗਈਆਂ ਤਾਂ ਦੋ ਪਤੀਆਂ ਦੀ ਕਹਾਣੀ ਘਰ ਘਰ ਪੁੱਜੀ। ਏਧਰੋਂ ਓਧਰੋਂ ਆਏ ਲੋਕਾਂ ਦੀ ਭੀੜ ਸੇਠ ਦੀ ਹਵੇਲੀ ਅੱਗੇ ਜਮ੍ਹਾ ਹੋ ਗਈ। ਇਹੋ ਜਿਹੀ ਅਨੋਖੀ ਗੱਲ ਦਾ ਸੁਆਦ ਜੀਭ ਨੂੰ ਕਿਤੇ ਸਾਲਾਂ ਬਾਅਦ ਨਸੀਬ ਹੋਇਆ ਕਰਦੈ। ਹਰੇਕ ਦੀ ਜ਼ਬਾਨ ਨੂੰ ਖੰਭ ਲੱਗ ਗਏ! ਇੱਕੋ ਸ਼ਕਲ ਦੇ ਦੋ ਪਤੀ? ਇੱਕ ਤਾਂ ਚਾਰ ਸਾਲ ਪਹਿਲਾਂ ਚੁਬਾਰੇ ਚੜ੍ਹ ਗਿਆ, ਦੂਜਾ ਅੱਜ ਚੁਬਾਰੇ ਚੜ੍ਹਨ ਨੂੰ ਫਿਰਦੈ! ਬਹੂ ਪ੍ਰਸੂਤ ਦੇ ਦਰਦ ਨਾਲ ਚੀਕ ਰਹੀ ਹੈ। ਖ਼ੂਬ ਤਮਾਸ਼ਾ ਹੋਇਆ! ਦੇਖਦੇ ਆਂ ਮਾਇਆਧਾਰੀ ਸੇਠ ਹੁਣ ਕੀ ਕੀ ਕਰੇਗਾ? ਕਿਵੇਂ ਗੱਲ ਦਬਾਏਗਾ। ਇਹੋ ਜਿਹੀ ਗੱਲ ਨੂੰ ਕੌਣ ਦਬਣ ਦਿੰਦੈ? ਲੋਕ ਚੱਬੀ ਹੋਈ ਗੱਲ ਨੂੰ ਫਿਰ ਚੱਬਣ ਲਗਦੇ। ਬੜੇ ਸਾਲਾਂ ਤੋਂ ਸੇਠ ਹੋਰਨਾ ਦੀਆਂ ਪੰਚਾਇਤਾਂ ਕਰ ਰਿਹਾ ਸੀ। ਹੁਣ ਖ਼ੁਦ ਦੇ ਗਲ ਮੁਸੀਬਤ ਪਈ ਹੈ ਸਿੱਝੇ। ਰਾਮ ਤਾਂ ਨੱਕ ਦੀ ਨੋਕ ਤੇ ਬੈਠੈ ਭਾਈ, ਉਸਦੇ ਘਰ ਦੇਰ ਹੈ ਹਨੇਰ ਨਹੀਂ!

ਹਵੇਲੀ ਅੱਗੇ ਭੀੜ ਜੁੜੀ ਦੇਖਕੇ ਸੇਠ ਆਪਾ ਖੋ ਬੈਠਾ। ਥੁੱਕ ਸੁੱਟਦਿਆਂ ਕਹਿਣ ਲੱਗਾ– ਸਾਡੇ ਘਰ ਦੀ ਗੱਲ ਐ। ਨਿਬੇੜ ਲਵਾਂਗੇ। ਨਗਰ ਵਾਲੇ ਕਿਉਂ ਟੰਗ ਅੜਾ ਰਹੇ ਨੇ? ਮੈਂ ਕਹਿਨਾ ਪਿੱਛੋਂ ਆਉਣ ਵਾਲਾ ਠੱਗ ਹੈ, ਧੱਕੇ ਮਾਰਕੇ ਭਜਾ ਦਿਆਂਗਾ। ਦਿਨ ਦਿਹਾੜੇ ਬਦਮਾਸ਼ੀ ਨੀ ਚੱਲ ਸਕਦੀ!

ਬੇਟਾ ਚਿਲਾਇਆ– ਤੁਸੀਂ ਕਿਹੋ ਜਿਹੀ ਗੱਲ ਕਰ ਰਹੇ ਹੋ? ਸੂਰਜ ਨੂੰ ਤਵਾ ਤੇ ਤਵੇ ਨੂੰ ਸੂਰਜ ਦੱਸ ਰਹੇ ਹੋ? ਜਿਵੇਂ ਮਰਜ਼ੀ ਪੜਤਾਲ ਕਰੋ। ਇਹ ਤਾਂ ਸਰਾਸਰ ਅਨਿਆਂ ਹੈ!

ਮਾਇਆਧਾਰੀ ਸੇਠ ਦੀ ਪੰਚਾਇਤੀ ਕਰਨ ਦਾ ਅਜਿਹਾ ਮੌਕਾ ਫਿਰ ਕਦੋਂ ਹੱਥ ਆਏਗਾ? ਲੋਕ ਅੜ ਗਏ ਕਿ ਖਰਾ ਨਿਆਂ ਹੋਵੇ... ਦੁੱਧ ਦਾ ਦੁੱਧ... ਪਾਣੀ ਦਾ ਪਾਣੀ...! ਕਸੂਰਵਾਰ ਨੂੰ ਸਜ਼ਾ ਮਿਲੇ। ਦੋ ਪਤੀਆਂ ਦੀ ਰੀਤ ਕਿਵੇਂ ਚੱਲੇਗੀ? ਅਮੀਰਾਂ ਦਾ ਤਾਂ ਕੁਝ ਨਹੀਂ, ਕੋਈ ਨਾ ਕੋਈ ਰਸਤਾ ਕੱਢ ਲੈਣਗੇ ਪਰ ਗ਼ਰੀਬਾਂ ਦਾ ਤਾਂ ਜੀਣਾ ਹਰਾਮ ਹੋ ਜਾਏਗਾ। ਨਗਰ ਤੋਂ ਵੱਖਰੇ ਕਿਵੇਂ ਚੱਲ ਸਕਦੇ ਹਾਂ? ਜਿੰਨਾ ਮਰਜ਼ੀ ਧਨ ਜਮ੍ਹਾ ਕਰੀ ਰੱਖੋ, ਅਰਥੀ ਨੂੰ ਮੋਢਾ ਦੇਣ ਵਾਸਤੇ ਦਿਹਾੜੀ ਤੇ ਬੰਦੇ ਨਹੀਂ ਮਿਲਣਗੇ!

ਮਾਮਲਾ ਪਰਤ ਦਰ ਪਰਤ ਉਲਝਦਾ ਗਿਆ। ਖ਼ਤਰਨਾਕ ਗੁੰਝਲ ਪੈ ਗਈ। ਕੀ ਕੀ ਬਰਦਾਸ਼ਤ ਕਰਨਾ ਪਏਗਾ? ਕੀ ਕੀ ਦੇਖਣਾ ਬਾਕੀ ਲਿਖਿਆ ਹੈ? ਕੋਈ ਝੁਕਣ ਨੂੰ ਤਿਆਰ ਨਹੀਂ। ਨਾ ਸੇਠ ਨਾ ਪਿੰਡ ਵਾਲੇ। ਲੋਕਾਂ ਦੇ ਮੂੰਹ, ਬਹੂ ਦੇ ਕੰਨ। ਉਸਨੂੰ ਚੁਬਾਰੇ ਵਿੱਚ ਸਭ ਖ਼ਬਰਾਂ ਮਿਲ ਗਈਆਂ। ਔਰਤ ਦੀ ਜੂਨ ਵਿੱਚ ਰਾਮ ਜਾਣੇ ਕੀ ਕੀ ਸੁਣਨਾ ਪਏ! ਕੀ ਕੀ ਭੁਗਤਣਾ ਪਏ! ਔਰਤ ਕਿਸੇ ਨਾ ਕਿਸੇ ਦੇ ਅਧੀਨ ਤਾਂ ਹੋਏਗੀ ਹੀ ਹੋਏਗੀ। ਬਚਪਨ ਵਿੱਚ ਮਾਪਿਆਂ ਅਧੀਨ, ਵਿਆਹ ਪਿੱਛੋਂ ਪਤੀ ਅਤੇ ਸਹੁਰਿਆਂ ਅਧੀਨ, ਬੁਢੇਪੇ ਵਿੱਚ ਔਲਾਦ ਅਧੀਨ। ਆਖ਼ਰ ਇੱਕ ਦਿਨ ਤਾਂ ਇਹ ਨਾਟਕ ਹੋਣਾ ਹੀ ਸੀ। ਚਾਰ ਸਾਲ ਤਾਂ ਸੁਫ਼ਨੇ ਵਾਂਗ ਬੀਤ ਗਏ! ਭਲਾ ਸੁਫ਼ਨੇ ਦਾ ਕਿੰਨਾ ਕੁ ਚਿਰ ਢਾਰਸ! ਕਿੰਨੀ ਕੁ ਉਸਦੀ ਜੜ੍ਹ ਡੂੰਘੀ!

ਖੰਡਰ ਵਿਚਲੇ ਚਮਗਿੱਦੜਾਂ ਵਾਂਗ ਲੋਕ ਇੱਧਰ ਉੱਧਰ ਮੰਡਰਾਉਣ ਲੱਗੇ। ਇਸਦਾ ਨਬੇੜਾ ਕੀਤੇ ਬਿਨਾਂ ਤਾਂ ਬੁਰਕੀ ਸੰਘ ਹੇਠ ਨਹੀਂ ਉਤਰੇਗੀ। ਵੱਡੇ ਘਰਾਣਿਆਂ ਦੇ ਰੰਗ ਢੰਗ ਵੱਖਰੇ...। ਕਿਹੋ ਕਿਹੋ ਜਿਹੇ ਅਜੂਬੇ ਹੁੰਦੇ ਨੇ!

ਚੁਬਾਰੇ ਦਾ ਦਰਵਾਜ਼ਾ ਖੋਲ੍ਹ ਕੇ ਬਾਹਰ ਨਿਕਲੀ ਦਾਈ ਨੇ ਖ਼ਬਰ ਦਿੱਤੀ ਕਿ ਧੀ ਦਾ ਜਨਮ ਹੋਇਆ ਹੈ। ਮੌਤ ਦੀ ਘਾਟੀ ਟਲ ਗਈ। ਜੱਚਾ ਦੇ ਮਰਨ ਵਿੱਚ ਕੋਈ ਕਸਰ ਨਹੀਂ ਰਹੀ ਸੀ। ਬਚ ਗਈ ਤਾਂ ਚੰਗੇ ਭਾਗ। ਬੱਚੀ ਦੇ ਭਾਗਾਂ ਨੂੰ ਬਚੀ ਕਿ ਪਤੀ ਦੇ ਭਾਗਾਂ ਨੂੰ, ਬਚ ਗਈ ਬਸ। ਬਾਹਰ ਖਲੋਤੀਆਂ ਔਰਤਾਂ ਨੇ ਬੱਚੀ ਦੇ ਰੋਣ ਦੀ ਆਵਾਜ਼ ਸੁਣੀ।

ਹਵੇਲੀ ਬਾਹਰ ਖਲੋਤੇ ਪ੍ਰੇਤ ਪਤੀ ਨੂੰ ਹੁਣ ਸੁਰਤ ਆਈ ਪਰ ਸੁਰਤ ਆਉਣ ਸਾਰ ਜੋ ਗੱਲ ਉਸਦੇ ਕੰਨੀਂ ਪਈ, ਕਾਲਜੇ ਵਿੱਚ ਲਾਟ ਫਿਰੀ, ਸੁੱਧ ਬੁੱਧ ਝੁਲਸੀ ਗਈ। ਆਖ਼ਰ ਇਹ ਹੋਣਾ ਹੀ ਸੀ ਪਰ ਇੱਕ ਸਾਲ ਪਹਿਲਾਂ ਇਹ ਬਿਜਲੀ ਕਿਵੇਂ ਗਿਰੀ? ਬਹੂ ਦੀ ਪ੍ਰੇਮ ਛੂਹ ਨਾਲ ਉਹ ਪ੍ਰੇਤ ਦੀਆਂ ਸ਼ਕਤੀਆਂ ਵਿਸਾਰ ਬੈਠਾ, ਆਦਮੀਆਂ ਦੇ ਛਲ ਕਪਟ ਨੇੜਿਉਂ ਦੀ ਨਹੀਂ ਲੰਘਿਆ। ਛਲ ਕਪਟ ਤੋਂ ਅਨਜਾਣ ਹੋ ਗਿਆ। ਸਭ ਤੋਂ ਵਧੀਕ ਦੁਖਦਾਈ ਇਹ ਕਿ ਬਹੂ ਦੇ ਸਫ਼ੈਦ ਲਿਬਾਸ ਉੱਪਰ ਕਾਲਖ ਦਾ ਛਿੱਟਾ ਲੱਗ ਗਿਆ। ਹੁਣ ਕੀ ਕਰੇ, ਕੀ ਨਾ ਕਰੇ। ਭੂਤ ਪ੍ਰੇਤਾਂ ਦੀ ਮਾਇਆ ਤੋਂ ਨਫ਼ਰਤ ਹੋ ਗਈ ਨਹੀਂ ਤਾਂ ਇਹੋ ਜਿਹੇ ਹਜ਼ਾਰ ਪਿੰਡ ਉਸਦਾ ਕੁਝ ਨਾ ਵਿਗਾੜ ਸਕਦੇ। ਪ੍ਰੇਮ ਦੀ ਰੌਸ਼ਨੀ ਵਿੱਚ ਨ੍ਹੇਰੇ ਦਾ ਕੋਈ ਰੇਸ਼ਾ ਬਾਕੀ ਨਹੀਂ ਬਚਿਆ। ਚਮਤਕਾਰ ਦਿਖਾ ਤਾਂ ਦਏ ਪਰ ਜੱਚਾ ਵਾਸਤੇ ਆਫ਼ਤ ਖੜ੍ਹੀ ਹੋ ਜਾਏਗੀ। ਉਹ ਤਾਂ ਮਸਾਂ ਮਰਦੀ ਮਰਦੀ ਬਚੀ। ਹੋਰ ਮੁਸ਼ਕਲ ਖੜ੍ਹੀ ਕਿਉਂ ਕੀਤੀ ਜਾਵੇ! ਉਸਦਾ ਇੰਨਾ ਮਾਦਾ ਕਿੱਥੇ? ਸਮਰੱਥ ਹੋਣ ਦੇ ਬਾਵਜੂਦ ਮਨ ਮਾਰਨਾ ਪਵੇਗਾ।

ਸਿਰ ਝੁਕਾਈ ਸੇਠ ਸੇਠਾਣੀ ਚੁੱਪ ਖੜ੍ਹੇ ਸਨ। ਪੂਰੇ ਨਗਰ ਵਿੱਚ ਹਲ ਚਲ ਹੋਣ ਲੱਗੀ। ਕੇਹੀ ਆਫ਼ਤ ਡਿੱਗੀ। ਮਾਮਲਾ ਹੱਥੋਂ ਨਿਕਲਦਾ ਜਾ ਰਿਹੈ। ਵਿਗੜੀ ਕਿਵੇਂ ਸੰਵਰੇ? ਰਾਮ ਜਾਣੇ ਕਿਸ ਨੇ ਛਲ ਕੀਤਾ! ਪਿਛਲੇ ਚਾਰ ਸਾਲ ਤੋਂ ਹਵੇਲੀ ਨੂੰ ਭਾਗ ਲੱਗੇ ਹੋਏ ਸਨ। ਪਹਿਲਾਂ ਵਾਲੇ ਪਤੀ ਨੂੰ ਕਬੂਲ ਨਾ ਕੀਤਾ ਤਾਂ ਖ਼ਾਨਦਾਨ ਦੀ ਇੱਜ਼ਤ ਮਿੱਟੀ ਵਿੱਚ ਮਿਲ ਜਾਏਗੀ। ਕਿਸੇ ਤਰ੍ਹਾਂ, ਜਿਵੇਂ ਵੀ ਹੋਵੇ, ਇਹ ਪੀਂਝੂਆਂ ਵਾਲਾ ਮੰਨ ਜਾਏ ਤਾਂ ਨੱਕ ਬਚਿਆ ਰਹੇ। ਮੂੰਹ ਮੰਗੀ ਰਕਮ ਤਾਰਨ ਨੂੰ ਤਿਆਰ। ਹੋਰ ਕੀ ਚਾਹੀਦੈ? ਪਰ ਉਹ ਤਾਂ ਪੂਰਾ ਅੜਿਆ ਹੋਇਆ ਹੈ, ਕਹਿੰਦੈ ਬਾਪੂ ਦੀ ਅਕਲ ਹਿੱਲ ਗਈ। ਉਸ ਨਾਲ ਕੀ ਗੱਲ ਕਰਨੀ?

ਬਰਾਦਰੀ ਅੜ ਗਈ ਕਿ ਪੂਰਾ ਨਿਆਂ ਹੋਵੇ। ਪਿੰਡ ਦੀ ਇੱਜ਼ਤ ਦਾ ਸਵਾਲ ਹੈ। ਚਾਰ ਸਾਲ ਲੰਘਣ ਪਿੱਛੋਂ ਬੱਚੀ ਹੋਈ ਤੇ ਨਾਲ ਦੀ ਨਾਲ ਦੂਜਾ ਪਤੀ ਆ ਧਮਕਿਆ। ਪਤਾ ਨੀ ਕੌਣ ਸੱਚਾ ਹੈ? ਇੱਕ ਤਾਂ ਝੂਠਾ ਹੈ ਈ!

ਪੂਰਾ ਪਿੰਡ ਭਿਣ ਭਿਣਾਹਟ ਨਾਲ ਭਰ ਗਿਆ ਜਿਵੇਂ ਤੰਦਈਆਂ ਦਾ ਛੱਤਾ ਹੇਠਾਂ ਡਿੱਗ ਪਿਆ ਹੋਵੇ। ਬਹੁਤੇ ਲੋਕ ਪੀਂਝੂਆਂ ਵਾਲੇ ਦੇ ਹੱਕ ਵਿੱਚ ਸਨ। ਇਹ ਝਮੇਲਾ ਕਾਇਮ ਰਹੇ ਨਹੀਂ ਤਾਂ ਸਾਰਾ ਸੁਆਦ ਮਾਰਿਆ ਜਾਏਗਾ। ਪਿੰਡ ਵੱਸਣ ਤੋਂ ਲੈ ਕੇ ਅੱਜ ਤੱਕ ਇਹੋ ਜਿਹਾ ਤਮਾਸ਼ਾ ਕਦੀ ਨਹੀਂ ਹੋਇਆ। ਕਾਫ਼ੀ ਲੋਕ ਮੰਨਦੇ ਸਨ ਕਿ ਪਿਛਲੇ ਚਾਰ ਸਾਲ ਵਿੱਚ ਜੋ ਵੀ ਸਵਾਲੀ ਆਇਆ, ਸੇਠ ਦੇ ਬੇਟੇ ਨੇ ਖ਼ਾਲੀ ਹੱਥ ਨਹੀਂ ਮੋੜਿਆ। ਨਾਂਹ ਕਰਨੀ ਤਾਂ ਮਾਈ ਦਾ ਲਾਲ ਜਾਣਦਾ ਹੀ ਨਹੀਂ। ਮੌਕਾ ਆਏ ਉਸ ਵਾਸਤੇ ਜਾਨ ਵਾਰਨ ਨੂੰ ਲੋਕ ਤਿਆਰ ਪਰ ਪਿੰਡ ਦਾ ਮਾਣ ਵੀ ਤਾਂ ਰੱਖਣਾ ਬਣਦਾ ਹੈ। ਕੁਝ ਕਹਿ ਰਹੇ ਸਨ ਕਿ ਭਾਈ ਉਸ ਕੋਲ ਪੈਸੇ ਹੈਗੇ ਸਨ ਤਾਂ ਮਦਦ ਕਰ ਦਿੰਦਾ ਸੀ। ਉਨ੍ਹਾਂ ਕੋਲ ਕੇਵਲ ਦੇਹ ਹੈ, ਦੇਹ ਦਾ ਪਸੀਨਾ ਵਹਾਉਣੋ ਉਨ੍ਹਾਂ ਨੂੰ ਕੋਈ ਨਹੀਂ ਰੋਕ ਸਕਦਾ। ਪਰ ਉਸਦੇ ਹਰੇਕ ਗਲਤ ਠੀਕ ਕੰਮ ਦਾ ਸਮਰਥਨ ਕਿਵੇਂ ਕਰ ਦੇਈਏ? ਥੋੜ੍ਹੇ ਕੁ ਲੋਕ ਰਹਿ ਰਹੇ ਸਨ ਕਿ ਉਜੈਨ ਵਾਲਾ ਮੁੰਡਾ ਹੀ ਸੇਠ ਦਾ ਅਸਲੀ ਬੇਟਾ ਹੈ। ਇੱਥੇ ਵਾਲਾ ਜਾਅਲੀ ਹੈ ਤਾਂ ਹੀ ਬਾਪੂ ਦੇ ਵਰਜਦਿਆਂ ਵਰਜਦਿਆਂ ਏਨੀ ਦਰਿਆ ਦਿਲੀ ਦਿਖਾਉਂਦਾ ਹੈ। ਰਾਮ ਰਾਮ, ਕੀ ਜ਼ਮਾਨਾ ਆ ਗਿਐ, ਰੱਬ ਤੇ ਵੀ ਯਕੀਨ ਕਰਨ ਨੂੰ ਦਿਲ ਨੀ ਕਰਦਾ। ਹਰਾਮੀ ਕਿੰਨਾ ਮਿੱਠਾ ਬੋਲਦੈ, ਕਿਵੇਂ ਸਿੱਧਾ ਸਾਦਾ ਬਣਦੈ ਜਿਵੇਂ ਦੁੱਧ ਨਾਲ ਨ੍ਹਾਤਾ ਹੋਵੇ। ਬਿਨਾਂ ਗਰਜ ਦੇ ਕੌਣ ਕਿਸਦਾ ਭਲਾ ਕਰਦੈ? ਆਪੋ ਆਪਣੇ ਕਾਰਨਾਂ ਕਰਕੇ ਹੌਲ਼ੀ ਹੌਲ਼ੀ ਸਾਰੇ

ਜਣੇ ਪੀਂਝੂਆਂ ਵਾਲੇ ਦੇ ਹੱਕ ਵਿੱਚ ਹੋਣ ਲੱਗ ਪਏ। ਸੇਠ ਦੇ ਬੇਟੇ ਨੂੰ ਇਸ ਨਾਲ ਕਾਫ਼ੀ ਸਹਾਰਾ ਮਿਲਿਆ।

ਪਿੰਡ ਦੇ ਮੁਹਤਬਰ ਲੋਕਾਂ ਅੱਗੇ ਹੱਥ ਜੋੜ ਕੇ ਸੇਠ ਨੇ ਭਰੇ ਗਲੇ ਨਾਲ ਕਿਹਾ- ਮੇਰੀ ਪਗੜੀ ਉਛਾਲ ਕੇ ਤੁਸਾਂ ਲੋਕਾਂ ਨੂੰ ਕੀ ਮਿਲੇਗਾ? ਤੁਸੀਂ ਸਾਰੇ ਮੇਰੇ ਭਾਈ ਹੋ, ਵਕਤ ਬਵਕਤ ਇੱਕ ਦੂਜੇ ਦੇ ਕੰਮ ਆਉਂਦੇ ਹਾਂ। ਮੇਰੇ ਬੇਟੇ ਦੀਆਂ ਨੇਕੀਆਂ ਤੁਹਾਥੋਂ ਲੁਕੀਆਂ ਹੋਈਆਂ ਨਹੀਂ। ਉਸ ਦੇ ਹੱਥੋਂ ਕਿਸ ਦਾ ਭਲਾ ਨਹੀਂ ਹੋਇਆ? ਇਨੀ ਜਲਦੀ ਗੁਣ ਚੋਰ ਨਾ ਬਣੋ। ਮੇਰੀ ਪਗੜੀ ਤੁਹਾਡੇ ਚਰਨਾਂ ਵਿੱਚ ਹੈ, ਜਿਵੇਂ ਹੋਵੇ ਗੱਲ ਨਿਬੇੜੋ। ਇਹ ਪੀਂਝੂਆਂ ਵਾਲਾ ਪੂਰਾ ਠੱਗ ਹੈ, ਧੱਕੇ ਮਾਰਕੇ ਇਸ ਨੂੰ ਕੱਢੋ।

ਇਹੋ ਜਿਹੀ ਬੇਹੁਦੀ ਗੱਲ ਸੁਣਕੇ ਪੀਂਝੂਆਂ ਵਾਲੇ ਦੇ ਮੱਥੇ ਵਿੱਚ ਵਟ ਪੈ ਗਏ। ਇੰਨਾ ਗ਼ੁੱਸਾ ਚੜ੍ਹਿਆ ਕਿ ਕੁਝ ਬੋਲ ਵੀ ਨਾ ਸਕਿਆ। ਅੱਖਾਂ ਵਿੱਚ ਅੰਗਿਆਰ ਦਹਿਕਣ ਲੱਗੇ। ਪੂਰਾ ਪਿੰਡ ਉਸ ਨਾਲ ਹੈ ਫਿਰ ਬਾਪੂ ਇਕੱਲਾ ਕੀ ਕਰਲੂ? ਮਾਮੇ ਦੇ ਦੋਸਤ ਨੇ ਉਜੈਨ ਕਿਹੀ ਉਲਟੀ ਗੱਲ ਕੀਤੀ ਸੀ! ਇਸ ਪਖੰਡੀ ਵੱਲ ਤਾਂ ਚਿੜੀ ਦਾ ਕੋਈ ਬੱਚਾ ਵੀ ਨਹੀਂ!

ਵੱਡੇ ਬਜ਼ੁਰਗਾਂ ਨੇ ਥੁੱਕ ਨਿਗਲਦਿਆਂ ਕਿਹਾ- ਸੇਠ ਜੀ ਦਿਸਦੀ ਮੱਖੀ ਤਾਂ ਜਿਵੇਂ ਕਿਵੇਂ ਨਿਗਲੀ ਭੀ ਜਾਏ ਪਰ ਦਿਸਦਾ ਡੱਡੂ ਕਿਵੇਂ ਨਿਗਲ ਜਾਈਏ? ਸਮਾਂ ਪੈਣ ਤੇ ਸਿਰ ਦੇਣ ਲਈ ਤਿਆਰ ਹਾਂ ਪਰ ਪਾਣੀ ਦੀ ਗਠੜੀ ਕਿਵੇਂ ਬੰਨ੍ਹੀਏ? ਇਹ ਵਿਚਾਰਾ ਬਾਰ ਬਾਰ ਕਹਿ ਰਿਹੈ ਬਹੂ ਨੂੰ ਪੀਂਝੂਆਂ ਦੀ ਗੱਲ ਪੁੱਛੀਏ ਤਾਂ ਸਹੀ? ਇਸ ਵਿੱਚ ਹਰਜ ਵੀ ਕੀ? ਪੀਂਝੂਆਂ ਵਾਲੇ ਦੇ ਬੁੱਲ੍ਹਾਂ ਉੱਪਰ ਮੁਸਕਾਨ ਆਉਂਦੀ ਆਉਂਦੀ ਰੁਕ ਗਈ।

ਵਡੇਰਿਆਂ ਨੇ ਕਹਿ ਵੀ ਦਿੱਤਾ ਤਾਂ ਇਸ ਹਾਲਤ ਵਿੱਚ ਜੱਚਾ ਤੋਂ ਇਹ ਗੱਲ ਕਿਵੇਂ ਪੁੱਛੀਏ? ਕੌਣ ਪੁੱਛੇ? ਕੁਝ ਭਲੀਆਂ ਬਿਰਧ ਔਰਤਾਂ ਅੱਗੇ ਆਈਆਂ। ਵਖ਼ਤ ਪੈਣ ਤੇ ਬੰਦੇ ਦਾ ਬੰਦਾ ਦਾਰੂ। ਦਰਵਾਜ਼ਾ ਖੋਲ੍ਹ ਕੇ ਚੁਬਾਰੇ ਵਿੱਚ ਗਈਆਂ। ਜੱਚਾ ਅਜੇ ਵੀ ਦਰਦ ਨਾਲ ਨਿਢਾਲ ਸੀ। ਬੁੱਢੀਆਂ ਦੀ ਗੱਲ ਸੁਣਕੇ ਪ੍ਰਸੂਤ ਦਾ ਦਰਦ ਭੁੱਲ ਗਈ। ਦੂਜਾ ਦਰਦ ਵਧੀਕ ਡੂੰਘਾ ਸੀ। ਦੰਦ ਮੀਚ ਕੇ ਭਾਰੇ ਗਲੇ ਨਾਲ ਬੋਲੀ- ਕੋਈ ਮਰਦ ਪੁੱਛਦਾ ਤਾਂ ਉਸਨੂੰ ਹਾਂ ਜਾਂ ਨਾਂਹ ਵਿੱਚ ਜਵਾਬ ਦੇ ਵੀ ਦਿੰਦੀ। ਔਰਤਾਂ ਹੋ ਕੇ ਤੁਹਾਨੂੰ ਇਹ ਪੁੱਛਣ ਦੀ ਹਿੰਮਤ ਕਿਵੇਂ ਹੋਈ? ਮੈਨੂੰ ਮੇਰੇ ਹਾਲ ਉੱਪਰ ਛੱਡੋ। ਮੈਨੂੰ ਦੁਖੀ ਕਰਨ ਦਾ ਇਹ ਮੌਕਾ ਹੱਥ ਆਇਆ? ਧੰਨ ਹਨ ਤੁਹਾਡੀਆਂ ਪੱਥਰ ਦੀਆਂ ਛਾਤੀਆਂ! ਉਸਦਾ ਇੱਕ ਇੱਕ ਅੱਖਰ ਦੁਖ ਨਾਲ ਵਿੰਨ੍ਹਿਆ ਹੋਇਆ। ਫੇਰ ਉਸਨੇ ਬੁੱਲ੍ਹ ਸਿਉਂ ਲਏ।

ਮੂੰਹ ਮਰੋੜ ਕੇ ਮਾਈਆਂ ਬਾਹਰ ਆ ਗਈਆਂ- ਇਹੋ ਜਿਹੀਆਂ ਗੱਲਾਂ ਪੁੱਛੋ ਤਾਂ ਜਨਾਨੀਆਂ ਸੱਚ ਕਦੋਂ ਬੋਲਦੀਆਂ ਨੇ? ਬਿਧਮਾਤਾ ਵੀ ਉਨ੍ਹਾਂ ਦਾ ਮੂੰਹ ਨਹੀਂ ਖੁਲ੍ਹਵਾ ਸਕਦੀ, ਫਿਰ ਸਾਡੀ ਕੀ ਔਕਾਤ? ਰਾਮ ਝੂਠ ਨਾ ਬੁਲਵਾਏ ਸਾਨੂੰ ਤਾਂ ਦੁੱਧ ਵਿੱਚ ਕਾਲਖ ਨਜ਼ਰ ਆਉਂਦੀ ਹੈ। ਫੇਰ ਜਿਵੇਂ ਤੁਹਾਨੂੰ ਠੀਕ ਲੱਗੇ ਕਰੋ।

ਇਹੋ ਜਿਹੇ ਮੌਕਿਆਂ ਉੱਪਰ ਹੀ ਅਕਲ ਦੀ ਧਾਰ ਤਿੱਖੀ ਹੋਇਆ ਕਰਦੀ ਹੈ। ਵਡੇਰਿਆਂ ਨੇ ਫਿਰ ਅਕਲ ਤੋਂ ਕੰਮ ਲਿਆ- ਇਹ ਮਾਮਲਾ ਸਾਡੇ ਵਸ ਦਾ ਨਹੀਂ, ਰਾਜਾ ਜੀ ਨਿਪਟਾ ਸਕਦੇ ਨੇ। ਕਿਸੇ ਹੋਰ ਨੇ ਇਸ ਵਿੱਚ ਟੰਗ ਅੜਾਈ ਤਾਂ ਪੂਰੇ ਪਿੰਡ ਨੂੰ ਦੰਡ ਮਿਲੇਗਾ। ਆਪਣਾ ਬੁਰਾ ਭਲਾ ਆਪ ਸੋਚੋ! ਦੋਵੇਂ ਪਤੀਆਂ ਨੂੰ ਮਹਾਰਾਜੇ ਦੇ ਹਵਾਲੇ ਕਰ ਦਿੰਨੇ ਆਂ। ਫਿਰ ਮਹਾਰਾਜਾ ਜਾਣੇ ਜਾਂ ਸੇਠ ਜਾਣੇ। ਅਸੀਂ ਵੱਡੇ ਆਦਮੀਆਂ ਵਿਚਕਾਰ ਕਿਉਂ ਬੋਲੀਏ? ਨਗਰ ਖੇੜਾ ਭਗਵਾਨ ਰੂਪ ਹੁੰਦੈ, ਜੋ ਸਭ ਨੂੰ ਠੀਕ ਲੱਗੇ ਸੋ ਕਰੋ।

ਆਖ਼ਰ ਬਸਤੀ ਦੀ ਮੰਨਣੀ ਪੈਣੀ ਸੀ। ਬਸਤੀ ਆਪਣਾ ਭਗਵਾਨ ਰੂਪ ਕਿਉਂ ਛੱਡੇ? ਦੋਵੇਂ ਪਤੀਆਂ ਦੇ ਹੱਥ ਪਿਛਲੇ ਪਾਸੇ ਕਰਕੇ ਰੱਸੀਆਂ ਨਾਲ ਬੰਨ੍ਹ ਦਿੱਤੇ। ਹਵੇਲੀ ਦੇ ਦਰਵਾਜ਼ੇ ਕੋਲ ਖਲੋਤੇ ਪਤੀ ਨੂੰ ਬੰਨ੍ਹਣ ਲੱਗੇ ਤਾਂ ਹੋਸ਼ ਆਈ, ਗੱਲ ਇੱਥੇ ਤੱਕ ਪਹੁੰਚ ਗਈ ਹੈ। ਆਪਣੀਆਂ ਅੱਖਾਂ ਤੇ ਯਕੀਨ ਨਹੀਂ ਆਇਆ। ਰੱਸੀ ਨਾਲ ਬੰਨ੍ਹਣ ਵਾਲੇ ਉਹੀ ਲੋਕ ਸਨ ਜਿਨ੍ਹਾਂ ਦਾ ਭਲਾ ਕੁਝ ਜ਼ਿਆਦਾ ਹੀ ਕੀਤਾ

ਸੀ। ਸਾਰਿਆਂ ਦੇ ਅੱਗੇ ਅੱਗੇ ਉਹੀ ਸੀ ਜਿਸਦਾ ਪਿਛਲਾ ਕਰਜ਼ਾ ਉਤਰਿਆ ਨਹੀਂ ਸੀ ਤਾਂ ਵੀ ਨਗੌਰੀ ਬਲਦਾਂ ਦੀ ਜੋੜੀ ਦਿਵਾਈ ਸੀ! ਦੂਜਾ ਉਹ ਜਿਸ ਤੋਂ ਵਰ੍ਹਿਆਂ ਪੁਰਾਣਾ ਕਰਜ਼ਾ ਬਿਨਾਂ ਧੇਲਾ ਲਿਆਂ ਖਾਤਾ ਸਾਫ਼ ਕਰ ਦਿੱਤਾ ਸੀ। ਤੀਸਰਾ ਉਹ ਜਿਸ ਦਾ ਗਹਿਣੇ ਰੱਖਿਆ ਖੇਤ ਬਹੂ ਦੀ ਕੁੱਖ ਹਰੀ ਹੋਣ ਦੀ ਖ਼ੁਸ਼ੀ ਵਿੱਚ ਛੱਡ ਦਿੱਤਾ ਸੀ। ਪਰ ਇਹ ਸਮਾਂ ਇਹੋ ਜਿਹੀਆਂ ਘਟੀਆਂ ਗੱਲਾਂ ਵਿਚਾਰਨ ਦਾ ਨਹੀਂ। ਉਸਨੂੰ ਪਛਤਾਵਾ ਹੋਇਆ। ਹਾਂ ਵਿਅੰਗਮਈ ਮੁਸਕਾਨ ਹੋਠਾਂ ਤੇ ਛਾ ਗਈ। ਰੱਸੀ ਬੰਨ੍ਹਣ ਵਾਲੇ ਤੋਂ ਵੀ ਮੁਸਕਾਨ ਛਿਪੀ ਨਹੀਂ, ਉਸਦੀਆਂ ਅੱਖਾਂ ਝੁਕ ਗਈਆਂ।

ਹੀਲ ਹੁੱਜਤ ਕਰਨ ਦਾ ਸਮਾਂ ਨਹੀਂ, ਚੁੱਪ ਚਾਪ ਉਨ੍ਹਾਂ ਦੇ ਪਿੱਛੇ ਪਿੱਛੇ ਤੁਰ ਪਿਆ। ਪਤਨੀ ਦੇ ਦਰਦ ਸਾਹਮਣੇ ਉਸਦਾ ਦੁੱਖ ਪਾਸਕ ਬਰਾਬਰ ਵੀ ਨਹੀਂ। ਪੌੜੀਆਂ ਉਤਰਦਿਆਂ ਕਲੇਜਾ ਮੂੰਹ ਤੱਕ ਆ ਗਿਆ, ਬੋਲਿਆ- ਇੱਕ ਵਾਰ ਬਹੂ ਦੇ ਕਮਰੇ ਵਿੱਚ ਜਾ ਕੇ ਮਾਂ ਧੀ ਦਾ ਹਾਲ ਚਾਲ ਪੁੱਛ ਆਵਾਂ?

ਪੰਚ ਨਹੀਂ ਮੰਨੇ। ਮੰਨ ਜਾਣ ਫਿਰ ਪੰਚਾਂ ਨੂੰ ਕੌਣ ਪੁੱਛੇ? ਕਹਿੰਦੇ- ਨਿਆਂ ਹੋਣ ਪਿੱਛੋਂ ਸਾਰੀ ਉਮਰ ਹਾਲ ਚਾਲ ਪੁੱਛਣ ਤੇ ਹੀ ਹੈਂ। ਏਨੀ ਕਾਹਲ ਕਿਸ ਵਾਸਤੇ? ਮਨੁੱਖਾਂ ਦੀ ਬੋਲੀ ਥੋੜ੍ਹੀ ਸਮਝਣ ਲੱਗਿਆ ਸੀ, ਜਿਵੇਂ ਚੁਪਾਸੇ ਅੱਗ ਲੱਗ ਗਈ ਹੋਵੇ। ਕਿਵੇਂ ਸਬਰ ਕੀਤਾ, ਉਹੀ ਜਾਣਦਾ ਸੀ। ਸਮਾਂ ਬੜਾ ਬਲਵਾਨ ਹੈ। ਤਾਕਤ ਹੁੰਦੇ ਹੋਏ ਵੀ ਮਨ ਮਸੋਸ ਕੇ ਰਹਿ ਗਿਆ। ਮਾਣ ਹੋਇਆ ਕਿ ਭੂਤ ਹਾਂ, ਆਦਮੀ ਨਹੀਂ। ਭੂਤ ਜ਼ਬਾਨ ਤੋਂ ਕਦੀ ਨਹੀਂ ਡਿਗਦਾ। ਆਦਮੀ ਦਾ ਤਾਂ ਇਤਬਾਰ ਹੀ ਨਹੀਂ। ਆਦਮੀ ਵਰਗਾ ਨਾਸ਼ੁਕਰਾ ਤਾਂ ਕਾਂ ਵੀ ਨਹੀਂ ਹੁੰਦਾ। ਮਨ ਹੀ ਮਨ ਸੋਚਣ ਲੱਗਾ ਅੱਗੇ ਕੀ ਕਰਨਾ ਹੈ, ਕੀ ਨਹੀਂ ਕਰਨਾ। ਆਪਣੇ ਸਵਾਰਥ ਨੂੰ ਰੋਵੇ ਕਿ ਬਹੂ ਦੀ ਇੱਜ਼ਤ ਰੱਖੇ। ਉਸਨੂੰ ਸੰਕਟ ਵਿੱਚ ਪਾਉਣ ਦੀ ਥਾਂ ਖ਼ੁਦ ਭੁਗਤੇਗਾ। ਮਹਾਂਬਲੀ ਹੁੰਦੇ ਸੁੰਦੇ ਲਾਚਾਰ ਹੋ ਗਿਆ। ਇਸੇ ਨੂੰ ਮਹਾਂਸ਼ਕਤੀ ਕਹਿੰਦੇ ਨੇ! ਪਰ ਬੰਦਿਆਂ ਵਿੱਚ ਪਰੰਪਰਾ ਹੈ ਕਿ ਜ਼ੋਰਾਵਰ ਅੱਗੇ ਕਮਜ਼ੋਰ ਝੁਕੇ।

ਲੋਕਾਂ ਦਾ ਤਮਾਸ਼ਾ ਅੱਗੇ ਵਧਿਆ। ਦੋਵੇਂ ਪਤੀ ਨਾਲ ਨਾਲ ਚੱਲ ਰਹੇ ਸਨ। ਸੇਠ ਵੀ ਪੈਰ ਘਸੀਟਦਾ ਘਸੀਟਦਾ ਪਿੱਛੇ ਪਿੱਛੇ ਤੁਰਦਾ ਆ ਰਿਹਾ ਸੀ। ਪਗੜੀ ਦੇ ਦੋ ਤਿੰਨ ਕੁੰਡਲ ਗਲ ਵਿੱਚ ਪਏ ਹੋਏ! ਪੱਤੇ ਪੱਤੇ ਨੂੰ ਝੰਜੋੜਦੀ ਹੋਈ ਤੇਜ਼ ਹਵਾ ਸਾਂ ਸਾਂ ਵਗ ਰਹੀ ਸੀ। ਜਾਂਦੇ ਜਾਂਦੇ ਉਸੇ ਜੰਡੀ ਤੇ ਭੂਤ ਦੀ ਨਿਗ੍ਹਾ ਪੈ ਗਈ। ਸਿਰ ਤੋਂ ਪੈਰ ਤੱਕ ਕੰਬ ਗਿਆ। ਪੈਰ ਜ਼ਮੀਨ ਵਿੱਚ ਗੱਡੇ ਗਏ। ਮੱਥੇ ਵਿੱਚ ਜਿਵੇਂ ਸੁਰੰਗ ਪੁੱਟੀ ਗਈ ਹੋਵੇ। ਅੱਖਾਂ ਅੱਗੇ ਯਾਦਾਂ ਦਾ ਝੱਖੜ ਝੂਲਣ ਲੱਗਾ। ਇਸੇ ਜੰਡੀ ਹੇਠ ਸੁਗੰਧੀਆਂ ਦਾ ਮੇਲਾ! ਉਹ ਚਿਹਰਾ! ਉਹ ਅੱਖਾਂ, ਉਹ ਨ੍ਹੇਰੀ, ਵੱਡੀਆਂ ਵੱਡੀਆਂ ਮੋਟੀਆਂ ਬੂੰਦਾਂ। ਬਹੂ ਦਾ ਬੇਹੋਸ਼ ਹੋ ਕੇ ਉਸਦੀਆਂ ਬਾਹਵਾਂ ਵਿੱਚ ਸਮਾ ਜਾਣਾ। ਰੱਸੀ ਦਾ ਝਟਕਾ ਲੱਗਾ, ਦੁਬਾਰਾ ਹੋਸ਼ ਆਈ। ਪੈਰ ਫਿਰ ਤੁਰਨ ਲੱਗੇ... ਸੱਜਾ ਖੱਬਾ... ਖੱਬਾ ਸੱਜਾ...। ਯਾਦਾਂ ਨਾ ਹੁੰਦੀਆਂ ਕਿੰਨਾ ਵਧੀਆ ਹੁੰਦਾ! ਇਹ ਯਾਦ ਤਾਂ ਜਾਨ ਕੱਢ ਲਏਗੀ। ਯਾਦਾਂ ਨਾਲੋਂ ਵੱਡੀ ਜਾਇਦਾਦ ਹੋਰ ਹੈ ਕਿਹੜੀ? ਪਿਆਰ ਦਾ ਪਲ, ਦੁੱਖਾਂ ਦੇ ਹਜ਼ਾਰ ਸਾਲ ਬਰਾਬਰ। ਫੇਰ ਉਸ ਦੇ ਅੰਤਰਮਨ ਵਿੱਚ ਤਾਂ ਚਾਰ ਸਾਲ ਦੀ ਅਥਾਹ ਚਾਨਣੀ ਖਿੱਲਰੀ ਪਈ ਹੈ!

ਉਜੈਨ ਵਾਲੇ ਦੇ ਮਨ ਨੂੰ ਅਟੱਲ ਸੱਚ ਦਾ ਸਹਾਰਾ ਸੀ ਪਰ ਅੱਜ ਸੱਚ ਨੂੰ ਕਿਉਂ ਆਂਚ ਆ ਰਹੀ ਹੈ? ਚੱਕਰ ਵਿੱਚ ਫਸ ਗਿਆ। ਕੇਹੀ ਲੀਲਾ! ਨਾਲ ਨਾਲ ਜਾਂਦਾ ਬੰਦਾ ਨਿਰਾ ਪੁਰਾ ਉਸੇ ਦੀ ਤਸਵੀਰ! ਜੇ ਇਸ ਨੂੰ ਪੁੱਛ ਲਿਆ ਜਾਵੇ? ਗੱਲ ਕਿਸੇ ਸਿਰੇ ਤਾਂ ਲੱਗੇ। ਬੜੀ ਮੁਸ਼ਕਲ ਨਾਲ ਰੁਕ ਰੁਕ ਕੇ ਬੋਲਿਆ- ਭਾਈ ਨਿਆਂ ਤਾਂ ਪਤਾ ਨੀ ਕੀ ਹੋਵੇ ਪਰ ਤੈਨੂੰ ਤਾਂ ਪਤਾ ਹੈ ਸੇਠ ਦਾ ਬੇਟਾ ਮੈਂ ਈ ਹਾਂ, ਸੱਤ ਫੇਰਿਆਂ ਵਾਲਾ ਅਸਲੀ ਪਤੀ? ਗੱਡੀ ਵਿੱਚ ਮੇਰੇ ਨਾਲ ਬੈਠ ਕੇ ਉਹ ਪਿੰਡ ਆਈ ਸੀ। ਪਰ ਤੂੰ ਕੌਣ ਹੈ? ਇਹ ਕੀ ਹੈ ਤੇਰਾ ਮਾਇਆ ਜਾਲ? ਬੈਠਾ ਬਿਠਾਇਆ ਮੈਂ ਕਿਸ ਝੰਜਟ ਵਿੱਚ ਫਸ ਗਿਆ? ਸੱਚ ਸੱਚ ਦੱਸ ਤੂੰ ਹੈ ਕੌਣ? ਮੈਥੋਂ ਕਿਹੜੇ ਜਨਮ ਦਾ ਬਦਲਾ ਲਿਆ...!

ਸੀ ਤਾਂ ਭੂਤ, ਨਿਆਂ ਕਰਨ ਵਾਲੇ ਪੰਚਾਂ ਦੀਆਂ ਗਰਦਣਾਂ ਮਰੋੜ ਸਕਦਾ ਸੀ। ਕਈ ਖੇਡਾਂ ਖੇਡ ਸਕਦਾ ਸੀ। ਇਨ੍ਹਾਂ ਦੇ ਸਿਰ ਚੜ੍ਹ ਜਾਂਦਾ ਛਟੀ ਦਾ ਦੁੱਧ ਯਾਦ ਆ ਜਾਏ ਇਨ੍ਹਾਂ ਨੂੰ। ਪਰ ਪ੍ਰੀਤ ਦੀ

ਛਾਂ ਹੇਠ ਮਨ ਬਦਲ ਚੁੱਕਾ ਸੀ। ਝੂਠ ਬੋਲਣਾ ਚਾਹਿਆ ਤਾਂ ਬੋਲ ਨਹੀਂ ਸਕਿਆ। ਤੇ ਸੱਚ ਵੀ ਕਿਵੇਂ ਬੋਲੇ? ਪ੍ਰੀਤ ਦੀ ਲਾਜ ਵੀ ਪਾਲਣੀ ਸੀ। ਉਸਦੀ ਹਾਰ ਜਿੱਤ ਦਾ ਮਸਲਾ ਨਹੀਂ, ਪ੍ਰੇਮ ਦੀ ਹਾਰ ਜਿੱਤ ਦਾ ਸਵਾਲ ਹੈ। ਪ੍ਰੇਮ, ਸਵਾਰਥ ਦੀ ਲਪੇਟ ਵਿੱਚ ਆ ਜਾਏ ਤਾਂ ਪ੍ਰੇਮ ਹੀ ਕੀ? ਜਿਹੜੀ ਪ੍ਰੀਤ ਦੀ ਪੀਂਘ ਝੂਟਦਾ ਝੂਟਦਾ ਬੱਦਲਾਂ ਤੋਂ ਪਾਰ ਚਲਾ ਗਿਆ ਉਸਨੂੰ ਇੱਕ ਪਲ ਲਈ ਵੀ ਬਦਨਾਮ ਕਿਉਂ ਕਰੇ? ਯੁਧਿਸ਼ਟਰ ਵਾਲੀ ਮਰਿਆਦਾ ਨਿਭਾਈ– "ਮੈਂ ਔਰਤਾਂ ਦੇ ਚੰਮ ਹੇਠਲਾ ਸੂਖ਼ਮ ਜੀਵ ਹਾਂ, ਉਨ੍ਹਾਂ ਦੇ ਪ੍ਰੇਮ ਦਾ ਸੁਆਮੀ। ਵਪਾਰ ਦੇ ਲੋਭ ਦੀ ਥਾਂ ਮੈਨੂੰ ਪ੍ਰੇਮ ਦੀ ਚਾਹ ਵਧੀਕ ਹੈ। ਇਹੀ ਚਾਹ ਮੇਰੇ ਪ੍ਰਾਣ ਹਨ।"

ਸੱਤ ਫੇਰਿਆਂ ਵਾਲਾ ਖਿਝ ਕੇ ਵਿਚਾਲਿਉਂ ਬੋਲਿਆ– ਫਾਲਤੂ ਝਖ ਮਾਰਨ ਦਾ ਕੀ ਲਾਭ? ਸਾਫ਼ ਸਾਫ਼ ਦੱਸ ਪਵਿੱਤ੍ਰ ਅਗਨੀ ਦੁਆਲ਼ੇ ਤੂੰ ਸੱਤ ਫੇਰੇ ਲਏ?

ਤੁਰੰਤ ਉਸ ਤੋਂ ਜਵਾਬ ਨਹੀਂ ਦਿੱਤਾ ਗਿਆ। ਮੱਥੇ ਉੱਪਰ ਤਿਉੜੀਆਂ ਉਭਰ ਆਈਆਂ, ਹਾਰ ਮੰਨਣ ਨਾਲ ਗੱਲ ਵਿਗੜ ਜਾਣੀ ਹੈ। ਬਹੂ ਕੀ ਸੋਚੇਗੀ ਕਿਸ ਗਏ ਗੁਜ਼ਰੇ ਨਾਲ ਪ੍ਰੀਤ ਪਾਈ! ਕੜਕਦੀ ਆਵਾਜ਼ ਵਿੱਚ ਕਿਹਾ– ਸਿਰਫ਼ ਸੱਤ ਫੇਰੇ ਕੀ ਕਰਨਗੇ। ਪਵਿੱਤ੍ਰ ਅਗਨੀ ਦੀ ਧੌਂਸ ਸਾਰੀ ਉਮਰ ਨਹੀਂ ਚਲਦੀ। ਵਪਾਰ ਚੀਜ਼ਾਂ ਦਾ ਹੁੰਦੈ ਪਿਆਰ ਦਾ ਨਹੀਂ। ਤੂੰ ਤਾਂ ਪਿਆਰ ਦਾ ਵਪਾਰ ਕਰਨ ਲੱਗ ਪਿਆ, ਇਸ ਵਪਾਰ ਦੀ ਇਹੋ ਬਰਕਤ ਹੋਇਆ ਕਰਦੀ ਐ। ਲੰਮਾ ਚੌੜਾ ਸੋਚਣ ਦੀ ਲੋੜ ਨਹੀਂ।

ਵਪਾਰੀ ਪਤੀ ਦੇ ਕਾਲਜੇ ਵਿੱਚੋਂ ਜਿਵੇਂ ਕਿਸੇ ਨੇ ਲੋਹੇ ਦਾ ਸੁਰਖ ਸਰੀਆ ਲੰਘਾ ਦਿੱਤਾ ਹੋਵੇ। ਇਹ ਗੱਲ ਤਾਂ ਕਦੀ ਸੋਚੀ ਨਹੀਂ ਸੀ। ਸੋਚਣ ਦਾ ਮੌਕਾ ਮਿਲਿਆ ਹੀ ਕਦੋਂ? ਅੱਜ ਮੌਕਾ ਮਿਲਿਆ, ਇਸ ਆਫ਼ਤ ਵਿੱਚ! ਭੀਲਣੀ ਨੇ ਪਹਿਲੀ ਵਾਰ ਪਿੰਡ ਜਾਣ ਵਾਸਤੇ ਕਿਹਾ ਸੀ ਪਰ ਕਾਰੋਬਾਰ ਕਾਰਨ ਵਸ ਨੀ ਚੱਲਿਆ। ਵਪਾਰ ਦਾ ਵਲ ਨਾਗਵਲ ਤੋਂ ਘੱਟ ਨਹੀਂ ਹੁੰਦਾ। ਭੀਲਣੀ ਦੀ ਸਲਾਹ ਮੰਨ ਕੇ ਪਿੰਡ ਗੇੜਾ ਮਾਰ ਜਾਂਦਾ ਤਾਂ ਕੀ ਫ਼ਰਕ ਪੈਂਦਾ? ਪਰ ਇਹ ਕਾਂਡ ਤਾਂ ਵਿਆਹ ਦੇ ਤੀਜੇ ਦਿਨ ਹੋ ਗਿਆ ਸੀ। ਕੀ ਲੋੜ ਸੀ ਬਾਪੂ ਦੇ ਡਰ ਕਰਕੇ ਪਿੰਡ ਛੱਡਣ ਦੀ? ਪਰ ਹਵੇਲੀ ਦੀ ਮਰਿਆਦਾ ਇਹੀ ਹੈ। ਤਾਂ ਹੀ ਤਾਂ ਬਹੂ ਦੀ ਗੱਲ ਵੱਲ ਧਿਆਨ ਨਹੀਂ ਦਿੱਤਾ। ਈਸ਼ਵਰ ਦਾ ਤਾਂ ਬਸ ਨਾਉਂ ਹੀ ਹੈ। ਬਾਣੀਏ ਦਾ ਅਸਲੀ ਧਰਮ ਤੇ ਈਸ਼ਵਰ ਵਪਾਰ ਹੈ। ਵਿਆਜ ਦੇ ਮਣਕੇ ਫੇਰੋ ਤੇ ਰਾਤ ਦਿਨ ਲੱਛਮੀ ਦਾ ਸਿਮਰਨ ਕਰੋ। ਇਸ ਅਨਹੋਣੀ ਦਾ ਤਾਂ ਸੁਪਨੇ ਵਿੱਚ ਵੀ ਅੰਦਾਜ਼ਾ ਨਹੀਂ ਸੀ। ਉਸ ਦਿਨ ਤਾਂ ਹੋਸ਼ ਆ ਜਾਂਦਾ ਜਦੋਂ ਭੀਲ ਭੀਲਣੀ ਨੇ ਲਾਲਚ ਨਹੀਂ ਦਿਖਾਇਆ, ਖ਼ੁਦ ਖੋਦਿਆ ਹੋਇਆ ਧਨ ਉਸ ਨੂੰ ਦੇ ਦਿੱਤਾ। ਕੰਗਾਲ ਵਾਂਗ ਉਸ ਨੇ ਕਬੂਲ ਕਰ ਲਿਆ! ਉਸ ਬੀਤੇ ਪਲ ਨੂੰ ਬੇਅੰਤ ਰਕਮ ਖਰਚਕੇ ਮੋੜਿਆ ਨਹੀਂ ਜਾ ਸਕਦਾ। ਬਹੂ ਦੇ ਬੋਲਾਂ ਦਾ ਭੇਦ ਨਾ ਰਥ ਵਿੱਚ ਸਮਝਿਆ ਨਾ ਹਵੇਲੀ ਵਿੱਚ। ਦੀਵਿਆਂ ਦੀ ਰੌਸ਼ਨੀ ਵਿੱਚ ਵੀ ਕੁਝ ਨਾ ਸੁੱਝਿਆ। ਭੀਲਣੀ ਦੇ ਬੋਲ ਕੰਨਾਂ ਵਿੱਚ ਫਸੇ ਰਹੇ, ਅੰਦਰ ਤਾਂ ਗਏ ਹੀ ਨਹੀਂ। ਜਿਹੜਾ ਅੱਖਾਂ ਹੁੰਦਿਆਂ ਅੰਨ੍ਹਾ ਹੋਵੇ, ਕੰਨ ਹੁੰਦਿਆਂ ਬੋਲਾ ਉਸਦਾ ਇਲਾਜ ਧਨਵੰਤਰੀ ਵੈਦ ਕੋਲ ਵੀ ਨਹੀਂ ਹੁੰਦਾ। ਬਿਧਮਾਤਾ ਉਸਦੀ ਕੋਈ ਮਦਦ ਨਹੀਂ ਕਰ ਸਕਦੀ। ਦੁਸ਼ਮਣ ਨਾਲ ਵੀ ਰੱਬ ਇਉਂ ਨਾ ਕਰੇ!

ਲੋਕਾਂ ਦੀ ਭੀੜ ਤੇਜ਼ ਕਦਮੀਂ ਰਾਜ ਮਹਿਲ ਵੱਲ ਤੁਰੀ ਜਾ ਰਹੀ ਸੀ ਕਿ ਰਸਤੇ ਵਿੱਚ ਉਨ੍ਹਾਂ ਨੂੰ ਇੱਕ ਗਡਰੀਆ ਮਿਲਿਆ। ਹੱਥ ਵਿੱਚ ਲੰਮੀ ਢਾਂਗੀ, ਖਿਚੜੀ ਦਾੜ੍ਹੀ। ਖਿਚੜੀ ਵਾਲ। ਪੂਰਾ ਲੰਮਾ ਕੱਦਾਵਰ। ਰਿਛ ਵਾਂਗ ਸਰੀਰ ਉੱਪਰ ਵਾਲ। ਪਲਕਾਂ, ਸੇਹਲੀਆਂ, ਕੰਨਾਂ ਉੱਪਰ ਵੀ ਲੰਮੇ ਵਾਲ। ਪੀਲੇ ਦੰਦ। ਢਾਂਗੀ ਨਾਲ ਰਾਹ ਰੋਕਦਿਆਂ ਮੂਰਖਾਂ ਜਿਹੀ ਆਵਾਜ਼ ਨਾਲ ਪੁੱਛਿਆ– ਇੰਨੇ ਜਣੇ ਇਕੱਠੇ ਹੋ ਕੇ ਕਿੱਥੇ ਜਾ ਰਹੇ ਹੋ?

ਦੋ ਤਿੰਨ ਵਾਰ ਸਹਿਜੇ ਸਹਿਜੇ ਉਸ ਨੂੰ ਸਮਝਾਇਆ ਤਾਂ ਗੱਲ ਪੱਲੇ ਪਈ। ਦੁਨੀਆ ਵਿੱਚ ਇਹੋ ਜਿਹੀਆਂ ਗੜਬੜਾਂ ਵੀ ਹੋਇਆ ਕਰਦੀਆਂ ਹਨ ਉਸਨੂੰ ਪਤਾ ਨਹੀਂ ਸੀ। ਪਤਾ ਕਰਨ ਵਾਲੀ ਗੱਲ ਹੈ ਵੀ ਨਹੀਂ ਸੀ। ਪਰ ਇੰਨੇ ਲੋਕ ਝੂਠ ਕੀ ਬੋਲਦੇ ਹੋਣਗੇ? ਉਤਰੇ ਮਨ ਨਾਲ ਮੰਨ ਗਿਆ। ਲੋਕਾਂ ਵਿੱਚ ਹੀ ਰਹਿਣਾ ਹੈ ਆਖ਼ਰ, ਸੋ ਬਹਿਸ ਕਰਨੀ ਠੀਕ ਨਹੀਂ। ਹੱਸਦਾ ਹੋਇਆ ਬੋਲਿਆ– ਇਸ ਮਾਮੂਲੀ

ਕੰਮ ਕਰਕੇ ਵਿਚਾਰੇ ਰਾਜੇ ਨੂੰ ਕਿਉਂ ਤਕਲੀਫ਼ ਦਿੰਦੇ ਹੋ? ਇਸ ਦਾ ਨਬੇੜਾ ਤਾਂ ਮੈਂ ਇੱਥੇ ਹੀ ਕਰ ਦਿੰਨਾ! ਤੁਹਾਨੂੰ ਮੇਰੀਆਂ ਅੱਖਾਂ ਦੀ ਸਹੁੰ ਲੱਗੇ ਜੇ ਇੱਕ ਕਦਮ ਅੱਗੇ ਵਧੇ। ਤਲਾਬ ਦਾ ਠੰਢਾ ਪਾਣੀ ਪੀਓ। ਥੋੜ੍ਹਾ ਆਰਾਮ ਕਰੋ। ਇੰਨੇ ਮਹਿਮਾਨ ਭਲਾ ਕਦ ਆਉਣਗੇ? ਰੋਟੀ ਖਾਏ ਬਿਨ ਨਹੀਂ ਜਾਣ ਦਿਆਂਗਾ। ਬੱਕਰੀਆਂ ਦਾ ਬਥੇਰਾ ਦੁੱਧ ਹੈ, ਜਵਾਰ ਦਾ ਆਟਾ ਪਿਐ। ਖੀਰ ਬਣਨ ਨੂੰ ਵੀ ਦੇਰ ਨਹੀਂ ਲਗਣੀ। ਪਰ ਇੱਕ ਉਲਾਂਭਾ ਤਾਂ ਤੁਹਾਨੂੰ ਝੱਲਣਾ ਈ ਪੈਣੈ ਕਿ ਤੁਸੀਂ ਆਪਣੇ ਪਿੰਡ ਨੂੰ ਨਹੀਂ ਆਸ ਪਾਸ ਦੇ ਇਲਾਕੇ ਨੂੰ ਵੀ ਕਲੰਕ ਲਾ ਦਿੱਤਾ। ਨਗਰ ਖੇੜੇ ਵਿੱਚ ਕੋਈ ਮਾਈ ਦਾ ਲਾਲ ਇਹ ਝਗੜਾ ਨਹੀਂ ਨਿਬੇੜ ਸਕਿਆ? ਖ਼ੁਰ ਰਗੜਦੇ ਰਗੜਦੇ ਤੁਰ ਪਏ ਰਾਜ ਮਹਿਲ ਵੱਲ। ਦੱਸੋ ਪਹਿਲਾਂ ਨਿਆਂ ਕਰਾਂ ਕਿ ਭੋਜਨ ਛਕਾਵਾਂ?

ਖਾਣੇ ਤੋਂ ਸਭ ਨੇ ਇਨਕਾਰ ਕਰਦਿਆਂ ਕਿਹਾ ਕਿ ਪਿੰਡੋਂ ਖਾ ਕੇ ਤੁਰੇ ਹਾਂ ਤੇ ਸਭ ਕੋਲ ਆਪੋ ਆਪਣਾ ਪੋਣੇ ਵਿੱਚ ਬੰਨ੍ਹਿਆ ਹੋਇਐ। ਚਰਵਾਹੇ ਨੇ ਕਿਹਾ- ਚਲੋ ਪਹਿਲਾਂ ਤੁਹਾਡਾ ਨਿਆਂ ਕਰ ਦਿੰਨਾ, ਨਿਆਂ ਤੋਂ ਪਹਿਲਾਂ ਤਾਂ ਰੋਟੀ ਸੁਆਦ ਵੀ ਨੀਂ ਲੱਗਣੀ। ਤੁਹਾਡੇ ਪੰਚਾਂ ਦੇ ਤਾਂ ਖ਼ੁਰਕ ਹੋ ਰਹੀ ਹੈ। ਮੇਰੀ ਗੱਲ ਨਾ ਮੰਨੀ ਤਾਂ ਪਾਪ ਲੱਗੇਗਾ। ਰੱਬ ਝੂਠ ਨਾ ਬੁਲਵਾਏ, ਅੱਜ ਤੱਕ ਬਿਨ ਭੋਜਨ ਕਰਾਏ ਕਿਸੇ ਰਾਹੀ ਨੂੰ ਜਾਣ ਨਹੀਂ ਦਿੱਤਾ।

ਲੋਕਾਂ ਨੇ ਸੋਚਿਆ ਰਾਜ ਮਹਿਲ ਅਜੇ ਦੂਰ ਹੈ। ਇਸ ਗੰਵਾਰ ਰਾਹੀਂ ਕੀ ਪਤਾ ਕੋਈ ਗੱਲ ਬਣ ਜਾਏ? ਦੇਖਣ ਵਿੱਚ ਕੀ ਹਰਜ? ਮਹਿਲ ਦਾ ਰਸਤਾ ਤਾਂ ਫਿਰ ਹੈ ਈ। ਗਡਰੀਏ ਨੇ ਦੋਵਾਂ ਜੁਆਨਾ ਵੱਲ ਧਿਆਨ ਨਾਲ ਦੇਖਿਆ, ਹੂ-ਬ-ਹੂ ਇੱਕੋ ਜਿਹੇ ਚਿਹਰੇ। ਵਾਲ ਤਕ ਦਾ ਫ਼ਰਕ ਨਹੀਂ। ਚੰਚਲ ਬਿਧਮਾਤਾ ਨੇ ਕਿਹੀ ਸ਼ਰਾਰਤ ਕੀਤੀ! ਉਨ੍ਹਾਂ ਦੀਆਂ ਰੱਸੀਆਂ ਖੋਲ੍ਹਦਾ ਹੋਇਆ ਬੋਲਿਆ- ਭਲੇ ਮਾਣਸੋ ਇਨ੍ਹਾਂ ਨੂੰ ਬੰਨ੍ਹਿਆਂ ਕਿਉਂ? ਇੰਨੇ ਲੋਕਾਂ ਵਿੱਚੋਂ ਭੱਜ ਕੇ ਜਾਂਦੇ ਕਿੱਥੇ? ਫੇਰ ਮੁਖੀਆ ਵਲ ਮੁੜ ਕੇ ਕਿਹਾ- ਇਹ ਗੂੰਗੇ ਬੋਲੇ ਤਾਂ ਨਹੀਂ? ਬੇਹੂਦਾ ਸਵਾਲ ਸੁਣਕੇ ਦੋਵੇਂ ਜਣੇ ਚੁੱਪਚਾਪ ਖੜ੍ਹੇ ਰਹੇ। ਹੱਸਣ ਨੂੰ ਦਿਲ ਕੀਤਾ ਪਰ ਹੱਸਿਆ ਨਹੀਂ ਗਿਆ।ਦੁਨੀਆ ਵਿੱਚ ਪਾਗ਼ਲਾਂ ਦੀ ਕੋਈ ਘਾਟ ਹੈ? ਜਿੱਥੇ ਜਾਉ ਮਿਲ ਜਾਣਗੇ।

ਮੁਖੀਆ ਬੋਲਿਆ- ਨਹੀਂ, ਇਹ ਤਾਂ ਫਰਾਟੇ ਬੋਲਦੇ ਨੇ।

ਗਡਰੀਆ ਹੱਸਿਆ- ਫਿਰ ਏਨੀ ਖੇਚਲ ਕਿਉਂ ਕੀਤੀ, ਉਥੀ ਪੁੱਛ ਲੈਂਦੇ? ਦੋਵਾਂ ਵਿੱਚ ਇੱਕ ਤਾਂ ਝੂਠਾ ਹੈ ਹੀ।

ਪੰਚ ਦਿਲ ਹੀ ਦਿਲ ਹੱਸੇ- ਇਹ ਤਾਂ ਨਿਰਾ ਗੋਬਰ ਗਣੇਸ਼ ਹੈ। ਗੁਹਾਰਾ ਹੈ ਬਸ। ਇਹ ਸੱਚ ਬੋਲਦੇ ਹੁੰਦੇ ਫਿਰ ਰੋਣਾ ਕਾਹਦਾ ਸੀ! ਕਰੂਗਾ ਇਹ ਨਿਆਂ! ਇਨੀ ਲਿਆਕਤ ਹੁੰਦੀ ਫਿਰ ਭੇਡਾਂ ਪਿੱਛੇ ਟਰਰ ਟਰਰ ਕਰਦਾ ਭੱਜਦਾ ਫਿਰਦਾ? ਖਾਹ ਮਖਾਹ ਸਮਾਂ ਖ਼ਰਾਬ ਕਰ ਰਿਹੈ।

ਰੱਸੀ ਇਕੱਠੀ ਕਰਦਿਆਂ ਗਡਰੀਆ ਬੋਲਿਆ- ਸਮਝ ਗਿਆ, ਸਮਝ ਗਿਆ। ਬੋਲਣਾ ਜਾਣਦੇ ਨੇ ਪਰ ਝੂਠ ਬੋਲਣਾ ਸਿਖ ਗਏ। ਕੋਈ ਨੀ, ਸੱਚ ਕਢਵਾਉਣਾ ਤਾਂ ਮੇਰੀ ਚੀਚੀ ਦਾ ਕੰਮ ਹੈ। ਗਲ ਵਿਚ ਦੀ ਢਾਂਗੀ ਅੰਦਰ ਲੰਘਾ ਕੇ ਆਂਦਰਾਂ ਵਿੱਚੋਂ ਸੱਚ ਬਾਹਰ ਕੱਢ ਲਿਆ ਕਰਦਾ ਮੈਂ, ਦੇਰ ਕਿਸ ਗੱਲ ਦੀ? ਜੰਡੀ ਦੀਆਂ ਟਾਹਣੀਆਂ, ਕਿੱਕਰਾਂ ਦੇ ਤੁੱਕੇ ਇਸ ਢਾਂਗੀ ਦੀ ਮਾਰ ਨੀ ਝੱਲ ਸਕਦੇ ਫੇਰ ਸੱਚ ਤਾਂ ਚੀਜ਼ ਹੀ ਕੀ ਹੋਈ! ਬੋਲੋ, ਪਹਿਲਾਂ ਕਿਹੜੇ ਦੇ ਹਲਕ ਵਿੱਚ ਢਾਂਗੀ ਘਸੋਵਾਂ? ਜਿਹੜਾ ਪਹਿਲਾਂ ਮੂੰਹ ਖੁੱਲ੍ਹੇਗਾ, ਉਹੀ ਸੱਚਾ!

ਨਿਆਂ ਕਰਨ ਵਾਲੇ ਗਡਰੀਏ ਦੀ ਇਹ ਗੱਲ ਪੰਚਾਂ ਨੂੰ ਬੜੀ ਬੁਰੀ ਲੱਗੀ। ਸੇਠ ਦੇ ਬੇਟੇ ਨੂੰ ਤਾਂ ਜਿਵੇਂ ਅੱਗ ਲੱਗ ਗਈ ਹੋਵੇ! ਮੂੰਹ ਤਾਂ ਨਹੀਂ ਖੋਲ੍ਹਿਆ ਪਰ ਦਿਲ ਹੀ ਦਿਲ ਗਾਲਾਂ ਖ਼ੂਬ ਦਿੱਤੀਆਂ। ਨੇੜੇ ਤੇੜੇ ਕਿਤੇ ਅੱਗ ਹੁੰਦੀ, ਗਡਰੀਏ ਦੀ ਖਿਚੜੀ ਦਾਹੜੀ ਨੂੰ ਜਲਾ ਦਿੰਦਾ। ਸਾਰਿਆਂ ਦੀ ਹੀ ਮੱਤ ਮਾਰੀ ਗਈ ਇਸ ਮੂਰਖ ਨੂੰ ਨਿਆਂ ਕਰਨ ਲਈ ਕਹਿ ਦਿੱਤਾ, ਇਸ ਨੂੰ ਅਕਲ ਹੁੰਦੀ ਤਾਂ ਕਿਸੇ ਬਾਣੀਏ ਦਾ ਮੁਨੀਮ ਨਾ ਹੁੰਦਾ? ਇਹਦੇ ਤਾਂ ਖ਼ਾਨਦਾਨ ਨੂੰ ਨਹੀਂ ਪਤਾ ਨਿਆਂ ਹੁੰਦਾ ਕੀ ਐ। ਭੂਤ ਨੂੰ ਗੱਲ ਚੰਗੀ

ਲੱਗੀ। ਆਪਣੀ ਪਛਾਣ ਆਪ ਕਾਹਨੂੰ ਜ਼ਾਹਰ ਕਰਨੀ, ਇਸ ਗਡਰੀਏ ਰਾਹੀਂ ਮੇਰੀਆਂ ਕਰਾਮਾਤਾਂ ਆਪੇ ਪਤਾ ਲੱਗ ਜਾਣਗੀਆਂ। ਪੰਚਾਂ ਦਾ ਬੁਖ਼ਾਰ ਵੀ ਲੱਥ ਜਾਏਗਾ। ਭਗਤੀ ਦਾ ਸੁਆਦ ਤਾਂ ਨਹੀਂ ਪਤਾ, ਪ੍ਰੀਤ ਦੇ ਚਮਤਕਾਰ ਨੇ ਸੁਭਾਅ ਬਦਲਿਆ ਜ਼ਰੂਰ ਪਰ ਜੜ੍ਹ ਤੋਂ ਖ਼ਤਮ ਨਹੀਂ ਹੋਇਆ। ਮੇਰੇ ਕਾਰਨ ਬਹੂ ਦੀ ਇੱਜ਼ਤ ਨਾ ਘਟੇ ਤਾਂ ਹਜ਼ਾਰ ਦੇਵਤਿਆਂ ਦੀ ਤਾਕਤ ਲਾ ਦਿਆਂ। ਮਾਮੂਲੀ ਜਿਹਾ ਚਮਤਕਾਰ ਕਰ ਦਿਆਂ ਤਾਂ ਸੇਠ, ਉਸਦਾ ਬੇਟਾ ਤੇ ਪੰਚ ਚਿੱਤ ਹੋ ਜਾਣਗੇ। ਅੰਨ੍ਹੇ ਕਰ ਸਕਦਾਂ ਤਾਂ ਕਿ ਜਿਉਂਦੇ ਜੀ ਬਹੂ ਨੂੰ ਦੇਖ ਵੀ ਨਾ ਸਕਣ! ਜੋਰਾਵਰ ਦਾ ਤਿਣਕਾ ਕਮਜ਼ੋਰ ਦੀ ਲਾਠੀ ਤੋੜ ਦਿਆ ਕਰਦੈ। ਉਸਨੇ ਤੁਰੰਤ ਆਪਣਾ ਮੂੰਹ ਖੋਲ੍ਹ ਦਿੱਤਾ।

ਸੇਠ ਦੇ ਬੇਟੇ ਨੇ ਤਾਂ ਬੁੱਲ੍ਹ ਤੱਕ ਨਹੀਂ ਹਿਲਾਏ। ਗ਼ੁੱਸਾ ਇੰਨਾ ਆਇਆ ਕਿ ਮੂਰਖ ਗਡਰੀਏ ਦੀ ਚਟਣੀ ਬਣਾ ਦਏ। ਪਰ ਬੋਲਿਆ ਨਹੀਂ। ਨਿਆਂ ਇਸ ਤੋਂ ਕੀ ਹੋਵੇ, ਫਿਰ ਆਪਾਂ ਵਿੱਚ ਕਿਉਂ ਬੋਲੀਏ?

ਗਡਰੀਏ ਨੇ ਸੋਚਿਆ ਹੀ ਨਹੀਂ ਸੀ, ਨਹੀਂ ਤਾਂ ਨਿਆਂ ਆਪਣੇ ਸਿਰ ਕਿਉਂ ਲੈਂਦਾ। ਉਸਦੇ ਦਿਲ ਦੀ ਧੜਕਣ ਵਧੀ। ਜੋਸ਼ੀਲੇ ਪੰਚਾਂ ਦਾ ਦਿਲ ਵੀ ਬੈਠਣ ਲੱਗਾ ਪਰ ਜ਼ਾਹਰ ਨਹੀਂ ਹੋਣ ਦਿੱਤਾ। ਗਿਣਤੀ ਦੀ ਆਪਣੀ ਤਾਕਤ ਹੋਇਆ ਕਰਦੀ ਹੈ, ਗਡਰੀਏ ਨੇ ਕੰਬਦੇ ਹੱਥ ਨਾਲ ਉਸਨੂੰ ਥਾਪ ਦਿੰਦਿਆਂ ਕਿਹਾ- ਸ਼ਾਬਾਸ਼, ਸ਼ਾਬਾਸ਼, ਤੇਰੇ ਵਰਗੇ ਹਰੀਸ਼ ਚੰਦ੍ਰ ਨੂੰ ਇਨ੍ਹਾਂ ਮੂਰਖਾਂ ਨੇ ਤਕਲੀਫ਼ ਵਿੱਚ ਪਾਇਆ! ਅੰਨ੍ਹਾ ਅਤੇ ਅਨਜਾਣ ਇੱਕੋ ਜਿਹੇ ਹੋਇਆ ਕਰਦੇ ਨੇ, ਖ਼ਿਆਲ ਨਾ ਕਰੀਂ। ਮੈਂ ਤੇਰੀ ਸੱਤਿਆ ਦੇਖ ਲਈ ਹੈ। ਫੇਰ ਵੀ ਦੋ ਇਮਤਿਹਾਨ ਹੋਰ ਲਊਂਗਾ। ਦਿਲ ਦੀ ਤਸੱਲੀ ਵੱਡੀ ਚੀਜ਼ ਹੁੰਦੀ ਐ। ਮਾੜਾ ਜਿਹਾ ਵਹਿਮ ਵੀ ਕਿਉਂ ਰੱਖਣਾ? ਖ਼ੁਦ ਨੂੰ ਤਸੱਲੀ ਦੇਣ ਵਾਸਤੇ ਇੰਨੀ ਗੱਲ ਗਡਰੀਏ ਨੇ ਕਹੀ ਜ਼ਰੂਰ ਪਰ ਉਸਦਾ ਡਰ ਵਧਦਾ ਗਿਆ।

ਹੁਣ ਤਾਂ ਚਾਹੇ ਆਪਣੇ ਮੂੰਹ ਤੇ ਆਪ ਚਾਂਟਾ ਮਾਰਨਾ ਪਵੇ, ਮੂੰਹ ਲਾਲ ਰੱਖਣਾ ਈ ਪੈਣੈ। ਭੇਡਾਂ ਚਰਦੀਆਂ ਚਰਦੀਆਂ ਦੂਰ ਨਿਕਲ ਗਈਆਂ ਸਨ। ਪ੍ਰੇਤ ਵਲ ਇਸ਼ਾਰਾ ਕਰਕੇ ਕਹਿੰਦਾ- ਮੈਂ ਸੱਤ ਤਾੜੀਆਂ ਵਜਾਊਂਗਾ, ਸੱਤ ਤਾੜੀਆਂ ਦੇ ਅੰਦਰ ਅੰਦਰ ਜਿਹੜਾ ਸਾਰੀਆਂ ਭੇਡਾਂ ਇਸ ਜੰਡੀ ਹੇਠ ਇਕੱਠੀਆਂ ਕਰ ਦਏ ਉਹੀ ਸੱਚਾ।

ਆਖ਼ਰੀ ਸ਼ਬਦ ਕਹਿੰਦੇ ਕਹਿੰਦੇ ਉਸ ਦਾ ਸਿਰ ਝੁਕ ਗਿਆ। ਇੱਧਰ ਉੱਧਰ ਦੇਖਣਾ ਬੰਦ ਹੋ ਗਿਆ। ਮਨ ਚਾਹੀਆਂ ਗੱਲਾਂ ਸੁਣਨੀਆਂ ਕਿਸ ਨੂੰ ਬੁਰੀਆਂ ਲਗਦੀਆਂ ਨੇ? ਚਾਹੇ ਭੂਤ ਪ੍ਰੇਤ ਹੀ ਹੋਵੇ! ਗਡਰੀਏ ਦੇ ਕਹਿਣ ਦੀ ਦੇਰ ਸੀ ਕਿ ਭੂਤ ਨੇ ਵਰੋਲੇ ਦਾ ਰੂਪ ਧਾਰ ਲਿਆ ਅਤੇ ਪੰਜਵੀਂ ਤਾਲੀ ਵੱਜਣ ਤੋਂ ਪਹਿਲਾਂ ਹੀ ਰਿਉੜ ਇਕੱਠਾ ਹੋ ਗਿਆ।

ਗਡਰੀਏ ਨੂੰ ਜਿਵੇਂ ਕਿਸੇ ਗੱਲ ਦਾ ਪਤਾ ਲੱਗ ਗਿਆ ਹੋਵੇ ਪਰ ਬਾਕੀ ਸਾਰੇ ਕਾਠ ਮਾਰ ਗਏ, ਲਹੂ ਜਿਵੇਂ ਰਗਾਂ ਵਿੱਚ ਜਮ ਗਿਆ ਹੋਵੇ। ਅਸਲ ਵਿੱਚ ਬਾਣੀਏ ਡੂੰਘੀ ਸਮਝ ਵਾਲੇ ਹੁੰਦੇ ਨੇ। ਸੇਠ ਵਿੱਚ ਜਿਵੇਂ ਸਹਿਦੇਵ ਜੀ ਦੀ ਆਤਮਾ ਉਤਰ ਆਈ ਹੋਵੇ। ਤਾਂ ਹੀ ਉਸਨੇ ਕਿਹਾ ਸੀ ਕਿ ਪੀਂਝੂਆਂ ਵਾਲਾ ਮੁੰਡਾ ਠੱਗ ਹੈ, ਉਸਨੂੰ ਧੱਕੇ ਮਾਰ ਕੇ ਕੱਢੋ। ਪੰਚਾਂ ਦੀ ਮੱਤ ਮਾਰੀ ਗਈ ਤਾਂ ਹੀ ਉਹ ਪੀਂਝੂਆਂ ਵਾਲੇ ਦੀ ਮਦਦ ਕਰਨ ਲੱਗੇ। ਇਹ ਭੂਤ ਹੁਣ ਕਿਸੇ ਉੱਪਰ ਕ੍ਰੋਧਵਾਨ ਹੋਵੇਗਾ, ਕੀ ਕਹਿਰ ਢਾਏਗਾ, ਵਿਧਾਤਾ ਵੀ ਨਹੀਂ ਜਾਣਦਾ। ਗਰਦਣਾਂ ਮਰੋੜ ਕੇ ਮਾਰੇਗਾ ਜਾਂ ਅੰਤੜੀਆਂ ਕੱਢ ਕੇ ਕਾਵਾਂ ਗਿਰਝਾਂ ਨੂੰ ਖੁਆਏਗਾ, ਕੀ ਪਤਾ।

ਤੀਸਰੀ ਪਰਖ ਵਾਸਤੇ ਲੋਕ ਗਡਰੀਏ ਵੱਲ ਦੇਖਣ ਲੱਗੇ। ਉਸਦੇ ਤਾਂਬੇ ਰੰਗੇ ਚਿਹਰੇ ਉੱਪਰ ਪਿਲੱਤਣ ਘੁਲਣ ਲੱਗੀ। ਆਪਣੀ ਢਾਂਗੀ ਉੱਪਰ ਹੱਥ ਫੇਰਦਿਆਂ ਧੀਮੀ ਆਵਾਜ਼ ਵਿੱਚ ਬੋਲਿਆ- ਹੁਣ ਤਾਂ ਲੱਗ ਗਿਆ ਹੋਣਾ ਪਤਾ? ਫਿਰ ਮੇਰੇ ਮੂੰਹੋਂ ਕਿਉਂ ਕਹਾਉਂਦੇ ਹੋ? ਮੈਥੋਂ ਵੱਧ ਸਿਆਣੇ ਹੋ ਤੇ ਮੂੰਹ ਵਿੱਚ ਜ਼ਬਾਨ ਵੀ ਹੈ। ਬੋਲੋ ਕੌਣ ਅਸਲੀ ਹੈ ਕੌਣ ਨਕਲੀ?

ਪਿੰਡ, ਸੇਠ ਦੀ ਹਵੇਲੀ ਵਿੱਚ ਤਾਂ ਸਾਰਿਆਂ ਦੀਆਂ ਜੀਭਾਂ ਨੂੰ ਖੰਭ ਲੱਗ ਗਏ ਸਨ ਪਰ ਹੁਣ ਇੱਥੇ ਜਿਵੇਂ ਜੀਭਾਂ ਹਨ ਹੀ ਨਹੀਂ। ਖ਼ੁਦ ਨੂੰ ਨੁਕਸਾਨ ਨਾ ਹੋਵੇ ਫੇਰ ਵਾਹੀ ਤਬਾਹੀ ਜੋ ਮਰਜ਼ੀ ਬੁਲਵਾ ਲਉ, ਸੰਕੋਚ ਨਹੀਂ। ਇੱਥੇ ਤਾਂ ਪਰਤੱਖ ਮੌਤ ਖਲੋਤੀ ਹੈ ਸਾਹਮਣੇ! ਪਰ ਸਭ ਦੀ ਕਿਸਮਤ ਚੰਗੀ ਕਿ ਹਵੇਲੀ ਦੇ ਮਾਲਕ ਨੇ ਆਪਣੀ ਲਾਜ ਰੱਖ ਲਈ।

ਭੂਤ ਨੇ ਕਿਹਾ- ਹੁਣ ਕਰੋ ਤੀਜੀ ਪਰਖ। ਗਡਰੀਏ ਨੇ ਕਿਹਾ- ਦੋ ਪਰਖਾਂ ਹੋ ਗਈਆਂ, ਕਾਫ਼ੀ ਨੇ ਇਹੀ। ਭੂਤ ਖਿੜ ਖਿੜਾ ਕੇ ਹੱਸਿਆ- ਨਹੀਂ, ਖ਼ਾਸ ਪਰਖ ਉਹੀ ਹੈ ਜਿਹੜੀ ਤੂੰ ਸੋਚੀ। ਕਸੋਰਾ ਖ਼ਾਲੀ ਕਰ। ਹੁਣ ਇੱਕ ਪਲ ਵਾਸਤੇ ਵੀ ਮੈਂ ਆਦਮੀ ਦੀ ਨੀਵੀਂ ਜੂਨ ਵਿੱਚ ਸਾਹ ਨਹੀਂ ਲੈ ਸਕਦਾ।

ਗਡਰੀਆ ਨੀਵੀਂ ਪਾ ਕੇ ਹੱਸਿਆ- ਸੋਚਿਆ ਤਾਂ ਇਹੀ ਸੀ। ਦੇਵੀ ਦੇਵਤੇ ਵੀ ਤੁਹਾਥੋਂ ਕੁਝ ਨਹੀਂ ਛਿਪਾ ਸਕਦੇ।

ਭੂਤ ਨੇ ਵਿੱਚੋਂ ਟੋਕਦਿਆਂ ਕਿਹਾ- ਕਿਹੜੀਆਂ ਦੇਵੀਆਂ, ਕਿਹੜੇ ਦੇਵਤੇ? ਸਭ ਆਦਮੀ ਦਾ ਰਚਿਆ ਹੋਇਆ ਪ੍ਰਪੰਚ! ਤੁਹਾਡੀ ਮਨੁੱਖਾਂ ਦੀ ਦੁਨੀਆ ਵਿੱਚ ਜੇ ਕੋਈ ਸੱਚ ਹੈ ਤਾਂ ਪ੍ਰੀਤ, ਸਿਰਫ਼ ਪ੍ਰੀਤ! ਚਾਰ ਸਾਲ ਇਸ ਕਾਰਨ ਪਲ ਵਿੱਚ ਬੀਤ ਗਏ। ਹੁਣ ਉਨ੍ਹਾਂ ਦਿਨਾਂ ਦੀਆਂ ਯਾਦਾਂ ਸਦਕਾ ਜੁੱਗਾਂ ਤੱਕ ਜਿਉਂਦਾ ਰਹੂੰਗਾ।

ਕਸੋਰੇ ਵਿੱਚੋਂ ਹੇਠਾਂ ਡੋਲ੍ਹਿਆ ਪਾਣੀ ਰੇਤ ਵਿੱਚ ਜਜ਼ਬ ਹੋ ਗਿਆ। ਕਸੋਰੇ ਦਾ ਖ਼ਾਲੀ ਮੂੰਹ ਭੂਤ ਵੱਲ ਕਰ ਦਿੱਤਾ ਤੇ ਉਸ ਵੱਲ ਵੇਖਣ ਲੱਗਾ। ਮੂੰਹੋਂ ਕੁਝ ਕਹਿਣ ਦੀ ਹਿੰਮਤ ਨਹੀਂ ਸੀ। ਭੂਤ ਉਸਦੇ ਦਿਲ ਦੀ ਗੱਲ ਸਮਝ ਗਿਆ। ਭੀੜ ਵੱਲ ਦੇਖਕੇ ਕਿਹਾ- ਮੇਰਾ ਵਿਰਾਟ ਰੂਪ ਦੇਖੋ ਤਾਂ ਦਹਿਲ ਪੈ ਜਾਏ, ਡਰ ਕੇ ਮਰ ਜਾਓ, ਪਰ ਇਹ ਤੁਹਾਡਾ ਭਾਗ ਕਿੱਥੇ! ਇਸ ਲਈ ਤਰਸ ਕਰ ਰਿਹਾ ਹਾਂ ਕਿ ਆਦਮੀ ਦੇ ਚੋਲੇ ਵਿੱਚ ਮੈਨੂੰ ਪ੍ਰੇਮ ਦਾ ਅਨੰਤ ਅਨੰਦ ਮਿਲਿਆ। ਇਸ ਤੋਂ ਵੱਡਾ ਸੁੱਖ ਹੋਰ ਕੋਈ ਨਹੀਂ। ਪਰ ਤੁਸੀਂ ਹੋਰ ਗੱਲਾਂ ਵਿੱਚ ਫਸ ਗਏ! ਜਦੋਂ ਤੱਕ ਆਦਮੀ ਦੀ ਦੇਹ ਵਿੱਚੋਂ ਤੁਹਾਨੂੰ ਮੌਤ ਨਹੀਂ ਕੱਢ ਕੇ ਲਿਜਾਂਦੀ, ਉਦੋਂ ਤੱਕ ਪੇਟ ਭਰ ਭਰ ਖਾਈ ਚਲੋ, ਸਾਹ ਲਈ ਜਾਵੋ। ਦੂਸਰਿਆਂ ਦੇ ਮਾਮਲਿਆਂ ਵਿੱਚ ਟੰਗ ਅੜਾਉਂਦੇ ਰਹੋ ਅਤੇ ਮੇਰੀ ਤੇਰੀ ਕਰਦੇ ਹੋਏ ਹੱਥ ਪੈਰ ਚਲਾਉਂਦੇ ਰਹੋ। ਆਦਮੀ ਦੀ ਦੇਹੀ ਵਿੱਚ ਇਹ ਮੇਰੇ ਆਖ਼ਰੀ ਬੋਲ ਨੇ। ਹੁਣ ਮੈਂ ਸੂਖ਼ਮ ਰੂਪ ਧਾਰ ਕੇ ਕਸੋਰੇ ਦੇ ਨ੍ਹੇਰੇ ਦੀ ਸ਼ਰਨ ਲੈਂਦਾ ਹਾਂ। ਫਿਰ ਗਡਰੀਏ ਵੱਲ ਦੇਖ ਕੇ ਬੋਲਿਆ- ਓ ਚਰਵਾਹੇ! ਜਦ ਮੈਂ ਅੰਦਰ ਚਲਾ ਜਾਵਾਂ, ਕਸੋਰੇ ਦਾ ਮੂੰਹ ਕਸਕੇ ਬੰਨ੍ਹ ਦੇਈਂ, ਫਿਰ ਇਸਨੂੰ ਨਦੀ ਵਿੱਚ ਠੇਲ੍ਹ ਦੇਣਾ। ਸਮੁੱਚੀ ਕੁਦਰਤ ਵਿੱਚ ਇਕ ਜਾਨ ਹੋ ਕੇ ਮੇਰਾ ਪਿਆਰ ਫੁਲਾਂ ਵਿੱਚ ਦੀ ਖਿੜੇਗਾ, ਬੱਦਲਾਂ ਬਹਾਨੇ ਬਰਸੇਗਾ, ਤਾਰਿਆਂ ਰਾਹੀਂ ਟਿਮਟਿਮਾਏਗਾ। ਚੰਦ ਸੂਰਜ ਬਣਕੇ ਬਾਰ ਬਾਰ ਉਦਯ ਹੋਵੇਗਾ, ਚਿੜੀਆਂ ਦੀ ਚਹਿਚਹਾਟ ਅਤੇ ਪਪੀਹਿਆਂ ਦੀ ਪੀਊ ਪੀਊ ਵਿੱਚ ਗੂੰਜੇਗਾ। ਸਮਝ ਸਕੋ ਤਾਂ ਸਮਝ ਜਾਇਓ ਕਿ ਸਾਰੀ ਕੁਦਰਤ ਵਿੱਚ ਕੋਈ ਵਸਤੂ ਅਮਰ ਹੈ ਤਾਂ ਉਹ ਹੈ ਪਿਆਰ, ਸਿਰਫ਼ ਪਿਆਰ, ਬਾਕੀ ਸਭ ਫ਼ਜ਼ੂਲ। ਫਿਰ ਕਸੋਰੇ ਅੰਦਰੋਂ ਉਸਦੀ ਭਾਰੀ ਆਵਾਜ਼ ਗੂੰਜੀ- ਵਧੀਕ ਲਾਲਚ ਠੀਕ ਨਹੀਂ ਹੁੰਦਾ, ਧਨ ਦਾ ਹੋਵੇ ਚਾਹੇ ਤਾਕਤ ਦਾ, ਗਿਆਨ ਦਾ ਹੋਵੇ ਚਾਹੇ ਪ੍ਰੀਤ ਦਾ, ਕਿਤੇ ਨਾ ਕਿਤੇ ਸੰਤੋਖ ਕਰਨਾ ਹੀ ਚਾਹੀਦੈ।

ਕਸੋਰੇ ਦਾ ਮੂੰਹ ਬੰਨ੍ਹ ਕੇ ਨਦੀ ਵਿੱਚ ਠੇਲ੍ਹ ਕੇ ਸਾਰੇ ਜਣੇ ਕਿੱਕਰ ਹੇਠ ਇਕੱਠੇ ਹੋ ਗਏ। ਕੇਹਾ ਜੰਜਾਲ ਪ੍ਰਗਟ ਹੋਇਆ ਸੀ? ਇਸ ਦਾ ਭੇਤ ਕੌਣ ਪਾਏਗਾ? ਕਦੋਂ ਪਾਏਗਾ? ਸਾਰਿਆਂ ਦੇ ਰੋਮ ਰੋਮ ਵਿਚਲਾ ਡਰ ਅੱਖਾਂ ਥਾਈਂ ਦਿਸ ਰਿਹਾ ਸੀ। ਸਾਰਿਆਂ ਦੇ ਦਿਲਾਂ ਅੰਦਰ ਤੂਫ਼ਾਨ ਪਰ ਜੀਭ ਖ਼ੁਸ਼ਕ। ਇਹੋ ਜਿਹੇ ਤੂਫ਼ਾਨ ਵਿੱਚੋਂ ਦੀ ਲੰਘੇ ਕਿ ਨਾ ਗਡਰੀਏ ਨੂੰ ਖੁਆਉਣਾ ਯਾਦ ਰਿਹਾ ਨਾ ਬਾਕੀਆਂ ਨੂੰ ਖਾਣਾ। ਕੰਜੂਸ ਸੇਠ ਦੇ ਦਿਲ ਅੰਦਰਲੀ ਉਥਲ ਪੁਥਲ ਦਾ ਅੰਤ ਨਹੀਂ। ਉਸਦੇ ਸੰਸਕਾਰਾਂ ਅਤੇ ਨਵੇਂ ਗਿਆਨ ਵਿਚਕਾਰ ਜ਼ਬਰਦਸਤ ਟੱਕਰ ਹੋ ਰਹੀ ਸੀ। ਕੀ ਕਰੇ, ਕੀ ਨਾ ਕਰੇ, ਪਤਾ ਨਹੀਂ। ਪਰ ਕਦ ਤੱਕ ਖਲੋਤੇ ਰਹਿੰਦੇ? ਥੋੜ੍ਹੀ ਦੇਰ ਬਾਅਦ ਸੇਠ ਦੇ ਪੈਰ ਹੌਲ਼ੀ ਹੌਲ਼ੀ ਪਿੰਡ ਵੱਲ ਨੂੰ ਤੁਰਨ ਲੱਗੇ। ਸੇਠ ਦੇ ਬੇਟੇ ਨੂੰ ਕੁਝ ਖ਼ਿਆਲ ਆਇਆ, ਗਡਰੀਏ ਕੋਲ ਗਿਆ, ਆਨੰਦ ਦੇ ਹਲੋਰੇ ਵਿੱਚ ਮੁਸਕਾਨ ਦਾ ਯਤਨ

ਕੀਤਾ ਪਰ ਸਫ਼ਲ ਨਾ ਹੋਇਆ। ਮੋਤੀਆਂ ਜੜੀ ਅੰਗੂਠੀ ਉਂਗਲ ਵਿੱਚੋਂ ਉਤਾਰੀ ਤੇ ਚਰਵਾਹੇ ਵੱਲ ਵਧਾਈ। ਚਰਵਾਹਾ ਸਮਝ ਗਿਆ। ਦਾਹੜੀ ਖ਼ੁਰਕਦਾ ਪੀਲੇ ਦੰਦਾਂ ਰਾਹੀਂ ਹੱਸਿਆ ਤੇ ਬੋਲਿਆ- ਮੈਂ ਰਾਜਾ ਨਹੀਂ ਕਿ ਪੈਸੇ ਲੈ ਕੇ ਨਿਆਂ ਕਰਾਂ। ਮੈਂ ਤਾਂ ਅਟਕਿਆ ਕੰਮ ਕੱਢਣਾ ਸੀ ਕੱਢ ਦਿੱਤਾ। ਕਿਸੇ ਅਦਿੱਖ ਭੈ ਨਾਲ ਫਿਰ ਹੌਲ਼ੀ ਦੇਣੀ ਬੋਲਿਆ- ਵੈਸੇ ਵੀ, ਇਹ ਮੁੰਦਰੀ ਮੇਰੇ ਕਿਸ ਕੰਮ ਦੀ? ਨਾ ਮੇਰੇ ਮੇਚ ਆਏਗੀ ਨਾ ਮੇਰੀ ਢਾਂਗੀ ਦੇ। ਮੇਰੀਆਂ ਭੇਡਾਂ ਵੀ ਮੇਰੇ ਵਾਂਗ ਬੇਸਮਝ ਨੇ। ਘਾਹ ਖਾ ਲੈਂਦੀਆਂ ਨੇ, ਸੋਨਾ ਸੁੰਘਦੀਆਂ ਵੀ ਨਹੀਂ। ਫਾਲਤੂ ਚੀਜ਼ਾਂ ਤੁਹਾਨੂੰ ਅਮੀਰਾਂ ਨੂੰ ਈ ਸ਼ੋਭਾ ਦਿੰਦੀਆਂ ਨੇ।

ਇਹ ਬੋਲ ਸੇਠ ਦੇ ਬੇਟੇ ਨੂੰ ਚੁਭੇ। ਮੂਰਖ ਗਡਰੀਏ ਨੂੰ ਇਸ ਦੀ ਕੀਮਤ ਕੀ ਪਤਾ? ਮੁੱਲ ਦੱਸ ਦਿੱਤਾ ਝੱਟ ਹੱਥ ਪਸਾਰੇਗਾ। ਕਿਹਾ- ਤੈਨੂੰ ਯਕੀਨ ਨੀ ਆਉਣਾ, ਆਪਣੀ ਵਿਆਹੁਤਾ ਦੀ ਸਹੁੰ ਖਾ ਕੇ ਕਹਿਨਾ, ਇਸਦਾ ਮੋਤੀ ਸਵਾ ਲੱਖ ਦਾ ਹੈ। ਦਸ ਇੱਜੜਾਂ ਤੋਂ ਵੀ ਵਧੀਕ ਮਹਿੰਗਾ, ਖ਼ੁਸ਼ੀ ਨਾਲ ਦੇ ਰਿਹਾਂ। ਮਨਜ਼ੂਰ ਕਰੇਂ ਤਾਂ ਅਹਿਸਾਨ ਮੰਨਾਂਗਾ।

ਅੰਗੂਠੀ ਵਿੱਚ ਕਲਸ ਵਾਲਾ ਮੋਤੀ ਲਿਸ਼ਕ ਰਿਹਾ ਸੀ। ਮਾਂ ਪਿਉ ਮੰਗਣ, ਉਨ੍ਹਾਂ ਨੂੰ ਵੀ ਨਾ ਦਏ। ਹਾਂ ਬਹੂ ਦੀ ਗੱਲ ਹੋਰ ਹੈ। ਸੱਚ, ਉਸਨੂੰ ਤਾਂ ਗਹਿਣਿਆਂ ਦੀ ਕੋਈ ਇੱਛਾ ਹੈ ਈ ਨੀਂ। ਇੱਛਾ ਮੁਤਾਬਿਕ ਨਿਆਂ ਮਿਲਿਆ, ਮੁੰਡਾ ਬਹੁਤ ਖ਼ੁਸ਼। ਪਰ ਜਾਂਗਲੀ ਚਰਵਾਹਾ ਅੰਗੂਠੀ ਦਾ ਮੁੱਲ ਸੁਣ ਕੇ ਵੀ ਖ਼ੁਸ਼ ਨਾ ਹੋਇਆ। ਕਹਿਣ ਲੱਗਾ- ਏਨੀ ਕੀਮਤੀ ਚੀਜ਼ ਰੱਖੂੰਗਾ ਕਿੱਥੇ? ਪਗੜੀ ਵਿੱਚ ਲੁਕਾਊਂਗਾ ਤਾਂ ਸਿਰ ਚਕਰਾਏਗਾ। ਨਦੀ ਵੱਲ ਦੇਖਦਿਆਂ ਕਹਿਣ ਲੱਗਾ, ਬੋਝੇ ਵਿੱਚ ਰੱਖਾਂ ਤਾਂ ਦਿਲ ਧੜਕੇਗਾ, ਜੁੱਤੀ ਵਿੱਚ ਰੱਖਾਂ, ਚੁਭੇਗੀ, ਜੇਬ ਵਿੱਚੋਂ ਗਿਰਨ ਦਾ ਖ਼ਤਰਾ ਹੈ। ਤੂੰ ਹੀ ਦੱਸ, ਨੀਂਦ ਵੇਚ ਕੇ ਮੈਂ ਜਗਰਾਤਾ ਮੁੱਲ ਕਿਉਂ ਲਵਾਂ? ਕੀਮਤ ਨਾ ਦੱਸੀ ਹੁੰਦੀ ਫੇਰ ਕੀ ਪਤਾ ਲੈ ਈ ਲੈਂਦਾ, ਹੁਣ ਤਾਂ ਮਤਲਬ ਈ ਨੀ ਲੈ ਲਵਾਂ।

ਇਹੋ ਜਿਹੀਆਂ ਵਚਿਤ੍ਰ ਗੱਲਾਂ ਦੀ ਭਿਣਕ ਕੰਨੀ ਪਈ, ਸੇਠ ਵੀ ਨੇੜੇ ਆ ਗਿਆ। ਦੋਹਾਂ ਵੱਲ ਵਾਰੋ ਵਾਰੀ ਦੇਖਦਿਆਂ ਗਡਰੀਆ ਕਹਿੰਦਾ ਰਿਹਾ- ਮੇਰੀ ਮਾਂ ਜਿਉਂਦੀ ਹੁੰਦੀ, ਇਹ ਅੰਗੂਠੀ ਲੈ ਕੇ ਘਰ ਚਲਾ ਜਾਂਦਾ ਮੇਰੇ ਚਪੇੜ ਜੜ ਦਿੰਦੀ। ਚੋਰੀ ਚਕਾਰੀ, ਡਾਕਾ ਕਤਲ ਮਾਫ਼ ਕਰ ਦਿੰਦੀ, ਲੋਭ ਨੂੰ ਮਾਫ਼ ਨੀ ਕਰਿਆ ਕਰਦੀ ਸੀ।

ਉਜੈਨੋ ਕਮਾਈ ਕਰਕੇ ਆਏ ਜੁਆਨ ਦੀਆਂ ਰਗਾਂ ਵਿੱਚ ਨਵਾਂ ਝਰਨਾ ਫੁੱਟਣ ਲੱਗਾ। ਦੋਵਾਂ ਗੰਵਾਰਾਂ ਦੀ ਸਮਝ ਸੂਝ ਇੱਕੋ ਜਿਹੀ। ਨਾ ਭੀਲ ਨੇ ਕਲਸ਼ ਦੇ ਧਨ ਵਿੱਚ ਰੁਚੀ ਦਿਖਾਈ ਨਾ ਗਡਰੀਆ ਅੰਗੂਠੀ ਲੈਣ ਲਈ ਤਿਆਰ। ਇਨ੍ਹਾਂ ਵਾਸਤੇ ਮੋਤੀ ਅਤੇ ਕੰਕਰ ਇੱਕ ਸਮਾਨ। ਆਦਮੀਆਂ ਦੀ ਇਹ ਨਸਲ ਨਿਆਰੀ ਹੈ ਬਿਲਕੁਲ। ਸੂਰਜ ਜੇ ਲੱਭਣ ਲੱਗ ਜਾਵੇ ਤਾਂ ਲੱਖਾਂ ਕਰੋੜਾਂ ਵਿੱਚੋਂ ਇੱਕ ਅੱਧ ਕਿਧਰੇ ਮਿਲੇ ਸ਼ਾਇਦ!

ਮੂਜੀ ਸੇਠ ਵਿੱਚ ਵੀ ਬਦਲਾਉ ਆਉਣ ਲੱਗਾ। ਕਿਹਾ- ਖ਼ੁਸ਼ੀ ਨਾਲ ਦਿੱਤੀ ਸੁਗਾਤ ਨੂੰ ਨਾਂਹ ਨਹੀਂ ਕਰੀਦੀ। ਮੇਰਾ ਮਾਣ ਰੱਖਣ ਵਾਸਤੇ ਈ ਲੈ ਲੈ। ਭੂਤ ਦੀਆਂ ਬਰੀਕ ਗੱਲਾਂ ਨੇ ਮੇਰਾ ਮਨ ਬਦਲ ਦਿੱਤਾ। ਤੇਰੀ ਤਾਂ ਗੱਲ ਹੀ ਹੋਰ ਹੈ। ਹੁਣ ਮੈਂ ਵਿਆਜ ਲੈਣਾ ਬੰਦ ਕਰੂੰਗਾ। ਤੂੰ ਚਾਹੇ ਮੇਰੇ ਵੱਲੋਂ ਇਹੋ ਜਿਹੇ ਇੱਕੀ ਇੱਜੜ ਖ਼ਰੀਦ ਲੈ, ਮੈਂ ਖ਼ੁਸ਼ੀ ਨਾਲ ਦਿੰਨਾ। ਸਗੋਂ ਤੇਰੇ ਗੁਣ ਗਾਊਂਗਾ।

ਪੇਂਡੂ ਨੇ ਠੰਢਾ ਸਾਹ ਲਿਆ, ਕਿਹਾ- ਉਮਰ ਦਾ ਕੋਈ ਇਤਬਾਰ ਨਹੀਂ। ਫਿਰ ਆਫ਼ਤਾਂ ਇਕੱਠੀਆਂ ਕਿਉਂ ਕਰਦੇ ਫਿਰੀਏ? ਵੱਡੇ ਬੰਦਿਆਂ ਦੀ ਤਾਂ ਕਿਰਪਾ ਹੀ ਬਹੁਤ। ਬਿਨਾਂ ਸੋਚ ਵਿਚਾਰ ਦੇ ਸੇਠ ਦਾ ਬੇਟਾ ਬੋਲਿਆ- ਰਾਮ ਜਾਣੇ ਕੌਣ ਵੱਡਾ ਹੈ ਕੌਣ ਛੋਟਾ। ਛੋਟੇ ਵੱਡੇ ਦੀ ਪਛਾਣ ਔਖੀ ਹੈ ਚਰਵਾਹੇ, ਬਹੁਤ ਔਖੀ। ਜਿਵੇਂ ਤੂੰ ਇੱਜੜ ਦੀ ਰਖਵਾਲੀ ਕਰਦਾ ਹੈਂ, ਮੇਰੀ ਵੀ ਕਰੇਂ ਤਾਂ ਕਹਾਂ ਤੇਰੇ ਵਰਗਾ ਕੇਵਲ ਤੂੰ ਹੈ।

ਬੇਟੇ ਦੀ ਸੁਰ ਨਾਲ ਸੁਰ ਮਿਲਾਉਂਦਿਆਂ ਖ਼ਾਲੀ ਮੂੰਹ ਨਾਲ ਸੇਠ ਮੁਸਕਾਇਆ, ਕਿਹਾ- ਗੁਰੂ ਧਾਰਨ ਵਾਸਤੇ ਸੇਠਾਣੀ ਕਦੋਂ ਦੀ ਜ਼ਿੱਦ ਕਰਦੀ ਆ ਰਹੀ ਹੈ, ਮੈਂ ਨੀ ਮੰਨਿਆ। ਮਨਚਾਹਿਆ ਗੁਰੂ

ਮਿਲਦਾ ਹੀ ਨਹੀਂ। ਪੂਰਨਮਾਸੀ ਦੇ ਦਿਨ ਪਿਉ ਪੁੱਤ ਅਸੀਂ ਦੋਵੇਂ ਆਵਾਂਗੇ, ਜਵਾਰ ਦੀ ਖੀਰ ਖਾਵਾਂਗੇ ਨਾਰੀਅਲ ਭੇਟ ਕਰਕੇ ਖੰਮ੍ਹਣੀ ਬਨ੍ਹਵਾਵਾਂਗੇ।

ਪਛਤਾਵੇ ਦੇ ਸੁਰ ਵਿੱਚ ਚਰਵਾਹਾ ਬੋਲਿਆ- ਉਹੋ, ਦੇਖੋ ਮੇਰੀ ਅਕਲ ਉੱਪਰ ਕੀ ਪੱਥਰ ਪਏ, ਮੈਂ ਖੀਰ ਖੁਆਣੀ ਭੁੱਲ ਈ ਗਿਆ! ਹੁਣ ਕਿਹੜਾ ਦੇਰ ਹੋਈ ਹੈ? ਹੱਥ ਜੋੜ ਕੇ ਸਾਰੇ ਮਹਿਮਾਨਾਂ ਅੱਗੇ ਬੇਨਤੀ ਹੈ ਮੇਰੀ ਗ਼ਲਤੀ ਦੀ ਖਿਮਾ ਕਰ ਦੇਣ। ਸੇਠ ਨੇ ਉਸਦੀ ਪਿੱਠ ਤੇ ਹੱਥ ਰੱਖਦਿਆਂ ਕਿਹਾ- ਅੱਜ ਨਹੀਂ, ਪੂਰਨਮਾਸ਼ੀ ਨੂੰ ਸਾਰਾ ਪਰਿਵਾਰ ਆਏਗਾ। ਸੇਠ ਦੀ ਖ਼ੁਸ਼ੀ ਦੇਖ ਕੇ ਚਰਵਾਹੇ ਨੇ ਜ਼ਿੱਦ ਨਹੀਂ ਕੀਤੀ, ਬਸ ਇੱਕ ਹਦਾਇਤ ਦਿੱਤੀ- ਬਹੂ ਨੂੰ ਨਾਲ ਲਿਆਉਣਾ। ਸੇਠ ਤੋਂ ਪਹਿਲਾਂ ਬੇਟਾ ਬੋਲਿਆ- ਉਹ ਤਾਂ ਆਏਗੀ ਹੀ ਆਏਗੀ।

ਰਾਜੇ ਦੇ ਦਰਬਾਰ ਵੱਲ ਜਾਂਦਿਆਂ ਪੰਚਾਂ ਦੀ ਤੋਰ ਵਿੱਚ ਜਿਹੜੀ ਤੇਜ਼ੀ ਸੀ ਉਹ ਮੱਧਮ ਪੈ ਗਈ। ਚਰਵਾਹਾ ਜਾਂਦਿਆਂ ਨੂੰ ਉਦੋਂ ਤੱਕ ਦੇਖਦਾ ਰਿਹਾ ਜਦੋਂ ਤੱਕ ਟਿੱਬੇ ਉਹਲੇ ਹੋ ਗਏ। ਫਿਰ ਇਜੜ ਨੂੰ ਪਾਣੀ ਪਿਲਾਉਣ ਲਈ ਤਲਾਬ ਵੱਲ ਲੈ ਤੁਰਿਆ। ਉਸਦੇ ਹੱਥੋਂ ਅੱਜ ਕੇਹਾ ਨਿਆਂ ਹੋਇਆ ਇਸਦਾ ਉਸਨੂੰ ਵੀ ਇਲਮ ਨਹੀਂ ਸੀ। ਉਸਨੂੰ ਸ਼ੇਰਾਂ ਬਘਿਆੜਾਂ ਤੋਂ ਡਰ ਨਹੀਂ ਲੱਗਿਆ, ਅੱਜ ਭੂਤ ਨੇ ਤਾਂ ਰੌਂਗਟੇ ਖੜ੍ਹੇ ਕਰ ਦਿੱਤੇ। ਜੇ ਇਕੱਲਾ ਦੇਖ ਕੇ ਗਰਦਣ ਮਰੋੜ ਦਏ? ਬਾਰ ਬਾਰ ਪਿੱਛੇ ਦੇਖਦਾ ਦੇਖਦਾ ਆਪਣੀ ਬਸਤੀ ਵਿੱਚ ਪੁੱਜਿਆ। ਅੱਜ ਤਾਂ ਤਾਰਾਂ ਨਾਲ ਮੜ੍ਹੀ ਲਾਠੀ ਉੱਪਰ ਵੀ ਭਰੋਸਾ ਨਾ ਰਿਹਾ। ਜਿਉਂਦੇ ਜੀਅ ਅੱਗੇ ਤੋਂ ਇਨਸਾਫ਼ ਕਰਨ ਦਾ ਪੰਗਾ ਨਹੀਂ ਲੈਣਾ!

ਉਧਰ ਭੀੜ ਦੇ ਡਰ ਦੀ ਵੀ ਹੱਦ ਨਹੀਂ। ਜੁੱਤੀਆਂ ਅੰਦਰ ਪੈਰਾਂ ਦੇ ਤਲੂਏ ਪਸੀਨੇ ਨਾਲ ਭਿੱਜ ਗਏ। ਭੂਤ ਦਾ ਕੀ ਇਤਬਾਰ? ਕੀ ਪਤਾ ਕਿਸ ਤੋਂ ਕਿਹੜਾ ਬਦਲਾ ਲੈ ਲਏ? ਉਸਦੀਆਂ ਗੱਲਾਂ ਤੋਂ ਤਾਂ ਲੱਗਿਆ ਉਸ ਵਿੱਚ ਗ਼ੁੱਸਾ ਨਹੀਂ ਸੀ। ਆਦਮੀ ਆਪਣੀ ਜ਼ਬਾਨ ਤੋਂ ਡਿੱਗ ਸਕਦੈ, ਭੂਤ ਕੌਲ ਕਰਾਰ ਤੇ ਪੂਰੇ ਉਤਰਦੇ ਨੇ। ਆਪਣੇ ਘਰ ਦੇ ਕੰਮ ਨਹੀਂ ਕੀਤੇ ਜਾਂਦੇ, ਦੂਜਿਆਂ ਦੇ ਮਸਲਿਆਂ ਵਿੱਚ ਬੰਦੇ ਟੰਗ ਅੜਾਉਣ ਤੁਰ ਪੈਂਦੇ ਨੇ। ਘਰ ਖਾਂਦੇ ਪੀਂਦੇ ਬੈਠੇ ਬਿਠਾਏ ਖੁਰਕ ਹੋਣ ਲੱਗ ਪਈ। ਸੇਠ ਦੇ ਘਰ ਭੂਤ ਆਏ ਕਿ ਜਾਏ, ਉਨ੍ਹਾਂ ਨੇ ਕੀ ਲੈਣਾ ਦੇਣਾ?

ਸਭ ਦੇ ਮੂੰਹਾਂ ਵਿੱਚ ਜੀਭਾਂ ਸਨ ਪਰ ਗੱਲ ਨਹੀਂ ਹੋਈ ਕਿਸੇ ਤੋਂ। ਹਰੇਕ ਆਪਣੇ ਆਪ ਵਿੱਚ ਡੁੱਬਿਆ ਹੋਇਆ। ਬਿਨ ਬੋਲੇ ਗੱਲਾਂ ਹੋ ਰਹੀਆਂ ਸਨ। ਜਿੱਥੇ ਬੋਲ ਰੁਕਣ, ਖ਼ਾਮੋਸ਼ੀ ਅੱਗੇ ਲਗਦੀ ਹੈ। ਇਹ ਉਹ ਬੋਲੀ ਹੈ ਜਿਹੜੀ ਬਿਨਾਂ ਸਿਖਾਏ ਬੱਚਾ ਮਾਂ ਦੇ ਪੇਟ ਵਿੱਚੋਂ ਆਪੇ ਸਿਖ ਕੇ ਆਉਂਦੈ। ਇਹ ਰਗਾਂ ਵਿੱਚ ਵਗਦੇ ਲਹੂ ਦੀ ਗੱਲ ਬਾਤ ਹੁੰਦੀ ਐ। ਸੇਠ, ਉਸਦਾ ਬੇਟਾ, ਪੰਚ ਸਭ ਆਪੋ ਆਪਣੀ ਥਾਂ ਗੱਲ ਸਮਝ ਗਏ। ਖੁੱਲ੍ਹੀਆਂ ਅੱਖਾਂ ਦਾ ਸੱਚ ਸੁਫ਼ਨੇ ਵਰਗਾ ਲੱਗਿਆ, ਦਿਲ ਅੰਦਰਲਾ ਸੱਚ ਪ੍ਰਤੱਖ ਦਿਸਿਆ। ਨੀਵੀਂ ਪਾਈ ਤੁਰਦੇ ਰਹੇ, ਕਿਸੇ ਹੋਰ ਲੋਕ ਵਿੱਚ।

ਪਿੰਡ ਪੁੱਜਦਿਆਂ ਹਰੇਕ ਆਪੋ ਆਪਣੇ ਘਰ ਮੁੜਦਾ ਗਿਆ। ਕਾਂ ਕਾਂ ਕਰਦੀਆਂ ਔਰਤਾਂ ਨੂੰ ਹਵੇਲੀ ਦੀਆਂ ਪੌੜੀਆਂ ਚੜ੍ਹਦੇ ਸਿਰਫ਼ ਦੋ ਬੰਦੇ ਦਿਸੇ, ਸੇਠ ਅਤੇ ਉਸਦਾ ਬੇਟਾ। ਜਦੋਂ ਪਿੰਡੋਂ ਨਿਕਲੇ, ਰੱਸੀਆਂ ਨਾਲ ਬੰਨ੍ਹੇ ਹੋਏ ਇੱਕ ਸ਼ਕਲ ਦੇ ਦੋ ਪਤੀ ਸਨ, ਹੂ-ਬ-ਹੂ ਇੱਕੋ ਕੱਦ ਕਾਠ, ਇੱਕੋ ਚਾਲ ਢਾਲ। ਚਾਨਣੀ ਦੀ ਕਿਰਨ ਜਿੰਨਾ ਵੀ ਫ਼ਰਕ ਨਹੀਂ! ਹੁਣ ਸੇਠ ਨਾਲ ਇੱਕੋ ਬੇਟਾ, ਰਾਮ ਜਾਣੇ ਚੁਬਾਰੇ ਵਾਲਾ ਆਇਆ ਹੈ ਕਿ ਪੀਂਝੂਆਂ ਵਾਲਾ!

ਪੀਂਝੂਆਂ ਵਾਲੇ ਦਾ ਪਰਨਾ ਵਿਹੜੇ ਦੀ ਕਿੱਲੀ ਉੱਪਰ ਟੰਗਿਆ ਹੋਇਆ ਸੀ। ਬਾਪ ਬੇਟੇ ਦੇ ਰੋਮ ਰੋਮ ਵਿੱਚ ਖ਼ੁਸ਼ੀਆਂ ਝੂਟੇ ਲੈ ਰਹੀਆਂ ਸਨ। ਪਰ ਇਨ੍ਹਾਂ ਦੀ ਥੋੜ੍ਹੀ ਜਿਹੀ ਝਲਕ ਵੀ ਚਿਹਰੇ ਉੱਪਰ ਨਹੀਂ ਸੀ। ਕਿੱਲੀ ਉੱਪਰ ਟੰਗੇ ਪਰਨੇ ਵਾਲੇ ਸੇਠ ਨੇ ਇਸ਼ਾਰਾ ਕੀਤਾ ਪਰ ਬੇਟੇ ਦੀ ਨਿਗ੍ਹਾ ਉਸ ਤੋਂ ਪਹਿਲਾਂ ਵੀ ਉੱਥੇ ਹੀ ਸੀ। ਉਸਦੇ ਚਿਹਰੇ ਤੇ ਉਹ ਆਭਾ ਦਿਖਾਈ ਦਿੱਤੀ ਜਿਹੜੀ ਸੂਰਜ ਚੜ੍ਹਨੋ ਪਹਿਲਾਂ ਅਸਮਾਨ ਦੇ ਪੂਰਬੀ ਹਿੱਸੇ ਉੱਪਰ ਹੋਇਆ ਕਰਦੀ ਹੈ। ਇਸ ਆਭਾ ਦਾ ਮਹੱਤਵ ਆਦਮੀ ਕਦੋਂ ਸਿਖੇਗਾ, ਕਿਵੇਂ ਸਿਖੇਗਾ, ਸਿਖੇਗਾ ਵੀ ਕਿ ਨਹੀਂ?

ਬਿਨਾਂ ਕਿਸੇ ਦੇ ਕਹੇ ਸੁਣੇ ਬੇਟੇ ਨੇ ਪਰਨਾ ਕਿੱਲੀ ਤੋਂ ਉਤਾਰਿਆ ਤੇ ਦਰਵਾਜ਼ਾ ਖੋਲ੍ਹ ਕੇ ਬੈਠਕ ਅੰਦਰ ਚਲਾ ਗਿਆ। ਚਾਰੇ ਕੋਨਿਆਂ ਤੇ ਦੀਵਿਆਂ ਦਾ ਹਲਕਾ ਹਲਕਾ ਚਾਨਣ। ਘਿਉ ਦੀ ਸੁਗੰਧ। ਇੱਕ ਦਾਈ ਬੱਚੀ ਦੇ ਗੁਲਾਬੀ ਸਰੀਰ ਦੀ ਮਾਲਸ਼ ਕਰ ਰਹੀ ਸੀ। ਦੂਜੀ ਦਾਈ ਜੱਚਾ ਦੇ ਕੇਸਾਂ ਵਿੱਚ ਕੰਘੀ ਕਰ ਰਹੀ ਸੀ। ਦੀਵਿਆਂ ਦੀ ਰੌਸ਼ਨੀ ਵਿੱਚ ਜੱਚਾ ਦੇ ਮੁਖੜੇ ਦਾ ਨੂਰ ਲਸ਼ਕ ਰਿਹਾ ਜਿਸ ਨੂੰ ਦੇਖ ਕੇ ਸੱਤ ਫੇਰਿਆਂ ਵਾਲਾ ਵਿਆਹੁਤਾ ਪਤੀ ਧੀਰਜ ਨਾ ਰੱਖ ਸਕਿਆ। ਪਰਨੇ ਦਾ ਪੱਲਾ ਖੋਲ੍ਹ ਕੇ ਉਸਨੇ ਪੀਂਝੂ ਬਹੂ ਅੱਗੇ ਰੱਖ ਦਿੱਤੇ। ਖ਼ਾਮੋਸ਼ ਆਨੰਦ ਵਿੱਚ ਪੀਂਝੂਆਂ ਨੂੰ ਉਂਗਲਾਂ ਨਾਲ ਫਰੋਲਦਾ ਰਿਹਾ ਜਿਵੇਂ ਉਂਗਲੀਆਂ ਰਾਹੀਂ ਮਿਠਾਸ ਦਿਲ ਅੰਦਰ ਪੁਜਦੀ ਹੋਵੇ।

ਜੱਚਾ ਰਾਣੀ ਦੀਆਂ ਅਧਖੁੱਲ੍ਹੀਆਂ ਅੱਖਾਂ ਪੀਂਝੂਆਂ ਤੇ ਰੁਕੀਆਂ, ਤੁਰੰਤ ਜਾਣ ਗਈ ਇਹ ਕਿਹੜਾ ਪਤੀ ਹੈ। ਇਸ ਪਛਾਣ ਨਾਲ ਹੀ ਉਸਦੀਆਂ ਅੱਖਾਂ ਵਿੱਚੋਂ ਲਾਲ ਪੀਲੀਆਂ ਲਪਟਾਂ ਦਿਸਣ ਲੱਗੀਆਂ। ਚਾਰ ਸਾਲ ਦੀ ਨਿਰਮਲ ਸੀਤਲ ਚਾਨਣੀ ਪਲ ਵਿੱਚ ਉੱਡ ਗਈ ਤੇ ਉਹ ਜੇਠ ਦੀ ਚੰਗਿਆੜਿਆਂ ਵਾਲੀ ਧੁੱਪ ਵਿੱਚ ਝੁਲਸੀ ਜਾਣ ਲੱਗੀ। ਪੀਂਝੂਆਂ ਦੀ ਥਾਂ ਕਰੀਰ ਉੱਪਰ ਜਿਵੇਂ ਅੰਗਿਆਰ ਲਟਕੇ ਹੋਣ। ਪਰ ਪਤੀ ਆਪਣੀ ਸੁੱਧ ਬੁੱਧ ਵਿੱਚ ਨਹੀਂ ਸੀ। ਪੀਂਝੂ ਫਰੋਲਦਿਆਂ ਉਸਦੇ ਦਿਲ ਅੰਦਰ ਨਵਾਂ ਖ਼ਿਆਲ ਆਇਆ। ਦੋ ਪੀਂਝੂ ਚੁੱਕ ਕੇ ਬਹੂ ਵੱਲ ਹੱਥ ਵਧਾਇਆ। ਬਹੂ ਨੇ ਮੂੰਹ ਫੇਰ ਲਿਆ। ਹੋਂਠ ਮਿਚ ਗਏ, ਅੱਖਾਂ ਮੁੰਦਣ ਲੱਗੀਆਂ, ਜਿਵੇਂ ਤਾਕਤ ਨਾ ਰਹੀ ਹੋਵੇ। ਅੱਡੀ ਤੋਂ ਚੋਟੀ ਤੱਕ ਦਰਦ ਦੀ ਲਹਿਰ ਦੌੜਦੀ ਨਜ਼ਰ ਆਈ। ਜੁਆਨ ਨੇ ਦੋਵੇਂ ਪੀਂਝੂ ਆਪਣੇ ਮੂੰਹ ਵਿੱਚ ਪਾ ਲਏ ਤੇ ਚਾਉ ਨਾਲ ਖਾਣ ਲੱਗਾ। ਅਚਾਨਕ ਬਹੂ ਦੀ ਖ਼ਾਮੋਸ਼ੀ ਟੁੱਟੀ, ਦਿਲ ਉੱਪਰੋਂ ਜਿਵੇਂ ਕੋਈ ਚਟਾਨ ਪਰ੍ਹੇ ਹਟੀ।

ਚਰਵਾਹੇ ਦੇ ਕੀਤੇ ਖਰੇ ਨਿਆਂ ਦੀ ਰਮਾਇਣ ਦਾ ਇੱਕ ਇੱਕ ਅੱਖਰ ਅਧਮਰੀ ਜੱਚਾ ਦੇ ਕਲੇਜੇ ਵਿੱਚ ਗਰਮ ਸਲਾਖ ਵਾਂਗ ਵੱਜਾ। ਪ੍ਰਸੂਤ ਦੇ ਦਰਦ ਤੋਂ ਕਿਤੇ ਵਧੀਕ ਡੂੰਘਾ ਦਰਦ! ਪਰ ਸੀ ਤੱਕ ਨਹੀਂ ਕੀਤੀ। ਹੋਸ਼ ਹੁੰਦੇ ਸੁੰਦੇ ਹੋਸ਼ ਨਾ ਰਹੀ। ਮੋਮ ਦੀ ਪੁਤਲੀ ਵਾਂਗ ਗੁੰਮ ਸੁੰਮ ਬੈਠੀ ਸੁਣਦੀ ਰਹੀ। ਭੂਤ ਦੇ ਆਖ਼ਰੀ ਬੋਲ ਸੁਣਕੇ ਰਗ ਰਗ ਦੀ ਚੇਤਨਾ ਅੱਖਾਂ ਵਿੱਚ ਸਿਮਟ ਆਈ। ਅਗਲੇ ਪਲ ਅੱਖਾਂ ਪੂਰੀਆਂ ਖੁੱਲ੍ਹ ਗਈਆਂ, ਜਿਵੇਂ ਵਰ੍ਹਿਆਂ ਦੀ ਨੀਂਦਰੋਂ ਜਾਗੀ ਹੋਵੇ। ਮੱਥੇ ਹੇਠ ਦੋ ਸੂਰਜ ਚਮਕਣ ਲੱਗੇ। ਪਤੀ ਦੇ ਮੂੰਹੋਂ ਭੂਤ ਦੇ ਬੋਲ ਸੁਣਦੀ ਰਹੀ– ਮਨੁੱਖਾਂ ਦੀ ਦੁਨੀਆ ਵਿੱਚ ਕੋਈ ਸੱਚ ਜੇ ਹੈ ਤਾਂ ਪ੍ਰੀਤ, ਕੇਵਲ ਪ੍ਰੀਤ। ਚਾਰ ਸਾਲ ਪਲਕ ਝਪਕਦਿਆਂ ਬੀਤ ਗਏ। ਹੁਣ ਉਨ੍ਹਾਂ ਨੂੰ ਯਾਦ ਕਰਦਿਆਂ ਜੁੱਗਾਂ ਤੱਕ ਜਿਉਂਦਾ ਰਹੂੰਗਾ...। ਜ਼ਿਆਦਾ ਲਾਲਚ ਚੰਗਾ ਨੀ ਹੋਇਆ ਕਰਦਾ, ਧਨ ਦਾ ਹੋਵੇ, ਸੱਤਾ ਦਾ ਹੋਵੇ, ਗਿਆਨ ਦਾ ਜਾਂ ਪ੍ਰੇਮ ਦਾ। ਚੰਚਲ ਮਨ ਨੂੰ ਕਿਤੇ ਨਾ ਕਿਤੇ ਸੰਤੋਖ ਤਾਂ ਕਰਨਾ ਪਏਗਾ ਹੀ। ਕਿਸ ਨੂੰ ਖ਼ਬਰ ਇਸ ਮਰਮ ਦਾ ਭੇਦ ਕੌਣ ਜਾਣਦਾ ਹੈ, ਇਹ ਮਰਮ ਭੂਤ ਦੇ ਬੋਲਾਂ ਵਿੱਚ ਸੀ ਕਿ ਬਹੂ ਦੀਆਂ ਖ਼ਾਮੋਸ਼ ਰਗਾਂ ਵਿੱਚ? ਕਿਸ ਨੂੰ ਪਤਾ ਹੈ ਦੋਵਾਂ ਦੇ ਦਿਲਾਂ ਵਿੱਚ ਸੱਚ ਦੀ ਇੱਕੋ ਜੋਤ ਪ੍ਰਜਵਲਤ ਹੋਈ ਹੋਵੇ?

ਸਾਰੀ ਰਮਾਇਣ ਉਧੇੜ ਕੇ ਉਹ ਹੈਰਾਨੀ ਨਾਲ ਕਹਿਣ ਲੱਗਾ– ਪਰ ਤੂੰ ਗੁੰਮਸੁੰਮ ਕਿਉਂ ਹੋ ਗਈ? ਜਦ ਮਾਪਿਆਂ ਨੇ ਨਹੀਂ ਪਛਾਣਿਆ, ਤੂੰ ਕਿਵੇਂ ਪਛਾਣ ਸਕਦੀ? ਤੇਰਾ ਕੀ ਕਸੂਰ? ਫਿਰ ਬੱਚੀ ਨੂੰ ਦੇਖਣ ਵਾਸਤੇ ਬੇਚੈਨ ਹੋਇਆ– ਦੇਖਾਂ, ਇਸਦਾ ਮੂੰਹ ਤਾਂ ਦੇਖਾਂ। ਬੱਚੀ ਦੀ ਸ਼ਕਲ ਦੇਖਣ ਲੱਗਾ। ਮਿਚੀਆਂ ਹੋਈਆਂ ਨਿੱਕੀਆਂ ਨਿੱਕੀਆਂ ਬੰਦ ਗੁਲਾਬੀ ਮੁੱਠੀਆਂ, ਛੋਟੇ ਛੋਟੇ ਗੁਲਾਬੀ ਪੈਰ। ਬੱਚੀ ਨੂੰ ਪੁਚਕਾਰ ਕੇ ਜੱਚਾ ਨੂੰ ਕਿਹਾ– ਅੱਖਾਂ ਬਿਲਕੁਲ ਤੇਰੇ ਤੇ ਗਈਆਂ ਹਨ ਬਾਕੀ ਨੈਣ ਨਕਸ਼ ਹੂ–ਬ–ਹੂ ਮੇਰੇ ਉੱਪਰ। ਵਿਧਾਤਾ ਦੇ ਕੰਮ ਵਿੱਚ ਕੌਣ ਨੁਕਸ ਕੱਢੇ? ਜੱਚਾ ਨੇ ਮੁਸ਼ਕਲ ਨਾਲ ਇਨੀ ਕੁ ਗੱਲ ਕਹੀ– ਵਿਧਾਤਾ ਦੀ ਕਲਾ ਵਿੱਚ ਕੋਈ ਕਮੀ ਹੋਵੇ ਤਾਂ ਹੋਵੇ, ਪ੍ਰੇਮ ਕਦੀ ਭੁੱਲ ਨਹੀਂ ਕਰਦਾ।

ਇਸ ਪਿੱਛੋਂ ਪਰਿਵਾਰ ਨੇ ਜਿਵੇਂ ਕਿਹਾ, ਜੱਚਾ ਨੇ ਕੀਤਾ। ਕਿਸੇ ਗੱਲੋਂ ਇਨਕਾਰ ਨਹੀਂ ਕੀਤਾ। ਇਨਕਾਰ ਕਰਕੇ ਪ੍ਰੀਤ ਦੀ ਮਰਿਆਦਾ ਘਟਦੀ। ਸੱਸ ਨੇ ਪੰਜੀਰੀ ਬਣਾਈ, ਖਾਧੀ। ਫਿਰ ਸੱਸ ਨੇ ਘਰੋਂ ਬਾਹਰ ਵਧਾਈ, ਸੂਰਜ ਪੂਜਿਆ, ਬਾਹਮਣਾਂ ਨੂੰ ਭੋਜਨ ਕਰਾਇਆ। ਔਰਤਾਂ ਨੇ ਬੱਚਾ ਜੱਚਾ ਦੇ ਗੀਤ ਗਾਏ। ਗੁੜ ਦਾ ਮੰਗਲੀਕ ਪ੍ਰਸ਼ਾਦ ਬਣਿਆ। ਅਗਨੀ ਪੂਜਾ ਕੀਤੀ, ਪੀਲੀ ਚੁੰਨੀ ਓੜ੍ਹੀ, ਬੇਟੀ

ਨੂੰ ਪੀਲੇ ਪੰਘੂੜੇ ਵਿੱਚ ਝੁਲਾਇਆ। ਸੰਧੂਰ ਦੀ ਰੰਗੋਲੀ ਬਣਾਈ, ਮਹਿੰਦੀ ਲਾਈ, ਜਿਵੇਂ ਕਿਹਾ ਤਿਵੇਂ ਸ਼ਿੰਗਾਰ ਕੀਤਾ। ਗਹਿਣੇ ਪਹਿਨੇ। ਇਹੋ ਜਿਹੀ ਸਾਊ ਬਹੂ ਕਰਮਾ ਵਾਲਿਆਂ ਨੂੰ ਮਿਲਦੀ ਹੈ।

ਪੀਲੀ ਚੁੰਨੀ ਓੜ੍ਹਕੇ ਨਾ ਚਾਹੁੰਦਿਆਂ ਦੂਜੇ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਲੱਗੀ। ਅੰਦਰ ਹੀ ਅੰਦਰ ਦਿਲ ਰੋ ਰਿਹਾ ਸੀ। ਗੋਦ ਵਿੱਚ ਬੱਚੀ। ਪੱਲੇ ਹੇਠ ਦੁੱਧ। ਅੱਖਾਂ ਸੁੰਨੀਆਂ। ਦਿਲ ਸੁੰਨਾ। ਮੱਥੇ ਅੱਗੇ ਜਿਵੇਂ ਅਣਗਿਣਤ ਮੱਛਰ ਉਡ ਰਹੇ ਹੋਣ। ਸੂਲੀ ਤੇ ਚੜ੍ਹਨਾ ਇਸ ਤੋਂ ਵੱਧ ਤਕਲੀਫ਼ਦੇਹ ਤਾਂ ਕੀ ਹੋਏਗਾ।

ਪਲੰਗ ਉੱਪਰ ਅੱਧ ਲੇਟੇ ਪਤੀ ਦੇ ਦਿਲ ਵਿੱਚ ਉਜੈਨ ਦੀ ਸਿਰਫ਼ ਇੱਕ ਗੱਲ ਟਿਮਟਿਮਾ ਰਹੀ ਸੀ। ਬਹੂ ਨੂੰ ਭੀਲ ਭੀਲਣੀ ਦਾ ਕਿੱਸਾ ਆਰਾਮ ਨਾਲ ਦੇਰ ਤੱਕ ਸੁਣਾਏਗਾ। ਦੁਨੀਆ ਵਿੱਚ ਇਹੋ ਜਿਹੇ ਕਮਲੇ ਸਿਰਫਿਰੇ ਵੀ ਹੁੰਦੇ ਨੇ! ਤੇ ਉਹ ਚਰਵਾਹਾ... ਉਹ ਕਿਹੜਾ ਘੱਟ ਪਾਗ਼ਲ ਹੈ? ਪਰ ਇਹੋ ਜਿਹਾ ਪਾਗ਼ਲਪਣ ਮਾਲਕ ਤੋਂ ਕਿੰਨੇ ਕੁ ਬੰਦਿਆਂ ਨੂੰ ਨਸੀਬ ਹੁੰਦਾ ਹੈ? ਲੱਖਾਂ ਵਿੱਚੋਂ ਇੱਕ ਅੱਧ। ਇਹ ਧਰਤੀ ਨਾ ਕੱਛੂ ਦੀ ਪਿੱਠ ਉੱਪਰ ਟਿਕੀ ਹੋਈ ਹੈ, ਨਾ ਬਲਦ ਦੇ ਸਿੰਗ ਉੱਪਰ, ਨਾ ਸੇਸਨਾਗ ਦੇ ਫਣ ਉੱਪਰ। ਇਹ ਤਾਂ ਇਹੋ ਜਿਹੇ ਪਾਗ਼ਲਾਂ ਦੇ ਭਰੋਸੇ ਨਿਸ਼ਚਿੰਤ ਸੁੱਤੀ ਪਈ ਹੈ। ਕਦੀ ਪਾਸਾ ਬਦਲਦੀ ਹੈ ਤਾਂ ਕੁਹਰਾਮ ਮਚਦਾ ਹੈ। ਉਸਦਾ ਮਨ ਮੰਨਦਾ ਸੀ ਕਿ ਭੀਲ ਭੀਲਣੀ ਤੇ ਚਰਵਾਹੇ ਦੀ ਗੱਲ ਸੁਣਕੇ ਬਹੂ ਦੇ ਮਨ ਵਿੱਚ ਪੀਂਝੂਆਂ ਵਰਗਾ ਚਾਉ ਉਮੜੇਗਾ। ਬਹੂ ਦੇ ਦਿਲ ਵਿੱਚ ਵੀ ਇਹੋ ਜਿਹੇ ਪਾਗ਼ਲਪਣ ਦਾ ਕੋਈ ਅੰਸ਼ ਹੈ।

ਇੱਕ ਇੱਕ ਪੌੜੀ ਚੜਦਿਆਂ ਬਹੂ ਦੇ ਮਨ ਵਿੱਚ ਯਾਦਾਂ ਦੇ ਕਈ ਕਈ ਦ੍ਰਿਸ਼ ਟਿਮਟਿਮਾ ਰਹੇ ਸਨ। ਇਸ ਇੱਕੋ ਹਵੇਲੀ ਵਿੱਚ ਨਾ ਜਾਣੇ ਉਸਨੂੰ ਕਿੰਨੇ ਜੀਵਨ ਜਿਉਣੇ ਪੈਣਗੇ! ਪਰ ਦੁਪੱਟਾ ਚੁੰਘਦੀ ਇਹ ਬੇਟੀ ਵੱਡੀ ਹੋ ਕੇ ਔਰਤ ਦੀ ਅਜਿਹੀ ਜ਼ਿੰਦਗੀ ਨਾ ਜੀਏ ਤਾਂ ਮਾਂ ਦਾ ਸਾਰਾ ਦੁੱਖ ਦਰਦ ਮਿਟ ਜਾਏ। ਇਸ ਤਰ੍ਹਾਂ ਤਾਂ ਪਸ਼ੂ ਵੀ ਉਨ੍ਹਾਂ ਦੀ ਮਰਜ਼ੀ ਬਗ਼ੈਰ ਨਹੀਂ ਜੋਤੇ ਜਾਂਦੇ! ਇੱਕ ਵਾਰ ਤਾਂ ਸਿਰ ਮਾਰਕੇ ਵਿਰੋਧ ਕਰਦੇ ਹੀ ਹਨ! ਪਰ ਔਰਤਾਂ ਦਾ ਮਨ ਹੁੰਦਾ ਹੀ ਕਿੱਥੇ ਹੈ? ਸ਼ਮਸ਼ਾਨ ਨਾ ਪੁੱਜੀਆਂ ਤਾਂ ਹਵੇਲੀ, ਹਵੇਲੀ ਤੋਂ ਮੁਕਤ ਹੋਈਆਂ ਤਾਂ ਸ਼ਮਸ਼ਾਨ...!!

## ਉਲਝਣ

ਬੀਜ ਬਿਹਤਰ ਕਿ ਫਲ, ਨ੍ਹੇਰਾ ਬਿਹਤਰ ਕਿ ਚਾਨਣ, ਸੂਰਜ ਦਾ ਚੜ੍ਹਨਾ ਬਿਹਤਰ ਕਿ ਛਿਪਣਾ, ਸ਼ੁਰੂਆਤ ਬਿਹਤਰ ਕਿ ਅੰਤ, ਰਸਤਾ ਬਿਹਤਰ ਕਿ ਮੰਜ਼ਿਲ, ਇਹੋ ਵਿਚਾਰ ਕਰਦਿਆਂ ਕਾਇਨਾਤ ਸੂਰਜ ਭਗਵਾਨ ਦੀਆਂ ਕਿਰਨਾਂ ਦਾ ਝੂਲਾ ਝੂਲਦੀ ਰਹਿੰਦੀ ਹੈ। ਧਰਤੀ ਦੇ ਕਿਸੇ ਰਸਤੇ ਲੱਖੀ ਬਣਜਾਰੇ ਦਾ ਕਾਰਵਾਂ ਜਾ ਰਿਹਾ ਸੀ। ਕੇਸਰ ਕਸਤੂਰੀ ਦਾ ਕਾਰੋਬਾਰ ਅਤੇ ਹੀਰੇ ਮੋਤੀਆਂ ਦੀ ਆੜ੍ਹਤ। ਦੇਸ਼ ਦਾ ਰਾਜਾ ਵੀ ਉਸਦਾ ਕਦਰਦਾਨ। ਲੱਖਾਂ ਵਿੱਚੋਂ ਇੱਕ ਸੁਹਣੀ ਉਸਦੀ ਬਣਜਾਰਨ। ਚੰਦ ਸੂਰਜ ਉਸਦੀਆਂ ਪਲਕਾਂ ਉੱਪਰ ਉਦਯ ਅਸਤ ਹੁੰਦੇ! ਦੋ ਜਿਸਮ, ਇੱਕ ਜਾਨ। ਸਭ ਤੋਂ ਅੱਗੇ ਅੱਗੇ ਬਣਜਾਰੇ

ਦਾ ਸੁਨਹਿਰੀ ਰਥ ਜਾ ਰਿਹਾ ਸੀ। ਉਸਦੀ ਗੋਦ ਵਿੱਚ ਲੇਟੀ ਬਣਜਾਰਨ ਗੱਲਾਂ ਵਿੱਚ ਰੁਝੀ ਹੋਈ ਕਿ ਅਚਾਨਕ ਭੇਡਾਂ ਰੰਭਣ ਦੀ ਆਵਾਜ਼ ਸੁਣੀ। ਗੱਲਾਂ ਦੀ ਲੜੀ ਟੁੱਟ ਗਈ, ਉੱਠ ਬੈਠੀ, ਨਜ਼ਰ ਦੀ ਪਕੜ ਵਿੱਚ ਨਾ ਆਏ, ਏਡਾ ਵੱਡਾ ਇਜੜ। ਮੂੰਹ ਨੀਵੇਂ ਕਰੀ ਭੇਡਾਂ, ਧਰਤੀ ਮਾਂ ਨੂੰ ਆਪੋ ਆਪਣੀ ਖੈਰ ਸੁੱਖ ਦੀ ਖ਼ਬਰ ਦਿੰਦੀਆਂ ਦਿੰਦੀਆਂ ਅੱਗੇ ਅੱਗੇ ਤੁਰੀਆਂ ਜਾ ਰਹੀਆਂ ਸਨ। ਪਤੀ ਪਤਨੀ ਭੇਡਾਂ ਦੀ ਮਾਸੂਮੀਅਤ ਨਿਹਾਰਦੇ ਰਹੇ। ਆਪੋ ਆਪਣੀ ਕਾਇਆ ਵਿੱਚ ਹਰੇਕ ਮਸਤ ਹੈ। ਇਸ ਦੌਰਾਨ ਇਜੜ ਦਾ ਪਿੱਛਾ ਕਰਦੇ ਹੋਏ ਇੱਕ ਰਿੱਛ ਉੱਪਰ ਬਣਜਾਰੇ ਦੀ ਨਿਗ੍ਹਾ ਪਈ। ਫੌਰਨ ਤਰਕਸ਼ ਵਿੱਚੋਂ ਤੀਰ ਕੱਢ ਕੇ ਕਮਾਨ ਉੱਪਰ ਚੜ੍ਹਾਇਆ। ਤੀਰ ਛੱਡਣ ਹੀ ਵਾਲਾ ਸੀ ਕਿ ਬਣਜਾਰਨ ਨੇ ਹੱਥ ਫੜ ਲਿਆ, ਬੋਲੀ- ਰੁਕੋ, ਇਹ ਆਦਮੀ ਵਰਗਾ ਲਗਦੈ।

-ਆਦਮੀ?

ਡੂੰਘਾ ਸਾਹ ਲੈ ਕੇ ਬੋਲੀ- ਧਿਆਨ ਨਾਲ ਦੇਖੋ। ਪਾਪ ਹੋ ਜਾਣਾ ਸੀ।

ਟੇਢਾ ਮੂੰਹ ਕਰਕੇ ਬਣਜਾਰਾ ਬੋਲਿਆ- ਕੋਈ ਪਾਪ ਨਾ ਹੁੰਦਾ। ਇਹੋ ਜਿਹੇ ਬੰਦੇ ਆਦਮੀ ਦੇ ਨਾਮ ਉੱਪਰ ਕਲੰਕ ਨੇ। ਇਸ ਨੂੰ ਮੁਕਾਉਣਾ ਹੀ ਬਿਹਤਰ, ਤਦ ਹੀ ਆਦਮੀ ਦੀ ਸ਼ਾਨ ਕਾਇਮ ਰਹਿ ਸਕੇਗੀ। ਆਦਮੀ ਦਾ ਇਹ ਰੂਪ? ਸ਼ਰਮ ਆਉਂਦੀ ਹੈ। ਮੈਨੂੰ ਰੋਕ ਨਾ।

ਹਠ ਕਰਦੀ ਬੋਲੀ- ਆਦਮੀ, ਆਦਮੀ ਹੁੰਦੈ। ਕੋਈ ਤਕੜਾ, ਕੋਈ ਮਾੜਾ। ਕੋਈ ਅਮੀਰ, ਕੋਈ ਗ਼ਰੀਬ, ਕੋਈ ਸਿਆਣਾ, ਕੋਈ ਮੂਰਖ। ਆਲ਼ੇ ਦੁਆਲ਼ੇ ਦਾ, ਸੰਗਤ ਦਾ ਅਸਰ ਹੋਇਆ ਕਰਦੈ।

ਬਣਜਾਰਨ ਦੇ ਹੱਥ ਵਿੱਚ ਫੜਿਆ ਤੀਰ ਜਿਵੇਂ ਬਣਜਾਰੇ ਦੇ ਕਾਲਜੇ ਵਿੱਚੋਂ ਪਾਰ ਲੰਘ ਗਿਆ ਹੋਵੇ। ਗੁੱਸੇ ਵਿੱਚ ਕਿਹਾ- ਮਾਹੌਲ, ਸੰਗਤ, ਮੇਰੀ ਪਤਨੀ ਹੋ ਕੇ ਤੂੰ ਕਿਹੋ ਜਿਹੀਆਂ ਫ਼ਜ਼ੂਲ ਗੱਲਾਂ ਕਰਦੀ ਹੈ? ਭਲਾ ਮਰਦਾਂ ਦਾ ਕਿਹਾ ਗ਼ਲਤ ਹੋ ਸਕਦੈ? ਜੇਹਾ ਬੀਜ, ਤੇਹਾ ਦਰਖਤ। ਅੱਕ ਨੂੰ ਅੱਕ ਲਗਣਗੇ ਅੰਬ ਨਹੀਂ। ਖ਼ਾਨਦਾਨੀ ਤਾਸੀਰ ਨੂੰ ਕਿਵੇਂ ਝੁਠਲਾਇਆ ਜਾ ਸਕਦੈ? ਇਸ ਦੀਆਂ ਸੱਤ ਪੀੜ੍ਹੀਆਂ ਨੂੰ ਘੁਣ ਲੱਗਾ ਹੋਇਐ। ਇਸ ਨੂੰ ਜਨਮ ਦੇਣ ਵਾਲੀ ਕੁੱਖ ਹੀ ਮਨਹੂਸ ਹੈ।

ਮੁਸਕਰਾਈ, ਕਹਿੰਦੀ- ਕਿਸੇ ਮਾਂ ਦੀ ਕੁੱਖ ਮਨਹੂਸ ਨਹੀਂ ਹੁੰਦੀ।

ਅਜੇ ਪੂਰੀ ਗੱਲ ਸੁਣੀ ਨਹੀਂ ਸੀ, ਵਿਚਕਾਰ ਹੀ ਭੜਕ ਪਿਆ- ਤੇਰੀ ਇਹ ਮਜ਼ਾਲ ਕਿ ਤੂੰ ਮੇਰੀ ਮਾਂ ਦਾ ਮੁਕਾਬਲਾ ਇਸ ਪਸ਼ੂ ਦੀ ਮਾਂ ਨਾਲ ਕਰੇਂ?

ਪਹਿਲੀ ਵਾਰ ਪਤੀ ਦੀ ਏਡੀ ਸਖ਼ਤ ਆਵਾਜ਼ ਸੁਣੀ। ਕੰਨਾਂ ਵਿੱਚ ਜਿਵੇਂ ਸ਼ੀਸ਼ਾ ਪੰਘਰਾ ਕੇ ਪਾ ਦਿੱਤਾ ਹੋਏ। ਆਪਣੇ ਆਪ ਨੂੰ ਭੁੱਲ ਕੇ ਬੋਲੀ- ਨਾ ਕਿਸੇ ਮਾਂ ਦੀ ਕੁੱਖ ਮਾੜੀ, ਨਾ ਕਿਸੇ ਪਿਤਾ ਦਾ ਅੰਸ਼। ਇਹ ਤਾਂ ਜਨਮ ਤੋਂ ਬਾਅਦ ਦੇ ਖੇਲ ਹਨ ਸਭ। ਜੋ ਜਿਹਾ ਦੇਖੇਗਾ, ਸੁਣੇਗਾ, ਉਹੋ ਬਣੇਗਾ...!

ਬਣਜਾਰੇ ਦੀ ਜ਼ਬਾਨ ਪਹਿਲੀ ਵਾਰ ਏਨੀ ਸਖ਼ਤ ਹੋਈ। ਖਿਝ ਕੇ ਬੋਲਿਆ- ਇਸਦਾ ਮਤਲਬ ਦਿਨ ਦੁਗਣੀ ਰਾਤ ਚੌਗਣੀ ਮੇਰੀ ਸ਼ੁਹਰਤ ਪਿੱਛੇ ਮੇਰਾ ਕੋਈ ਹੱਥ ਨਹੀਂ? ਰਾਜਾ ਖਾਹਮਖਾਹ ਮੇਰੀ ਕਦਰ ਕਰਦੈ?

–ਬੇਮਤਲਬ ਗੱਲ ਵਧਾਉਣ ਦਾ ਕੀ ਫਾਇਦਾ!

ਮੁਸਕਾਨ ਜਬਰਨ ਰੋਕ ਕੇ ਚੁੱਪ ਹੋ ਗਈ। ਇਹ ਖ਼ਾਮੋਸ਼ ਮੁਸਕਾਨ ਬਣਜਾਰੇ ਦੇ ਕਾਲਜੇ ਵਿਚਦੀ ਬਿਜਲੀ ਵਾਂਗ ਲੰਘ ਗਈ। ਹੱਥ ਫੜਕੇ ਧੱਕੇ ਨਾਲ ਰਥ ਵਿੱਚੋਂ ਉਤਾਰ ਦਿੱਤੀ। ਫੇਰ ਰਿੱਛ ਵਾਂਗ ਜਿਹੜਾ ਚਾਰ ਲੱਤਾਂ ਉੱਤੇ ਤੁਰਿਆ ਆਉਂਦਾ ਆਦਮੀ ਸੀ, ਉਸ ਵੱਲ ਘੜੀਸਦਾ ਲਿਜਾਂਦਾ ਕਹਿੰਦਾ- ਤੇਰੀ ਇਹ ਔਕਾਤ ਕਿ ਇਸ ਨਾਲ ਤੂੰ ਮੇਰਾ ਮੁਕਾਬਲਾ ਕਰਦੀ ਹੈਂ? ਅੱਖਾਂ ਖੋਲ੍ਹ ਕੇ ਪਹਿਲਾਂ ਇਸ ਨੂੰ ਦੇਖ ਤਾਂ ਲੈ।

ਪਤਨੀ ਨੂੰ ਘੜੀਸਦਾ ਹੋਇਆ ਉਹ ਰਿਛ ਜਿਹੇ ਆਦਮੀ ਦੇ ਪਿੱਛੇ ਪਿੱਛੇ ਜਾਣ ਲੱਗਾ। ਲਕ ਉੱਪਰ ਦਰਖਤ ਦਾ ਛਿਲਕਾ, ਓੜ੍ਹਨ। ਲੰਮੇ ਨਹੁੰ। ਚਿੱਕੜ ਲਿਬੜੇ ਵਾਲਾਂ ਦੀਆਂ ਲਟੂਰੀਆਂ। ਮੋਟੇ ਚੰਮ ਦੇ ਹੱਥ ਪੈਰ। ਲਿਸ਼ਕਦੇ ਦੰਦਾਂ ਦੀ ਅਨੋਖੀ ਮੁਸਕਾਨ। ਭੇਡਾਂ ਵਾਂਗ ਤਾਲਾਬ ਵਿੱਚੋਂ ਮੂੰਹ ਹੇਠਾਂ

ਕਰਕੇ ਪਾਣੀ ਪੀਂਦਾ। ਪਸ਼ੂਆਂ ਵਾਂਗ ਹੀ ਖਾਣਾ ਖਾਂਦਾ। ਬਣਜਾਰੇ ਦਾ ਹਾਸਾ ਨਾ ਰੁਕਿਆ। ਬਣਜਾਰਨ ਦਾ ਹੱਥ ਛੱਡ ਕੇ ਹੱਸਦਾ ਰਿਹਾ। ਹਸਦਾ ਹਸਦਾ ਬੋਲਿਆ- ਤੈਨੂੰ ਅੱਜ ਕੀ ਪੁੱਠੀ ਗੱਲ ਸੁੱਝੀ? ਖਾਹਮਖਾਹ ਮੈਨੂੰ ਚਿੜਾਇਆ। ਹੁਣ ਸਮਝ ਆਈ ਮੇਰੀ ਗੱਲ?

ਕੋਈ ਜਵਾਬ ਨਹੀਂ ਦਿੱਤਾ। ਫਟੀਆਂ ਫਟੀਆਂ ਅੱਖਾਂ ਨਾਲ ਆਦਮੀ ਦੇ ਵਿਗੜੇ ਰੂਪ ਨੂੰ ਦੇਖਦੀ ਰਹੀ। ਸਿਰ ਵਿੱਚ ਵਰੋਲਾ ਜਿਹਾ ਉੱਠਿਆ! ਉਸਨੂੰ ਆਪਣੀ ਵੱਖਰੀ ਰਾਇ ਜਤਾਉਣ ਦਾ ਵੀ ਹੱਕ ਨਹੀਂ? ਕੇਵਲ ਰੋਟੀ ਕੱਪੜਿਆਂ ਖ਼ਾਤਰ ਮਰਦ ਦੀ ਗ਼ੁਲਾਮੀ ਕਰ ਰਹੀ ਹਾਂ? ਜਿਹੋ ਜਿਹੀ ਵੀ ਹੈ, ਰੋਟੀ ਆਖ਼ਰ ਰੋਟੀ ਹੈ। ਕੱਪੜੇ ਕਿੰਨੀ ਕੀਮਤ ਦੇ ਹੋਣ, ਹਨ ਤਾਂ ਤਨ ਦਾ ਕੱਜਣ ਹੀ। ਹਮਬਿਸਤਰ ਹੋਣ ਤੋਂ ਬਿਨਾਂ ਮੇਰੀ ਹੋਰ ਕੋਈ ਹੈਸੀਅਤ ਨਹੀਂ? ਉਸਦੇ ਰੋਮ ਰੋਮ ਵਿੱਚੋਂ ਚਿੰਗਾਰੀਆਂ ਫੁੱਟਣ ਲੱਗੀਆਂ।

ਬਣਜਾਰਨ ਨੂੰ ਚੁੱਪ ਦੇਖ ਕੇ ਬਣਜਾਰੇ ਦਾ ਗ਼ੁੱਸਾ ਸ਼ਾਂਤ ਹੋ ਗਿਆ। ਉਸਦੀਆਂ ਗੱਲ੍ਹਾਂ ਸਹਿਲਾਉਂਦਾ ਹੋਇਆ ਬੋਲਿਆ- ਪਹਿਲਾਂ ਊਟ ਪਟਾਂਗ ਬੋਲ ਦਿੰਨੀ ਐਂ, ਫਿਰ ਉਸਦਾ ਪਛਤਾਵਾ ਕਰਦੀ ਐਂ।

ਬਣਜਾਰਨ ਨੂੰ ਲੱਗਿਆ ਜਿਵੇਂ ਉਸਦੇ ਦਿਲ ਉੱਪਰ ਕੋਈ ਆਰੀ ਚਲਾ ਰਿਹਾ ਹੋਵੇ। ਸਿਰ ਨੂੰ ਝਟਕਾ ਦੇ ਕੇ ਮੁਸਕਾਨ ਸਹਿਤ ਬੋਲੀ- ਪਛਤਾਵਾ? ਪਛਤਾਵਾ ਕਿਸ ਗੱਲ ਦਾ? ਮੈਂ ਹੁਣ ਵੀ ਆਪਣੀ ਗੱਲ ਤੇ ਕਾਇਮ ਹਾਂ।

ਪਤੀ ਦਾ ਖ਼ੂਨ ਖੌਲ ਗਿਆ। ਲਾਡੋ ਨੂੰ ਏਨਾ ਹੰਕਾਰ? ਇੰਨੀ ਮੈਂ? ਜ਼ਿਆਦਾ ਸਿਰ ਚੜ੍ਹ ਗਈ। ਗੁੱਤ ਫੜਕੇ ਝਟਕਾ ਦਿੰਦਿਆਂ ਕਿਹਾ- ਤਾਂ ਆਪਣੀ ਗੱਲ ਉੱਪਰ ਕਾਇਮ ਰਹੀਂ, ਡਾਵਾਂਡੋਲ ਨਾ ਹੋਈਂ। ਐਨਾ ਸਿਰ ਚੜ੍ਹਾਉਣ ਦਾ ਇਹੋ ਨਤੀਜਾ ਨਿਕਲਣਾ ਸੀ! ਚੁੱਪ ਚਾਪ ਮੇਰੇ ਸਾਰੇ ਗਹਿਣੇ ਉਤਾਰ, ਫੇਰ ਸਾਰੀ ਉਮਰ ਇਹਦੀ ਸੁਹਬਤ ਦਾ ਜਾਇਕਾ ਲੈਂਦੀ ਰਹੀਂ। ਮੈਨੂੰ ਤੇਰੇ ਅੰਦਰਲਾ ਜਾਨਵਰ ਦਿਸਦਾ ਹੁੰਦਾ ਸੀ।

ਇਹੋ ਜਿਹੀ ਮੂਰਖ ਗੱਲ ਦੇ ਜਵਾਬ ਵਿੱਚ ਦਸ ਵਾਕ ਕਹੇ ਜਾ ਸਕਦੇ ਸਨ ਪਰ ਹੋਠ ਸਿਉਂ ਲਏ। ਇਹੋ ਜਿਹੀ ਨਿਲੱਜੀ ਗੱਲ ਦਾ ਕੀ ਜਵਾਬ ਦੇਣਾ? ਇਸ ਬੰਦੇ ਦੇ ਆਸਰੇ ਨਾਲੋਂ ਮੌਤ ਚੰਗੀ। ਨਫ਼ਰਤ ਨਾਲ ਉਸਦਾ ਮੂੰਹ ਕੌੜਾ ਹੋ ਗਿਆ। ਇਹੋ ਜਿਹੇ ਸੁਹਾਗ ਅਤੇ ਗਹਿਣਿਆਂ ਉੱਪਰ ਲੱਖ ਲਾਹਣਤ!

ਪਿੱਛਾ ਕਰਨ ਵਾਲਿਆਂ ਤੋਂ ਡਰਦਾ ਡਰਦਾ ਰਿਛ ਅੱਗੇ ਅੱਗੇ ਤੁਰੀ ਗਿਆ। ਅਜਿਹਾ ਨਜ਼ਾਰਾ ਕਦੇ ਦੇਖਣ ਨੂੰ ਨਹੀਂ ਮਿਲਿਆ। ਇਹ ਉਸਦਾ ਪਿੱਛਾ ਕਿਉਂ ਕਰ ਰਹੇ ਹਨ? ਕੀ ਵਿਗਾੜਿਆ? ਰਿਛ ਵਰਗੇ ਬੰਦੇ ਨੇ ਜਦੋਂ ਮਰਦ ਨੂੰ ਔਰਤ ਦੀ ਗੁੱਤ ਫੜਦਿਆਂ ਦੇਖਿਆ, ਸਮਝ ਗਿਆ, ਗੁੱਸੇ ਦਾ ਮਾਮਲਾ ਹੈ। ਕੀ ਪਤਾ ਵਿਚਾਰੀ ਨੂੰ ਇਕੱਲੀ ਦੇਖ ਕੇ ਤੰਗ ਕਰ ਰਿਹਾ ਹੋਵੇ! ਉਸਦੀਆਂ ਅੱਖਾਂ ਵਿੱਚ ਅੰਗਿਆਰਾ ਭੜਕਿਆ। ਜਿਵੇਂ ਤੋਪ ਵਿੱਚੋਂ ਨਿਕਲ ਕੇ ਗੋਲਾ ਦੌੜਦਾ ਹੈ, ਇਉਂ ਛਾਲਾਂ ਮਾਰਦਾ ਉਨ੍ਹਾਂ ਕੋਲ ਆਇਆ। ਬਣਮਾਣਸ ਦਾ ਗੁੱਸਾ ਦੇਖਦਿਆਂ ਬਣਜਾਰੇ ਦਾ ਲਹੂ ਖ਼ੁਸ਼ਕ ਹੋ ਗਿਆ। ਤਿੱਖੇ ਨਹੁੰਆਂ ਵਾਲੇ ਹੱਥਾਂ ਨਾਲ ਗਰਦਣ ਫੜ ਲਈ ਤਾਂ ਪ੍ਰਾਣ ਪੰਖੇਰੂ ਹੋ ਜਾਣਗੇ! ਅੱਧ ਪਚੱਧੇ ਗਹਿਣਿਆਂ ਦੀ ਪੋਟਲੀ ਹੱਥ ਵਿੱਚ ਫੜ ਕੇ ਪਿੱਛੇ ਨੂੰ ਖਿਸਕਣ ਲੱਗਾ। ਬਣਜਾਰਨ ਨੇ ਮੁੜ ਕੇ ਉਸ ਵੱਲ ਦੇਖਿਆ ਵੀ ਨਹੀਂ। ਬੁਰੇ ਸੁਫ਼ਨੇ ਵਾਂਗ ਅਚਨਚੇਤ ਬਿਜਲੀ ਗਿਰੀ...!

ਕੁਝ ਦੇਰ ਬਾਅਦ ਰਾਮ ਜਾਣੇ ਕੀ ਸੋਚਕੇ ਉਹ ਬਣਮਾਣਸ ਅਟਪਟੇ ਇਸ਼ਾਰਿਆਂ ਨਾਲ ਛਾਤੀ ਠੋਕ ਕੇ ਉਸਨੂੰ ਸਮਝਾਉਣ ਲੱਗਾ ਕਿ ਉਸਦੇ ਹੁੰਦੇ ਕਿਸੇ ਤੋਂ ਖ਼ਤਰਾ ਨਹੀਂ। ਉਹ ਸਾਰੇ ਜਾਨਵਰਾਂ ਤੋਂ ਵਧ ਤਕੜਾ ਹੈ। ਚੌਂਕ ਕੇ ਬਣਮਾਣਸ ਨੇ ਰਸਤੇ ਵੱਲ ਉਂਗਲ ਕੀਤੀ। ਬਣਜਾਰਨ ਨੇ ਉਧਰ ਦੇਖਿਆ, ਹੱਥ ਵਿੱਚ ਲਾਠੀ ਲਈ ਗਡਰੀਆ ਆਉਂਦਾ ਦਿਸਿਆ। ਲਾਲ ਰੰਗ ਦਾ ਗੋਲ ਸਾਫ਼ਾ। ਇੱਕ ਹੱਥ ਵਿੱਚ ਚਾਂਦੀ ਦਾ ਕੜਾ, ਕਣਕਵੰਨਾ ਰੰਗ। ਦੋ ਹਿੱਸਿਆਂ ਵਿੱਚ ਵੰਡੀ ਹੋਈ ਕਰੜ ਬਰੜੀ ਦਾਹੜੀ। ਬਣਮਾਣਸ ਵਲ ਮੂੰਹ ਕਰਕੇ ਕਹਿੰਦਾ- ਤੇਰੇ ਭਾਗਾਂ ਨੂੰ ਅੱਜ ਇਹ ਪਰੀ ਕਿਧਰੋਂ ਉੱਤਰ ਆਈ? ਕਦੀ ਛੱਪੜ ਵਿੱਚ ਆਪਣੀ ਸ਼ਕਲ ਦੇਖੀ ਹੈ?

ਆਦਮੀਆਂ ਦੀ ਬੋਲੀ ਤੋਂ ਅਨਜਾਣ ਹੁੰਦਿਆਂ ਵੀ ਉਹ ਗਡਰੀਏ ਦੀ ਰਮਜ ਸਮਝ ਗਿਆ, ਕੁਝ ਇਸ਼ਾਰਾ ਕੀਤਾ। ਨੇੜੇ ਆਉਣ ਸਾਰ ਗਡਰੀਆ ਔਰਤ ਨੂੰ ਪਿਛਲੀ ਰਾਮਾਇਣ ਸੁਣਾਉਣ ਲੱਗ ਪਿਆ ਕਿ ਬਾਈ ਸਾਲ ਪਹਿਲਾਂ ਗਿੱਦੜ ਦੇ ਘੁਰਨੇ ਵਿੱਚ ਉਸਨੂੰ ਇੱਕ ਰੋਂਦਾ ਹੋਇਆ ਬੱਚਾ ਮਿਲਿਆ। ਦੇਖਦੇ ਦੇਖਦੇ ਵੱਡਾ ਹੋ ਗਿਆ ਜਿਵੇਂ ਅੱਜ ਕੱਲ੍ਹ ਦੀ ਗੱਲ ਹੋਵੇ। ਦੋ ਲੱਤਾਂ ਉੱਪਰ ਤੁਰਦੇ, ਗੱਲਾਂ ਬਾਤਾਂ ਕਰਦੇ ਆਦਮੀਆਂ ਨਾਲੋਂ ਇਹ ਵਧ ਕੰਮ ਦਾ ਹੈ। ਜਾਣ ਬੁਝ ਕੇ ਆਦਮੀਆਂ ਦੀਆਂ ਆਦਤਾਂ ਇਸ ਨੇੜੇ ਫਟਕਣ ਨਹੀਂ ਦਿੱਤੀਆਂ। ਇਕੱਲਾ ਦਸਾਂ ਜਿੰਨਾ ਕੰਮ ਕਰਦਾ ਹੈ। ਸਾਰਾ ਦਿਨ ਭੇਡਾਂ ਚਰਾਉਂਦੈ, ਰਾਖੀ ਕਰਦੈ। ਇਹ ਹੁੰਦੈ, ਕੋਈ ਜਾਨਵਰ ਭੇਡਾਂ ਵੱਲ ਦੇਖਦਾ ਵੀ ਨਹੀਂ! ਕੌਡੀ ਦਾ ਖਰਚਾ ਨਹੀਂ। ਜੰਗਲ ਵਿੱਚ ਬਾਂਦਰਾਂ ਵਾਂਗ ਆਪੇ ਕੁਝ ਫਲ ਫੁਲ ਖਾ ਲੈਂਦੈ, ਲੂਣ ਨਾ ਤੇਲ, ਕੱਪੜਾ ਨਾ ਲਤਾ, ਓੜ੍ਹਨ ਨਾ ਬਿਛੌਣ, ਚਿਲਮ ਨਾ ਹੁੱਕਾ। ਆਦਮੀਆਂ ਦੀ ਸੁਹਬਤ ਵਿੱਚ ਰਹਿੰਦਾ, ਹੋਰਾਂ ਦੀਆਂ ਨਿਗਾਹਾਂ ਵਿੱਚ ਰੜਕਦਾ, ਆਪਣਾ ਭਲਾ ਬੁਰਾ ਦੇਖ ਕੇ ਚਲਦਾ। ਇੱਥੇ ਕੋਈ ਡਰ ਨੀਂ। ਰਾਮ ਝੂਠ ਨਾ ਬੁਲਾਏ, ਇਸੇ ਦੀ ਬਦੌਲਤ ਨਿੰਮ ਹੇਠ ਸੌਂ ਜਾਨਾ ਤੇ ਜੁਆਂ ਮਾਰਦਾਂ।

ਸਾਰਾ ਕਿੱਸਾ ਧਿਆਨ ਨਾਲ ਸੁਣਕੇ ਬਣਜਾਰਨ ਨੇ ਗੰਭੀਰ ਹੋ ਕਿਹਾ- ਹੁਣ ਤੱਕ ਜੂਆਂ ਮਾਰੀਆਂ ਸੋ ਮਾਰੀਆਂ, ਬਹੁਤ ਹੋ ਗਿਆ। ਹੁਣ ਆਪਣਾ ਇੱਜੜ ਆਪ ਸੰਭਾਲ, ਮੈਂ ਇਸਨੂੰ ਲੈਣ ਆਈ ਹਾਂ।

ਚਰਵਾਹਾ ਤਿਕੜਮੀ ਸੀ। ਸੋਚਿਆ, ਮਾੜੀ ਮੋਟੀ ਬਹਿਸ ਕਰਨ ਦੀ ਕੀ ਤੁਕ? ਉਹ ਮਰਦ ਹੀ ਕੀ ਜੋ ਅਜਨਬੀ ਔਰਤ ਤੋਂ ਹਾਰ ਮੰਨ ਲਏ! ਖੋਪੜੀ ਵਿੱਚ ਘਸੁੰਨ ਖਾਏ ਬਗ਼ੈਰ ਇਹ ਜਨਾਨੀ ਮੰਨੇਗੀ ਕਿੱਥੇ? ਔਰਤ ਨੂੰ ਮਾਰਨ ਲਈ ਲਾਠੀ ਘੁਮਾਈ ਹੀ ਸੀ ਕਿ ਲਪਕ ਕੇ ਬਣਮਾਣਸ ਨੇ ਫੜ ਲਈ। ਚਰਵਾਹਾ ਭੱਜਣ ਹੀ ਲੱਗਾ ਸੀ ਕਿ ਬਣਮਾਣਸ ਨੇ ਸੋਟੀ ਨਾਲ ਜ਼ਬਰਦਸਤ ਵਾਰ ਪਿੱਠ ਤੇ ਕੀਤਾ। ਚੀਕ ਮਾਰ ਕੇ ਚਰਵਾਹਾ ਮੂਧੇ ਮੂੰਹ ਜ਼ਮੀਨ ਸੁੰਘਣ ਲੱਗਾ। ਤਿੱਖੇ ਨਹੁੰਆਂ ਨਾਲ ਕਾਲਜਾ ਚੀਰਨ ਹੀ ਲੱਗਾ ਸੀ ਕਿ ਬਣਜਾਰਨ ਨੇ ਰੋਕ ਦਿੱਤਾ। ਰੁਕ ਕੇ ਦੂਰ ਹਟ ਗਿਆ। ਚਰਵਾਹੇ ਦੀ ਤਾਂ ਜਿਵੇਂ ਜਾਨ ਹੀ ਨਿਕਲ ਗਈ। ਮੁੜ ਹਿੱਲਿਆ ਤੱਕ ਨਹੀਂ।

ਬਣਜਾਰਨ ਨੂੰ ਕਾਫ਼ੀ ਤਸੱਲੀ ਹੋਈ। ਜਾਨਵਰਾਂ ਵਰਗੇ ਇਸ ਬਣਮਾਣਸ ਵਿੱਚ ਇਨੀ ਸਮਝ ਹੋਏਗੀ, ਸੋਚਿਆ ਨਹੀਂ ਸੀ। ਇਸ ਮਹਾਂਬਲੀ ਸਦਕਾ ਸੁੰਨਸਾਨ ਜੰਗਲ ਵਿੱਚ ਉਹ ਬੇਖ਼ੌਫ਼ ਰਹਿ ਸਕਦੀ ਹੈ। ਕਿਤੇ ਜਾਣ ਦੀ ਲੋੜ ਨਹੀਂ। ਇਸੇ ਜੰਗਲ ਵਿੱਚ ਉਹ ਇਸ ਨੂੰ ਫਿਰ ਆਦਮੀ ਬਣਾ ਕੇ ਦਿਖਾਏਗੀ।

ਥੋੜ੍ਹੀ ਦੇਰ ਬਾਅਦ ਗਡਰੀਆ ਕਰਾਹੁੰਦਾ ਹੋਇਆ ਜ਼ਮੀਨ ਤੋਂ ਉੱਠਿਆ। ਬਣਜਾਰਨ ਨੇ ਸੋਚ ਲਿਆ ਸੀ। ਬੋਲੀ- ਕਰਨੀ ਮੂਜਬ ਥੋੜ੍ਹੀ ਬਹੁਤ ਸੇਵਾ ਤਾਂ ਤੇਰੀ ਹੋ ਗਈ! ਮੁੜ ਕੇ ਅਜਿਹੀ ਹਰਕਤ ਕੀਤੀ, ਬਚੇਂਗਾ ਨਹੀਂ। ਤੈਨੂੰ ਪਤੈ ਕੌਣ ਆਂ ਮੈਂ? ਦੱਸਾਂਗੀ ਵੀ ਨਹੀਂ। ਜਾਨ ਦੀ ਲੋੜ ਹੈ ਤਾਂ ਤਮੀਜ ਨਾਲ ਰਹਿ। ਕੱਲ੍ਹ ਸਵੇਰੇ ਨਾਈ ਭੇਜ ਦੇਈਂ ਨਹੀਂ ਤਾਂ ਇਹ ਨਹੁੰਦਰਾਂ ਤੇਰੇ ਘਰ ਵੀ ਪਹੁੰਚ ਸਕਦੀਆਂ ਨੇ।

ਬੇਵਕੂਫ਼, ਕੁੱਟ ਪੈਣ ਤੋਂ ਡਰਦੈ ਜਾਂ ਮੌਤ ਤੋਂ। ਵੱਡੇ ਲੋਕਾਂ ਦਾ ਡਰ ਮੌਤ ਤੋਂ ਵੀ ਵੱਧ ਖ਼ਤਰਨਾਕ। ਹਕੂਮਤ ਦੇ ਨਾਮ ਦਾ ਤਿਣਕਾ ਵੀ ਤਲਵਾਰ ਨਾਲੋਂ ਵੱਧ ਖ਼ਤਰਨਾਕ ਹੁੰਦੈ। ਦਿਲ ਵਿੱਚ ਪੂਰਾ ਦਹਿਲ ਬੈਠ ਗਿਆ। ਹੱਥ ਜੋੜ ਕੇ ਉੱਥੋਂ ਚੱਲਿਆ ਤਾਂ ਘਰ ਪੁੱਜਣ ਤੱਕ ਹੱਥ ਜੁੜੇ ਹੀ ਰਹੇ। ਗ਼ਰੀਬ ਗੁਰਬਿਆਂ ਦੀ ਮਰਦਾਨਗੀ ਇਹੋ ਜਿਹੀ ਹੀ ਹੁੰਦੀ ਹੈ। ਸ਼ੇਰ ਸਾਹਮਣੇ ਭੇਡ, ਭੇਡ ਸਾਹਮਣੇ ਬਘਿਆੜ। ਇੱਜੜ ਉੱਥੀ ਛਡ ਗਿਆ।

ਗਡਰੀਏ ਦੇ ਜਾਣ ਪਿੱਛੋਂ ਬਣਮਾਣਸ ਦੇ ਦਿਲ ਵਿੱਚ ਪਤਾ ਨਹੀਂ ਕੀ ਸੁੱਝੀ, ਕਿਲਕਾਰੀਆਂ ਮਾਰਦਾ, ਛਾਲਾਂ ਲਾਉਂਦਾ ਅੰਬ ਦੇ ਦਰਖਤ ਤੇ ਚੜ੍ਹ ਕੇ ਪੀਲੇ ਪੀਲੇ ਅੰਬ ਤੋੜ ਕੇ ਹੇਠ ਸੁੱਟਣ ਲੱਗਾ। ਫਿਰ ਧੜੰਮ ਕਰਕੇ ਹੇਠਾਂ ਛਾਲ ਮਾਰੀ। ਖਿੰਡੇ ਅੰਬਾਂ ਦੀ ਢੇਰੀ ਲਾ ਕੇ ਬਣਜਾਰਨ ਵੱਲ ਦੇਖਿਆ। ਅੱਖਾਂ ਹੀ ਅੱਖਾਂ ਰਾਹੀਂ ਖਾਣ ਦੀ ਦਾਅਵਤ ਦਿੱਤੀ।

ਭੁੱਖ ਨਹੀਂ ਸੀ ਪਰ ਉਸਦੀ ਪਾਕਿ ਅਰਜ਼ ਕਿਵੇਂ ਮੋੜਦੀ? ਇੱਕ ਅੰਬ ਚੁੱਕਿਆ, ਹੱਥਾਂ ਵਿਚਕਾਰ ਮਥ ਕੇ ਚੂਪਣ ਲੱਗੀ। ਦੂਜਾ ਮਥ ਕੇ ਉਸ ਵੱਲ ਕਰ ਦਿੱਤਾ। ਦੋ ਤਿੰਨ ਵਾਰ ਇਨਕਾਰ ਕਰਕੇ ਫੜ ਲਿਆ। ਜ਼ਿਆਦਾ ਘੁੱਟਣ ਨਾਲ ਅੰਬ ਦੇ ਰਸ ਦੀ ਪਿਚਕਾਰੀ ਉਸਦੀ ਮਿੱਟੀ ਲਿਬੜੀ ਦਾਹੜੀ ਉੱਪਰ ਪੈ ਗਈ। ਸ਼ਰਮ ਨਾਲ ਨੀਵੀਂ ਪਾ ਲਈ। ਦੂਜੇ ਅੰਬ ਵਿੱਚੋਂ ਪਿਚਕਾਰੀ ਨਹੀਂ ਨਿਕਲੀ। ਇੱਕ ਹੋਰ ਅੰਬ ਚੁਕਿਆ, ਬਣਜਾਰਨ ਦੀ ਦੇਖਾ ਦੇਖੀ ਮਥ ਕੇ ਪਿਲਪਿਲਾ ਅੰਬ ਬਣਜਾਰਨ ਵੱਲ ਕਰ ਦਿੱਤਾ ਤੇ ਹੱਸਣ ਲੱਗਾ। ਹਾਸਾ ਇਹੋ ਜਿਹਾ ਜਿਵੇਂ ਕੱਚਾ ਦੁੱਧ ਝਰ ਰਿਹਾ ਹੋਵੇ।

ਬਣਜਾਰਨ ਨੇ ਉਸ ਦੀ ਗੱਲ ਖ਼ੁਸ਼ੀ ਨਾਲ ਮੰਨੀ। ਖਾਣ ਦਾ ਆਨੰਦ ਹੀ ਹੋਰ ਸੀ। ਉਹ ਵੀ ਸਿਰ ਹਿਲਾ ਹਿਲਾ ਪੂਰੇ ਆਨੰਦ ਨਾਲ ਅੰਬ ਚੂਪਦਾ ਰਿਹਾ।

ਸਹਿਜੇ ਸ਼ਾਮ ਢਲਣ ਲੱਗੀ। ਬਣਜਾਰਨ ਨੂੰ ਪਹਿਲੀ ਵਾਰ ਮਹਿਸੂਸ ਹੋਇਆ ਸੂਰਜ ਦਾ ਚਾਨਣ ਕਿੰਨੀ ਤਾਕਤ ਦਿੰਦੈ। ਸੂਰਜ ਡੁੱਬਣ ਸਾਰ ਦਿਲ ਨੂੰ ਡੋਬ ਪੈਣ ਲੱਗਾ। ਇਸ ਦੂਹਰੇ ਹਨ੍ਹੇਰੇ ਵਿੱਚ ਕਿਵੇਂ ਆਪਣਾ ਰਸਤਾ ਖੋਜੇਗੀ? ਪਸ਼ੂ ਪੰਖੀ ਜਿਵੇਂ ਵਿੱਠ ਕਰਕੇ ਅੱਗੇ ਤੁਰ ਜਾਂਦੇ ਨੇ ਉਸੇ ਤਰ੍ਹਾਂ ਪਤੀ, ਛੱਡ ਕੇ ਤੁਰਦਾ ਹੋਇਆ। ਉਲਟਾ ਮੇਰੀ ਹੀ ਲਾਹ ਪਾਹ ਕੀਤੀ। ਹੁਣ ਤੱਕ ਦੂਜਿਆਂ ਆਸਰੇ ਜ਼ਿੰਦਗੀ ਬਿਤਾਈ, ਹੁਣ ਆਪਣੀ ਜ਼ਿੰਦਗੀ ਆਪ ਜੀਆਂਗੀ। ਇੰਨੇ ਸਾਲ ਤਾਂ ਆਪਣੀ ਬੇਜਾਨ ਲੋਥ ਏਧਰ ਉਧਰ ਘੜੀਸਦੀ ਰਹੀ। ਜ਼ਿੰਦਗੀ ਤਾਂ ਮਿਲੀ ਹੀ ਅੱਜ! ਇਸ ਬਣਮਾਣਸ ਦੇ ਨਮਿੱਤ ਉਸਨੂੰ ਇੱਕ ਨਵਾਂ ਸੂਰਜ ਘੜਨ ਦਾ ਮੌਕਾ ਆਪਣੇ ਆਪ ਹੱਥ ਲੱਗਿਆ।

ਨ੍ਹੇਰਾ ਸੰਘਣਾ ਹੋਣ ਲੱਗਾ। ਸੁੰਨਸਾਨ ਜੰਗਲ ਦਾ ਇੱਕ ਇੱਕ ਦਰਖਤ ਜਿਵੇਂ ਅਦਿੱਖ ਉਜਲੇ ਨਾਲ ਸਾਰਾ ਚਾਨਣ ਪੀ ਰਿਹਾ ਹੋਵੇ, ਹਰੇਕ ਦਰਖ਼ਤ ਵਾਸਤੇ ਜਿਵੇਂ ਵੱਖੋ ਵੱਖਰੀ ਰਾਤ ਉਤਰੀ ਹੋਵੇ! ਇਹ ਤਾਂ ਰਾਤ ਹੀ ਹੋਰ ਹੈ! ਇਹ ਨ੍ਹੇਰਾ ਹੀ ਵੱਖਰਾ ਹੈ! ਇਹ ਤਾਰੇ ਹੋਰ ਹੀ ਹਨ ਕੁਝ ਤੇ ਇਸ ਬੇਤੁਕੇ ਨਜ਼ਾਰੇ ਨੂੰ ਦੇਖਣ ਵਾਲੀ ਇਹ ਅੱਖ ਵੀ ਕੋਈ ਦੂਸਰੀ ਹੈ। ਕੇਹਾ ਜਾਦੂ ਛਾ ਗਿਆ ਹੈ!

ਥੋੜ੍ਹੀ ਦੇਰ ਤਾਂ ਬਣਮਾਣਸ ਜਾਗਦਾ ਰਿਹਾ, ਆਖ਼ਰ ਰੋਮ ਰੋਮ ਵਿੱਚ ਘੁਲਦੀ ਜਾਂਦੀ ਨੀਂਦ ਹਾਵੀ ਹੋ ਗਈ, ਜ਼ਮੀਨ ਤੇ ਲੇਟ ਗਿਆ, ਛੇਤੀ ਘੁਰਾੜੇ ਮਾਰਨ ਲੱਗਾ। ਘੁਰਾੜਿਆਂ ਦੀ ਆਵਾਜ਼ ਨਾਲ ਪਹਿਲਾਂ ਚੌਂਕੀ ਫਿਰ ਆਪਣੇ ਆਪ ਵਿੱਚ ਗੁੰਮ ਹੋ ਗਈ। ਜਾਗਣ ਦੀ ਇਹੋ ਜਿਹੀ ਮਹਿਮਾ ਉਸਦੇ ਸੁਫ਼ਨੇ ਵਿੱਚ ਵੀ ਕਦੀ ਨਹੀਂ ਸੀ ਆਈ। ਜਿਵੇਂ ਅੱਜ ਪਹਿਲੀ ਵਾਰ ਅੱਖਾਂ ਖੁੱਲ੍ਹੀਆਂ ਹੋਣ। ਹੁਣ ਤੱਕ ਤਾਂ ਨ੍ਹੇਰੇ ਦਾ ਕਾਲਾ ਰੂਪ ਹੀ ਦੇਖਿਆ ਸੀ। ਅੱਜ ਉਹੀ ਅੰਧਿਆਰਾ ਉਸਦੀਆਂ ਅੱਖਾਂ ਸਾਹਮਣੇ ਜਗਮਗਾਉਣ ਲੱਗਾ। ਕਿੰਨਾ ਮੋਹਕ! ਕਿੰਨਾ ਸੁਹਣਾ! ਸੂਰਜ ਦੀ ਨੰਗੀ ਰੌਸ਼ਨੀ ਉਸਦੇ ਬਰਾਬਰ ਖਲੋਣ ਦੀ ਹਿੰਮਤ ਨਹੀਂ ਕਰ ਸਕਦੀ! ਜਾਂ ਤਾਂ ਅੱਜ ਅੱਖਾਂ ਦੀ ਜੋਤ ਬਦਲ ਗਈ ਜਾਂ ਨ੍ਹੇਰੇ ਦਾ ਰੂਪ ਬਦਲ ਗਿਆ...!

ਝਿਲਮਿਲਾਉਂਦਾ ਬਰੀਕ ਕਾਲਾ ਲਿਬਾਸ ਪਹਿਨੀ ਦਰਖ਼ਤ ਆਪਣੀ ਆਪਣੀ ਥਾਂ ਤੇ ਸ਼ਾਂਤ ਖਲੋਤੇ ਰਹੇ। ਚਾਰੇ ਪਾਸੇ ਛਾਏ ਉਸ ਅਥਾਹ ਨ੍ਹੇਰੇ ਨੂੰ ਆਪਣੇ ਮਨ ਵਿੱਚ ਉਤਾਰ ਰਹੀ ਸੀ ਕਿ ਹੌਲ਼ੀ-ਹੌਲ਼ੀ ਆਸਮਾਨ ਦੀ ਕੁੱਖ ਚੀਰ ਕੇ ਗੁਲਾਲ ਦਾ ਇੱਕ ਗੋਲਾ ਬਾਹਰ ਆਉਂਦਾ ਦਿਸਿਆ। ਕਾਲੇ ਲਿਬਾਸ ਵਿੱਚ ਚੰਦਰਮਾ ਦੀ ਹਲਕੀ ਚਾਨਣੀ ਘੁਲਣ ਲੱਗੀ। ਦੇਖਦੇ ਦੇਖਦੇ ਲਾਲ ਗੋਲੇ ਦੀ ਰੰਗਤ ਸੁਨਹਿਰੀ ਹੋ ਗਈ! ਇੰਨੇ ਦਿਨ ਇਹੋ ਕੁਦਰਤ ਸੀ, ਇਹੋ ਅੱਖਾਂ ਸਨ ਪਰ ਦਿਸਿਆ ਕੁਝ ਨਹੀਂ ਸੀ! ਅੱਜ ਅੱਖਾਂ ਦਾ ਜਾਲਾ ਕੱਟਿਆ ਗਿਆ ਤਾਂ ਨਿਗ੍ਹਾ ਦੀ ਤਾਸੀਰ ਬਦਲ ਗਈ। ਰੋਮ ਰੋਮ ਮੰਤਰ ਮੁਗਧ! ਅੱਜ ਆਪਣੇ ਦਿਲ ਦੀ ਆਪ ਮਹਾਰਾਣੀ। ਉਸਦੇ ਜਿਸਮ ਉੱਪਰ ਕਿਸੇ ਦਾ ਕੁੰਡਾ ਨਹੀਂ। ਸਾਹਮਣੇ ਸੌਂ ਰਹੇ ਇਸ ਬਣਮਾਣਸ ਨੂੰ ਉਸਦੇ ਪੈਰਾਂ ਉੱਪਰ ਖੜ੍ਹਾ ਕਰਕੇ ਅਜਿਹਾ ਇਨਸਾਨ ਬਣਾਏਗੀ ਕਿ ਵੱਡੇ ਵੱਡੇ ਈਰਖਾ ਕਰਨ! ਕੁੱਖ ਦੀ ਸਿਰਜਣਾ ਤੋਂ ਵੀ ਵੱਡਾ ਆਨੰਦ! ਕੁੰਭਕਰਣ ਦੀ ਛਿਮਾਹੀ ਨੀਂਦ ਨਾਲ ਵੀ ਇਸ ਖੁਮਾਰੀ ਦਾ ਸੌਦਾ ਨਹੀਂ ਕੀਤਾ ਜਾ ਸਕਦਾ! ਨਾ ਕੋਈ ਭਿਣਕ, ਨਾ ਆਵਾਜ਼। ਦਸੇ ਦਿਸ਼ਾਵਾਂ ਵਿੱਚ ਮੌਨ ਛਾਇਆ ਹੋਇਆ। ਚੰਦ ਦੇ ਬਹਾਨੇ ਜਿਵੇਂ ਕੁਦਰਤ ਨੇ ਆਪਣੇ ਮੂੰਹ ਉੱਪਰ ਪੱਟੀ ਬੰਨ੍ਹ ਲਈ ਹੋਵੇ।

ਅਚਾਨਕ ਕਿਸੇ ਪੰਖੀ ਦੀ ਤੇਜ਼ ਕੁਰਲਾਹਟ ਗੂੰਜ ਉੱਠੀ, ਜਿਵੇਂ ਹਨ੍ਹੇਰੇ ਦਾ ਕਾਲਜਾ ਚੀਰਦੀ ਹੋਈ ਕਟਾਰ ਸਰਕ ਰਹੀ ਹੋਵੇ। ਬਣਜਾਰਨ ਦੇ ਸਾਰੇ ਜਿਸਮ ਵਿੱਚ ਲਹਿਰ ਦੌੜ ਗਈ। ਚੌਂਕ ਕੇ ਉੱਪਰ ਦੇਖਿਆ। ਤਾਰੇ ਵੀ ਉਸ ਵਾਂਗ ਕੰਬ ਰਹੇ ਸਨ। ਬਣਮਾਣਸ ਘੁਰਾੜੇ ਮਾਰ ਰਿਹਾ ਸੀ। ਉਸ ਵਿੱਚ ਹਿੰਮਤ ਆਈ। ਇਹ ਨਾਲ ਹੈ ਤਾਂ ਜਮਰਾਜ ਦਾ ਵੀ ਫ਼ਿਕਰ ਨਹੀਂ। ਤਿੱਖੀ ਕੁਰਲਾਹਟ ਖ਼ਤਮ ਹੋਈ ਤਾਂ ਝੀਂਗਰਾਂ ਨੇ ਉਹ ਸਾਜ਼ ਛੇੜੇ ਜਿਵੇਂ ਉਸਦਾ ਮਨੋਰੰਜਨ ਕਰਨ ਵਾਸਤੇ ਰਾਤ ਬੰਸਰੀਆਂ ਵਜਾਣ ਲੱਗੀ ਹੋਵੇ।

ਇੱਕ ਇੱਕ ਤਾਰੇ ਨੂੰ ਆਪਣੀ ਨਿਗ੍ਹਾ ਦੇ ਅਦਿੱਖ ਧਾਗੇ ਵਿੱਚ ਪਰੋਂਦੀ ਪਰੋਂਦੀ ਰਾਤ ਆਖ਼ਰ ਢਲਣ ਲੱਗੀ। ਹਨ੍ਹੇਰਾ ਫਿੱਕਾ ਪੈਣ ਲੱਗਾ। ਪੂਰਬ ਵਿੱਚ ਰੌਸ਼ਨੀ ਦੇ ਹਰਕਾਰੇ ਚਿੜੀਆਂ ਦੀ ਚਹਿਚਹਾਟ ਦੇ ਬਹਾਨੇ ਘੁੰਗਰੂ ਵਜਾ ਰਹੇ ਸਨ। ਉਜਾਲੇ ਦੀ ਚਾਦਰ ਲਹਿਰਾਉਂਦੀ ਹੋਈ ਅੱਗੇ ਵਧਣ ਲੱਗੀ। ਦੇਖਦੇ ਦੇਖਦੇ ਤਾਰੇ ਰੌਸ਼ਨੀ ਦੇ ਹੜ੍ਹ ਵਿੱਚ ਡੁੱਬ ਗਏ। ਹਾਂ ਸਰਘੀ ਦਾ ਤਾਰਾ ਦੇਰ ਤੱਕ ਡਟਿਆ ਰਿਹਾ। ਆਖ਼ਰ ਉਸਦੇ ਪੈਰ ਵੀ ਉਖੜਨੇ ਸਨ, ਉਹ ਵੀ ਗ਼ਾਇਬ ਹੋ ਗਿਆ।

ਘੁਰਾੜਿਆਂ ਦੀ ਤੰਦ ਟੁੱਟੀ। ਬਣਮਾਣਸ ਹੜਬੜਾ ਨੇ ਉੱਠਿਆ। ਬਣਜਾਰਨ ਵੱਲ ਦੇਖ ਮੁਸਕਾਇਆ। ਬਣਜਾਰਨ ਨੂੰ ਲੱਗਾ ਪਿਛਲੇ ਪਾਸਿਓਂ ਕੋਈ ਆ ਰਿਹੈ। ਮੂੰਹ ਉਧਰ ਕੀਤਾ, ਦੇਖਿਆ, ਕੋਈ ਅਜਨਬੀ ਸੀ। ਸ਼ਾਇਦ ਨਾਈ ਹੋਵੇ। ਮੋਤੀਆ ਰੰਗ ਦਾ ਸਾਫ਼ਾ, ਅਧਖੜ ਉਮਰ, ਬਾਂਸ ਵਾਂਗ ਪਤਲਾ ਤੇ ਲੰਮਾ, ਲਕ ਰਤਾ ਝੁਕਿਆ ਹੋਇਆ। ਸਰੀਰ ਵਾਂਗ ਦੰਦ ਵੀ ਪਤਲੇ ਤੇ ਲੰਮੇ। ਨੇੜੇ ਆ ਕੇ ਹੱਥ ਜੋੜ ਪ੍ਰਣਾਮ ਕੀਤੀ।

ਕਿਸੇ ਅਜਨਬੀ ਨੂੰ ਦੇਖਣਸਾਰ ਬਣਮਾਣਸ ਨੇ ਖੰਘੂਰਾ ਮਾਰਿਆ ਤੇ ਦੌੜਦਾ ਹੋਇਆ ਨਜ਼ਦੀਕ ਆਇਆ। ਬਣਜਾਰੀ ਦੇ ਇਸ਼ਾਰੇ ਨਾਲ ਗ਼ੁੱਸਾ ਸ਼ਾਂਤ ਹੋ ਗਿਆ। ਇਸ਼ਾਰੇ ਨਾਲ ਵਾਲ ਕਟਵਾਉਣ ਅਤੇ ਇਸ਼ਨਾਨ ਕਰਨ ਦੀ ਗੱਲ ਸਮਝਾਈ। ਪਹਿਲਾਂ ਅੜਿਆ, ਬਣਜਾਰਨ ਦੇ ਬਾਰ ਬਾਰ ਕਹਿਣ ਤੇ ਮੰਨ ਗਿਆ।

ਆਪਣੇ ਕੰਮ ਵਿੱਚ ਮਾਹਿਰ ਨਾਈ ਚਲਾਕ ਵੀ ਪੂਰਾ। ਬਿਨਾਂ ਕਹੇ ਸਭ ਕੁਝ ਸਮਝ ਗਿਆ। ਧੋਤੀ ਪਰਨਾ ਵੀ ਲੈ ਕੇ ਆਇਆ ਸੀ। ਬਣਮਾਣਸ ਨੂੰ ਝਰਨੇ ਨੇੜੇ ਲੈ ਗਿਆ। ਬਣਜਾਰਨ ਗੁੰਮ ਸੁੰਮ ਬੈਠੀ ਦੇਖਦੀ ਰਹੀ। ਕਿੰਨਾ ਸਮਾਂ ਬੀਤਿਆ ਕਿ ਨਹੀਂ ਬੀਤਿਆ, ਉਸਨੂੰ ਪਤਾ ਨਹੀਂ।

ਮੁਸਕਾਂਦਾ ਨਾਈ ਧੋਤੀ ਪਹਿਨੇ ਬਣਮਾਣਸ ਦੀ ਬਾਂਹ ਫੜੀ ਆਉਂਦਾ ਦਿਸਿਆ। ਇੱਕ ਵਾਰ ਤਾਂ ਆਪਣੀਆਂ ਅੱਖਾਂ ਉੱਪਰ ਯਕੀਨ ਨਹੀਂ ਆਇਆ। ਅੱਧਾ ਝੁਕਿਆ ਹੋਇਆ, ਅੱਡੀਆਂ ਤੇ ਭਾਰ ਪਾ ਕੇ ਉਹ ਬੜੀ ਮੁਸ਼ਕਲ ਨਾਲ ਦੋ ਲੱਤਾਂ ਉੱਪਰ ਤੁਰਦਾ ਆ ਰਿਹਾ ਸੀ। ਸਾਰੀ ਰੰਗਤ ਹੀ ਬਦਲ ਗਈ। ਰਾਖ ਵਿੱਚ ਦਬਿਆ ਅੰਗਿਆਰ ਹਵਾ ਲੱਗਣ ਸਾਰ ਜਿਵੇਂ ਚਮਕਣ ਲੱਗਦਾ ਹੈ, ਇਵੇਂ ਉਸਦਾ ਤਾਂਬੇ ਰੰਗਾ ਚਿਹਰਾ ਚਮਕ ਰਿਹਾ ਸੀ। ਕਿੱਕਰ ਵਰਗਾ ਮਜਬੂਤ ਤੇ ਕਸਿਆ ਸਰੀਰ! ਬਣਜਾਰੀ ਤੇ ਨਿਗ੍ਹਾ ਪੈਂਦਿਆਂ ਹੀ ਉਸਦੀਆਂ ਅੱਖਾਂ ਭਰ ਆਈਆਂ। ਹੰਝੂ ਉਲਾਂਭੇ ਦੇ ਸਨ ਕਿ ਅਹਿਸਾਨ ਦੇ, ਦੁੱਖ ਦੇ ਕਿ ਪਿਆਰ ਦੇ, ਨਾ ਬਣਮਾਣਸ ਨੂੰ ਪਤਾ ਨਾ ਬਣਜਾਰਨ ਨੂੰ। ਮੁਸਕਾਣ ਦੀ ਕੋਸ਼ਿਸ਼ ਕਰਨ ਲੱਗੀ, ਸਗੋਂ ਅੱਖਾਂ ਛਲਕੀਆਂ। ਮਹਿੰਦੀ ਰੰਗੇ ਹੱਥਾਂ ਨਾਲ ਬਣਮਾਣਸ ਦੀਆਂ ਬਾਹਾਂ ਫੜ ਲਈਆਂ ਤੇ ਅਧ-ਝੁਕੇ ਸਰੀਰ ਨੂੰ ਕਿਵੇਂ ਸਿੱਧਾ ਕਰੇ, ਸੋਚਣ ਲੱਗੀ। ਤੁਰੰਤ ਉਸਦੇ ਦਿਲ ਦੀ ਗੱਲ ਸਮਝ ਗਿਆ, ਇੱਕੋ ਝਟਕੇ ਨਾਲ ਸਿੱਧਾ ਖਲੋਅ ਗਿਆ। ਇਉਂ ਕਰਨ ਨਾਲ ਬੇਸ਼ੱਕ ਹੱਥ ਕੁ ਉੱਚਾ ਹੋ ਗਿਆ ਸੀ ਪਰ ਬਣਜਾਰਨ ਨੂੰ ਲੱਗਾ ਜਿਵੇਂ ਅਸਮਾਨ ਤੱਕ ਪੁੱਜ ਗਿਆ ਹੋਵੇ। ਉਸਦੇ ਦੋ ਪੈਰਾਂ ਦੀ ਛੂਹ ਨਾਲ ਧਰਤੀ ਦਾ ਸੁਹਾਗ ਅਮਰ ਹੋ ਗਿਆ। ਹਵਾ ਦੇ ਬੁੱਲਿਆਂ ਨਾਲ ਝੂਮਦੇ ਦਰਖ਼ਤ ਉਸਨੂੰ ਚੌਰ ਕਰਨ ਲੱਗੇ। ਟੇਢਾ ਹੋ ਕੇ ਸੂਰਜ ਉਸਦੀ ਛਵਿ ਨਿਹਾਰਨ ਲੱਗਾ। ਤਿੱਖਾ ਨੱਕ, ਲੰਮੀ ਗਰਦਣ, ਵੱਡੀਆਂ ਵੱਡੀਆਂ ਅੱਖਾਂ, ਕਾਲੀਆਂ ਸ਼ਾਹ ਸੇਹਲੀਆਂ, ਚਿੱਟੇ ਦੰਦ, ਛਾਤੀ ਉੱਤੇ ਵਲਦਾਰ ਰੋਮ। ਲੰਮੇ ਹੱਥ, ਸ਼ੇਰ ਵਰਗਾ ਪਤਲਾ ਲੱਕ।

ਬਣਜਾਰਨ ਉਸਦਾ ਹੱਥ ਫੜ ਕੇ ਅੱਗੇ ਵਧੀ ਤਾਂ ਉਸਦੇ ਪੈਰ ਵਾਰੋਵਾਰ ਉੱਪਰ ਹੇਠ ਉੱਠਦੇ ਗਿਰਦੇ ਪਿੱਛੇ ਪਿੱਛੇ ਚਲ ਪਏ। ਧਰਤੀ ਉੱਪਰ ਹੇਠ ਹੋ ਹੋ ਉਨ੍ਹਾਂ ਨਾਲ ਤੁਰਨ ਲੱਗੀ ਜਿਵੇਂ ਉਹ ਪੈਰਾਂ ਦੀ ਛੂਹ ਛੱਡਣਾ ਹੀ ਨਾ ਚਾਹੁੰਦੀ ਹੋਵੇ। ਉਸ ਪਵਿੱਤਰ ਪਰਿਕਰਮਾ ਦੇ ਗਵਾਹ ਸਨ ਖ਼ੁਦ ਸੂਰਜ, ਧਰਤੀ ਅਤੇ ਜੰਗਲ।

ਕੁਝ ਦੇਰ ਬਾਅਦ ਝੁਕ ਕੇ ਨਾਈ ਨੇ ਜਾਣ ਦੀ ਆਗਿਆ ਮੰਗੀ। ਖ਼ੁਸ਼ੀ ਖ਼ੁਸ਼ੀ ਬਣਜਾਰਨ ਨੇ ਆਪਣਾ ਕੰਗਣ ਉਸਨੂੰ ਦੇ ਕੇ ਕਿਹਾ- ਰਸੋਈ ਦਾ ਸਾਰਾ ਸਾਮਾਨ, ਧੋਤੀਆਂ ਦਾ ਜੋੜਾ, ਅੰਗਰਖੇ ਤੇ ਸਾਫਾ ਲਿਆਈਂ। ਨਾਈ ਕੋਲ ਕੀ ਦੇਰ? ਕਿਤੇ ਸਮਾ ਜ਼ਾਇਆ ਨਹੀਂ ਕਰੇਗਾ, ਹਾਂ ਚਰਵਾਹੇ ਕੋਲ ਦੀ ਲੰਘਦਿਆਂ ਚਿਲਮ ਦੇ ਦੋ ਸੂਟੇ ਲਾਉਣ ਵਿੱਚ ਤਾਂ ਕੀ ਹਰਜ। ਬਣਮਾਣਸ ਬਾਰੇ ਕੁਝ ਗੱਲਾਂ ਕੀਤੀਆਂ। ਪਿੱਠ ਦੀ ਦਰਦ ਨਾਲੋਂ ਕਲੇਜੇ ਦਾ ਦਰਦ ਵਧੀਕ ਦੁੱਖ ਦੇ ਰਿਹਾ ਸੀ ਚਰਵਾਹੇ ਨੂੰ। ਉਸ ਦੀ ਤਾਂ ਨੀਂਦ ਉੱਡ ਗਈ ਸੀ ਉਸੇ ਦਿਨ ਦੀ। ਪਰ ਹੁਣ ਕੀ ਹੋ ਸਕਦਾ ਸੀ? ਲੰਗੋਟੀਆ ਯਾਰ ਇਹ ਨਾਈ ਕੋਈ ਤਿਕੜਮ ਲੜਾਵੇ ਤਾਂ ਸ਼ਾਇਦ ਗੱਲ ਬਣੇ।

ਨਾਈ ਕਾਹਲ ਵਿੱਚ ਸੀ। ਚਰਵਾਹੇ ਨੂੰ ਦਿਲਾਸਾ ਦੇ ਕੇ ਗਠੜੀ ਸਿਰ ਤੇ ਧਰੀ ਤੇਜ਼ ਕਦਮੀਂ ਚੱਲਿਆ। ਦੋਵੇਂ ਜਣੇ ਗਡਰੀਏ ਦਾ ਛਡਿਆ ਇੱਜੜ ਚਾਰ ਰਹੇ ਸਨ। ਨਾਈ ਨਾਲ ਅੱਖਾਂ ਮਿਲੀਆਂ, ਬਣਮਾਣਸ ਮੰਦ ਮੰਦ ਮੁਸਕਾਇਆ। ਪਿਆਸ ਨਹੀਂ ਸੀ, ਫੇਰ ਵੀ ਓਕ ਲਾ ਕੇ ਦੋਹਣੇ ਦਾ ਸਾਰਾ ਪਾਣੀ ਪੀ ਗਿਆ। ਨਾਈ ਉਸ ਦੀ ਮਾਸੂਮੀਅਤ ਉੱਪਰ ਮੁਸਕਾਇਆ, ਕਹਿਣ ਲੱਗਾ- ਜਿੰਨੀ ਤੇਜ਼ੀ ਨਾਲ ਸਿੱਖ ਰਿਹੈ, ਥੋੜ੍ਹੇ ਦਿਨ ਤੱਕ ਸਾਨੂੰ ਪਿੱਛੇ ਛੱਡ ਜਾਏਗਾ।

ਖ਼ੁਸ਼ ਹੋ ਕੇ ਬਣਜਾਰਨ ਬੋਲੀ- ਤੇਰੇ ਮੂੰਹ ਘਿਉ ਸ਼ੱਕਰ। ਇਸੇ ਆਸ ਉੱਤੇ ਜੀ ਰਹੀ ਹਾਂ। ਭਗਵਾਨ ਕਰੇ ਉਹ ਦਿਨ ਜਲਦੀ ਆਏ!

ਜਾਤ ਦਾ ਨਾਈ ਤੇ ਫਿਰ ਚੌਵੀ ਪਿੰਡਾਂ ਦੀ ਬਰਾਦਰੀ ਦਾ ਪੰਚ! ਮਨਭਾਉਂਦੀ ਗੱਲ ਕੀਤੀ- ਆਏ ਕੀ, ਉਹ ਦਿਨ ਤਾਂ ਆ ਗਿਆ। ਹੁਣ ਤਾਂ ਨਜ਼ਰ ਨਾ ਲੱਗਣ ਦਾ ਟੂਣਾ ਕਰਵਾਉਣ ਦਾ ਫ਼ਿਕਰ ਕਰੋ ਜਜਮਾਨ! ਬਣਜਾਰਨ ਦੇ ਚਿਹਰੇ ਉੱਪਰ ਲਾਲੀ ਛਾ ਗਈ, ਧੀਮੀ ਆਵਾਜ਼ ਵਿੱਚ ਬੋਲੀ- ਇੱਥੇ ਨਜ਼ਰ ਲਾਉਣ ਵਾਲਾ ਹੈ ਈ ਕੌਣ? ਦਰਖਤਾਂ ਅਤੇ ਭੇਡਾਂ ਦੀ ਨਜ਼ਰ ਤਾਂ ਲੱਗਿਆ ਨਹੀਂ ਕਰਦੀ।

ਦੋਵਾਂ ਨੇ ਇਕੱਠਿਆਂ ਬਣਮਾਣਸ ਨੂੰ ਦੇਖਿਆ। ਬਿਨਾਂ ਕੋਈ ਗੱਲ ਸਮਝੇ ਹੱਸਣ ਲੱਗਾ, ਦੇਰ ਤੱਕ ਹੱਸਦਾ ਰਿਹਾ। ਨਿਰਮਲ ਹਾਸੇ ਨਾਲ ਉਸਦੀ ਸੁੰਦਰਤਾ ਹੋਰ ਵਧ ਗਈ।

ਦਿਨ ਚੁਟਕੀਆਂ ਵਿੱਚ ਬੀਤ ਰਹੇ ਸਨ। ਇਨਸਾਨ ਦਾ ਗਿਆਨ, ਯਾਦਾਂ ਅਤੇ ਹੋਸ਼ ਹਵਾਸ਼ ਜਿਵੇਂ ਨੀਂਦ ਵਿੱਚ ਗੁੰਮ ਹੋ ਜਾਂਦੇ ਨੇ, ਜਾਗਣ ਸਾਰ ਸਾਰੀ ਚੇਤਨਾ ਫਿਰ ਪਰਤਦੀ ਹੈ, ਇਸੇ ਤਰ੍ਹਾਂ ਪੈਰਾਂ ਉੱਤੇ ਸਿੱਧਾ ਖੜ੍ਹਾ ਹੁੰਦਿਆਂ ਹੀ ਉਹ ਬਣਮਾਣਸ, ਬਣਜਾਰੀ ਦੇ ਸਿਖਾਉਣ ਨਾਲ ਤੁਰਤ ਫੁਰਤ ਇਉਂ ਸਿੱਖਣ ਲੱਗਾ ਜਿਵੇਂ ਪਿਛਲੇ ਜਨਮ ਦੀਆਂ ਭੁੱਲੀਆਂ ਵਿਸਰੀਆਂ ਗੱਲਾਂ ਯਾਦ ਕਰਨ ਲੱਗਾ ਹੋਵੇ। ਬਣਜਾਰਨ ਦੇ ਸਿਖਾਉਣ ਨੂੰ ਸਮਾਂ ਲਗਦਾ, ਸਿੱਖਣ ਲੱਗਿਆਂ ਉਹ ਸਮਾਂ ਨਾ ਲਾਉਂਦਾ। ਇੱਕ ਵਾਰ ਸਿਖਾਉਣ ਪਿੱਛੋਂ ਸਲੀਕੇ ਨਾਲ ਧੋਤੀ ਪਹਿਨਣਾ, ਸਾਫਾ ਬੰਨ੍ਹਣਾ, ਅੰਗਰਖੀ ਦੀਆਂ ਕਸਾਂ ਬੰਨ੍ਹਣੀਆਂ, ਖਾਣ ਪੀਣ, ਨਹਾਣ ਧੋਣ, ਸਭ ਸਿੱਖ ਗਿਆ। ਇੱਜੜ ਚਾਰਨ ਦਾ ਤਰੀਕਾ ਅਉਂਦਾ ਹੀ ਸੀ, ਚੰਗੇ ਚੰਗੇ ਗਡਰੀਆਂ ਨੂੰ ਮਾਤ ਕਰ ਦਿੰਦਾ। ਭੇਡਾਂ ਨੂੰ ਮੇਂ, ਮੇਂ, ਢਰਰ ਢਰਰ ਕਰਕੇ ਬੁਲਾਉਂਦਾ, ਕਈ ਵਾਰ ਤਾਂ ਬਣਜਾਰਨ ਦੇ ਰੋਕਣ ਤੇ ਰੁਕਦਾ।

ਬਾਰ ਬਾਰ ਰਟਾਉਣ ਬਾਅਦ ਵੀ ਚੰਦ ਸੂਰਜ ਦੇ ਨਾਮ ਯਾਦ ਨਾ ਰਹਿੰਦੇ। ਇਤਰਾਜ ਕਰਦਾ ਕਿ ਅਨੰਤ ਰੌਸ਼ਨੀ ਵਰਤਣ ਵਾਲੇ ਮਾਲਕ ਦਾ ਇੰਨਾ ਛੋਟਾ ਨਾਮ? ਉਸਦਾ ਨਾਮ ਤਾਂ ਬਹੁਤ ਬਹੁਤ ਵੱਡਾ ਹੋਣਾ ਚਾਹੀਦੈ ਕਿ ਨਾਮ ਲੈਂਦਿਆਂ ਮੂੰਹ ਵਿੱਚੋਂ ਅੱਗ ਦੀਆਂ ਲਪਟਾਂ ਨਿਕਲਣ। ਸੂਰਜ ਨੂੰ ਚੰਦ ਜਾਂ ਚੰਦ ਨੂੰ ਸੂਰਜ ਜਾਂ ਤਵਾ ਕਹਿ ਦੇਣ ਨਾਲ ਕੀ ਫ਼ਰਕ ਪੈਂਦੈ? ਕਿੱਥੇ ਪਹਾੜ ਕਿੱਥੇ ਕੰਕਰ! ਪਰ ਦੋਵਾਂ ਦੇ ਅੱਖਰ ਬਰਾਬਰ! ਅੱਗ ਦਾ ਨਾਮ ਲੈਣ ਸਾਰ ਜੇ ਜੀਭ ਨਾ ਜਲੇ ਤਾਂ ਮੁਰਦੇ ਸ਼ਬਦ ਫੇਰ ਕਿਸ ਕੰਮ ਦੇ?

ਉਹ ਚੁੱਪ ਚਾਪ ਦਲੀਲਾਂ ਸੁਣਦੀ, ਕੋਈ ਜਵਾਬ ਨਾ ਸੁਝਦਾ। ਇਹ ਸਵਾਲ ਉਸਦੇ ਮਨ ਵਿੱਚ ਨਾ ਕਦੀ ਪੈਦਾ ਹੋਏ ਨਾ ਕਿਸੇ ਤੋਂ ਸੁਣੇ।

ਬਣਮਾਣਸ ਤੋਂ ਚਰਵਾਹਾ ਬਣਦਿਆਂ ਹੀ ਉਸਦਾ ਸਾਰਾ ਵਜੂਦ ਬਦਲ ਗਿਆ। ਇੱਕ ਦਿਨ ਬਣਜਾਰਨ ਨੇ ਆਪਣਾ ਨਾਮ ਦੱਸਿਆ ਤਾਂ ਇਤਰਾਜ ਕਰਦਿਆਂ ਕਿਹਾ- ਇਹੋ ਜਿਹਾ ਰੁੱਖਾ ਅਤੇ ਬੇਸੁਆਦ ਨਾਮ? ਤੇਰਾ ਨਾਮ ਤਾਂ ਚਾਨਣੀ ਤੋਂ ਵਧੀਕ ਸੁਹਣਾ ਹੋਣਾ ਚਾਹੀਦੈ। ਮੈਨੂੰ ਉਲਟੇ ਪੁਲਟੇ ਨਾਮ ਨਾ ਦੱਸੋ।

ਅਗਲੇ ਪਲ ਜ਼ੋਰ ਦੀ ਹੱਸਿਆ। ਸੂਰਜ ਵੱਲ ਇਸ਼ਾਰਾ ਕਰਕੇ ਕਿਹਾ- ਇਸਦਾ ਨਾਮ ਸੂਰਜ ਹੋ ਸਕਦਾ ਹੈ ਤਾਂ ਤੇਰਾ ਨਾਮ ਕਾਲਖ ਹੋਵੇ ਬੇਸ਼ੱਕ, ਨਾਮ ਧਾਮ ਵਿੱਚ ਕੀ ਪਿਆ ਹੈ? ਇਹੀ ਬਹੁਤ ਹੈ ਕਿ ਤੂੰ ਲੱਖਾਂ ਵਿੱਚੋਂ ਇੱਕ ਹੈਂ।

ਆਪਣੀ ਉਪਮਾ ਸੁਣਕੇ ਸੰਗ ਨਾਲ ਬਣਜਾਰਨ ਨੂੰ ਮਾਣ ਵੀ ਹੋਇਆ। ਗੱਲ ਅੱਗੇ ਵਧਾਉਂਦਿਆਂ ਕਿਹਾ- ਬੋਲਣਾ ਪੂਰਾ ਨਹੀਂ ਆਇਆ, ਗੱਲਾਂ ਬਣਾਉਣੀਆਂ ਪਹਿਲਾਂ ਸਿੱਖ ਗਿਆ। ਮੇਰੇ ਬਿਨਾਂ ਕਿਸੇ ਔਰਤ ਦਾ ਨਾਮ ਤੱਕ ਸੁਣਿਆ ਨਹੀਂ, ਗੱਲਾਂ ਲੱਖਾਂ ਦੀਆਂ ਕਰਦਾ ਹੈ।

-ਤੁਹਾਡੇ ਵਰਗਾ ਗੁਰੂ ਮਿਲੇ ਤਾਂ ਕੀ ਕੀ ਨਹੀਂ ਔੜਦਾ?

-ਤਾਂ ਇਹ ਕਸੂਰ ਵੀ ਮੇਰਾ ਹੈ?

-ਨਹੀਂ... ਕਸੂਰਵਾਰ ਭੇਡਾਂ ਹਨ!

ਦੋਵੇਂ ਠਹਾਕਾ ਮਾਰ ਕੇ ਹੱਸੇ ਤਾਂ ਜੰਗਲ ਦਾ ਪੱਤਾ ਪੱਤਾ ਹੱਸ ਪਿਆ। ਵਟਣੇ ਅਤੇ ਭੇਡਾਂ ਦੇ ਦੁੱਧ ਦੀ ਮਾਲਸ਼ ਨਾਲ ਉਸਦਾ ਸਰੀਰ ਚਮਕਣ ਲੱਗਾ। ਤਲੂਏ ਅਤੇ ਹਥੇਲੀਆਂ ਬੀਰ ਵਹੁਟੀਆਂ ਵਰਗੇ ਮੁਲਾਇਮ ਹੋ ਗਏ। ਬਣਜਾਰਨ ਦੇ ਨਵੇਂ ਨਵੇਂ ਪਕਵਾਨ ਖਾ ਕੇ ਭੁੱਖ ਹੋਰ ਚਮਕਣ ਲੱਗੀ। ਜੰਗਲ ਦਾ ਕਣ ਕਣ ਨਾਚ ਕਰਦਾ ਮਹਿਸੂਸ ਹੁੰਦਾ। ਉਸਦੀ ਮਿਹਨਤ ਇਸ ਕਦਰ ਜਲਦੀ ਰੰਗ ਦਿਖਾਵੇਗੀ ਕਿਸੇ ਨੂੰ ਚਿਤ ਚੇਤੇ ਨਹੀਂ ਸੀ।

ਝਿਜਕਦਿਆਂ ਇੱਕ ਦਿਨ ਚਰਵਾਹੇ ਨੇ ਪੁੱਛਿਆ- ਤੁਸੀਂ ਜੋ ਸਿਖਾਓ, ਉਹੀ ਸਿਖੀ ਜਾਵਾਂ ਜਾਂ ਜੋ ਮੈਂ ਪੁੱਛਾਂ ਸੋ ਭੀ ਦੱਸੋਗੇ?

-ਜਰੂਰ ਪੁੱਛੋ, ਖ਼ੁਸ਼ੀ ਹੋਇਗੀ। ਮੈਂ ਖ਼ੁਦ ਇਹ ਕਹਿਣਾ ਚਾਹੁੰਦੀ ਸੀ।

ਅੱਖਾਂ ਚੁਰਾਉਂਦਿਆਂ ਚਰਵਾਹੇ ਨੇ ਕਿਹਾ- ਚੁੰਮਣਾ ਕਿਸ ਨੂੰ ਕਹਿੰਦੇ ਨੇ? ਤੁਸੀਂ ਹੁਣ ਤੱਕ ਇਸ ਬਾਰੇ ਮੈਨੂੰ ਕਿਉਂ ਨਹੀਂ ਦੱਸਿਆ?

ਬਣਜਾਰਨ ਦਾ ਜਿਸਮ ਲਰਜ਼ ਗਿਆ। ਉਸ ਨੂੰ ਨਵਾਂ ਗੁਰੂ ਕੌਣ ਮਿਲਿਆ? ਏਨਾ ਕੁਝ ਜਾਣਨ ਤੋਂ ਬਾਅਦ ਕੀ ਉਹ ਕੇਵਲ ਮੇਰੇ ਉੱਪਰ ਨਿਰਭਰ ਰਹੇਗਾ ਫਿਰ? ਲੱਗਾ ਜਿਵੇਂ ਸਰੀਰ ਦੇ ਜੋੜ ਖੁੱਲ੍ਹ ਜਾਣਗੇ। ਮਨ ਕਰੜਾ ਕਰਕੇ ਬੋਲੀ- ਅਜੇ ਤਾਂ ਬੜਾ ਕੁਝ ਜਾਣਨਾ ਹੈ। ਏਨੀ ਜਲਦਬਾਜ਼ੀ ਕਿਸ ਵਾਸਤੇ?

ਪਰ ਉਹ ਤਾਂ ਬੇਤਾਬ ਸੀ। ਇੱਕ ਪਲ ਉਡੀਕੇ ਬਗ਼ੈਰ ਰੁਕ ਰੁਕ ਕੇ ਪੁੱਛਿਆ,

-ਇੱਕ ਗੱਲ ਹੋਰ ਪੁੱਛਣੀ ਹੈ। ਸੱਚ ਸੱਚ ਦੱਸਿਓ...। ਉਭਰੀ ਹੋਈ ਛਾਤੀ ਹੇਠ ਉਹ ਕੀ ਛੁਪਾਇਆ ਹੋਇਐ?

ਅਬੋਧ ਚਰਵਾਹੇ ਮੂੰਹੋਂ ਇਹ ਲਫ਼ਜ਼ ਸੁਣਕੇ ਉਸਦੇ ਹੋਸ਼ ਉਡ ਗਏ। ਇਹ ਪੱਟੀ ਕਿਸ ਨੇ ਪੜ੍ਹਾਈ? ਜਵਾਬ ਦੇਣ ਦੀ ਥਾਂ ਸਵਾਲ ਪੁੱਛਿਆ- ਤੈਨੂੰ ਇਹ ਗੱਲਾਂ ਕਿਸ ਨੇ ਸਿਖਾਈਆਂ? ਚਰਵਾਹੇ ਦੀ ਜੀਭ ਨੂੰ ਅਜੇ ਝੂਠ ਬੋਲਣਾ ਨਹੀਂ ਆਇਆ ਸੀ। ਉਸਨੇ ਤੁਰੰਤ ਨਾਈ ਦਾ ਨਾਮ ਲੈ ਦਿੱਤਾ।

ਬਣਜਾਰਨ ਦੀਆਂ ਅੱਖਾਂ ਅੱਗੇ ਨ੍ਹੇਰਾ ਛਾ ਗਿਆ। ਜਿਸਦਾ ਸ਼ੱਕ ਸੀ ਉਹੀ ਹੋਇਆ। ਦਿਨ-ਬ-ਦਿਨ ਵਧਦੇ ਗਿਆਨ ਦੇ ਧਨੀ ਇਸ ਚਰਵਾਹੇ ਨੂੰ ਕਿਵੇਂ ਵਸ ਵਿੱਚ ਰੱਖੇ? ਕਿਸੇ ਮੰਤਰ ਰਾਹੀਂ

ਇਸਨੂੰ ਮੱਖੀ ਬਣਾ ਕੇ ਰੱਖ ਸਕਦੀ! ਜੇ ਹੁਣੇ ਨਾ ਰੋਕ ਸਕੀ ਫਿਰ ਤੀਰ ਹੱਥੋਂ ਨਿਕਲ ਜਾਏਗਾ। ਤਿੱਖੀ ਆਵਾਜ਼ ਵਿੱਚ ਬੋਲੀ- ਇਸ ਨਾਈ ਦੀ ਸੰਗਤ ਛੱਡਦੇ, ਨਹੀਂ ਬੁਰਾ ਹੋਵੇਗਾ!

ਹੱਸ ਕੇ ਕਹਿੰਦਾ- ਕਿਹੀ ਬੇਸਮਝੀ ਦੀਆਂ ਗੱਲਾਂ ਕਰ ਰਹੀ ਹੋ। ਜਾਨਵਰ ਵੀ ਇਕੱਲਾ ਨਹੀਂ ਰਹਿ ਸਕਦਾ, ਆਦਮੀ ਕਿਵੇਂ ਰਹਿ ਸਕਦੈ? ਉਸਦੀ ਸਾਰੀ ਦੁਨੀਆ ਸਾਥ ਸੰਗ ਵਿੱਚ ਹੈ। ਨਾਲੇ ਵਿਚਾਰਾ ਨਾਈ ਸਾਡਾ ਕੀ ਵਿਗਾੜ ਲਏਗਾ। ਬਣਦੀ ਸਰਦੀ ਮੇਰੀ ਸੇਵਾ ਹੀ ਕਰਦੈ। ਕਦੇ ਟਾਲ ਮਟੋਲ ਨੀਂ ਕਰਦਾ। ਅੱਜ ਕੱਲ੍ਹ ਤਾਂ ਬੜੇ ਅਦਬ ਨਾਲ ਪੇਸ਼ ਆਉਂਦੈ। ਤੁਹਾਡੇ ਹੱਥੋਂ ਏਨੀ ਕੁ ਸਮਝ ਪਾਈ ਹੈ, ਨਵੀਆਂ ਗੱਲਾਂ ਹੋਰ ਸਿੱਖਣ ਦਿਉ। ਨਵੇਂ ਸੁਆਦ ਦੇਖਣ ਦਿਉ, ਨਵੀਆਂ ਥਾਵਾਂ ਤੇ ਘੁੰਮਣ ਦਿਉ।

ਬਣਜਾਰਨ ਉਸਦੇ ਮੂੰਹ ਵੱਲ ਦੇਖਦੀ ਰਹਿ ਗਈ। ਉਹ ਉਸਦੀ ਹੈਰਾਨੀ ਦਾ ਕਾਰਨ ਜਾਣ ਗਿਆ। ਦੁੱਗਣੇ ਹੌਂਸਲੇ ਨਾਲ ਕਹਿਣ ਲੱਗਾ- ਤੁਹਾਨੂੰ ਦੱਸਦਿਆਂ ਡਰ ਲਗਦੈ ਪਰ ਅੱਜ ਕੱਲ੍ਹ ਮੇਰਾ ਮਨ ਵਸ ਵਿੱਚ ਨਹੀਂ। ਜੀ ਕਰਦੈ ਵਰੋਲੇ ਵਾਂਗ ਸਾਰੇ ਜਹਾਨ ਵਿੱਚ ਘੁੰਮਾ।

ਦਿਲ ਦੀ ਧੜਕਣ ਰੁਕਦੀ ਲੱਗੀ, ਅਟਕ ਅਟਕ ਪੁੱਛਿਆ- ਇਕੱਲਾ?

-ਇਕੱਲਾ ਕਿਉਂ? ਤੁਹਾਨੂੰ ਮੋਢੇ ਤੇ ਬਿਠਾ ਕੇ। ਇਕੱਲਾ ਤਾਂ ਹੁਣ ਮਰਨਾ ਵੀ ਨੀ ਚਾਹੁੰਦਾ। ਤੁਸੀਂ ਵੀ ਕੀ ਜਾਣੋਗੇ ਕੋਈ ਚੇਲਾ ਮਿਲਿਆ ਸੀ ਕਦੀ...!

ਉਸਦੇ ਸਾਹ ਵਿੱਚ ਸਾਹ ਆਇਆ। ਹੱਸ ਕੇ ਬੋਲੀ- ਤੂੰ ਤਾਂ ਮੇਰਾ ਗੁਰੂ ਲਗਦੈਂ। ਅੱਗੇ ਹੋਰ ਬੋਲਿਆ ਨਹੀਂ ਗਿਆ। ਜੀਭ ਜਿਵੇਂ ਤਾਲੂ ਨਾਲ ਜਾ ਲੱਗੀ। ਨਾ ਜ਼ਬਾਨ ਵਸ ਵਿੱਚ ਨਾ ਦਿਲੋ ਦਿਮਾਗ਼। ਸੋਚਣ ਲੱਗੀ- ਹੋਰ ਦੇਰ ਕੀਤੀ ਇਹ ਹੱਥੋਂ ਨਿਕਲ ਜਾਏਗਾ ਤੇ ਹੱਥ ਮਲਦੀ ਰਹਿ ਜਾਵਾਂਗੀ। ਹੁਣ ਤਾਂ ਕੇਵਲ ਮਿਲਾਪ ਦਾ ਅਨੰਦ ਇਸਨੂੰ ਬੰਨ੍ਹਕੇ ਰੱਖ ਸਕਦੈ। ਦੇਰ ਸਵੇਰ ਤਾਂ ਇਹ ਹੋਏਗਾ ਹੀ, ਫਿਰ ਦੇਰ ਕਰਕੇ ਖ਼ਤਰਾ ਕਿਉਂ ਉਠਾਵਾਂ?

ਉਸਦੇ ਮਨ ਦੀ ਉਥਲ ਪੁਥਲ ਚਰਵਾਹੇ ਤੋਂ ਛੁਪੀ ਨਾ ਰਹੀ। ਨਾਈ ਦੀ ਉਕਸਾਹਟ ਬਾਅਦ ਪਹਿਲਾਂ ਹੀ ਉਸ ਦਾ ਮਨ ਕਾਬੂ ਵਿੱਚ ਨਹੀਂ ਸੀ। ਅੱਜ ਨਾ ਸਹੀ ਤਾਂ ਫਿਰ ਕਦੀ ਨਹੀਂ। ਅੱਖਾਂ ਚੁਰਾਉਂਦਾ ਬੋਲਿਆ- ਅੱਜ ਤੱਕ ਇਹ ਗੱਲਾਂ ਮੈਥੋਂ ਕਿਉਂ ਲੁਕਾਈਆਂ?

ਉਹ ਭਲਾ ਕੀ ਜਵਾਬ ਦਿੰਦੀ? ਨਜ਼ਰ ਨੀਵੀਂ ਕਰੀ ਪੈਰ ਦੇ ਅੰਗੂਠੇ ਨਾਲ ਮਿੱਟੀ ਕੁਰੇਦਦੀ ਬੋਲੀ- ਔਰਤਾਂ ਵਧੀਕ ਗੱਲਾਂ ਬੋਲ ਕੇ ਨਹੀਂ ਕਹਿ ਸਕਦੀਆਂ। ਅੱਗੇ ਪਿੱਛੇ ਕਈ ਕੁਝ ਸੋਚਣਾ ਪੈਂਦੈ।

ਹੱਦ ਤੱਕ ਪੁੱਜ ਕੇ ਵੀ ਉਹ ਹੱਦ ਨੂੰ ਸਮਝਣ ਲਈ ਤਿਆਰ ਨਹੀਂ ਸੀ, ਤੁਰੰਤ ਪੁੱਛਿਆ- ਪਰ ਜਾਣਦੀ ਤਾਂ ਹੈਂ ਨਾ?

ਕੰਬਦੇ ਬੁੱਲ੍ਹਾਂ ਨਾਲ ਧੀਮੀ ਆਵਾਜ਼ ਵਿੱਚ ਬੋਲੀ- ਹਾਂ ਜਾਣਦੀ ਤਾਂ ਹਾਂ।

ਉਸਦੇ ਅੰਗ ਅੰਗ ਵਿੱਚ ਨਸ਼ਾ ਛਾਣ ਲੱਗਾ। ਨਾਈ ਨੇ ਇਹੋ ਜਿਹੀ ਘੁੱਟੀ ਪਿਲਾਈ ਸੀ। ਉਸਦੀਆਂ ਗੱਲ੍ਹਾਂ ਤੇ ਹੱਥ ਫੇਰਦਿਆਂ ਕਹਿੰਦਾ- ਜਿਹੜੀਆਂ ਕਹਿ ਨਹੀਂ ਸਕਦੀ, ਉਹ ਗੱਲਾਂ ਜਾਣਨੀਆਂ ਵੀ ਨਹੀਂ ਚਾਹੀਦੀਆਂ।

ਬਣਜਾਰਨ ਦੇ ਸੁਹਣੇ ਮੁਖੜੇ ਤੇ ਲਾਲੀ ਛਾ ਗਈ। ਦੂਹਰੀ ਲਾਲੀ। ਹੋਠਾਂ ਹੀ ਹੋਠਾਂ ਵਿੱਚ ਕਿਹਾ- ਇਹ ਗੱਲਾਂ ਆਪੇ ਆ ਜਾਂਦੀਆਂ ਨੇ, ਕਿਸੇ ਤੋਂ ਸਿੱਖਣ ਦੀ ਲੋੜ ਨਹੀਂ ਪੈਂਦੀ।

ਭੇਦ ਪ੍ਰਗਟ ਹੋ ਗਿਆ। ਮਨੋ ਇੱਛਾ ਪੂਰੀ ਹੋਈ। ਕਈ ਦਿਨਾਂ ਤੋਂ ਸੰਜੋਗ ਦੀ ਉਡੀਕ ਕਰ ਰਿਹਾ ਸੀ। ਅੱਜ ਮੌਕਾ ਮਿਲਿਆ। ਸਮੇਂ ਸਿਰ ਬੀਜੀਏ ਤਾਂ ਹੀ ਮੋਤੀ ਪੈਦਾ ਹੋਇਆ ਕਰਦੇ ਨੇ। ਫੇਰ ਤਾਂ ਨਾ ਕੋਈ ਗੱਲ, ਨਾ ਬਾਤ, ਨਾ ਹੋਸ਼ ਨਾ ਹਵਾਸ। ਆਕਾਸ਼ ਵਿੱਚੋਂ ਡਿੱਗੇ ਸੂਰਜ ਦੇ ਦੋ ਟੁਕੜੇ ਆਪਸ ਵਿੱਚ ਗੁੰਨ੍ਹੇ ਗਏ।

ਸ੍ਰਿਸ਼ਟੀ ਸਿਰਜਣਾ ਪਿੱਛੋਂ ਸ਼ਾਇਦ ਪਹਿਲੀ ਵਾਰ ਵਕਤ ਅਤੇ ਹਵਾ ਨੂੰ ਰਤਾ ਕੁ ਦਮ ਲੈਣ ਦਾ ਮੰਗਲ ਮੌਕਾ ਮਿਲਿਆ। ਇੱਕ ਦੂਜੇ ਦੇ ਬੰਧਨ ਵਿੱਚ ਬੰਨ੍ਹੇ ਇੱਕ ਥਾਂ ਇੱਕ ਰੂਪ ਹੋ ਗਏ। ਮੁਕਤ ਹੋਏ ਤਾਂ ਵਕਤ ਅਤੇ ਹਵਾ ਨੂੰ ਬੰਧਨ ਦੇ ਮਹੱਤਵ ਦਾ ਪਤਾ ਲੱਗਿਆ। ਅੱਖਾਂ ਬੰਦ, ਬਣਜਾਰਨ ਬੋਲੀ- ਲਗਦੈ

ਕੁਝ ਵੀ ਆਪਣੇ ਟਿਕਾਣੇ ਤੇ ਨਹੀਂ ਰਿਹਾ। ਦਰਖ਼ਤਾਂ ਦੀਆਂ ਜੜ੍ਹਾਂ ਪੋਲੀਆਂ ਹੋ ਗਈਆਂ ਹੋਣਗੀਆਂ। ਸੂਰਜ ਅਤੇ ਪਹਾੜ ਵੀ ਆਪਣੀ ਥਾਂ ਨਹੀਂ ਰਹੇ। ਚਲੋ ਬਾਹਰ ਜਾ ਕੇ ਕੁਦਰਤ ਦੀ ਖ਼ੈਰ ਸੁੱਖ ਪੁੱਛੀਏ...!

ਉਹ ਆਪਣੇ ਅਨੰਦ ਵਿੱਚ ਗੁੰਮ ਸੀ। ਬਣਜਾਰਨ ਦੀ ਗੱਲ ਸੁਣਕੇ ਵੀ ਨਹੀਂ ਸੁਣੀ। ਮਿੱਠਾ ਉਲਾਂਭਾ ਦਿੱਤਾ- ਤੂੰ ਚੰਗੀ ਗੁਰੂ ਮਿਲੀ, ਬੇਕਾਰ ਗੱਲਾਂ ਸਭ ਸਿਖਾ ਦਿੱਤੀਆਂ, ਸਭ ਤੋਂ ਪਹਿਲਾਂ ਸਿਖਾਉਣ ਵਾਲੀ ਗੱਲ ਵੱਲ ਧਿਆਨ ਨਹੀਂ ਦਿੱਤਾ! ਤਾਂ ਵੀ ਗੁਰੂ ਦੱਛਣਾ ਦੇਣ ਵੇਲੇ ਮੈਂ ਕੋਈ ਕਮੀ ਤਾਂ ਨਹੀਂ ਰੱਖੀ?

ਬਣਜਾਰਨ ਦੀਆਂ ਅੱਖਾਂ ਨੂੰ ਜਿਵੇਂ ਬੋਲ ਮਿਲ ਗਏ ਹੋਣ। ਬੋਲੀ-

-ਬਸ ਇਸੇ ਨਾਲ ਖਹਿੜਾ ਛੁਡਾਉਣਾ ਚਾਹੁੰਦਾ ਹੈਂ? ਅਜੇ ਤਾਂ ਕਈ ਨੁਕਸ ਨੇ।

ਥੋੜ੍ਹੀ ਦੇਰ ਬਾਅਦ ਝੋਂਪੜੀ ਵਿੱਚੋਂ ਦੋਵੇਂ ਬਾਹਰ ਆਏ ਤਾਂ ਕੁਦਰਤ ਦੀ ਸਾਰੀ ਰੰਗਤ ਬਦਲੀ ਦਿਸੀ। ਅਨੰਦ ਤੇ ਤਾਲ ਉੱਪਰ ਸਾਰੀ ਬਨਸਪਤੀ ਝੂਮ ਰਹੀ ਨੱਚ ਰਹੀ ਸੀ। ਚੁਪਾਸੇ ਹਰਿਆਲੀ ਹੋਰ ਨਿਖਰ ਗਈ। ਪੱਛਮ ਦੀ ਗੋਦੀ ਵਿੱਚ ਸੂਰਜ ਨੇ ਦਿਲ ਖੋਲ੍ਹਕੇ ਗੁਲਾਲ ਸੁਟਿਆ। ਆਪੋ ਆਪਣੇ ਆਲ੍ਹਣਿਆਂ ਵਿੱਚ ਗਾਉਂਦੇ ਪਰਿੰਦਿਆਂ ਦੀ ਟਿਵ ਟਿਵ ਦੀ ਮਿਠਾਸ ਨਿਰਾਲੀ ਸੀ।

ਅਚਾਨਕ ਚਰਵਾਹੇ ਦੇ ਦਿਲ ਵਿੱਚ ਹੂਕ ਉੱਠੀ। ਟਿਚ ਟਿਚ ਕਰਦਾ ਹੋਇਆ ਪਛਤਾਵੇ ਦੇ ਸੁਰ ਵਿੱਚ ਬੋਲਿਆ- ਤੇਰੇ ਪਿਆਰ ਵਿੱਚ ਭੇਡਾਂ ਨੂੰ ਭੁੱਲ ਹੀ ਗਿਆ! ਸੋਚਦੀਆਂ ਹੋਣੀਆਂ ਇੱਕ ਨਾਲ ਪਿਆਰ ਕਾਰਨ ਸੈਂਕੜੇ ਭੁਲਾ ਦਿੱਤੀਆਂ? ਹੁਣੇ ਆਇਆ।

ਪਿੱਛੋਂ ਜਿਵੇਂ ਆਪਣੇ ਆਪ ਤੋਂ ਡਰਦੀ ਹੋਵੇ। ਘਬਰਾਈ ਆਵਾਜ਼ ਵਿੱਚ ਕਹਿਣ ਲੱਗੀ- ਮੈਂ ਵੀ ਨਾਲ ਚਲਦੀ ਹਾਂ।

-ਤੂੰ ਖਾਹਮਖਾਹ ਕਿਉਂ ਖੇਚਲ ਕਰਦੀ ਹੈਂ? ਇਨੇ ਕੁ ਇੱਜੜ ਵਾਸਤੇ ਤਾਂ ਮੈਂ ਇਕੱਲਾ ਕਾਫ਼ੀ ਹਾਂ।

ਪਿੱਛੇ ਆਉਂਦੀ ਹੋਈ ਕਹਿੰਦੀ- ਮੈਂ ਤੇਰੀ ਛਾਂ ਹਾਂ। ਅੱਠੇ ਪਹਿਰ ਨਾਲ ਨਾਲ ਰਹਾਂਗੀ। ਪਿਛਲੇ ਕੁਝ ਦਿਨਾਂ ਤੋਂ ਇੱਕ ਸਵਾਲ ਚਰਵਾਹੇ ਦੇ ਮਨ ਵਿੱਚ ਘੁੰਮ ਰਿਹਾ ਸੀ ਪਰ ਪੁੱਛਣ ਦਾ ਮੌਕਾ ਨਹੀਂ ਮਿਲਿਆ। ਸਵਾਲ ਹੋਠਾਂ ਤੱਕ ਆਉਂਦਾ, ਫਿਰ ਰੁਕ ਜਾਂਦਾ। ਬਣਜਾਰਨ ਦੇ ਇਹ ਬੋਲ ਸੁਣਕੇ ਸਵਾਲ ਆਪਣੇ ਆਪ ਬਾਹਰ ਆ ਗਿਆ। ਉਸ ਦੀਆਂ ਅੱਖਾਂ ਵਿੱਚ ਨਜ਼ਰ ਗੱਡ ਕੇ ਬੋਲਿਆ- ਜਿਸਦੀ ਛਾਂ ਤੂੰ ਪਹਿਲਾਂ ਹੁੰਦੀ ਸੀ ਉਸਦਾ ਸਾਥ ਕਿਵੇਂ ਛੁਟਿਆ? ਮੈਨੂੰ ਤਾਂ ਉਸ ਦਿਨ ਦੀ ਕੇਵਲ ਇਨੀ ਗੱਲ ਯਾਦ ਹੈ ਕਿ ਉਸਨੇ ਤੇਰੀ ਗੁੱਤ ਫੜੀ ਸੀ।

ਬਣਜਾਰਨ ਦੇ ਦਿਲ ਉੱਪਰ ਜਿਵੇਂ ਸ਼ੇਰ ਨੇ ਪੰਜਾ ਮਾਰਿਆ ਹੋਵੇ। ਪਾਣੀ ਉੱਪਰ ਲਕੀਰ ਵਾਂਗ ਉਸ ਅੰਦਰੋਂ ਸਾਰੀਆਂ ਯਾਦਾਂ ਮਿਟ ਗਈਆਂ ਸਨ ਜਾਂ ਆਪ ਮਿਟਾ ਦਿੱਤੀਆਂ, ਪਰ ਮਿਟੀਆਂ ਕਿੱਥੇ? ਮਿਟਣ ਦਾ ਭਰਮ ਸੀ ਜੋ ਚਰਵਾਹੇ ਦੇ ਪੁੱਛਣ ਸਾਰ ਤੋਪ ਦੇ ਗੋਲੇ ਵਾਂਗ ਭੂਤਕਾਲ, ਵਰਤਮਾਨ ਸਾਹਮਣੇ ਆ ਡਿੱਗਾ। ਅਗਲੇ ਹੀ ਪਲ ਕੁਦਰਤ ਦੀ ਸਾਰੀ ਰੰਗਤ ਵਿਗੜ ਗਈ। ਲੱਗਿਆ ਪੱਤਾ ਪੱਤਾ ਮੂੰਹ ਚਿੜਾ ਰਿਹਾ ਹੋਵੇ। ਚੀਕਦੇ ਪਰਿੰਦੇ ਜਿਵੇਂ ਦੁਰਕਾਰ ਰਹੇ ਹੋਣ! ਦਿਲ ਕੀਤਾ ਸੀ ਕਈ ਵਾਰ ਦੱਸਣ ਨੂੰ, ਚੁੱਪ ਹੋ ਜਾਂਦੀ। ਪਰ ਹੁਣੇ ਇਸ ਨੂੰ ਪੁੱਛਣ ਦੀ ਕੀ ਲੋੜ ਪੈ ਗਈ? ਦੁਖ ਨਾਲ ਬੋਲੀ- ਤੇਰੇ ਮੂੰਹੋਂ ਇਹ ਸਵਾਲ ਨਾ ਸੁਣਦੀ ਚੰਗਾ ਹੁੰਦਾ। ਪਰ ਹੁਣ ਤਾਂ...!

ਵਿਚਕਾਰੋਂ ਗੱਲ ਟੋਕਦਿਆਂ ਬੋਲਿਆ- ਤੇਰੀ ਮਰਜ਼ੀ, ਨਹੀਂ ਗੱਲ ਕਰਨੀ ਨਾ ਸਹੀ। ਮੈਂ ਤਾਂ ਐਵੇਂ ਪੁੱਛ ਲਿਆ।

ਡੂੰਘਾ ਸਾਹ ਲੈ ਕੇ ਬੋਲੀ- ਵੈਸੇ ਹੀ ਪੁਛਦਾ ਤਾਂ ਖ਼ੁਸ਼ੀ ਖ਼ੁਸ਼ੀ ਦਸਦੀ।

ਤੁਰੰਤ ਕੋਈ ਗੱਲ ਨਹੀਂ ਸੁੱਝੀ ਤਾਂ ਚਰਵਾਹੇ ਨੇ ਕਿਹਾ- ਇਸ ਤਰ੍ਹਾਂ ਗ਼ੁੱਸਾ ਕਰੇਂਗੀ ਫਿਰ ਗੱਲ ਕਿਵੇਂ ਹੋਇਆ ਕਰੇਗੀ?

ਬਣਜਾਰੀ ਕੁਝ ਸਹਿਜ ਵਿੱਚ ਆਈ। ਬੋਲੀ- ਹੋਰ ਕੁਝ ਨਾ ਸੁਣੇ ਤਾਂ ਤੇਰੀ ਮਰਜ਼ੀ, ਇਹ ਇੱਕ ਗੱਲ ਸੁਣਨੀ ਪਵੇਗੀ।

ਫਿਰ ਉਸਨੇ ਸਿਲਸਿਲੇ ਵਾਰ ਸਾਰਾ ਕਿੱਸਾ ਵਿਸਥਾਰ ਨਾਲ ਸੁਣਾਇਆ ਤੇ ਨਾਂਹ ਨਾਂਹ ਕਰਦਿਆਂ ਵੀ ਚਰਵਾਹੇ ਨੇ ਕੰਨ ਲਾ ਕੇ ਸਭ ਕੁਝ ਸੁਣਿਆ।

ਸੋਚਦਾ ਰਿਹਾ- ਮੇਰੇ ਕਾਰਨ ਪਤੀ ਪਤਨੀ ਵਿੱਚ ਏਨਾ ਤਕਰਾਰ ਹੋਇਆ! ਜੇ ਬਣਜਾਰਾ ਇਸ ਨੂੰ ਛੱਡ ਕੇ ਨਾ ਜਾਂਦਾ ਤਾਂ ਉਹੀ ਬਣਮਾਣਸ ਦੀ ਜੂਨ ਭੋਗਦਾ। ਸੋਚਦੇ ਹੀ ਰੌਂਗਟੇ ਖੜ੍ਹੇ ਹੋ ਗਏ। ਫਿਰ ਵੀ ਸੰਜੀਦਗੀ ਨਾਲ ਬੋਲਿਆ- ਕੁੱਬੇ ਨੂੰ ਲੱਤ ਰਾਸ ਆ ਗਈ! ਬਣਜਾਰੇ ਦੇ ਗ਼ੁੱਸੇ ਨੇ ਮੇਰੀ ਜ਼ਿੰਦਗੀ ਬਦਲ ਦਿੱਤੀ। ਉਸਦਾ ਇਹ ਅਹਿਸਾਨ ਸੱਤ ਜਨਮ ਨਹੀਂ ਭੁੱਲਿਆ ਜਾ ਸਕਦਾ।

ਇਹ ਗੱਲ ਵੀ ਸੁਣਨੀ ਪੈਣੀ ਸੀ! ਜਿਵੇਂ ਦਿਲ ਵਿੱਚ ਕਟਾਰ ਚੁਭੀ ਹੋਵੇ। ਔਖ ਨਾਲ ਪੁੱਛਿਆ- ਅਤੇ ਮੈਂ? ਮੇਰਾ ਕੀਤਾ ਕਰਾਇਆ ਕੁਝ ਨਹੀਂ?

ਪਛਤਾਵੇ ਦੇ ਸੁਰ ਵਿੱਚ ਬੋਲਿਆ- ਤੇਰੀ ਤਾਂ ਗੱਲ ਹੀ ਹੋਰ ਹੈ। ਤੇਰਾ ਅਹਿਸਾਨ ਸ਼ਬਦ ਨਹੀਂ ਦੱਸ ਸਕਦੇ। ਬਣਜਾਰਾ ਰਹਿਮਦਿਲੀ ਦਿਖਾ ਦਿੰਦਾ ਤਾਂ ਮੇਰਾ ਕੀ ਹਾਲ ਹੁੰਦਾ? ਉਸਦਾ ਕਰਜਾ ਨਾ ਚੁਕਾਵਾਂ ਤਾਂ ਪਾਪ ਲੱਗੇਗਾ। ਹੁਣ ਤਾਂ ਥੋੜ੍ਹੇ ਦਿਨਾਂ ਦੀ ਗੱਲ ਹੈ, ਦੇਖਦੀ ਜਾਹ।

ਉਸਦਾ ਵਹਿਮ ਆਖ਼ਰ ਸਾਹਮਣੇ ਆਇਆ। ਭਰੇ ਮਨ ਨਾਲ ਕਹਿਣ ਲੱਗੀ- ਹੁਣ ਮੈਂ ਹੋਰ ਕੀ ਦੇਖਣਾ? ਜੰਗਲ, ਭੇਡਾਂ, ਦਰਖ਼ਤ, ਪਹਾੜੀਆਂ, ਝਰਨੇ ਮੇਰੇ ਵਾਸਤੇ ਸੁਰਗ ਤੋਂ ਉਤਮ ਹਨ। ਮੈਂ ਸੁਖ ਦੇ ਆਖ਼ਰੀ ਸੋਮੇ ਤੱਕ ਪਹੁੰਚ ਗਈ ਹਾਂ।

-ਪਰ ਮੇਰਾ ਸੁਖ ਅਜੇ ਦੂਰ ਹੈ। ਤੂੰ ਇੱਥੇ ਹੀ ਰੋਕਣਾ ਚਾਹੁੰਦੀ ਹੈਂ? ਇਹ ਨਹੀਂ ਹੋ ਸਕਦਾ! ਮੈਂ ਤਾਂ ਸੂਰਜ ਚੰਦ ਉੱਪਰ ਰਾਜ ਕਰਨਾ ਚਾਹੁੰਨਾ। ਇਹ ਹਵਾ, ਧੁੱਪ, ਚਾਨਣੀਆਂ ਰਾਤਾਂ ਮੇਰੀ ਖਿਦਮਤ ਵਿੱਚ ਹੋਣਗੀਆਂ! ਇਸ ਨਾਈ ਨੇ ਮੈਨੂੰ ਸਾਰਾ ਭੇਤ ਦੱਸ ਦਿੱਤਾ। ਇਸਨੂੰ ਆਪਣਾ ਖ਼ਾਸ ਦੀਵਾਨ ਬਣਾਊਂਗਾ। ਇਸਦੀ ਮਦਦ ਨਾਲ ਤੂੰ ਮੇਰੀ ਮਹਾਂਰਾਣੀ ਬਣੇਗੀ।

ਉਸਦੀਆਂ ਅੱਖਾਂ ਅੱਗੇ ਧੁੰਦ ਛਾਣ ਲੱਗੀ। ਲੱਕ ਜਿਵੇਂ ਹੌਲ਼ੀ ਹੌਲ਼ੀ ਜਵਾਬ ਦੇਣ ਲੱਗਾ ਹੋਵੇ। ਚਰਵਾਹੇ ਨੂੰ ਝੰਜੋੜ ਕੇ ਬੋਲੀ- ਨਹੀਂ ਨਹੀਂ, ਹੁਣ ਹੋਰ ਨੀ ਆਪਾਂ ਨੂੰ ਕੁਝ ਚਾਹੀਦਾ। ਜੰਗਲ ਦੇ ਇਸ ਸੁਖ ਅੱਗੇ ਵਿਚਾਰੀ ਹਕੂਮਤ ਦੀ ਕੀ ਹੈਸੀਅਤ?

ਦਿਲਾਸਾ ਦਿੰਦਿਆਂ ਚਰਵਾਹਾ ਬੋਲਿਆ- ਇਸੇ ਡਰ ਕਾਰਨ ਮੈਂ ਤੈਨੂੰ ਇਹ ਭੇਦ ਦੱਸਿਆ ਨਹੀਂ। ਹੁਣ ਮੈਂ ਹੌਂਸਲੇ ਵਿੱਚ ਹਾਂ। ਉਸ ਇੱਜੜ ਦੇ ਮਾਲਕ ਚਰਵਾਹੇ ਨੇ ਆਪਣੀ ਗਰਜ ਦੀ ਪੂਰਤੀ ਵਾਸਤੇ ਮੈਨੂੰ ਭੇਡਾਂ ਮਗਰ ਲਾਈ ਰੱਖਿਆ। ਤੇਰੇ ਅਤੇ ਉਸ ਚਰਵਾਹੇ ਵਿੱਚ ਫ਼ਰਕ ਕੀ ਹੋਇਆ ਫਿਰ? ਏਨਾ ਕੁਝ ਸਿਖਾਉਣ ਪਿੱਛੋਂ ਵੀ ਤੂੰ ਮੈਨੂੰ ਉਸੇ ਰੱਸੀ ਨਾਲ ਬੰਨ੍ਹਣਾ ਚਾਹੁੰਦੀ ਹੈਂ। ਇਹ ਨਹੀਂ ਹੋਵੇਗਾ ਹੁਣ! ਇਸ ਜੰਗਲ ਦੀ ਘੁੰਮਣ ਘੇਰੀ ਵਿੱਚ ਮੇਰੀ ਬੁਲੰਦੀ ਕੈਦ ਨਹੀਂ ਕੱਟ ਸਕੇਗੀ। ਹੁਣ ਇਹ ਮੇਰੇ ਵਸ ਵਿੱਚ ਹੈ ਵੀ ਨਹੀਂ। ਜੇ ਅੱਗੇ ਵਧਣ ਤੋਂ ਰੋਕਣਾ ਸੀ ਤਾਂ ਉਸ ਚਰਵਾਹੇ ਵਾਂਗ ਮੈਨੂੰ ਇਨਸਾਨੀ ਰਹਿਣ ਸਹਿਣ ਤੋਂ ਦੂਰ ਰੱਖਣਾ ਸੀ ਫਿਰ।

ਬਣਜਾਰਨ ਦੇ ਮੂੰਹ ਵਿੱਚ ਜਿਵੇਂ ਆਵਾਜ਼ ਨਹੀਂ...! ਬੋਲਣ ਦੀ ਕੋਸ਼ਿਸ਼ ਕੀਤੀ ਪਰ ਅਸਫ਼ਲ। ਚਰਵਾਹੇ ਦੇ ਮੋਢੇ ਤੇ ਸਿਰ ਰੱਖਕੇ ਦੇਰ ਤੱਕ ਰੋਂਦੀ ਰਹੀ।

ਅਚਾਨਕ ਭੀੜ ਦਾ ਸ਼ੋਰੋਗੁਲ, ਰਥਾਂ ਦੀ ਖੜਖੜਾਹਟ ਤੇ ਘੋੜਿਆਂ ਦੇ ਹਿਣਕਣ ਦੀਆਂ ਆਵਾਜ਼ਾਂ ਕੰਨੀ ਪਈਆਂ। ਚੌਂਕ ਕੇ ਇੱਧਰ ਉੱਧਰ ਦੇਖਿਆ। ਸ਼ਹਿਰ ਵੱਲੋਂ ਆਉਂਦੇ ਰਸਤੇ ਰਸਤੇ ਮਸ਼ਾਲਚੀ ਅੱਗੇ ਅੱਗੇ ਆਉਂਦੇ ਦਿਸੇ। ਚਰਵਾਹੇ ਨੇ ਬਣਜਾਰਨ ਦੇ ਹੰਝੂ ਪੂੰਝਦਿਆਂ ਕਿਹਾ- ਪੱਠਾ ਨਾਈ ਲਾਉ ਲਸ਼ਕਰ ਨਾਲ ਆ ਗਿਆ ਲਗਦੈ। ਵਾਕਈ ਜ਼ਬਾਨ ਦਾ ਪੱਕੈ। ਮੇਰੀ ਸਹੁੰ, ਰੋਣ ਧੋਣ ਨਾਲ ਬਦਸ਼ਗਨੀ ਨਾ ਕਰ। ਕੱਲ੍ਹ ਨੂੰ ਚਾਨਣ ਪੱਖ ਦੀ ਤੇਰ੍ਹਵੀਂ ਮੰਗਲੀਕ ਦੇ ਦਿਨ ਮੇਰਾ ਰਾਜਤਿਲਕ ਹੋਵੇਗਾ।

ਖੁੱਲ੍ਹੀਆਂ ਅੱਖਾਂ ਦੇ ਪ੍ਰਤੱਖ ਸੁਫ਼ਨੇ ਸਾਹਮਣੇ ਉਸ ਦਾ ਕੀ ਜ਼ੋਰ? ਸਬਰ ਕਰ ਲਿਆ। ਦੇਖਦਿਆਂ ਦੇਖਦਿਆਂ ਕਾਰਵਾਂ ਨੇੜੇ ਆ ਕੇ ਰੁਕਿਆ। ਕਈ ਬੰਦੇ ਰਥਾਂ ਵਿੱਚੋਂ ਹੇਠ ਉਤਰੇ। ਇੱਜੜ ਦਾ ਪੁਰਾਣਾ ਮਾਲਕ ਅਤੇ ਨਾਈ ਨਮਸਕਾਰ... ਨਮਸਕਾਰ... ਕਰਦੇ ਦੂਹਰੇ ਝੁਕ ਝੁਕ ਕੇ ਅੱਗੇ ਵਧੇ। ਹਿਲਦੇ ਸਿਰ ਉੱਪਰ ਬੁੱਢੇ ਰਾਜਾ ਦਾ ਮੁਕਟ ਵੀ ਹਿੱਲ ਰਿਹਾ ਸੀ। ਬੇਹੋਸ਼ੀ ਜਿਹੀ ਵਿੱਚ ਰਾਜੇ ਨੇ ਚਰਵਾਹੇ ਨੂੰ ਬਾਹਾਂ ਵਿੱਚ ਲੈ ਲਿਆ। ਕੰਬਦੀ ਆਵਾਜ਼ ਵਿੱਚ ਭਰੇ ਗਲੇ ਨਾਲ ਕਿਹਾ- ਮੇਰੇ ਲਾਡਲੇ ਰਾਜਕੁਮਾਰ, ਤੇਰੀ ਤਲਾਸ਼ ਵਿੱਚ ਅਸੀਂ ਇਸ ਜੰਗਲ ਦੀ ਕਿੰਨੀ ਖਾਕ ਛਾਣੀ! ਪਰ ਹੋਣੀ ਨੇ ਇਸ ਦਿਨ ਤੱਕ ਦੀ ਉਡੀਕ ਕਰਵਾਉਣੀ ਸੀ। ਅੱਖਾਂ ਹੁੰਦਿਆਂ ਸੁੰਦਿਆਂ ਅੰਨ੍ਹੇ ਬਣੇ ਰਹੇ। ਤੁਹਾਨੂੰ ਅਨੇਕ ਵਾਰ ਆਪਣੀਆਂ ਅੱਖਾਂ ਨਾਲ ਦੇਖਕੇ ਵੀ ਵਾਪਸ ਮੁੜ ਜਾਂਦੇ। ਚੌਪਾਏ ਬਣਮਾਣਸ ਦੇ ਰੂਪ ਵਿੱਚ ਤੁਹਾਨੂੰ ਕਿਵੇਂ ਪਛਾਣਦੇ? ਭਲਾ ਹੋਵੇ ਇਸ ਨਾਈ ਦਾ ਜਿਸਨੇ ਮਹਿਲ ਵਿੱਚ ਆ ਕੇ ਸੱਚੀ ਗੱਲ ਦੱਸੀ। ਸੁਣਨ ਸਾਰ ਸਮਝ ਗਿਆ ਇਹੀ ਸੱਚ ਹੈ।

ਫਿਰ ਉਸਨੇ ਇਜੜ ਦੇ ਪੁਰਾਣੇ ਮਾਲਕ ਵੱਲ ਨਜ਼ਰ ਘੁਮਾਈ ਤੇ ਗ਼ੁੱਸੇ ਨਾਲ ਬੋਲਿਆ- ਤੂੰ ਮੇਰੇ ਨਾਲ ਕਿਸ ਜਨਮ ਦਾ ਬਦਲਾ ਲਿਆ? ਬਾਰ ਬਾਰ ਪੁੱਛਣ ਤੇ ਵੀ ਤੂੰ ਇਨਕਾਰ ਕਰਦਾ ਰਿਹਾ। ਕਿਉਂ ਕੀਤੀ ਗੁਸਤਾਖੀ?

ਰਾਜੇ ਦੇ ਪੈਰ ਫੜਕੇ ਗਿੜਗਿੜਾਇਆ- ਬਹੁਤ ਵੱਡਾ ਪਾਪ ਹੋਇਆ ਅੰਨਦਾਤਾ! ਇਸ ਗੁਨਾਹ ਸਦਕਾ ਮੌਤ ਦੀ ਸਜ਼ਾ ਘੱਟ ਹੈ।

ਅਗਲੇ ਪਲ ਰਾਜੇ ਦਾ ਗ਼ੁੱਸਾ ਸ਼ਾਂਤ ਹੋ ਗਿਆ। ਪਿਆਰ ਨਾਲ ਕਿਹਾ- ਤੂੰ ਡਰ ਨਾ। ਮੇਰੇ ਹੱਥੋਂ ਅਨਿਆਂ ਨਹੀਂ ਹੋਏਗਾ। ਆਖ਼ਰਕਾਰ ਤੂੰ ਰਾਜਕੁਮਾਰ ਨੂੰ ਜਿਉਂਦਾ ਰੱਖਣ ਵਿੱਚ ਤਾਂ ਮਦਦ ਕੀਤੀ। ਨਹੀਂ ਤਾਂ ਅੱਜ ਦੇ ਦਿਨ ਸੋਨੇ ਦਾ ਇਹ ਸੂਰਜ ਕਿਵੇਂ ਉਦਯ ਹੁੰਦਾ? ਜੋ ਜੀ ਚਾਹੇ ਮੰਗ। ਤੇਰਾ ਉਪਕਾਰ ਆਪਣੇ ਸਿਰ ਉੱਪਰ ਭਾਰ ਵਾਂਗ ਨਹੀਂ ਰੱਖਣਾ।

ਉਹ ਰਾਜੇ ਦੇ ਪੈਰਾਂ ਵਿੱਚ ਲੇਟ ਕੇ ਬੋਲਿਆ- ਇੱਜੜ ਬਿਨਾਂ ਮੈਂ ਜਿਉਂਦਾ ਵੀ ਮੁਰਦੇ ਵਾਂਗ ਹਾਂ। ਗ਼ਰੀਬ ਪਰਵਰ, ਮੇਰਾ ਇੱਜੜ ਮੈਨੂੰ ਵਾਪਸ ਦਿਵਾ ਦਿਉ। ਮੈਨੂੰ ਹੋਰ ਨਹੀਂ ਕੁਝ ਚਾਹੀਦਾ।

ਮੁਸਕਰਾ ਕੇ ਰਾਜੇ ਨੇ ਕਿਹਾ- ਤੂੰ ਵੀ ਮੂਰਖਾਂ ਦਾ ਸਿਰਤਾਜ ਹੈਂ। ਰੇਵੜ ਤਾਂ ਤੇਰਾ ਹੈ ਹੀ। ਰਾਜ ਕੁਮਾਰ ਨੇ ਜਿੰਨਾ ਚਿਰ ਚਰਾਇਆ ਸੋ ਚਰਾਇਆ। ਲੈ ਇਹ ਨੌ ਲੱਖਾ ਹਾਰ ਤੇਰੇ ਹਵਾਲੇ!

ਬਣਜਾਰੀ ਅੱਵਾਕ ਸਾਰਾ ਨਜ਼ਾਰਾ ਦੇਖ ਰਹੀ ਸੀ। ਯਕੀਨ ਨਾ ਕਰੇ ਤਾਂ ਕਿਵੇਂ ਨਾ ਕਰੇ? ਤੇ ਵਿਸ਼ਵਾਸ ਹੁੰਦਾ ਨਹੀਂ ਸੀ। ਬੈਠੇ ਬਿਠਾਏ ਕੀ ਆਫ਼ਤ ਆ ਗਈ!

ਰਾਜ ਪੁਰੋਹਤ ਨੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ- ਅੰਨਦਾਤਾ, ਇੱਥੋਂ ਵਿਦਾ ਹੋਣ ਦਾ ਸਭ ਤੋਂ ਵਧੀਆ ਮਹੂਰਤ ਇਹੋ ਹੈ। ਹੁਣ ਪਲ ਭਰ ਦੇਰ ਨਾ ਕਰੋ!

-ਦੇਰ ਕਿਸ ਗੱਲ ਦੀ? ਸ਼ੁਭ ਮਹੂਰਤ ਕਿਵੇਂ ਟਾਲਿਆ ਜਾ ਸਕਦੈ? ਚਲੋ।

ਨਾਈ ਕਿਵੇਂ ਪਿੱਛੇ ਰਹੇ? ਤੁਰਤ ਮਾਲਕਾਂ ਅੱਗੇ ਪੱਲਾ ਅੱਡ ਦਿੱਤਾ। ਰਾਜਕੁਮਾਰ ਅਤੇ ਬਣਜਾਰਨ ਦੇ ਚਰਨ ਛੂਹ ਕੇ ਬੋਲਿਆ- ਜੰਗਲ ਦਾ ਬੂਟਾ ਜੰਗਲ ਵਿੱਚ ਹੀ ਰਹੇ ਤਾਂ ਚੰਗਾ। ਤੁਸੀਂ ਰਥ ਵਿੱਚ ਬਿਰਾਜੋ।

ਰਾਜਕੁਮਾਰ ਹੱਸ ਕੇ ਬੋਲਿਆ- ਲੋਲੋ ਪੋਪੋ ਕਰਨ ਦਾ ਕੀ ਅਰਥ? ਤੁਸੀਂ ਅੱਜ ਤੋਂ ਬਾਅਦ ਸਾਡੇ ਦੀਵਾਨ ਹੋ ਗਏ।

ਨਾਈ ਦੀ ਚੁਸਤੀ ਫੁਰਤੀ ਸਦਕਾ ਉਸਨੂੰ ਦੀਵਾਨ ਦਾ ਰੁਤਬਾ ਮਿਲਿਆ, ਇਹ ਮਰਕੇ ਵੀ ਨਹੀਂ ਭੁਲਾਇਆ ਜਾ ਸਕਦਾ। ਆਵਾਜ਼ ਵਿੱਚ ਚਾਸ਼ਣੀ ਘੋਲ ਕੇ ਬੋਲਿਆ- ਜੁੱਤੀਆਂ ਨੂੰ ਪੈਰਾਂ ਦੀ ਥਾਂ ਮਿਲ ਜਾਵੇ ਹੋਰ ਕੀ ਚਾਹੀਦੈ ਮਾਲਕ?

ਗੱਲਾਂ ਕਰਨ ਦੀ ਫੁਰਸਤ ਕਿਸ ਕੋਲ? ਰਥ ਵਾਪਸ ਮੁੜੇ। ਬਣਜਾਰੀ ਦਾ ਬੁਰਾ ਸੁਫ਼ਨਾ ਘੋੜਿਆਂ ਦੀਆਂ ਟਾੱਪਾਂ ਨਾਲ ਅੱਗੇ ਵਧਿਆ। ਰਾਮ ਜਾਣੇ ਇਹ ਰਥ ਕਦੀ ਰੁਕੇਗਾ ਵੀ ਕਿ ਨਹੀਂ।

ਕੰਬਦੇ ਹੱਥ ਰਾਜੇ ਨੇ ਬਣਜਾਰਨ ਦੇ ਸਿਰ ਤੇ ਰੱਖਦਿਆਂ ਕਿਹਾ– ਬੇਟੀ ਤੁਹਾਡਾ ਅਹਿਸਾਨ ਬੋਲਾਂ ਨਾਲ ਉਤਾਰਨਾ ਬੇਅਦਬੀ ਹੈ, ਫਿਰ ਵੀ ਕਹੇ ਬਿਨਾਂ ਰਹਿ ਨਹੀਂ ਸਕਦਾ। ਦੁਖ ਇਸ ਗੱਲ ਦਾ ਹੈ ਕੇਵਲ, ਅੱਜ ਦਾ ਦਿਨ ਵੇਖਣ ਵਾਸਤੇ ਇਨ੍ਹਾਂ ਦੀ ਮਹਾਰਾਣੀ ਮਾਂ ਜਿਉਂਦੀ ਨਹੀਂ। ਕਿਹੋ ਜਿਹੀ ਪਤੀਬਰਤਾ ਔਰਤ ਉੱਤੇ ਮੈਂ ਸ਼ੱਕ ਕੀਤਾ ਪਤਾ ਨਹੀਂ ਕਿਉਂ ਅਕਲ ਤੇ ਪਰਦਾ ਪੈ ਗਿਆ! ਦਰਬਾਰੀਆਂ ਦੀਆਂ ਚਾਲਾਂ ਵਿੱਚ ਮੈਂ ਫਸ ਗਿਆ! ਰਾਜਕੁਮਾਰ ਨੂੰ ਜਨਮ ਦੇਣ ਸਾਰ ਰਾਣੀ ਫਾਂਸੀ ਦੇ ਫੰਦੇ ਉੱਪਰ ਲਟਕ ਗਈ। ਦੀਵਾਨ ਨੂੰ ਸੂਲੀ ਚਾੜ੍ਹ ਕੇ, ਉਸਦੇ ਪਾਪ ਇਸ ਬੱਚੇ ਨੂੰ ਗਿੱਦੜ ਦੀ ਖੱਡ ਵਿੱਚ ਸੁਟਵਾ ਕੇ ਹੀ ਮੈਂ ਦਮ ਲਿਆ। ਸੱਤਵੇਂ ਦਿਨ ਸਾਜ਼ਸ਼ ਪਤਾ ਲੱਗਣ ਤੇ ਮੈਂ ਬੜਾ ਪਛਤਾਇਆ ਪਰ ਉਸਦਾ ਕੀ ਬਣਨਾ ਸੀ? ਰਾਜਕੁਮਾਰ ਦੀ ਤਲਾਸ਼ ਵਿੱਚ ਜੰਗਲ ਦਾ ਪੱਤਾ ਪੱਤਾ ਛਾਣ ਮਾਰਿਆ ਪਰ ਜਦ ਤੱਕ ਮਿਲਾਪ ਦੀ ਘੜੀ ਨਹੀਂ ਆਈ, ਨਹੀਂ ਲੱਭਿਆ। ਆਖ਼ਰ ਨਾਈ ਦੀ ਸਾਰੀ ਗੱਲ ਸੁਣਕੇ ਸਾਡੀ ਭਟਕਣ ਹਟੀ। ਰਾਜਦਾਈ ਨੇ ਜਿੱਥੇ ਦੱਸਿਆ ਸੀ ਸਰੀਰ ਉੱਤੇ ਲਸਣ ਦਾ ਨਿਸ਼ਾਨ ਹੈ, ਉਹ ਵੀ ਮਿਲ ਗਿਆ। ਅੰਨ੍ਹਾ ਵੀ ਦੇਖ ਸਕਦੈ ਰਾਜਕੁਮਾਰ ਮੇਰੇ ਤੇ ਗਿਐ। ਤੁਹਾਡੇ ਹੱਥੋਂ ਆਖ਼ਰ ਸਾਡੇ ਭਾਗ ਜਾਗੇ। ਤੁਸੀਂ ਨਾ ਹੁੰਦੇ, ਰਾਜਕੁਮਾਰ ਹੁੰਦਿਆਂ ਵੀ ਇਹ ਜੰਗਲੀ ਜਾਨਵਰ ਦੀ ਜੂਨ ਭੋਗਦਾ। ਅੱਜ ਮੇਰੀ ਖ਼ਾਹਿਸ਼ ਪੂਰੀ ਹੋਈ। ਕੱਲ੍ਹ ਨੂੰ ਰਾਜਤਿਲਕ ਦੇ ਕੇ ਅਸੀਂ ਕਾਸ਼ੀ ਜੀ ਰਵਾਨਾ ਹੋਵਾਂਗੇ। ਜਦ ਤੱਕ ਪ੍ਰਾਣ ਹਨ ਇਹੀ ਪ੍ਰਾਰਥਨਾ ਕਰਦਾ ਰਹਾਂਗਾ ਕਿ ਦਿਨ ਦੂਣੀ, ਰਾਤ ਚੌਗਣੀ ਤਰੱਕੀ ਕਰੋ, ਰਾਜ ਵਿਸਥਾਰ ਹੋਵੇ। ਦੁਧੀਂ ਨਹਾਉ, ਪੁੱਤੀਂ ਫਲੋ।

ਆਪਣੇ ਦਿਲ ਦੀ ਉਥਲ ਪੁਥਲ ਨੂੰ ਬਣਜਾਰਨ ਨੇ ਆਪਣੇ ਤੱਕ ਰੱਖਿਆ ਤੇ ਰਾਜਾ ਦੇ ਚਰਨਾਂ ਵਿੱਚ ਸੀਸ ਨਿਵਾਇਆ। ਰਾਜਾ ਦਾ ਦਿਲ ਭਰ ਆਇਆ। ਰੁਕਦਿਆਂ ਰੁਕਦਿਆਂ ਮੁਸ਼ਕਲ ਨਾਲ ਬੋਲਿਆ– ਮਾਰਨ ਵਾਲੇ ਨਾਲੋਂ ਬਚਾਉਣ ਵਾਲਾ ਤਕੜਾ ਹੁੰਦਾ ਹੈ, ਫਿਰ ਤੁਸੀਂ ਸੀਸ ਨਿਵਾ ਰਹੇ ਹੋ? ਇਹ ਕੰਮ ਤਾਂ ਮੇਰਾ ਹੈ!

ਹੈਰਾਨ ਹੋ ਕੇ ਦਰਬਾਰੀਆਂ ਨੇ ਦੇਖਿਆ ਰਾਜਾ ਸੀਸ ਨਿਵਾਉਣ ਲਈ ਝੁਕਣ ਲੱਗਾ, ਬਣਜਾਰਨ ਨੇ ਤੁਰੰਤ ਆਪਣੀਆਂ ਬਾਹਾਂ ਨਾਲ ਰੋਕ ਲਿਆ। ਦੋਵਾਂ ਦੀਆਂ ਅੱਖਾਂ ਝਰਨ ਝਰਨ ਵਹਿਣ ਲੱਗੀਆਂ।

ਰਾਜਕੁਮਾਰ ਆਪਣੇ ਹੀ ਸੁਫ਼ਨਿਆਂ ਵਿੱਚ ਮਗਨ। ਦੀਨ ਦੁਨੀਆ ਤੋਂ ਇਕਦਮ ਬੇਖ਼ਬਰ। ਏਨੀ ਖ਼ੁਸ਼ੀ ਕਿ ਜ਼ਮੀਨ ਅਸਮਾਨ ਵਿੱਚ ਨਾ ਸਮਾਏ। ਕਿੱਥੇ ਬਣਮਾਣਸ, ਕਿੱਥੇ ਚਰਵਾਹਾ ਤੇ ਕਿੱਥੇ ਦੇਸ ਦਾ ਮਾਲਕ! ਸਾਰੀ ਦੁਨੀਆ ਨੂੰ ਜੇ ਆਪਣੀ ਹਕੂਮਤ ਵਿੱਚ ਸ਼ਾਮਲ ਨਾ ਕੀਤਾ ਫਿਰ ਲਾਹਨਤ ਹੈ। ਜਦ ਤੱਕ ਹਵਾ, ਸਮੁੰਦਰ ਅਤੇ ਰੋਸ਼ਨੀ ਤੱਕ ਉੱਤੇ ਉਸਦੇ ਰਾਜ ਦੀ ਸਿਆਹੀ ਨਾ ਗਿਰੇ ਤਦ ਤੱਕ ਚੈਨ ਨਾਲ ਨਹੀਂ ਬੈਠੇਗਾ। ਸਿੰਘਾਸਨ ਅਤੇ ਮੁਕਟ ਦਾ ਸੁਆਦ ਚਖੇ ਬਿਨਾਂ ਹੀ ਉਸਦੇ ਸੁਫ਼ਨੇ ਸੂਰਜ ਚੰਦ ਤੱਕ ਉੱਡਣ ਲੱਗੇ।

ਰਾਜਕੁਮਾਰ ਦੇ ਸੁਆਗਤ ਲਈ ਸਾਰਾ ਸ਼ਹਿਰ ਪਲਕਾਂ ਵਿਛਾਈ ਉਡੀਕ ਰਿਹਾ ਸੀ। ਦਾਖ਼ਲ ਹੋਣ ਸਾਰ ਇੱਕ ਸੌ ਇੱਕ ਤੋਪਾਂ ਦੀ ਸਲਾਮੀ ਦਿੱਤੀ ਗਈ, ਹਜ਼ਾਰ ਆਰਤੀਆਂ ਉਤਾਰੀਆਂ, ਵਧਾਈਆਂ ਨੇ ਆਕਾਸ਼ ਸਿਰ ਤੇ ਚੁੱਕ ਲਿਆ। ਅਣਗਿਣਤ ਪੰਡਤਾਂ ਦੇ ਪੰਚਾਂਗਾਂ ਦੇ ਵਰਕੇ, ਮੰਗਲ ਮਹੂਰਤ ਕੱਢਣ ਵਾਸਤੇ ਫੜਫੜਾਉਣ ਲੱਗੇ।

ਅਤਰ ਫੁਲੇਲ ਦੇ ਨਿੱਘੇ ਪਾਣੀ ਨਾਲ ਨਹਾਉਣ ਬਾਅਦ ਬਾਂਦੀਆਂ ਦੀ ਟੋਲੀ ਰਾਜਕੁੰਵਰ ਦੇ ਇਰਦ ਗਿਰਦ ਮੰਡਰਾਉਣ ਲੱਗੀ। ਇੱਕ ਤੋਂ ਵੱਧ ਕੇ ਇੱਕ ਸੁਹਣੀ। ਅੱਖਾਂ ਕੇਵਲ ਦੋ। ਕਿਸ ਕਿਸ ਨੂੰ ਦੇਖ ਸਕਦਾ? ਕਿਸ ਕਿਸ ਦਾ ਰੂਪ ਪੀਂਦਾ? ਅਕਲ ਅਤੇ ਅੱਖਾਂ ਦੋਵੇਂ ਚੁੰਧਿਆ ਗਈਆਂ। ਜੋਤਸ਼ੀਆਂ ਦੇ ਦੱਸੇ ਅਨੁਸਾਰ ਕੱਲ੍ਹ ਦਾ ਚਰਵਾਹਾ ਜਦ ਸਿੰਘਾਸਨ ਤੇ ਬੈਠਾ ਉਸਨੂੰ ਇਉਂ ਲੱਗਣ ਲੱਗਾ ਜਿਵੇਂ ਜੁਗਾਂਤਰਾਂ ਤੋਂ ਧਰਤੀ ਤੇ ਰਾਜ ਕਰਦਾ ਆ ਰਿਹੈ।

ਦਰਬਾਰੀ, ਸਾਮੰਤ, ਠਾਕਰ, ਬਾਂਦੀਆਂ, ਨੌਕਰ ਚਾਕਰ ਖ਼ੁਸ਼ੀ ਵਿੱਚ ਗੜੂੰਦ ਇਧਰ ਉਧਰ ਚੱਕਰ ਕਟ ਰਹੇ ਸਨ, ਉਨ੍ਹਾਂ ਦੇ ਦੇਖਦੇ ਦੇਖਦੇ ਇੱਜੜ ਦਾ ਮਾਲਕ ਸਾਰੀ ਹਕੂਮਤ ਦਾ ਮਾਲਕ ਬਣ ਗਿਆ ਤੇ

ਕੱਲ੍ਹ ਦੀ ਬਣਜਾਰਨ ਉਸਦੀ ਮਹਾਰਾਣੀ। ਨਵੇਂ ਰਾਜਾ ਦੇ ਫ਼ੁਰਮਾਨ ਸਦਕਾ ਨਾਈ ਨੂੰ ਦੀਵਾਨ ਖ਼ਾਸ ਦਾ ਰੁਤਬਾ ਮਿਲਿਆ। ਰਾਜ ਕੁੰਵਰ ਦੀ ਜ਼ਿੰਦਗੀ ਬਚਾਉਣ ਵਾਲੇ ਗਡਰੀਏ ਨੂੰ ਸੱਤ ਪਿੰਡਾਂ ਦੀ ਜਗੀਰ ਮਿਲੀ। ਹਾਥੀ-ਸਿਰੋਪਾ ਦਾ ਖ਼ਿਤਾਬ ਮਿਲਣ ਤੇ ਲੱਖੀ ਬਣਜਾਰੇ ਨੇ ਇੱਕ ਹਜ਼ਾਰ ਮੁਹਰਾਂ ਰਾਜਾ ਰਾਣੀ ਦੇ ਚਰਨਾਂ ਵਿੱਚ ਭੇਟ ਕੀਤੀਆਂ।

ਬਚਨ ਮੁਜਬ ਨਵੇਂ ਰਾਜਾ ਦਾ ਪਿਤਾ ਪੰਜ ਪੰਡਿਤਾਂ ਸਣੇ ਪੈਦਲ ਕਾਸ਼ੀ ਵੱਲ ਤੁਰ ਪਿਆ। ਰਾਜਸਿੰਘਾਸਨ ਉੱਪਰ ਨਵਾਂ ਰਾਜਾ, ਉਸਦਾ ਨਵਾਂ ਦੀਵਾਨ। ਦੋਵਾਂ ਦੇ ਦਿਲਾਂ ਵਿੱਚ ਨਵੀਆਂ ਨਵੀਆਂ ਵਿਉਂਤਾਂ ਉਭਰਨ ਲੱਗੀਆਂ। ਕਿਹੜੀ ਕਮਜੋਰ ਰਿਆਸਤ ਉੱਤੇ ਹਮਲਾ ਕਰਕੇ ਕਿਵੇਂ ਜਿੱਤਣੈ। ਹਿੰਮਤ ਕਰਕੇ ਇੱਕ ਅੱਧ ਵਾਰ ਰਾਣੀ ਨੇ ਰਾਜਾ ਨੂੰ ਸਮਝਾਉਣ ਦੀ ਕੋਸ਼ਿਸ਼ ਵੀ ਕੀਤੀ, ਕਿਹਾ ਕਿ ਲਾਲਸਾ ਦਾ ਕੋਈ ਅੰਤ ਨਹੀਂ, ਫਿਰ ਬੇਕਾਰ ਰਾਜ ਵਿਸਥਾਰ ਦਾ ਕੀ ਲਾਭ? ਵਧਦੀ ਅਫ਼ਰਾ ਤਫ਼ਰੀ ਅਤੇ ਹਾਇ ਹਾਇ ਅੱਗੇ ਆਰਾਮ ਨਾਲ ਸਾਹ ਲੈਣਾ ਤਾਂ ਨਸੀਬ ਨਹੀਂ ਹੁੰਦਾ।

ਪਰ ਰਾਜਾ ਦੇ ਹੌਂਸਲੇ ਬੁਲੰਦੀਆਂ ਤੇ। ਰਾਣੀ ਦੀ ਬੁੜ ਬੁੜ ਵੱਲ ਧਿਆਨ ਹੀ ਨਹੀਂ। ਆਪਣੇ ਨਵੇਂ ਰੁਤਬੇ ਵਿੱਚ ਪੂਰੀ ਤਰ੍ਹਾਂ ਸਰਾਬੋਰ! ਰਾਣੀ ਆਪਣੀ ਕੁੱਖ ਹਰੀ ਹੋਣ ਦੀ ਖ਼ੁਸ਼ੀ ਵਿੱਚ ਮਗਨ ਸੀ। ਦੋਵਾਂ ਦੀਆਂ ਅੱਖਾਂ ਵਿੱਚ ਵੱਖ ਵੱਖ ਕਿਸਮ ਦੇ ਸੁਫ਼ਨੇ ਪਲ ਰਹੇ। ਰਾਜੇ ਦੀਆਂ ਅੱਖਾਂ ਵਿੱਚ ਵਧਦੀ ਹਕੂਮਤ, ਵਧਦੇ ਸੁਖ, ਨਵੇਂ ਨਵੇਂ ਭੋਗ ਵਿਲਾਸ ਤੇ ਰਾਣੀ ਦੀਆਂ ਅੱਖਾਂ ਵਿੱਚ ਗੋਦ ਫਲਣ ਦੇ ਨਾਲ ਨਾਲ ਨਵੇਂ ਜੀਵ ਦੇ ਸੁਫ਼ਨੇ। ਕਿਵੇਂ ਪਾਲੇ ਕਿਵੇਂ ਪੋਸੇ? ਕਿਵੇਂ ਲਾਡ ਲਡਾਏਗੀ, ਕਿਵੇਂ ਕੀ ਕੀ ਸਿਖਾਏਗੀ। ਰਾਤ ਦਿਨ ਇਸੇ ਉਲਝਣ ਵਿੱਚ ਫਸੀ ਰਹਿੰਦੀ- ਉਸ ਬਣਮਾਣਸ ਦੀ ਜ਼ਿੰਦਗੀ ਚੰਗੀ ਸੀ ਕਿ ਜੰਗਲ ਦੇ ਚਰਵਾਹੇ ਦੀ, ਕਿ ਭੋਗ ਵਿਲਾਸ ਵਿੱਚ ਖਚਿਤ ਸਿੰਘਾਸਨ ਉੱਤੇ ਬੈਠੇ ਰਾਜਾ ਦੀ ਜ਼ਿੰਦਗੀ ਬਿਹਤਰ ਹੈ?

ਬੇਸ਼ੁਮਾਰ ਟਹਿਲੀਏ ਰਾਜਾ ਦੀ ਸੇਵਾ ਵਿੱਚ ਇੱਕ ਲੱਤ ਦੇ ਭਾਰ ਖਲੋਤੇ ਰਹਿੰਦੇ। ਰਾਜਾ ਦਾ ਹੁਕਮ ਹੋਇਆ ਨਹੀਂ ਤੇ ਹਜ਼ਾਰ ਬਾਂਦੀਆਂ ਖਿਦਮਤ ਵਿੱਚ ਹਾਜ਼ਰ ਹੋਈਆਂ ਨਹੀਂ। ਚਾਰੇ ਪਾਸੇ ਨਮਸਕਾਰ, ਪ੍ਰਣਾਮ, ਜੀ ਹਜ਼ੂਰੀ ਦੀ ਹੋੜ। ਭੇਟਾਂ ਅਤੇ ਨਜ਼ਰਾਨੇ! ਪੱਥਰ ਦੇ ਬੁੱਤ ਦਾ ਸਿਰ ਵੀ ਫਿਰ ਜਾਂਦਾ, ਉਹ ਤਾਂ ਫੇਰ ਵੀ ਹੱਡ ਮਾਸ ਦਾ ਜਿਉਂਦਾ ਜਾਗਦਾ ਪੁਤਲਾ ਸੀ, ਕਿਵੇਂ ਕਿਸੇ ਦੇ ਵਸ ਵਿੱਚ ਰਹਿੰਦਾ! ਚੜ੍ਹਦੀ ਜਵਾਨੀ, ਵਧਦਾ ਹੌਂਸਲਾ, ਸਿੰਘਾਸਨ ਦਾ ਸਰੂਰ, ਤਾਜ ਦਾ ਹੰਕਾਰ। ਇਸ ਉੱਪਰ ਦਰਬਾਰੀਆਂ ਦਾ ਦੰਦ ਫੰਦ, ਛਲ ਕਪਟ। ਗਡਰੀਆ ਠਾਕਰ, ਲੱਖੀ ਬਣਜਾਰਾ ਅਤੇ ਨਵੇਂ ਦੀਵਾਨ ਵਰਗੇ ਮੁਸਾਹਿਬਾਂ ਦਾ ਸਲਾਹ ਮਸ਼ਵਰਾ! ਦੂਹਰੀ ਵਾਰ ਕਸ਼ੀਦ ਕੀਤੀ ਹੋਈ ਸ਼ਰਾਬ, ਜੀ ਪਰਚਾਵੇ ਲਈ ਨਿਤ ਨਵੀਆਂ ਕੰਵਾਰੀਆਂ ਦਾਸੀਆਂ। ਰੰਗਰਲੀਆਂ ਦਾ ਨਿਤ ਨਵਾਂ ਜ਼ਾਇਕਾ। ਕੱਚੀਆਂ ਕਲੀਆਂ, ਉਧੜਦੇ ਜੋਬਨ। ਦਿਨ ਢਲਣ ਸਾਰ ਰਾਜਾ ਦੀ ਅੱਯਾਸ਼ੀ ਦਾ ਸੂਰਜ ਚੜ੍ਹਦਾ ਤੇ ਸਵੇਰੇ ਅਸਤ ਹੁੰਦਾ।

ਰਾਣੀ ਅੰਦਰ ਹੀ ਅੰਦਰ ਕੁੜ੍ਹਦੀ। ਅੰਦਰ ਹੀ ਅੰਦਰ ਸੁਲਗਦੀ। ਉਸ ਦਾ ਦੁਖ ਸਮਝਣ ਵਾਲਾ ਸਾਰੀ ਰਿਆਸਤ ਵਿੱਚ ਕੋਈ ਨਹੀਂ ਸੀ।

ਨਸ਼ੇ ਵਿੱਚ ਚੂਰ ਰਾਜੇ ਨੂੰ ਇੱਕ ਦਿਨ ਸਾਹਮਣਿਉਂ ਰਾਣੀ ਆਉਂਦੀ ਦਿਖਾਈ ਦਿੱਤੀ ਤਾਂ ਲੜਖੜਾਉਂਦੀ ਜ਼ਬਾਨ ਵਿੱਚ ਬੋਲਿਆ- ਇਸ ਵਧਦੇ ਪੇਟ ਵੱਲ ਦੇਖਣ ਸਾਰ ਮੈਨੂੰ ਉਲਟੀ ਆਉਣ ਵਾਲੀ ਹੋ ਜਾਂਦੀ ਐ। ਤੈਨੂੰ ਇਸ ਗੱਲ ਦਾ ਪਤੈ, ਫੇਰ ਵੀ ਤੂੰ ਮੇਰੇ ਸਾਹਮਣੇ ਆਉਣ ਦੀ ਗੁਸਤਾਖੀ ਕਿਉਂ ਕੀਤੀ? ਤੇਰੀ ਇਹ ਮਜਾਲ?

ਰਾਣੀ ਨੇ ਕੋਈ ਜਵਾਬ ਨਹੀਂ ਦਿੱਤਾ। ਅੰਗਿਆਰ ਉਗਲਣੇ ਚਾਹੁੰਦੀ ਸੀ ਪਰ ਖ਼ੂਨ ਦਾ ਘੁੱਟ ਪੀ ਕੇ ਰਹਿ ਗਈ। ਮੁੜਨ ਲੱਗੀ ਤਾਂ ਰਾਜਾ ਨੇ ਡਗਮਗਾਉਂਦਿਆਂ ਹੱਥ ਫੜ ਕੇ ਕਿਹਾ- ਰਾਜਾ ਸਾਹਮਣੇ ਮਾਮੂਲੀ ਬਣਜਾਰਨ ਦਾ ਇਹ ਹੰਕਾਰ? ਭੜਥਾ ਬਣਵਾ ਸਕਦਾਂ ਤੇਰਾ। ਸੋਚਦੀ ਹੋਏਂਗੀ ਮੈਨੂੰ ਇਸ ਲਾਇਕ ਬਣਾ ਕੇ ਤੂੰ ਮੇਰੇ ਉੱਪਰ ਭਾਰੀ ਅਹਿਸਾਨ ਕੀਤੈ? ਬਣਮਾਣਸ ਦੀ ਜ਼ਿੰਦਗੀ ਵਿੱਚ ਮੈਂ ਵੱਧ ਖ਼ੁਸ਼ ਸਾਂ। ਤੇਰੇ ਚੱਕਰ ਵਿੱਚ ਫਸ ਕੇ ਮੈਂ ਹੁਣ ਤੱਕ ਭਟਕ ਰਿਹਾਂ। ਰਾਮ ਜਾਣੇ ਇਸ ਦਾ ਕਦੋਂ ਤੇ ਕਿਵੇਂ ਅੰਤ

ਹੋਵੇਗਾ। ਪਰ ਤੂੰ ਕਿਨ੍ਹਾਂ ਸੋਚਾਂ ਵਿੱਚ ਉਲਝੀ ਹੋਈ ਹੈਂ? ਤੇਰੀ ਹੈਂਕੜ ਮਿਟਾਉਣੀ ਤਾਂ ਮੇਰੇ ਖੱਬੇ ਹੱਥ ਦਾ ਖੇਲ੍ਹ ਹੈ!

ਇਹੋ ਜਿਹੀ ਮੰਦੀ ਗੱਲ ਦਾ ਕੀ ਜਵਾਬ? ਝਟਕੇ ਨਾਲ ਹੱਥ ਛੁਡਾਇਆ ਤੇ ਉੱਥੋਂ ਚਲੀ ਗਈ। ਰਾਜਾ ਬੁੜ ਬੁੜ ਕਰਦਾ ਰੰਗ ਮਹਿਲ ਵੱਲ ਚਲਾ ਗਿਆ। ਫੁੱਲਾਂ ਦੀ ਸੇਜ ਉੱਪਰ ਨਵੀਂ ਕਲੀ ਦਾ ਰੂਪ ਦੇਖਦਿਆਂ ਹੀ ਗ਼ੁੱਸਾ ਠੰਢਾ ਹੋ ਗਿਆ।

ਰਾਣੀ ਦੀ ਅੱਖ ਪਲ ਭਰ ਲਈ ਵੀ ਨਹੀਂ ਲੱਗੀ। ਚੁੰਨੀ ਦੇ ਪੱਲੇ ਨਾਲ ਘਿਉ ਦਾ ਦੀਵਾ ਬੁਝਾ ਦਿੱਤਾ। ਮਾਮੂਲੀ ਕੋਸ਼ਿਸ਼ ਨਾਲ ਇਕ ਚੁਪਾਇਆ ਬਣਮਾਣਸ ਉਸਦੇ ਦੇਖਦੇ ਦੇਖਦੇ ਕਿੱਥੇ ਤੱਕ ਪੁੱਜ ਗਿਆ! ਹੁਣ ਲੱਖ ਯਤਨ ਕਰੋ ਵਾਪਸ ਨਹੀਂ ਪਰਤਾਇਆ ਜਾ ਸਕਦਾ। ਸਮਝਦਾਰੀ ਦਾ ਸਿਰਮੌਰ ਇਹ ਇਨਸਾਨ ਆਪਣੇ ਦੋ ਪੈਰਾਂ ਦੇ ਬਲ ਹਮੇਸ਼ਾਂ ਕੁਰਾਹੇ ਤੇ ਚੱਲੇਗਾ?

ਸੁਫ਼ਨੇ ਵਿੱਚ ਵੀ ਕੀਤੀ ਭੁੱਲ ਸੁਧਾਰੀ ਨਹੀਂ ਜਾ ਸਕਦੀ। ਇਸ ਪ੍ਰਾਸ਼ਚਿਤ ਦਾ ਕੋਈ ਇਲਾਜ ਨਹੀਂ, ਨਾ ਆਖ਼ਰੀ ਪੀੜ੍ਹੀ ਤੱਕ ਇਸ ਭੁੱਲ ਦੇ ਦੰਡ ਤੋਂ ਕੋਈ ਛੁਟਕਾਰਾ! ਸੁੰਨੀਆਂ ਅੱਖਾਂ ਵਾਂਗ ਬਣਜਾਰਨ ਦਾ ਦਿਲ ਵੀ ਸੁੰਨਾ। ਉਦੋਂ ਤੋਂ ਹੁਣ ਤੱਕ ਜੱਚਾਰਾਣੀ ਉਸ ਬੰਦ ਮਹਿਲ ਵਿੱਚ ਪ੍ਰਸੂਤ ਦਰਦ ਨਾਲ ਪਲ ਪਲ ਟਸਕ ਰਹੀ ਹੈ। ਉਸਦੇ ਪੇਟ ਵਿਚੋਂ ਬਣਮਾਣਸ ਵਰਗਾ ਨਿਰਮਲ ਬੱਚਾ ਪੈਦਾ ਹੋਇਗਾ ਕਿ ਕੂਟਨੀਤੀਵਾਨ ਦੁਪਾਇਆ ਮਨੁੱਖ ਦਾ ਜਾਇਆ? ਜਦੋਂ ਤੱਕ ਉਸਦੀ ਕੁੱਖ ਦਾ ਸੁਫ਼ਨਾ ਬਾਹਰ ਨਹੀਂ ਆਏਗਾ ਉਦੋਂ ਤੱਕ ਉਸਦੇ ਦਿਲ ਵਿੱਚ ਸਹਿਕਦੀ ਦੂਹਰੀ ਉਲਝਣ ਸੁਲਝੇਗੀ ਨਹੀਂ...!

## ਰਸਤੇ ਦੀ ਤਲਾਸ਼

ਧਰਤੀ ਦਾ ਜੋ ਰਿਸ਼ਤਾ ਹਰਿਆਲੀ ਨਾਲ, ਫੁੱਲ ਦਾ ਖ਼ੁਸ਼ਬੂ ਨਾਲ, ਰੁੱਖ ਦਾ ਫਲਾਂ ਨਾਲ, ਪਹਾੜ ਦਾ ਝਰਨੇ ਨਾਲ, ਚੰਦ ਦਾ ਚਾਨਣੀ ਨਾਲ, ਉਜੈਨ ਦਾ ਉਹੀ ਰਿਸ਼ਤਾ ਰਾਜਾ ਭੋਜ ਨਾਲ ਹੈ ਜਿਸ ਦੇ ਦਰਬਾਰ ਵਿੱਚ ਇੱਕ ਤੋਂ ਇੱਕ ਆਹਲਾ ਵਿਦਵਾਨਾਂ ਦਾ ਅਨੂਠਾ ਅਖਾੜਾ ਸੀ। ਸਰਘੀ ਵੇਲੇ ਦਰਬਾਰ ਸਜਦਾ, ਗਿਆਨ ਦੀ ਸੰਘਣੀ ਚਰਚਾ ਹੁੰਦੀ।

ਇੱਕ ਦਿਨ ਰਾਜਾ ਭੋਜ ਨੇ ਬਿਜਲੀ ਵਰਗਾ ਲਿਸ਼ਕਦਾ ਸਵਾਲ ਪੰਡਿਤਾਂ ਨੂੰ ਪੁੱਛ ਲਿਆ ਕਿ ਗਿਆਨ ਦਾ ਟਿਕਾਣਾ ਕਿੱਥੇ ਹੈ। ਸਵਾਲ ਛੋਟਾ ਜਿਹਾ ਪਰ ਰਾਜੇ ਦੇ ਮਨ ਵਿੱਚ ਕਈ ਦਿਨਾਂ ਤੋਂ ਬੱਦਲਾਂ ਵਾਂਗ ਗੱਜ ਰਿਹਾ ਸੀ।

ਦਰਬਾਰੀ ਪੰਡਿਤਾਂ ਦੇ ਦਿਮਾਗ ਵਿੱਚ ਪੁਸ਼ਤਾਂ ਤੋਂ ਘੜਿਆ ਘੜਾਇਆ ਜਵਾਬ ਤਿਆਰ ਸੀ, ਤੁਰੰਤ ਪੇਸ਼ ਕਰ ਦਿੱਤਾ ਕਿ ਰਾਜ-ਮਹਿਲ ਨੂੰ ਛੱਡ ਕੇ ਗਿਆਨ ਦਾ ਟਿਕਾਣਾ ਹੋਰ ਕਿੱਥੇ ਹੋ ਸਕਦਾ ਹੈ? ਗਿਆਨ ਦਾ ਸਭ ਤੋਂ ਵੱਡਾ ਤਖ਼ਤ ਰਾਜ-ਦਰਬਾਰ, ਫਿਰ ਕਿਲ੍ਹੇ, ਮਹਿਲ, ਅਟਾਰੀਆਂ, ਹਵੇਲੀਆਂ। ਜਿੱਥੇ ਸੱਤਾ ਅਤੇ ਧਨ ਉੱਥੇ ਗਿਆਨ ਅਤੇ ਕਲਾ। ਪਾਣੀ ਅਤੇ ਧੁੱਪ ਬਿਨ ਹਰਿਆਲੀ ਨਹੀਂ ਉਸੇ ਤਰ੍ਹਾਂ ਬੁੱਧੀ ਅਤੇ ਗਿਆਨ ਬਿਨ ਧਨ, ਸੱਤਾ ਸੰਭਵ ਨਹੀਂ। ਗ਼ਰੀਬਾਂ ਵਿੱਚ ਬੁੱਧੀ ਅਤੇ ਗਿਆਨ ਦੀ ਟੋਟ,

ਇਸ ਕਰਕੇ ਉਨ੍ਹਾਂ ਕੋਲ ਧਨ ਅਤੇ ਸੱਤਾ ਦਾ ਟੋਟਾ। ਇੱਕੋ ਗੱਲ ਸਾਰੇ ਵਿਦਵਾਨਾਂ ਨੇ ਅੱਡੋ ਅੱਡ ਹਵਾਲੇ ਦੇ ਕੇ ਘੁਮਾ ਫਿਰਾ ਕੇ ਰਾਜੇ ਨੂੰ ਸਮਝਾਈ ਤਾਂ ਰਾਜਾ ਭੋਜ ਨੂੰ ਵੀ ਉਨ੍ਹਾਂ ਦੀਆਂ ਰਵਾਇਤੀ ਦਲੀਲਾਂ ਨਾਲ ਸਹਿਮਤ ਹੋਣਾ ਪਿਆ।

ਇੱਕ ਮਾਲੀ ਦੇਰ ਤੋਂ ਗਿਆਨ ਦੇ ਖ਼ਾਸ ਟਿਕਾਣਿਆਂ ਬਾਰੇ ਸੁਣਦਾ ਆਇਆ ਸੀ, ਉਸਦਾ ਧੀਰਜ ਟੁੱਟ ਗਿਆ ਤੇ ਵਿਚਕਾਰ ਬੋਲਣ ਲਈ ਮਜਬੂਰ ਹੋ ਗਿਆ। ਰਾਜ ਦਰਬਾਰ ਦੀ ਮਰਿਆਦਾ ਅਨੁਸਾਰ ਖੜ੍ਹਾ ਹੋਇਆ, ਹੱਥ ਜੋੜ ਕੇ ਅਰਦਾਸ ਕੀਤੀ, 'ਅੰਨਦਾਤਾ...।'

'ਫਿਰ ਉਹੀ ਗੱਲ', ਆਦਰ ਨਾਲ ਰਾਜੇ ਨੇ ਟੋਕਿਆ, 'ਤੁਹਾਨੂੰ ਕਿੰਨੀ ਬਾਰ ਸਮਝਾਇਆ, ਅੰਨਦਾਤਾ ਮੈਂ ਨਹੀਂ, ਤੁਸੀਂ ਹੋ। ਮੈਂ ਤਾਂ ਮੁਫ਼ਤਖੋਰਾ ਹਾਂ।'

ਮਾਲੀ ਨੇ ਆਪਣੀ ਗ਼ਲਤੀ ਮਨਜ਼ੂਰ ਕਰਦਿਆਂ ਝਿਜਕਦਿਆਂ ਝਿਜਕਦਿਆਂ ਕਿਹਾ, 'ਪਹਿਲੀ ਵਾਰ ਕਿਸੇ ਰਾਜੇ ਨੇ ਆਪਣੇ ਮੁੱਖੋਂ ਸੱਚੀ ਗੱਲ ਕਹੀ ਹੈ ਮਹਾਰਾਜ ਪਰ ਤੁਹਾਡੇ ਅਤੇ ਮੇਰੇ ਸਿਵਾਇ ਇਹ ਗੱਲ ਕਿਸੇ ਨੂੰ ਹਜ਼ਮ ਨਹੀਂ ਹੋਵੇਗੀ ਸੋ ਇਸ ਸੱਚ ਨੂੰ ਇੱਥੇ ਰੋਕ ਦਈਏ ਤਾਂ ਠੀਕ ਰਹੇ।' ਮਾਲੀ ਨੇ ਦੇਖਿਆ, ਸਾਰੀਆਂ ਅੱਖਾਂ ਉਸ ਨੂੰ ਘੂਰ ਰਹੀਆਂ ਸਨ। ਹੋਰ ਤਾਂ ਹੋਰ ਆਪਣੇ ਮੂੰਹ ਦੀ ਸੱਚਾਈ ਕਿਸੇ ਹੋਰ ਦੇ ਮੂੰਹੋਂ ਸੁਣ ਕੇ ਰਾਜੇ ਨੂੰ ਵੀ ਕੁਝ ਹੈਰਾਨੀ ਹੋਈ। ਮਾਲੀ ਦੇ ਬੋਲ ਉਸਨੂੰ ਵੀ ਕੁਝ ਚੁਭੇ। ਪਰ ਛੇਤੀ ਉਸਨੇ ਮਨ ਤੇ ਕਾਬੂ ਪਾ ਲਿਆ। ਮਾਲੀ ਵੱਲ ਦੇਖ ਕੇ ਮੁਸਕਾਣ ਦੀ ਕੋਸ਼ਿਸ਼ ਕੀਤੀ। ਮਾਲੀ ਫਿਰ ਕਹਿਣ ਲੱਗਾ- ਗਿਆਨ ਦੇ ਟਿਕਾਣਿਆਂ ਦੀ ਚਰਚਾ ਸੁਣਦਾ ਸੁਣਦਾ ਮੈਂ ਤਾਂ ਦੰਗ ਰਹਿ ਗਿਆ। ਗਿਆਨ ਦਾ ਬਗ਼ੀਚਾ ਨਾ ਕਿਸੇ ਦੇਖਿਆ ਨਾ ਸੁਣਿਆਂ, ਮਗਜ ਖਪਾਈ ਖਾਹਮਖਾਹ। ਕੁਦਰਤ ਅਤੇ ਮਿਹਨਤ ਦਾ ਨਜ਼ਾਰਾ ਦੇਖਣਾ ਚਾਹੋ ਤਾਂ ਮੇਰੇ ਬਗ਼ੀਚੇ ਤੱਕ ਜਾਣ ਦੀ ਤਕਲੀਫ਼ ਕਰੋ। ਇਹ ਅਰਜ ਲੈ ਕੇ ਮੈਂ ਦਰਬਾਰ ਵਿੱਚ ਹਾਜ਼ਰ ਹੋਇਆ ਹਾਂ।

ਮਾਲੀ ਦਾ ਅਜਬ ਸੁਝਾਅ ਸੁਣਕੇ ਰਾਜੇ ਦੀਆਂ ਵਾਛਾਂ ਖਿੜ ਗਈਆਂ। ਉਤਸ਼ਾਹ ਨਾਲ ਕਿਹਾ- ਤੁਸੀਂ ਐਨ ਮੌਕੇ ਤੇ ਆਏ। ਗਿਆਨ ਦੀ ਬੇਰਸ ਚਰਚਾ ਸੁਣਦੇ-ਸੁਣਦੇ ਮੈਨੂੰ ਤਾਂ ਉਬਾਸੀਆਂ ਆਉਣ ਲੱਗੀਆਂ ਸਨ। ਇਸ ਅਕਾਊ ਮਾਹੌਲ ਵਿੱਚੋਂ ਨਿਕਲਣ ਦੀ ਇੱਛਾ ਹੋਈ ਕਿ ਤੁਸੀਂ ਆ ਗਏ। ਚਲੋ ਚੱਲੀਏ, ਖੁੱਲ੍ਹੀ ਤਾਜ਼ੀ ਹਵਾ ਵਿੱਚ ਸਾਹ ਲਈਏ। ਖੁਸ਼ਾਮਦ ਦੀ ਬੂ ਮੈਨੂੰ ਬੇਚੈਨ ਕਰ ਰਹੀ ਹੈ।

ਮਾਘ ਪੰਡਿਤ ਨੂੰ ਨਾਲ ਲੈ ਕੇ ਰਾਜਾ ਭੋਜ ਉਦੀਂ ਮਾਲੀ ਨਾਲ ਰਵਾਨਾ ਹੋ ਗਿਆ ਜਿਵੇਂ ਕੋਈ ਸੁਹਾਵਣਾ ਸੁਫ਼ਨਾ ਦੇਖਦਾ ਹੋਵੇ।

ਦਰਬਾਰ ਦੀਆਂ ਉੱਚੀਆਂ ਕੰਧਾਂ ਤੋਂ ਬਾਹਰ ਨਿਕਲਕੇ ਕੁਝ ਸੁਖ ਮਿਲਿਆ। ਹਰ ਤਰ੍ਹਾਂ ਦੇ ਹੰਕਾਰ ਤੋਂ ਮੁਕਤ ਸਾਫ਼ ਹਵਾ, ਖੁੱਲ੍ਹੀ ਧੁੱਪ, ਖੁੱਲ੍ਹਾ ਆਕਾਸ਼, ਰੁੱਖਾਂ ਦੀ ਹਰਿਆਲੀ ਕਿਲਕਾਰੀਆਂ ਮਾਰ ਰਹੀ ਸੀ। ਸਿੱਧਾ ਰਸਤਾ ਛੱਡਕੇ ਰਾਜਾ ਮਾਸੂਮ ਬੱਚੇ ਵਾਂਗ ਦੁੜਕੀਆਂ ਲਾਉਣ ਲੱਗਾ ਜਿਵੇਂ ਡੂੰਘੀ ਨੀਂਦ ਵਿੱਚੋਂ ਜਾਗਿਆ ਹੋਵੇ। ਟਿਵ-ਟਿਵ ਕਰਦੇ ਹਰੀਅਲ ਪੰਛੀ ਹਵਾ ਨੂੰ ਬੁਹਾਰ ਰਹੇ ਸਨ ਅਤੇ ਹਵਾ ਤਿਤਲੀਆਂ ਨੂੰ ਖਿਡਾ ਰਹੀ ਸੀ। ਜਾਣੀ ਪਛਾਣੀ ਇਹ ਉਹੀ ਕੁਦਰਤ ਹੈ? ਪਹਿਲੀ ਵਾਰ ਰਾਜੇ ਨੂੰ ਕਾਵਾਂਰੌਲੀ ਵੀ ਚੰਗੀ ਲੱਗੀ। ਇਹ ਕੋਈ ਹੋਰ ਨਸਲ ਦੇ ਕਾਂ ਤਾਂ ਨਹੀਂ ਕਿਤੇ? ਪਰ ਰੰਗ ਉਵੇਂ ਹੀ ਕਾਲਾ, ਤਿੱਖੇ ਪੰਜੇ ਉਵੇਂ ਹੀ ਮੁੜੇ ਹੋਏ!

ਨੇੜੇ ਆ ਕੇ ਮਾਲੀ ਨੇ ਕਿਹਾ- ਬਗ਼ੀਚਾ ਤਿੰਨ ਕੋਹ ਦੂਰ ਹੈ ਮਹਾਰਾਜ, ਇਸੇ ਤਰ੍ਹਾਂ ਟਹਿਲਦੇ ਰਹੇ ਫਿਰ ਤਾਂ ਪੁੱਜਣ ਤੱਕ ਸ਼ਾਮ ਹੋ ਜਾਵੇਗੀ। ਮਾਘ ਪੰਡਿਤ ਨੇ ਪੁੱਛਿਆ- ਆਗਿਆ ਹੋਵੇ ਤਾਂ ਤਿੰਨ ਘੋੜੇ ਮੰਗਵਾ ਲਵਾਂ ਮਹਾਰਾਜ?

'ਕਿਉਂ?' ਰਾਜੇ ਨੇ ਪੰਡਿਤ ਨੂੰ ਕਿਹਾ 'ਘੋੜਿਆਂ ਨੂੰ ਵੀ ਬਗ਼ੀਚਾ ਦਿਖਾਉਣਾ ਹੈ, ਬੇਸ਼ੱਕ ਮੰਗਵਾ ਲਵੋ। ਪੈਦਲ ਜੋ ਆਨੰਦ ਹੈ ਉਹ ਸਵਾਰੀ ਉੱਪਰ ਕਿੱਥੇ?' ਫਿਰ ਮਾਲੀ ਨੂੰ ਕਿਹਾ- ਚਲੋ ਫਿਰ ਜੇ ਜਲਦੀ ਪੁੱਜਣਾ ਹੈ।

ਪਿੱਛੇ ਮੁੜ ਕੇ ਰਾਜੇ ਨੇ ਫਿਰ ਦੇਖਿਆ ਹੀ ਨਹੀਂ। ਲੰਮੀਆਂ ਡਿੰਘਾਂ ਭਰਦਾ ਹੋਇਆ ਤੇਜ਼ ਚਾਲ ਤੁਰ ਪਿਆ। ਤੇਜ਼ ਚਾਲ ਮਾਲੀ ਰਾਜੇ ਕੋਲੋਂ ਦੀ ਅੱਗੇ ਲੰਘ ਗਿਆ, ਉਸ ਨੇ ਵੀ ਮੁੜ ਕੇ ਨਹੀਂ ਦੇਖਿਆ, ਰਾਜਾ ਪਿੱਛੇ ਰਹਿ ਗਿਆ। ਰਾਜਭਾਗ ਦੇ ਮਾਮਲਿਆਂ ਵਿੱਚ ਰਾਜਾ ਅੱਗੇ ਲੰਘ ਸਕਦਾ ਹੈ ਪਰ ਪੈਦਲ ਤੁਰਨ ਵਿੱਚ ਕੁਦਰਤ ਦਾ ਬੇਟਾ ਪਿੱਛੇ ਕਿਉਂ ਰਹੇ? ਧਰਤੀ ਉਸਦੇ ਪੈਰਾਂ ਦੀ ਛੂਹ ਖ਼ੂਬ ਪਛਾਣਦੀ ਹੈ। ਰਾਜਾ ਖੋਈ-ਖੋਈ ਨਜ਼ਰ ਨਾਲ ਦੇਖਦਾ ਰਿਹਾ ਪਰ ਮਾਲੀ ਨੇ ਰਲਣ ਨਾ ਦਿੱਤਾ। ਰਾਜੇ ਦੀ ਚਾਲ ਮੰਦੀ ਹੋਣ ਲੱਗੀ ਤੇ ਸੋਚਣ ਲੱਗਾ- ਮੈਂ ਇਉਂ ਤੇਜ਼ ਜਾ ਰਿਹਾ ਹਾਂ ਜਿਵੇਂ ਅੱਗੇ ਉਜੈਨ ਤੋਂ ਵੀ ਵੱਡਾ ਕੋਈ ਰਾਜ ਮਿਲ ਜਾਏਗਾ! ਉਂਝ ਕਿਸੇ ਤਰ੍ਹਾਂ ਮਾਲੀ ਤੋਂ ਅੱਗੇ ਨਿਕਲ ਜਾਂਦਾ ਤਾਂ ਚੰਗਾ ਹੁੰਦਾ। ਕੋਈ ਦਾਤਾ ਪੰਛੀ ਆਪਣੇ ਖੰਭ ਉਧਾਰ ਦੇ ਦਵੇ ਸਾਰੀ ਉਮਰ ਅਹਿਸਾਨ ਨਾ ਭੁੱਲਾਂ। ਪੈਦਲ ਵਾਟ ਵਿੱਚ ਮਾਲੀ ਤੋਂ ਅੱਗੇ ਨਾ ਲੰਘ ਸਕਿਆ ਫਿਰ ਮੈਂ ਕਾਹਦਾ ਰਾਜਾ?

ਫਾਸਲਾ ਵਧਦਾ ਰਿਹਾ, ਰਾਜੇ ਦੀ ਚਾਲ ਨਾ ਵਧੀ। ਕੋਈ ਇਹੋ ਜਿਹਾ ਵੀ ਹੋ ਸਕਦੈ ਜਿਸ ਦੇ ਪੈਰ ਰਾਜੇ ਤੋਂ ਅੱਗੇ ਨਿਕਲਣ ਦੀ ਗੁਸਤਾਖੀ ਕਰਨ? ਰਾਜੇ ਤੋਂ ਅੱਗੇ ਨਿਕਲਣ ਵਾਲਾ, ਆਦਮੀ ਤਾਂ ਕੋਈ ਹੋ ਨਹੀਂ ਸਕਦਾ। ਤਾਂ ਫਿਰ ਆਦਮੀ ਦੇ ਨਹੀਂ, ਮਾਲੀ ਦੇ ਪੈਰ ਕਿਸੇ ਹੋਰ ਦੇ ਹਨ? ਤੇਜ਼ ਚਲਣ ਸਦਕਾ ਰਾਜੇ ਦੇ ਪੈਰਾਂ ਵਿੱਚ ਛਾਲੇ ਹੋ ਗਏ, ਫਿਰ ਵੀ ਹਾਰ ਨਹੀਂ ਮੰਨੀ। ਛਾਲਿਆਂ ਦੀ ਚੀਸ ਵਿੱਚ ਕੋਈ ਆਨੰਦ ਵੀ ਸੀ। ਕੋਈ ਦਰਦ ਸੁਖਦਾਈ ਹੋ ਸਕਦਾ ਹੈ? ਰਾਜਮੁਕਟ ਦੀ ਛਾਂ ਹੇਠ ਉਸਨੂੰ ਪਤਾ ਨਹੀਂ ਸੀ ਦਰਦ ਕੀ ਹੁੰਦਾ ਹੈ। ਅੱਜ ਨਵਾਂ ਅਹਿਸਾਸ ਹੋਇਆ। ਪਰਜਾ ਤਾਂ ਪੀੜ੍ਹੀਆਂ ਤੋਂ ਪੈਦਲ ਤੁਰਦੀ ਰਹੀ ਹੈ ਤਾਂ ਪਰਜਾ ਦਾ ਪਤੀ ਹੋਣ ਸਦਕਾ ਇੰਨਾ ਕੁ ਦਰਦ ਤਾਂ ਸਹਿਣਾ ਪਵੇਗਾ। ਅਸਲ ਵਿੱਚ ਦਰਦ ਹੈ ਕਿੱਥੇ? ਇਹ ਕੋਈ ਨਵੀਂ ਤਰ੍ਹਾਂ ਦਾ ਆਨੰਦ ਹੈ ਜੋ ਕੁਦਰਤ ਦੀ ਛਾਂ ਹੇਠ ਮਿਲਦਾ ਹੈ। ਸਿੰਘਾਸਨ ਤਾਂ ਕੁਦਰਤ ਦੀ ਸ਼ੋਭਾ ਤੋਂ ਕੋਹਾਂ ਦੂਰ ਰਹਿੰਦਾ ਹੈ ਜਿਸ ਨੂੰ ਹਥਿਆਣ ਵਾਸਤੇ ਕਿੰਨਾ ਖ਼ੂਨ ਵਗਾਉਣਾ ਪੈਂਦਾ ਹੈ। ਅੱਜ ਦੀ ਰੌਸ਼ਨੀ ਵਿੱਚ ਰਾਜੇ ਦੀਆਂ ਅੱਖਾਂ ਚੁੰਧਿਆਣ ਲੱਗੀਆਂ।

ਥੋੜ੍ਹੀ ਚੜ੍ਹਾਈ ਚੜ੍ਹਕੇ ਮਾਲੀ ਹੇਠਾਂ ਨੀਵਾਣ ਵੱਲ ਉਤਰ ਕੇ ਅੱਖਾਂ ਤੋਂ ਓਝਲ ਹੋ ਗਿਆ। ਹੁਣ ਰਾਜੇ ਨੇ ਪਿੱਛੇ ਦੇਖਿਆ। ਮਾਘ ਪੰਡਿਤ ਦੂਰ ਦੂਰ ਕਿਤੇ ਨਹੀਂ ਸੀ। ਤਜਰਬਾ ਅੱਗੇ ਲੰਘ ਗਿਆ, ਗਿਆਨ ਪਿੱਛੇ ਰਹਿ ਗਿਆ। ਰਾਜੇ ਦੇ ਦਿਲ ਵਿੱਚ ਫੁੱਟਣ ਵਾਸਤੇ ਝਰਨੇ ਮਚਲਣ ਲੱਗੇ।

ਪੈਰਾਂ ਦੇ ਛਾਲਿਆਂ ਨੂੰ ਭੁੱਲਣ ਦੀ ਇੱਛਾ ਹੋਈ, ਭੁੱਲ ਗਿਆ। ਤਜਰਬੇ ਅਤੇ ਗਿਆਨ ਵਿਚਕਾਰ ਤੁਰਦਾ ਤੁਰਦਾ ਬਗ਼ੀਚੇ ਕਿਨਾਰੇ ਪੁੱਜਾ ਤਾਂ ਹੋਠਾਂ ਤੇ ਮੁਸਕਾਨ ਲਈ ਸਵਾਗਤ ਕਰਨ ਵਾਸਤੇ ਖਲੋਤਾ ਮਾਲੀ ਬਗ਼ੀਚੇ ਦਾ ਹਿੱਸਾ ਲੱਗਿਆ। ਰਾਜੇ ਦੇ ਪੈਰਾਂ ਵੱਲ ਨਿਗਾਹ ਜਮਾਈ ਮਾਲੀ ਨੇ ਕਿਹਾ- ਪਹਿਲੀ ਵਾਰ ਛਾਲਿਆਂ ਦਾ ਆਨੰਦ ਲਿਆ ਉਜੈਨ ਪਤਿ ਮਹਾਰਾਜ?

'ਇਸ ਆਨੰਦ ਪ੍ਰਾਪਤੀ ਲਈ ਬਾਰ-ਬਾਰ ਮਨ ਲਲਚਾਏਗਾ। ਲੱਗਿਆ ਰਾਜਭਾਗ ਦਾ ਖ਼ਜ਼ਾਨਾ ਚੌਗਣਾ ਹੋ ਗਿਆ ਹੋਵੇ।'

'ਇਹੀ ਰਾਜਾ ਦਾ ਵੱਡਾ ਭਾਗ ਹੈ ਹਜ਼ੂਰ। ਇਸ ਨਸ਼ੇ ਸਾਹਮਣੇ ਰਾਜਭਾਗ ਦੀ ਦੌਲਤ ਤੁੱਛ ਹੈ ਮਹਾਰਾਜ। ਬਗ਼ੀਚੇ ਦੇ ਅੰਦਰ ਤਾਂ ਚਰਨ ਪਾਉ, ਅੰਦਰ ਸਿਰ ਕਟ ਜਾਣ ਦਾ ਦੁੱਖ ਭੁੱਲ ਜਾਉਗੇ। ਇੱਕ ਇੱਕ ਫੁੱਲ ਨੂੰ ਮੇਰੇ ਖ਼ੂਨ ਪਸੀਨੇ ਨੇ ਰੰਗਿਐ ਮਹਾਰਾਜ।'

'ਇਹੋ ਜਿਹਾ ਖ਼ਜ਼ਾਨਾ ਤਾਂ ਵੰਡਣ ਨਾਲ ਵਧਦਾ ਹੈ ਮਾਲੀ, ਫਿਰ ਪੰਡਿਤ ਦੂਰ ਕਿਉਂ ਰਹੇ? ਉਹ ਵੀ ਆ ਜਾਣ ਤਾਂ?'

'ਜੋ ਤੁਹਾਡਾ ਹੁਕਮ ਹਜ਼ੂਰ। ਮੇਰਾ ਖ਼ਿਆਲ ਹੈ ਨੇੜੇ ਆ ਕੇ ਵੀ ਪੰਡਿਤ ਜੀ ਦੂਰ ਰਹਿਣਗੇ। ਫੁੱਲਾਂ ਦੀ ਨਿਰਖ ਮੱਥੇ ਉਪਰਲੀਆਂ ਅੱਖਾਂ ਨਹੀਂ ਕਰ ਸਕਦੀਆਂ, ਪੈਰਾਂ ਉੱਪਰ ਵੀ ਅੱਖਾਂ ਉੱਘੜੀਆਂ ਹੋਣੀਆਂ ਚਾਹੀਦੀਆਂ ਹਨ।'

'ਜਿਵੇਂ ਅੱਜ ਮੇਰੇ ਪੈਰਾਂ ਉੱਪਰ ਉੱਘੜੀਆਂ ਹਨ?' ਰਾਜੇ ਨੇ ਆਨੰਦਿਤ ਹੁੰਦੇ ਹੋਏ ਕਿਹਾ।

'ਹਾਂ... ਹਾਂ... ਕੁਝ ਇਸੇ ਤਰ੍ਹਾਂ।'

ਦੇਰ ਤੱਕ ਉਡੀਕਣ ਬਾਅਦ ਦੇਖਿਆ ਪੰਡਿਤ ਲੰਗੜਾਉਂਦਾ ਹੋਇਆ ਆਇਆ, ਨੇੜੇ ਆ ਕੇ ਰੁਕਿਆ ਜਿਵੇਂ ਦੋਵਾਂ ਤੇ ਅਹਿਸਾਨ ਕਰਦਾ ਹੋਵੇ। ਰਾਜੇ ਨੇ ਮੁਸਕਾਂਉਂਦਿਆਂ ਕਿਹਾ- ਤਜਰਬਾ ਅੱਗੇ ਲੰਘ ਗਿਆ, ਸੱਤਾ ਪਿੱਛੇ ਰਹਿ ਗਈ ਤੇ ਗਿਆਨ ਵਿਚਾਰਾ ਲੰਗੜਾ ਹੋ ਗਿਆ।

'ਮਾਫ਼ ਕਰਨਾ ਮਹਾਰਾਜ, ਗਿਆਨ ਬਗ਼ੈਰ ਤਜਰਬਾ ਅੰਨ੍ਹਾ ਹੈ ਅਤੇ ਤਜਰਬੇ ਬਿਨਾਂ ਗਿਆਨ ਬੋਲਾ। ਧਨ ਤੇ ਤਾਕਤ ਦਾ ਮੁੱਲ ਤਾਂ ਮੇਰੀ ਨਜ਼ਰ ਵਿੱਚ ਕਾਣੀ ਕੌਡੀ ਵੀ ਨਹੀਂ।'

ਮਾਲੀ ਦੇ ਇਹ ਬੋਲ ਸੁਣਕੇ ਰਾਜੇ ਦੇ ਮੁਖੋਂ ਅਣਹੋਣੀ ਜਿਹੀ ਗੱਲ ਨਿਕਲ ਗਈ ਜੋ ਅੱਜ ਤੱਕ ਸੰਭਵ ਨਹੀਂ ਸੀ, ਜਿਵੇਂ ਮੂੰਹ ਰਾਜੇ ਦਾ ਹੈ, ਬੋਲ ਕੋਈ ਹੋਰ ਰਿਹਾ ਹੈ। ਕਿਹਾ, 'ਮਾਲੀ ਤੂੰ ਜਿਸ ਦੇਸ਼ ਦਾ ਮਾਲਕ ਹੈਂ ਉਸਨੂੰ ਕੋਈ ਰਾਜਾ ਨਹੀਂ ਜਿੱਤ ਸਕਦਾ ਚਾਹੇ ਕਿੰਨੀ ਫ਼ੌਜ ਦਾ ਮਾਲਕ ਕਿਉਂ ਨਾ ਹੋਵੇ। ਉਸਨੇ ਮਾਲੀ ਵੱਲ ਹੋਰ ਧਿਆਨ ਨਾਲ ਦੇਖਦਿਆਂ ਪਰਖਿਆ ਜਿਹੜਾ ਮਨੁੱਖ ਦੀ ਦੇਹ ਅੰਦਰ ਵੀ ਮਨੁੱਖ ਹੀ ਸੀ। ਦੋ ਪੈਰਾਂ ਉੱਪਰ ਅਜਿਹੀ ਕਾਇਆ ਖਲੋਤੀ ਹੈ ਜਿਹੜੀ ਝੁਕਣਾ ਨਹੀਂ ਜਾਣਦੀ। ਗੋਡਿਆਂ ਤੱਕ ਲੰਮੀਆਂ ਬਾਹਾਂ ਜਿਹੜੀਆਂ ਮਿਹਨਤ ਤੋਂ ਇਲਾਵਾ ਰੱਬ ਦੀਆਂ ਮੁਥਾਜ ਵੀ ਨਹੀਂ, ਕਟ ਜਾਣਗੀਆਂ ਹੱਥ ਨਹੀਂ ਪਸਾਰਨਗੀਆਂ, ਜੇ ਚਾਹੁਣ ਤਾਂ ਪੂਰੀ ਧਰਤੀ ਫੁੱਲਾਂ ਹੇਠ ਢਕ ਦੇਣ। ਦੋਵਾਂ ਅੱਖਾਂ ਵਿੱਚ ਸਾਦਗੀ, ਮਾਸੂਮੀਅਤ। ਤਿੱਖੇ ਨੱਕ ਨੂੰ ਖ਼ੁਸ਼ਬੂ ਬਗ਼ੈਰ ਕਿਸੇ ਚੀਜ਼ ਦਾ ਗਿਆਨ ਨਹੀਂ, ਸੱਚ ਤੋਂ ਸਿਵਾਇ ਕੰਨਾਂ ਨੇ ਕੁਝ ਸੁਣਿਆ ਨਹੀਂ, ਹੋਠਾਂ ਵਿੱਚੋਂ ਸੱਚ ਦੇ ਇੱਕ ਅੱਖਰ ਤੋਂ ਇਲਾਵਾ ਕੁਝ ਨਿਕਲਿਆ ਨਹੀਂ। ਰਾਜੇ ਦੀ ਇਸ ਅੱਗੇ ਕੀ ਹੈਸੀਅਤ? ਖ਼ੁਸ਼ਾਮਦੀਏ, ਦਰਬਾਰੀਏ ਜੋ ਮਰਜ਼ੀ ਹੋਣ, ਮਨੁੱਖ ਹਰਗਿਜ਼ ਨਹੀਂ ਪਰ ਰਾਜਾ ਭੋਜ, ਸਿੰਘਾਸਨ, ਸੱਤਾ, ਤਾਜ ਤਖ਼ਤ ਖ਼ਜ਼ਾਨੇ ਦੇ ਮਾਲਕ ਤੋਂ ਸਿਵਾ ਅੰਦਰੋਂ ਥੋੜ੍ਹਾ ਬਹੁਤ ਮਨੁੱਖ ਵੀ ਸੀ। ਇਸ ਕਰਕੇ ਸਾਹਮਣੇ ਖੜ੍ਹੇ ਮਾਲੀ ਨੂੰ ਪਛਾਣਨ ਵਿੱਚ ਉਸ ਤੋਂ ਭੁੱਲ ਨਹੀਂ ਹੋਈ।

ਉੱਡਦੀ-ਉੱਡਦੀ ਨਿਗਾਹ ਪੰਡਿਤ ਨੇ ਵੀ ਬਗ਼ੀਚੇ ਉੱਪਰ ਮਾਰੀ। ਪਛਤਾਵੇ ਤੋਂ ਬਿਨਾਂ ਉਸਦੀਆਂ ਅੱਖਾਂ ਵਿੱਚ ਕੁਝ ਨਹੀਂ...। ਸਿੰਘਾਸਨ ਅਤੇ ਕਿਤਾਬੀ ਗਿਆਨ ਇਸ ਮੰਗਲਮਈ ਮਾਹੌਲ ਵਿੱਚ ਰੁਕਾਵਟ ਹਨ। ਮਾਲੀ ਨੇ ਪੁੱਛਿਆ, 'ਇੰਨੇ ਗਿਆਨਵਾਨ ਹੋ ਕੇ ਵੀ ਛਾਲਿਆਂ ਦਾ ਦਰਦ ਨਹੀਂ ਭੁੱਲੇ ਪੰਡਿਤ ਜੀ?'

'ਤੇਰੇ ਵਾਂਗ ਮੇਰੀ ਬੁੱਧੀ ਪੈਰਾਂ ਵਿੱਚ ਨਹੀਂ ਹੈ।'

'ਤਾਂ ਫਿਰ ਹਿਸਾਬ ਵਿੱਚ ਮੈਥੋਂ ਗ਼ਲਤੀ ਹੋ ਗਈ। ਮੈਨੂੰ ਲੱਗਿਆ ਤੁਸੀਂ ਰਾਜ ਪੰਡਿਤ ਹੋ, ਰਾਜਾ ਭੋਜ ਵਾਂਗ ਤੁਹਾਡੀ ਬੁੱਧੀ ਥੋੜ੍ਹੀ ਕੁ ਪੈਰਾਂ ਵਿੱਚ ਵੀ ਹੋਇਗੀ।'

ਜਵਾਬ ਦੇਣ ਦੀ ਥਾਂ ਪੰਡਿਤ ਨੇ ਨਜ਼ਰੰਦਾਜ਼ ਕਰਨਾ ਠੀਕ ਸਮਝਿਆ। ਕੋਈ ਬਰਾਬਰ ਦਾ ਹੋਵੇ, ਗੱਲ ਵੀ ਕਰ ਲਈਏ। ਮੂਰਖ ਅੱਗੇ ਚੁੱਪ ਭਲੀ। ਇੱਧਰ ਉੱਧਰ ਝਾਕਣ ਪਿੱਛੋਂ ਪੰਡਿਤ ਨੇ ਇੱਕ ਫੁੱਲ ਤੋੜਨ ਵਾਸਤੇ ਹੱਥ ਵਧਾਇਆ ਤਾਂ ਮਾਲੀ ਨੇ ਰੋਕ ਕੇ ਕਿਹਾ- ਇਹ ਕੀ ਨਾਦਾਨੀ... ਨਹੀਂ, ਨਹੀਂ ਕੀ ਅਪਰਾਧ ਕਰ ਰਹੇ ਹੋ?

'ਪਰ ਮੈਂ ਤਾਂ ਅੰਨਦਾਤਾ ਵਾਸਤੇ ਫੁੱਲ ਤੋੜ ਰਿਹਾ ਸੀ।' ਪਹਿਲੀ ਵਾਰ ਪੰਡਿਤ ਦੀ ਜ਼ੁਬਾਨ ਕੰਬੀ।

'ਖਿਮਾ ਕਰਨਾ, ਫੁੱਲਾਂ ਦਾ ਕੋਈ ਅੰਨਦਾਤਾ ਨਹੀਂ। ਇਹ ਬੂਟੇ ਦੀ ਟਾਹਣੀ ਉੱਪਰ ਖਿੜਦੇ ਹਨ, ਕਿਸੇ ਅੰਨਦਾਤੇ ਦੀ ਹਥੇਲੀ ਉੱਪਰ ਨਹੀਂ।'

'ਤੇ ਬੂਟੇ ਉੱਪਰ ਖਿੜਕੇ ਆਖਰ ਮੁਰਝਾ ਜਾਂਦੇ ਹਨ।' ਪੰਡਿਤ ਖਿਝ ਗਿਆ।

'ਤਾਂ ਕਿ ਨਵੀਆਂ ਕਲੀਆਂ ਖਿੜ ਸਕਣ', ਸਹਿਜੇ ਮਾਲੀ ਨੇ ਕਿਹਾ 'ਮੈਂ ਵੀ ਅਮਰ ਨਹੀਂ ਤਾਂ ਕੀ ਤੁਸੀਂ ਅੱਜ ਹੀ ਮੈਨੂੰ ਮਾਰ ਦਿਉ?'

ਰਾਜ ਪੰਡਿਤ ਦਾ ਮਾਣ ਰੱਖਣ ਲਈ ਰਾਜੇ ਨੇ ਕਿਹਾ, 'ਕਿੱਥੇ ਫੁੱਲ ਕਿੱਥੇ ਮਨੁੱਖ ਬਣਮਾਲੀ। ਇਹ ਫਰਕ ਤਾਂ ਤੁਹਾਨੂੰ ਸਮਝਣਾ ਪਏਗਾ ਹੀ।'

'ਬਣਮਾਲੀ ਹਾਂ ਨਾ, ਇਸੇ ਕਰਕੇ ਭੇਦ ਸਮਝ ਨਹੀਂ ਆਉਂਦਾ ਕਿ ਆਦਮੀ ਫੁੱਲਾਂ ਤੋਂ ਕਿਵੇਂ ਵਧੀਆ ਹੋਇਆ!'

ਤ੍ਰਿਸਕਾਰ ਨਾਲ ਪੰਡਿਤ ਨੇ ਕਿਹਾ, 'ਫਿਰ ਫੁੱਲਾਂ ਦੀ ਪੈਰਵਾਈ ਫੁੱਲਾਂ ਨੂੰ ਕਰਨ ਦੇਉ, ਤੁਸੀਂ ਵਿਚਕਾਰ ਟੰਗ ਕਿਉਂ ਅੜਾਉਂਦੇ ਹੋ?'

'ਤੁਸੀਂ ਕੇਵਲ ਆਪਣੀ ਬੋਲੀ ਸਮਝਦੇ ਹੋ, ਫੁੱਲਾਂ ਦੀ ਬਾਣੀ ਨਹੀਂ ਜਾਣਦੇ। ਮੈਂ ਤਾਂ ਫੁੱਲਾਂ ਦੀ ਗੱਲ ਹੀ ਦੁਹਰਾਈ ਸੀ। ਛੱਡੋ ਇਹ ਗੱਲ। ਜਿਸ ਕੰਮ ਆਏ ਹਾਂ ਉਹੀ ਕਰੀਏ।'

ਰਾਜੇ ਨੇ ਸਾਰਾ ਬਗ਼ੀਚਾ ਦਿਲ ਅੰਦਰ ਉਤਾਰ ਲਿਆ। ਉਸ ਦੀ ਰਗ-ਰਗ ਵਿੱਚ ਇਹੀ ਬਗ਼ੀਚਾ ਲਹਿਰਾ ਉੱਠਿਆ। ਫੁੱਲ ਹੀ ਫੁੱਲ ਮਹਿਕ ਉੱਠੇ। ਪੱਤੇ-ਪੱਤੇ ਦੇ ਦ੍ਰਿਸ਼ਾਂ ਨੇ ਉਸਦੀਆਂ ਅੱਖਾਂ ਪਵਿੱਤਰ ਕਰ ਦਿੱਤੀਆਂ, ਮਿਟਿਆਲੀ ਧਰਤੀ ਵਿੱਚ ਏਨੇ ਰੰਗ! ਕਿੰਨੀ ਤਰ੍ਹਾਂ ਦੀ ਹਰਿਆਲੀ! ਕਿੰਨੀ ਤਰ੍ਹਾਂ ਦੇ ਫਲ, ਕਿੰਨੀ ਤਰ੍ਹਾਂ ਦੇ ਕੰਡੇ, ਧਰਤੀ ਦੀ ਕੁੱਖ ਵਿੱਚ ਕਿੰਨੀਆਂ ਜੜ੍ਹਾਂ, ਨਾ ਕੋਈ ਅੰਤ ਨਾ ਪਾਰਾਵਾਰ। ਇਹ ਹੈ ਪੋਥੀ ਜਿਹੜੀ ਪੜ੍ਹੀ ਜਾਣੀ ਚਾਹੀਦੀ ਹੈ ਪਰ ਕੋਈ ਪੜ੍ਹੇ ਤਾਂ, ਜੇ ਅੱਖਰ ਸਿੱਖੇ ਹੋਣ। ਅੱਖਰ ਸਿਖਾਉਣ ਵਾਲਾ ਗੁਰੂ ਮਿਲਿਆ ਨਹੀਂ।

ਛਾਲਿਆਂ ਕਰਕੇ ਪੰਡਿਤ ਨੂੰ ਨਾ ਫੁੱਲ ਚੰਗੇ ਲੱਗੇ ਨਾ ਹਰਿਆਲੀ। ਜਿਸ ਕਿਸਮ ਦਾ ਬੀਜ ਦੱਬੋਗੇ ਮਿੱਟੀ ਵਿੱਚੋਂ ਉਹੀ ਬੂਟਾ ਤਾਂ ਨਿਕਲੇਗਾ ਹੀ ਤੇ ਬੂਟੇ ਉੱਪਰ ਫੁੱਲ ਤਾਂ ਲੱਗਣਗੇ ਹੀ ਲੱਗਣਗੇ। ਸਮੇਂ ਤੇ ਫਲ ਵੀ। ਮਾਲੀ ਨੇ ਕੀ ਕੀਤਾ? ਬੀਜ ਬੀਜੇ ਵੱਖ ਵੱਖ ਨਸਲਾਂ ਦੇ ਤੇ ਬੂਟੇ ਉਗਣ ਇੱਕੋ ਨਸਲ ਦੇ, ਫੇਰ ਮੈਂ ਮੰਨਾ ਕਿ ਮਾਲੀ ਵਿੱਚ ਕਰਾਮਾਤ ਹੈ। ਪੱਥਰਾਂ ਵਿੱਚੋਂ ਖ਼ੁਸ਼ਬੂ ਆਏ ਤਾਂ ਮੰਨਾ ਤੇਰਾ ਜਾਦੂ ਹੈ। ਬੇਕਾਰ ਰਾਜਾ ਨੂੰ ਭਰਮਾ ਰਿਹਾ ਹੈ। ਪਹਿਲਾਂ ਤਾਂ ਰਾਜਾ ਪੰਡਿਤਾਂ ਬਿਨਾਂ ਕਿਸੇ ਦੀਆਂ ਗੱਲਾਂ ਵਿੱਚ ਨਹੀਂ ਸੀ ਆਉਂਦਾ, ਅੱਜਕੱਲ੍ਹ ਬੱਚਿਆਂ ਵਿੱਚੋਂ ਵੀ ਕੁਝ ਲੱਭ ਲੈਂਦਾ ਹੈ। ਗ੍ਰੰਥਾਂ ਦੀਆਂ ਗੱਲਾਂ ਸੁਣਕੇ ਨੱਕ ਮੂੰਹ ਫੇਰ ਲੈਂਦਾ ਹੈ।

ਰਾਜੇ ਨੇ ਪੰਡਿਤ ਨੂੰ ਆਪਣੇ ਕੋਲ ਬੁਲਾ ਕੇ ਕਿਹਾ- ਦੇਖੋ ਇੱਕੋ ਬੂਟੇ ਤੇ ਕਿੰਨੇ ਰੰਗਾਂ ਦੇ ਫੁੱਲ ਹਨ!

'ਦੇਖ ਰਿਹਾਂ ਹਜ਼ੂਰ। ਬੀਜ ਵਿੱਚ ਅਜਿਹੀ ਸੰਭਾਵਨਾ ਸੀ। ਮਾਲੀ ਦਾ ਕੀ ਹੁਨਰ?'

ਰਾਜੇ ਨੂੰ ਪਤਾ ਨਾ ਲੱਗੇ ਇੱਕ ਦੂਜੇ ਦੀ ਨਜ਼ਰ ਅਤੇ ਸਮਝ ਵਿੱਚ ਇੰਨਾ ਫਰਕ ਵੀ ਹੋ ਸਕਦਾ ਹੈ...। ਦਲੀਲਾਂ ਨਾਲ ਇਹ ਫਰਕ ਮਿਟ ਨਹੀਂ ਸਕਦਾ। ਜਿਸ ਨੂੰ ਛਾਲਿਆਂ ਦੇ ਦਰਦ ਤੋਂ ਮੁਕਤੀ ਨਹੀਂ ਮਿਲੀ ਉਸ ਵਾਸਤੇ ਫੁੱਲ ਕੀ ਖ਼ੁਸ਼ਬੂ ਕੀ। ਮੱਥਾ ਮਾਰਨ ਦਾ ਕੀ ਲਾਭ? ਰਾਜੇ ਨੇ ਮਾਲੀ ਨੂੰ ਕਿਹਾ, 'ਤੁਹਾਡੇ ਫੁੱਲਾਂ ਨੂੰ ਸੂਰਜ ਵੀ ਨਿਹਾਰ ਰਿਹਾ ਹੈ।'

ਮਾਲੀ ਨੇ ਕਿਹਾ- ਫੁੱਲ ਸੂਰਜ ਨੂੰ ਨਿਹਾਰ ਰਹੇ ਨੇ ਕਿ ਸੂਰਜ ਫੁੱਲਾਂ ਨੂੰ, ਕੌਣ ਜਾਣੇ?

ਪੰਡਿਤ ਨੇ ਮੌਕਾ ਮਿਲਦਿਆਂ ਭੜਾਸ ਕੱਢੀ- ਪਰ ਤੁਹਾਨੂੰ ਤਾਂ ਫੁੱਲਾਂ ਦੀ ਬੋਲੀ ਸਮਝ ਆਉਂਦੀ ਹੈ, ਫੁੱਲਾਂ ਨੂੰ ਪੁੱਛ ਕੇ ਸਾਨੂੰ ਦੱਸੋ।

ਮਾਲੀ ਨੇ ਕਿਹਾ- ਰਾਜ ਪੰਡਿਤ ਦਾ ਦਬਦਬਾ ਮਾਮੂਲੀ ਥੋੜ੍ਹਾ ਹੁੰਦੈ। ਤੁਹਾਡੇ ਚਰਨ ਪੈਣ ਸਾਰ ਦੁਬਕ ਗਏ, ਗੱਲ ਹੀ ਨਹੀਂ ਕਰਦੇ।

-ਰਾਜ ਪੰਡਿਤ ਦਾ ਦਬਦਬਾ ਰਾਜੇ ਦੀ ਹਾਜਰੀ ਵਿੱਚ ਤਾਂ ਨਹੀਂ ਹੁੰਦਾ ਬਣਮਾਲੀ?

-ਜਾਣਦਾ ਹੋਇਆ ਵੀ ਮੈਂ ਇਸਦਾ ਉੱਤਰ ਨਹੀਂ ਦੇਣਾ ਮਹਾਰਾਜ।

-ਤਾਂ ਤੁਹਾਡੀ ਮਰਜ਼ੀ। ਅਸੀਂ ਤੁਹਾਡੀ ਇੱਛਾ ਦਾ ਆਦਰ ਕਰਦੇ ਹਾਂ। ਤੁਹਾਡੀ ਇੱਛਾ ਸਭ ਤੋਂ ਉੱਚੀ ਹੈ।

ਪੰਡਿਤ ਨੇ ਪੁੱਛਿਆ- ਮਹਾਰਾਜ ਤੁਹਾਡੇ ਤੋਂ ਵੀ ਉੱਚੀ?

-ਹਾਂ, ਮੈਥੋਂ ਵੀ। ਪਹਿਲੀ ਵਾਰ ਅਹਿਸਾਸ ਹੋਇਆ ਰਾਜਾ ਹੋਣ ਕਾਰਨ ਕੋਈ ਆਪਣੀ ਇੱਛਾ ਦੂਜੇ ਉੱਪਰ ਠੋਸ ਨਹੀਂ ਸਕਦਾ। ਕਿੰਨਾ ਚੰਗਾ ਹੁੰਦਾ ਬਚਪਨ ਵਿੱਚ ਹੀ ਮੈਨੂੰ ਬਣਮਾਲੀ ਦੀ ਸੰਗਤ ਮਿਲ ਜਾਂਦੀ।

ਪੰਡਿਤ ਦਾ ਮਨ ਕਸੈਲਾ ਹੋ ਗਿਆ, ਆਪਣਾ-ਆਪਣਾ ਬੋਧ ਆਪਣਾ-ਆਪਣਾ ਵਿਵੇਕ। ਖਿੜਿਆ ਬਗ਼ੀਚਾ ਉਸਨੂੰ ਬਦਰੰਗ ਲੱਗਿਆ। ਲੱਗਿਆ ਹਰੇਕ ਝੂਮਦਾ ਫੁੱਲ ਜਿਵੇਂ ਉਸਦੀ ਖਿੱਲੀ ਉਡਾ ਰਿਹਾ ਹੋਵੇ। ਨਾ ਫੁੱਲ ਵਿੱਚ ਮੁਸਕਾਨ ਨਾ ਪੱਤੇ ਵਿੱਚ ਖ਼ੁਸ਼ਬੂ, ਗੁਲਾਬ ਦੇ ਕੰਡੇ ਚੁਭ ਰਹੇ। ਇਸ ਹਰਾਮੀ ਨੇ ਪਤਾ ਨਹੀਂ ਕੀ ਜਾਦੂ ਕਰ ਦਿੱਤਾ, ਰਾਜਾ ਹਾਂ ਵਿੱਚ ਹਾਂ ਮਿਲਾਈ ਜਾਂਦੈ। ਸ਼ੇਰ ਦੀ ਗੁਫ਼ਾ ਤੋਂ ਵੀ ਖ਼ਤਰਨਾਕ ਥਾਂ ਹੈ ਇਹ ਤਾਂ। ਜਿੰਨੀ ਛੇਤੀ ਨਿਕਲਿਆ ਜਾਵੇ ਬਿਹਤਰ। ਕਿਹਾ- ਚੱਲੀਏ ਅੰਨਦਾਤਾ? ਕਾਫ਼ੀ ਦੇਰ ਹੋ ਗਈ, ਜਾਂਦੇ-ਜਾਂਦੇ ਨ੍ਹੇਰਾ ਪੈ ਜਾਣੈ।

ਰਾਜਾ ਚਾਹੁੰਦਾ ਸੀ ਚੰਦ ਚਾਨਣੀ ਵਿੱਚ ਵੀ ਫੁੱਲਾਂ ਦਾ ਰੂਪ ਨਿਹਾਰੇ। ਸੁਗੰਧੀਆਂ ਨਾਲ ਭਰੀ ਚਾਨਣੀ ਮਾਣ ਨਾਲ ਕਿਵੇਂ ਮੁਸਕਾਏਗੀ! ਪਰ ਰਾਜ ਪੰਡਿਤ ਦੀ ਗੱਲ ਵੀ ਮੰਨਣੀ ਹੈ। ਅੱਜ ਕਿਸੇ ਦਾ ਆਖਾ ਮੋੜਨ ਨੂੰ ਦਿਲ ਨਹੀਂ ਕਰਦਾ। ਆਪਣੀ ਇੱਛਾ ਦਾ ਦਮਨ ਕਰਕੇ ਰਾਜਾ ਆਨੰਦਿਤ ਹੋਇਆ।

ਦੋਵੇਂ ਜਣੇ ਬਗ਼ੀਚੇ ਦਾ ਚੱਕਰ ਲਾ ਕੇ ਆਏ ਤਾਂ ਮਾਲੀ ਵੱਡਾ ਸਾਰਾ ਮਤੀਰਾ ਲੈ ਆਇਆ, ਚਾਰੇ ਪਾਸੇ ਗੋਲ-ਗੋਲ ਹਰੀਆਂ ਧਾਰੀਆਂ ਜਿਵੇਂ ਹੁਣੇ ਉਸਤਾਦ ਚਿੱਤਰਕਾਰ ਨੇ ਬਰੱਸ਼ ਨਾਲ ਚਿੱਤਰੀਆਂ ਹੋਣ। ਮਾਲੀ ਨੇ ਪਹਿਲਾਂ ਮੱਥੇ ਨਾਲ ਲਾਇਆ ਫਿਰ ਗੋਡੇ ਤੇ ਰੱਖ ਕੇ ਕੂਹਣੀ ਦਾ ਵਾਰ ਕੀਤਾ। ਅੰਦਰੋਂ ਸੁਰਖ ਰੰਗ ਪ੍ਰਗਟ ਹੋ ਗਿਆ। ਪੰਡਿਤ ਦੇ ਮੂੰਹ ਵਿੱਚ ਪਾਣੀ ਭਰ ਆਇਆ। ਕਸੈਲਾਪਣ ਕਿੱਧਰੇ ਛੂਮੰਤਰ ਹੋ ਗਿਆ, ਖ਼ੁਸ਼ ਹੋ ਬੋਲਿਆ- ਪਹਿਲਾਂ ਹੀ ਮਤੀਰਾ ਲੈ ਆਉਂਦੇ ਤਾਂ ਮੈਂ ਵੀ ਬਗ਼ੀਚੇ ਦਾ ਆਨੰਦ ਮਾਣ ਸਕਦਾ...।

-ਫਿਰ ਰਾਤ ਇੱਥੇ ਬਿਤਾਓ ਹਜ਼ੂਰ। ਵੀਹ ਤਰ੍ਹਾਂ ਦੀਆਂ ਖ਼ੁਸ਼ਬੂਆਂ, ਵੀਹ ਤਰ੍ਹਾਂ ਦੇ ਸੁਆਦ ਵਾਲੇ ਮਤੀਰੇ ਨੇ ਮੇਰੇ ਕੋਲ। ਸਾਰੇ ਖ਼ਜ਼ਾਨੇ ਲੁਟਾ ਕੇ ਵੀ ਇਹ ਚੀਜ਼ਾਂ ਨਹੀਂ ਲੈ ਸਕਦੇ ਜੀ। ਤੁਹਾਨੂੰ ਤ੍ਰਿਪਤ ਕਰਕੇ ਮੇਰੀ ਮਿਹਨਤ ਸਫ਼ਲ ਹੋ ਜਾਏਗੀ। ਰਾਜਾ ਭੋਜ ਨਾਲ ਮਾਘ ਪੰਡਿਤ ਦਾ ਸੰਜੋਗ ਕੀ ਪਤਾ ਮੁੜ ਕਦੇ ਮਿਲੇ ਨਾ ਮਿਲੇ।

'ਕੀ ਪਤਾ ਕਿਸ ਦਾ ਸੰਜੋਗ ਕਿਸ ਵਾਸਤੇ ਕਲਿਆਣਕਾਰੀ ਹੋਏ?' ਰਾਜੇ ਦਾ ਇਹ ਵਾਕ ਸੁਣਕੇ ਮਾਲੀ ਖ਼ੁਸ਼ ਹੋਇਆ। ਚਾਹੇ ਤਾਂ ਰਾਜਾ ਵੀ ਨਿਮਰ ਹੋ ਸਕਦਾ ਹੈ...। ਪੰਡਿਤ ਕਿਹੜਾ ਘੱਟ ਹੈਰਾਨ ਹੋਇਆ, ਕਿਹਾ 'ਇਹ ਤੁਹਾਡਾ ਵਡੱਪਣ ਹੈ ਮਹਾਰਾਜ, ਕੋਈ ਰਾਜਾ ਇਸ ਤਰ੍ਹਾਂ ਨਹੀਂ ਸੋਚਦਾ। ਸਿੰਘਾਸਨ ਦਾ ਖ਼ਤਰਾ ਤਾਂ ਰਾਜਾ ਆਪਣੇ ਆਪੇ ਵਿੱਚ ਵੀ ਨਹੀਂ ਝੱਲ ਸਕਦਾ।' ਮਾਲੀ ਨੇ ਕਿਹਾ, 'ਮੈਨੂੰ ਉਸਤਤਿ ਕਰਨੀ ਨਹੀਂ ਆਉਂਦੀ ਮਹਾਰਾਜ, ਲੋੜ ਨੀ ਪਈ। ਇੰਨਾ ਪੱਕ ਹੈ ਕਿ ਇਸ ਬਗ਼ੀਚੇ ਵਿੱਚ ਬਿਤਾਈ ਰਾਤ ਭੁੱਲੋਗੇ ਨਹੀਂ।'

ਮਾਲੀ ਦੇ ਬੋਲ ਰਾਜ ਪੰਡਿਤ ਲਈ ਸੁਖਦਾਈ ਨਹੀਂ ਸਨ। ਖਿਝੇ ਹੋਏ ਨੇ ਵੀ ਖ਼ੁਸ਼ੀ ਦਾ ਦਿਖਾਵਾ ਕਰਦਿਆਂ ਕਿਹਾ, ਅੱਜ ਨਹੀਂ, ਕਦੇ ਫੇਰ ਸਹੀ। ਜਿੰਨੀ ਵਾਰ ਦੇਖਾਂਗੇ ਬਗ਼ੀਚਾ ਨਵਾਂ ਈ ਲੱਗੇਗਾ। ਮਿਹਨਤ ਦੇ ਫੁੱਲ ਖਿੜਨਗੇ ਹੀ। ਮਤੀਰੇ ਦੀ ਹਰੇਕ ਫਾੜੀ ਏਨੀ ਸੁਆਦ ਕਿ ਸੂਰਜ ਦੇ ਮੂੰਹ ਵਿੱਚ ਵੀ ਪਾਣੀ ਆ ਜਾਵੇ। ਰਾਤ ਹੁੰਦੀ, ਇੱਕ ਫਾੜੀ ਲੈਣ ਵਾਸਤੇ ਚੰਦ ਧਰਤੀ ਤੇ ਉਤਰ ਆਉਂਦਾ। ਪ੍ਰਸੰਨ ਚਿੱਤ ਹੋ ਕੇ ਰਾਜੇ ਨੇ ਕਿਹਾ- ਦਿਲ ਤਾਂ ਕਰਦਾ ਹੈ ਉਜੈਨ ਦਾ ਰਾਜਭਾਗ ਤੁਹਾਨੂੰ ਸੌਂਪ ਕੇ ਇਸ ਬਗ਼ੀਚੇ ਵਿੱਚ ਸ਼ਰਨ ਲੈ ਲਵਾਂ।

ਮਾਲੀ ਦੇ ਚਿਹਰੇ ਉੱਪਰੋਂ ਕਾਲਾ ਪ੍ਰਛਾਵਾਂ ਲੰਘਿਆ, ਮਾਯੂਸੀ ਨਾਲ ਕਿਹਾ, ਮੈਂ ਕੀ ਗੁਨਾਹ ਕੀਤਾ ਮਹਾਰਾਜ ਕਿ ਇਹ ਸਜ਼ਾ ਮੈਂ ਭੁਗਤਾਂ?

'ਹਾਂ, ਗੁਨਾਹ ਤਾਂ ਮੈਂ ਕੀਤਾ ਹੈ ਜਿਸ ਦੀ ਸਜ਼ਾ ਉਮਰ ਭਰ ਭੁਗਤਾਂਗਾ। ਹਉਕਾ ਲੈ ਕੇ ਰਾਜੇ ਨੇ ਨਜ਼ਰਾਂ ਮਾਲੀ ਦੇ ਕਦਮਾਂ ਵੱਲ ਕਰ ਲਈਆਂ। ਇਹੋ ਜਿਹੀ ਹਾਰ ਉੱਪਰੋਂ ਸੌ ਜਿੱਤਾਂ ਕੁਰਬਾਨ। ਰਾਜ

ਪੰਡਿਤ ਦਾ ਲਿਹਾਜ ਨਾ ਹੁੰਦਾ, ਨਜ਼ਰਾਂ ਦੀ ਬਜਾਇ ਮਾਲੀ ਦੇ ਕਦਮਾਂ ਉੱਪਰ ਮੱਥਾ ਟਿਕਾ ਦਿੰਦਾ। ਇਸ ਤਰ੍ਹਾਂ ਦਾ ਹੌਸਲਾ ਲੰਮੀ ਸਾਧਨਾ ਪਿੱਛੋਂ ਕਿਸੇ ਨੂੰ ਮਿਲਦਾ ਹੈ। ਮਾਲੀ ਦੀ ਚਰਨਛੁਹ ਹਾਸਲ ਕਰਨ ਵਾਸਤੇ ਰਾਜ ਤਿਆਗਣਾ ਤਾਂ ਪਾਸਕ ਵੀ ਨਹੀਂ। ਰਾਜੇ ਦੀ ਹਾਲਤ ਭਿਖਾਰੀ ਵਰਗੀ ਹੋ ਗਈ। ਪਰਜਾ ਦੀ ਫਰਿਆਦ ਸੁਣਨ ਵਾਸਤੇ ਰਾਜਾ ਹੈ ਪਰ ਰਾਜਾ ਕਿਸ ਕੋਲ ਫਰਿਆਦ ਕਰੇ? ਇਹੋ ਜਿਹੀ ਲਾਚਾਰੀ ਕਿਸੇ ਰਾਜੇ ਦੀ ਨਹੀਂ ਹੋਣੀ। ਨਾ ਚਾਹੁੰਦਿਆਂ ਹੋਇਆਂ ਵੀ ਰਾਜਮਹਿਲ ਦੀ ਖ਼ੂਨੀ ਕੈਦ ਵਿੱਚ ਜਾਣਾ ਪਏਗਾ। ਵਾਪਸੀ ਵੱਲ ਰਾਜੇ ਦੇ ਕਦਮ ਇਉਂ ਮੁੜੇ ਜਿਵੇਂ ਆਤਮਦਾਹ ਕਰਨ ਵਾਸਤੇ ਸ਼ਮਸ਼ਾਨ-ਘਾਟ ਜਾਂਦਾ ਹੋਵੇ।

ਵਿਦਾ ਕਰਨ ਵਾਸਤੇ ਮਾਲੀ ਨਾਲ ਨਾਲ ਤੁਰਨ ਲੱਗਾ ਤਾਂ ਰਾਜੇ ਨੇ ਕਿਹਾ- ਰੁਕੋ, ਤਕਲੀਫ਼ ਕਰਨ ਦੀ ਲੋੜ ਨਹੀਂ। ਰਸਤਾ ਸਿੱਧਾ ਹੈ।

ਸਲੀਕੇ ਸਦਕਾ ਮਾਲੀ ਨੇ ਨਾਲ ਜਾਣ ਦੀ ਜ਼ਿੱਦ ਨਹੀਂ ਕੀਤੀ, ਇੰਨਾ ਕਿਹਾ- ਕੋਈ ਰਸਤਾ ਸਿੱਧਾ ਨਹੀਂ ਹੁੰਦਾ ਮਹਾਰਾਜ। ਭਟਕਣ ਲੱਗੋ ਤਾਂ ਨਿਸ਼ੰਗ ਕਿਸੇ ਨੂੰ ਪੁੱਛ ਲੈਣਾ। ਪਿੰਡਾਂ ਦੇ ਲੋਕ ਰਸਤਿਆਂ ਦੇ ਉਸਤਾਦ ਹੁੰਦੇ ਨੇ ਹਜ਼ੂਰ।

ਦਿਲ ਵਿੱਚ ਪੰਡਿਤ ਕੋਸਦਾ ਰਿਹਾ- ਕੇਹਾ ਜੰਗਲੀ, ਉਜੱਡ, ਮੂੰਹਫਟ ਹੈ, ਪਸ਼ੂ ਤੋਂ ਬਦਤਰ। ਰਾਜੇ ਦੀ ਸ਼ਹਿ ਨਾ ਹੋਵੇ ਇਸ ਨੂੰ ਸੌ ਵਾਰ ਸਿੱਧਾ ਕਰ ਦਿਆਂ। ਆਪਣੀ ਮਿੱਥਿਆ ਕਸੌਟੀ ਉੱਪਰ ਹਰ ਚੀਜ਼ ਰਗੜੀ ਜਾਂਦੈ।

ਉੱਧਰ ਉਜੈਨਪਤਿ ਆਪਣੇ ਆਤਮਬੋਧ ਦੇ ਝੱਖੜ ਵਿੱਚ ਖੋ ਗਿਆ, ਕੰਨਾਂ ਵਿੱਚ ਇੱਕੋ ਵਾਕ ਮੰਡਰਾ ਰਿਹਾ ਸੀ- ਕੋਈ ਰਸਤਾ ਸਿੱਧਾ ਨਹੀਂ ਹੁੰਦਾ...। ਬੱਦਲ ਵਾਂਗ ਗੱਜ ਕੇ ਕਹਿਣਾ ਚਾਹ ਰਿਹਾ ਸੀ, ਰਾਜੇ ਵਰਗਾ ਸਿੱਧਰਾ ਹੋਰ ਕੋਈ ਨਹੀਂ ਹੁੰਦਾ ਪਰ ਕਹਿ ਨਾ ਸਕਿਆ, ਬੁੱਲ੍ਹ ਖੁੱਲ੍ਹ ਨਾ ਸਕੇ।

ਪੰਡਿਤ ਵੀ ਰਾਜੇ ਦੇ ਪਿੱਛੇ-ਪਿੱਛੇ, ਸੁਧ-ਬੁਧ ਬਗ਼ੈਰ, ਜਿੱਧਰ ਪੈਰ ਲਿਜਾਈ ਗਏ ਤੁਰਦਾ ਗਿਆ। ਰਾਜਾ ਭੋਜ ਦੇ ਮੁਖੋਂ ਵਾਕ ਨਿਕਲਿਆ- ਕੁਝ ਕੁ ਘੜੀਆਂ ਵਿੱਚ ਹੀ ਮੇਰੀ ਇਹ ਹਾਲਤ ਹੋ ਗਈ, ਮਾਲੀ ਤਾਂ ਮਰਕੇ ਵੀ ਬਗ਼ੀਚੀ ਦਾ ਭੌਰਾ ਬਣੇਗਾ। ਕਾਸ਼, ਆਪਣੇ ਹੱਥੀਂ ਮੈਂ ਵੀ ਕੋਈ ਬਗ਼ੀਚਾ ਲਾਇਆ ਹੁੰਦਾ।

-ਹਜ਼ੂਰ ਦੇਸ਼ ਦੇ ਸਾਰੇ ਬਾਗ਼ ਤੁਹਾਡੇ ਤਾਂ ਹਨ।

-ਤੁਸੀਂ ਨਹੀਂ ਸਮਝੋਂਗੇ ਮਾਘ ਪੰਡਿਤ। ਮੇਰੀ ਮਜਬੂਰੀ ਨਹੀਂ ਸਮਝੋਂਗੇ। ਪੰਡਿਤ ਨੂੰ ਲੱਗਿਆ, ਰਾਜੇ ਦੀਆਂ ਅੱਖਾਂ ਖੁੱਲ੍ਹੀਆਂ ਹਨ ਪਰ ਨੀਂਦ ਵਿੱਚ ਚੱਲ ਰਿਹਾ ਹੈ। ਜਗਾ ਵੀ ਨਹੀਂ ਸਕਦਾ। ਪੰਡਿਤ ਦੇ ਰੋਮ-ਰੋਮ ਵਿੱਚ ਡਰ ਫੈਲਿਆ। ਚੁੱਪ ਚਾਪ ਤੁਰਦੇ ਰਹੇ। ਰਾਜੇ ਨੇ ਪੁੱਛਿਆ- ਤੁਸੀਂ ਇੱਕ ਗੱਲ ਤੇ ਧਿਆਨ ਦਿੱਤਾ?

-ਕਿਸ ਗੱਲ ਤੇ ਹਜ਼ੂਰ?

ਸਵਾਲ ਪੁੱਛ ਕੇ ਰਾਜਾ ਚੁੱਪ ਕਰ ਗਿਆ, ਥੋੜ੍ਹੀ ਦੇਰ ਬਾਅਦ ਬੋਲਿਆ,

-ਤੁਸੀਂ ਮੇਰੇ ਤੋਂ ਕੁਝ ਪੁੱਛਿਆ?

-ਨਹੀਂ ਹਜ਼ੂਰ ਤੁਸੀਂ ਪੁੱਛਿਆ ਸੀ ਕਿ ਮੈਂ ਇੱਕ ਗੱਲ ਵੱਲ ਧਿਆਨ ਦਿੱਤਾ?

-ਮੈਂ ਸੁਫ਼ਨੇ ਵਿੱਚ ਦੇਖਿਆ ਸੀ ਕਿ ਜਾਗਦੇ ਹੋਏ? ਪਰ ਸੁੱਤੇ ਤਾਂ ਅਸੀਂ ਅੱਜ ਉਕਾ ਨਹੀਂ।

-ਜੀ ਮਹਾਰਾਜ ਸੁੱਤੇ ਕਦੋਂ ਆਪਾਂ? ਪੈਦਲ ਚੱਲਣ ਕਾਰਨ ਥੱਕ ਗਏ ਹੋ।

-ਪੈਦਲ? ਮੇਰਾ ਤਾਂ ਦਿਲ ਕਰਦੈ ਤੁਰਦਾ ਜਾਵਾਂ ਇਸੇ ਤਰ੍ਹਾਂ ਨਿਰੰਤਰ। ਤੁਹਾਡੇ ਪੈਰਾਂ ਵਿੱਚ ਛਾਲੇ ਪੈ ਗਏ। ਤੁਸੀਂ ਥੱਕ ਗਏ ਲਗਦੇ ਹੋ।

-ਛਾਲੇ ਜ਼ਰੂਰ ਪੈ ਗਏ ਹਜ਼ੂਰ, ਥੱਕਿਆ ਬਿਲਕੁਲ ਨਹੀਂ। ਉਜੈਨ ਤੱਕ ਜਾ ਸਕਦਾਂ।

-ਪਰ ਰਸਤੇ ਦਾ ਪਤਾ ਹੋਵੇ ਤਾਂ ਹੀ ਪਹੁੰਚਾਂਗੇ। ਮੈਨੂੰ ਲਗਦੈ ਆਪਾਂ ਰਸਤਾ ਭੁੱਲ ਗਏ ਹਾਂ।

-ਨਹੀਂ ਹਜ਼ੂਰ ਸਹੀ ਜਾ ਰਹੇ ਹਾਂ, ਇੱਕ ਥਾਂ ਤੋਂ ਇੱਕ ਵਾਰ ਲੰਘ ਜਾਵਾਂ ਮੈਂ ਰਸਤਾ ਨਹੀਂ ਭੁੱਲਦਾ।

-ਮੈਂ ਭੁੱਲ ਜਾਂਦਾ ਹਾਂ। ਉਸੇ ਰਸਤੇ ਦੁਬਾਰਾ ਜਾਣ ਦੀ ਇੱਛਾ ਵੀ ਨਹੀਂ ਹੁੰਦੀ। ਤੁਸੀਂ ਵੀ ਦੇਖਿਆ ਹੋਵੇ ਸੱਚ ਦਸਣਾ, ਜਦੋਂ ਬਣਮਾਲੀ ਥੋੜ੍ਹੀ ਦੇਰ ਆਪਣੇ ਨਾਲ ਤੁਰਿਆ ਸੀ, ਉਸਦਾ ਬਗ਼ੀਚਾ ਵੀ ਉਸ ਨਾਲ ਤੁਰ ਪਿਆ ਸੀ, ਵਾਪਸ ਗਿਆ, ਬਗ਼ੀਚਾ ਵਾਪਸ ਚੱਲ ਪਿਆ ਜਿਵੇਂ ਉਸ ਦਾ ਪਰਛਾਵਾਂ ਹੋਵੇ। ਇਹ ਨਜ਼ਾਰਾ ਮੈਂ ਪ੍ਰਤੱਖ ਦੇਖਿਆ। ਕੋਈ ਇਸ ਨੂੰ ਸੱਚ ਨਹੀਂ ਮੰਨੇਗਾ। ਡਰਦੇ ਲੋਕ ਮੇਰੀ ਹਾਂ ਵਿੱਚ ਹਾਂ ਮਿਲਾਈ ਜਾਣਗੇ ਪਰ ਮਾਲੀ ਵਾਂਗ ਸੱਚ ਕੋਈ ਨਹੀਂ ਬੋਲੇਗਾ। ਰਾਜੇ ਨੂੰ ਸੱਚਾਈ ਦਾ ਪਤਾ ਨਹੀਂ ਲਗਦਾ। ਉਹ ਝੂਠ ਵਿੱਚ ਪਲਦਾ ਹੈ, ਝੂਠ ਵਿੱਚ ਮਰਦਾ ਹੈ। ਤੁਸੀਂ ਝੂਠ ਨਾ ਬੋਲਣਾ, ਸੱਚ ਕਹੋ ਤੁਸੀਂ ਇਹ ਨਜ਼ਾਰਾ ਦੇਖਿਆ?

-ਨਹੀਂ ਹਜ਼ੂਰ, ਮੈਨੂੰ ਅਜਿਹਾ ਕੁਝ ਨਹੀਂ ਦਿਸਿਆ। ਜੇ ਤੁਸੀਂ ਮੈਨੂੰ ਚਲਦਾ ਫਿਰਦਾ ਬਗ਼ੀਚਾ ਦਿਖਾ ਦਿੰਦੇ, ਦੇਖ ਕੇ ਮੈਂ ਵੀ ਧੰਨ ਹੋ ਜਾਂਦਾ। ਜੋ ਤੁਹਾਨੂੰ ਦਿਸਿਆ, ਮੈਨੂੰ ਕਿਵੇਂ ਨਾ ਦਿਸਦਾ?

-ਆਪੋ ਆਪਣੀ ਫਿਤਰਤ ਹੈ, ਆਪੋ ਆਪਣਾ ਢੰਗ। ਹੋ ਸਕਦੈ ਇਹ ਮੇਰਾ ਭਰਮ ਹੋਵੇ। ਪਰ ਮੈਨੂੰ ਉਸ ਸ਼ੁਭ ਘੜੀ ਦਿਸਿਆ ਸੀ ਇਉਂ। ਮੰਨੋਗੇ?

-ਕਿਵੇਂ ਨਹੀਂ ਮੰਨੂਗਾ ਮਹਾਰਾਜ?

-ਪਰ ਤੁਹਾਡੀਆਂ ਅੱਖਾਂ ਨਹੀਂ ਮੰਨ ਰਹੀਆਂ। ਹੋਠਾਂ ਅਤੇ ਅੱਖਾਂ ਦੀ ਬਾਣੀ ਵਿੱਚ ਬੜਾ ਫ਼ਰਕ। ਬਣਮਾਲੀ ਨਾ ਮਿਲਦਾ, ਇਸ ਗੱਲ ਦਾ ਪਤਾ ਨਾ ਲਗਦਾ। ਆਪਾਂ ਉਜੈਨ ਜਾ ਰਹੇ ਹਾਂ ਨਾ?

-ਹੋਰ ਕਿੱਥੇ ਜਾਵਾਂਗੇ ਹਜ਼ੂਰ, ਸਿੱਧੇ ਉਥੀ ਪੁੱਜਣਾ ਹੈ।

ਮਾਘ ਪੰਡਿਤ ਵਾਸਤੇ ਕੋਈ ਉਲਝਣ ਨਹੀਂ, ਉਸਨੇ ਉਜੈਨ ਪੁੱਜਣਾ ਹੈ। ਉਸ ਤੋਂ ਵਧੀਆਂ ਥਾਂ ਕਿਹੜੀ ਹੋ ਸਕਦੀ ਹੈ? ਰੱਬ ਜਾਣੇ ਇਹ ਬਗ਼ੀਚਾ ਕੀ ਕੀ ਗੁਲ ਖਿੜਾਏਗਾ। ਕੋਈ ਬਗ਼ੀਚਾ ਕਦੀ ਤੁਰਿਐ? ਪਾਗ਼ਲਪਣ। ਰਾਜੇ ਨੂੰ ਕੌਣ ਸਮਝਾਏ। ਰਾਜਾ ਸੱਚ ਬਰਦਾਸ਼ਤ ਨਹੀਂ ਕਰਿਆ ਕਰਦਾ ਤਾਂ ਹੀ ਤਾਂ ਲੋਕ ਝੂਠ ਬੋਲਦੇ ਨੇ। ਕਿਉਂ ਕੋਈ ਜਾਨ ਜੋਖ਼ਮ ਵਿੱਚ ਪਾਏ? ਉਜੈਨ ਪਹੁੰਚਣ ਸਾਰ ਰਾਜਵੈਦ ਬੁਲਾ ਕੇ ਇਨ੍ਹਾਂ ਦਾ ਇਲਾਜ ਕਰਾਵਾਂਗਾ, ਪਲ ਭਰ ਦੀ ਢਿੱਲ ਨਹੀਂ ਕਰਨੀ। ਪਰ ਕਿਤੇ ਉਜੈਨ ਪਹੁੰਚਣ ਤੋਂ ਪਹਿਲਾਂ ਪੂਰੇ ਪਾਗ਼ਲ ਹੋ ਗਏ ਫੇਰ? ਲੱਛਣ ਤਾਂ ਇਹੋ ਲਗਦੇ ਨੇ। ਮਹਾਰਾਣੀ ਜੀ ਨੂੰ ਖੋਲ੍ਹ ਕੇ ਸਾਰੀ ਗੱਲ ਦੱਸਣੀ ਪਏਗੀ।

ਇਹੋ ਜਿਹੀ ਹਾਲਤ ਵਿੱਚ ਜੋ ਹੋਇਆ ਕਰਦੈ ਉਹੀ ਹੋਇਆ। ਡੇਢ ਕੋਹ ਤੁਰਨ ਪਿੱਛੋਂ ਰਸਤਾ ਭੁੱਲ ਗਏ। ਆਉਣ ਵੇਲੇ ਰਸਤੇ ਵੱਲ ਵੱਧ ਧਿਆਨ ਨਹੀਂ ਦਿੱਤਾ। ਰਾਜਾ ਮਾਲੀ ਤੋਂ ਅੱਗੇ ਲੰਘਣਾ ਚਾਹ ਰਿਹਾ ਸੀ ਫਿਰ ਰਸਤਾ ਕੌਣ ਦੇਖਦਾ? ਪੰਡਿਤ ਦੇ ਹੋਸ਼ ਛਾਲਿਆਂ ਨੇ ਗੁੰਮ ਕਰ ਰੱਖੇ ਸਨ। ਬਗ਼ੀਚੇ ਦੀ ਸੁੰਦਰਤਾ ਨੇ ਬਾਕੀ ਬਚੀ ਹੋਸ਼ ਗੁੰਮ ਕਰ ਦਿੱਤੀ। ਬਗ਼ੀਚਾ ਦੇਖਣ ਤੋਂ ਪਹਿਲਾਂ ਵਾਲਾ ਰਾਜਾ ਹੋਰ ਸੀ, ਬਾਅਦ ਵਿੱਚ ਹੋਰ ਹੋ ਗਿਆ, ਦੋਵਾਂ ਵਿਚਕਾਰ ਚੌੜੀ ਦਰਾੜ ਪੈ ਗਈ। ਸੋਚਣ ਲੱਗਾ, ਮੈਂ ਉਜੈਨ ਦਾ ਰਸਤਾ ਲੱਭਾਂ ਕਿ ਆਪਣੇ ਆਪ ਕੋਲ ਪੁੱਜਣ ਦਾ? ਬਣਮਾਲੀ ਦੇ ਬਗ਼ੀਚੇ ਨੇ ਦਿਲ ਅੰਦਰ ਫੁੱਲ ਹੀ ਫੁੱਲ, ਮਹਿਕਾਂ ਹੀ ਮਹਿਕਾਂ, ਹਰਿਆਲੀ ਤੇ ਕੰਡੇ... ਕਿੰਨਾ ਕੁਝ ਖਲਾਰ ਦਿੱਤਾ।

ਇੱਕ ਥਾਂ ਰੁਕ ਕੇ ਮਾਘ ਪੰਡਿਤ ਨੇ ਚਾਰੇ ਪਾਸੇ ਨਿਗਾਹ ਮਾਰੀ, ਕੋਈ ਰਾਹਗੀਰ ਮਿਲ ਜਾਏ, ਰਸਤਾ ਦੱਸੇ। ਰਾਹਗੀਰ ਤਾਂ ਨਹੀਂ ਦੂਰ ਖੇਤ ਕਿਨਾਰੇ ਖਲੋਤੀ ਬੁੱਢੀ ਦਿਸੀ। ਰੱਬ ਦਿਸਦਾ ਏਨੀ ਖ਼ੁਸ਼ੀ ਨਾ ਹੁੰਦੀ ਜਿੰਨੀ ਬੁੱਢੀ ਦੇਖਣ ਤੋਂ ਮਿਲੀ। ਰੱਬ ਕਿਹੜਾ ਕਿਸੇ ਰਾਜੇ ਮਹਾਰਾਜੇ ਦਾ ਨੌਕਰ ਹੈ ਬਈ ਹੱਥ ਫੜਕੇ ਟਿਕਾਣੇ ਤੇ ਪੁਚਾ ਦੇਵੇ? ਦਿਸ਼ਾ ਮਿਲ ਜਾਏ ਪੁੱਜ ਜਾਂਗੇ। ਆਪਣੇ ਘਰ ਪਰਿਵਾਰ ਵਿੱਚ ਜਾਣ ਨਾਲੋਂ ਕੋਈ ਸੁਖ ਵੱਧ ਚੰਗਾ ਨਹੀਂ। ਆਪਣਾ ਘਰ, ਆਪਣਾ ਪਲੰਘ, ਆਪਣੀ ਨੀਂਦ, ਆਪਣੇ ਸੁਫ਼ਨੇ। ਹੋਰ ਕੀ ਚਾਹੀਦੈ?

ਤੁਰਦੇ ਤੁਰਦੇ ਰਾਜੇ ਨੂੰ ਸ਼ੱਕ ਹੋਇਆ, ਜਿਨ੍ਹਾਂ ਪੈਰਾਂ ਉੱਪਰ ਤੁਰ ਰਿਹਾ ਹਾਂ ਇਹ ਮੇਰੇ ਨੇ ਕਿ ਕਿਸੇ ਹੋਰ ਦੇ? ਕਿੱਥੇ ਲੈ ਜਾਣਗੇ? ਜਿੱਥੇ ਉਹ ਜਾਣਾ ਚਾਹੁੰਦੈ ਕਿ ਜਿੱਥੇ ਉਹ ਲਿਜਾਣਾ ਚਾਹੁੰਦੇ ਨੇ? ਲਗਦੈ ਬੁੱਢੀ ਤੱਕ ਤਾਂ ਲੈ ਈ ਜਾਣਗੇ। ਅਗਲਾ ਰਸਤਾ ਬੁੱਢੀ ਦੱਸ ਦਏਗੀ। ਪਰ ਜੇ ਨਾ ਦੱਸ ਸਕੀ ਫੇਰ?

ਬੁੱਢੀ ਦੇ ਨੇੜੇ ਪਹੁੰਚਣ ਸਾਰ ਰਾਜੇ ਦੇ ਪੈਰ ਰੁਕ ਗਏ ਹਾਲਾਂਕਿ ਬਿਨਾਂ ਰੁਕੇ ਉਹ ਕਿਤੇ ਦੂਰ ਆਪਣੀ ਤਲਾਸ਼ ਵਿੱਚ ਨਿਕਲ ਜਾਣਾ ਚਾਹੁੰਦਾ ਸੀ। ਹੁਣ ਤੱਕ ਰਾਜਾ ਪੈਰਾਂ ਨੂੰ ਆਪਣੀ ਮਰਜ਼ੀ ਨਾਲ ਤੋਰਦਾ ਰਿਹਾ ਸੋ ਕਿਤੇ ਨਾ ਪੁੱਜ ਸਕਿਆ। ਅੱਜ ਜੇ ਆਪਣੇ ਪੈਰਾਂ ਦੀ ਮਰਜ਼ੀ ਨਾਲ ਚੱਲਾਂ ਤਾਂ ਪੈਰ ਧੋਖਾ ਤਾਂ ਨਹੀਂ ਦੇਣਗੇ? ਪੈਰਾਂ ਉੱਪਰ ਇੰਨਾ ਕੁ ਇਤਬਾਰ ਤਾਂ ਕਰਨਾ ਪਵੇਗਾ ਹੀ।

ਖੇਤ ਵੱਲ ਦੇਖਦੀ ਬੁੱਢੀ ਕੋਈ ਗੀਤ ਗੁਣਗੁਣਾ ਰਹੀ ਸੀ ਜਿਵੇਂ ਖੇਤ ਵਿੱਚੋਂ ਚੋਗਾ ਚੁਗਦੀਆਂ ਚਿੜੀਆਂ ਨੂੰ ਲੋਰੀ ਦਿੰਦੀ ਹੋਵੇ। ਬਰਫ਼ ਵਰਗੇ ਸਫ਼ੈਦ ਵਾਲ। ਰਤਾ ਕੁ ਕੁੱਬੀ। ਅੱਖਾਂ ਇਸ ਤਰ੍ਹਾਂ ਜਿਵੇਂ ਬੀਤਿਆ ਜ਼ਮਾਨਾ ਦੇਖ ਰਹੀਆਂ ਹੋਣ। ਸਣ ਦੀ ਰੱਸੀ ਨਾਲ ਲੱਕ ਦੁਆਲੇ ਬੰਨ੍ਹਿਆ ਸੰਖ। ਸਿਰ ਕਿਸੇ ਲੈਅ ਵਿੱਚ ਹਿੱਲ ਰਿਹਾ। ਸਾਰੀਆਂ ਇੱਛਾਵਾਂ ਤੋਂ ਮੁਕਤ। ਦਿਲ ਭਰ ਕੇ ਜੀਵਨ ਜੀ ਤਾਂ ਲਿਆ। ਪਰ ਅਜੇ ਤਾਂ ਹੋਰ ਜੀਣਾ ਹੈ, ਚਿੜੀਆਂ ਤੋਂ ਖੇਤ ਬਚਾਉਣ ਲਈ ਜੀਏਗੀ ਕਿ ਚਿੜੀਆਂ ਨੂੰ ਦਾਣੇ ਚੁਗਣ ਦਾ ਨਿਉਂਦਾ ਦਏਗੀ? ਰਾਜਾ ਇਸ ਗੁੰਝਲ ਨੂੰ ਸੁਲਝਾ ਨਾ ਸਕਿਆ।

ਧਰਤੀ ਦੀ ਗੋਦ ਵਿੱਚ ਬਾਜਰੇ ਦਾ ਖੇਤ ਸਿਰ ਤਾਣੀ ਮਸਤੀ ਵਿੱਚ ਝੂਮ ਰਿਹਾ ਸੀ। ਚਮਕਦੇ ਮੋਤੀਆਂ ਵਰਗੇ ਦਾਣੇ ਸਿਟੇ ਸਿਟੇ ਉੱਪਰ, ਅਣਗਿਣਤ ਚਿੜੀਆਂ ਆਪੋ ਆਪਣਾ ਦਾਣਾ ਚੁਗਣ ਵਿੱਚ ਮਸਤ। ਬੁੱਢੀ ਕੰਨਾਂ ਤੋਂ ਸ਼ਾਇਦ ਬੋਲੀ ਹੋਵੇ। ਅੱਖਾਂ ਦੀ ਜੋਤ ਵੀ ਜਿਵੇਂ ਨਾਂਹ ਦੇ ਬਰਾਬਰ, ਪਰ ਪੈਰਾਂ ਦੀ ਆਹਟ ਤਾਂ ਸੁਣੀ ਨਹੀਂ।

ਰਾਜਾ ਕਾਠ ਦੇ ਪੁਤਲੇ ਵਾਂਗ ਖੜ੍ਹਾ ਰਿਹਾ। ਮਾਘ ਹੋਸ਼ ਵਿੱਚ ਸੀ, ਹੇਠ ਝੁਕ ਕੇ ਉਸਨੇ ਹੱਥ ਵਿੱਚ ਡਲਾ ਚੁੱਕਿਆ ਹੀ ਸੀ ਕਿ ਚਿੜੀਆਂ ਨੇ ਅਨੋਖੀ ਚੀਂ-ਚੀਂ ਕਰਕੇ ਬੁੱਢੀ ਕੋਲ ਸ਼ਿਕਾਇਤ ਲਾ ਦਿੱਤੀ। ਪਿੱਛੇ ਮੁੜਕੇ ਦੇਖਿਆ, ਕੜਕ ਕੇ ਬੋਲੀ- ਖ਼ਬਰਦਾਰ...। ਲੱਗਿਆ... ਡਲਾ ਜਿਵੇਂ ਬੁੱਢੀ ਦੇ ਮਾਰਨਾ ਹੋਵੇ। ਸਫ਼ਾਈ ਦੇਣ ਵਾਸਤੇ ਪੰਡਿਤ ਬੋਲਿਆ- ਖੇਤ ਉਜਾੜਦੀਆਂ ਚਿੜੀਆਂ ਵਾਸਤੇ ਚੁੱਕਿਆ ਸੀ...। ਹੱਥ ਵਿੱਚ ਚੁੱਕਿਆ ਡਲਾ ਪੰਡਿਤ ਦੇ ਹੱਥ ਵਿੱਚ ਰਹਿ ਗਿਆ, ਕਹਿੰਦਾ ਚਿੜੀਆਂ ਖੇਤ ਉਜਾੜ ਰਹੀਆਂ ਨੇ ਨਾ, ਉਨ੍ਹਾਂ ਵਾਸਤੇ ਚੁੱਕਿਆ ਸੀ।

ਬੱਦਲਾਂ ਵਿੱਚ ਕੇਵਲ ਬਿਜਲੀ ਨਹੀਂ ਹੁੰਦੀ, ਪਾਣੀ ਵੀ ਤਾਂ ਬੇਸ਼ੁਮਾਰ ਹੁੰਦਾ ਹੈ। ਬੁੱਢੀ ਮੁਸਕਾਈ, ਖ਼ਾਲੀ ਮੂੰਹ ਵਿੱਚੋਂ ਜਿਵੇਂ ਤਾਰੇ ਝੜੇ ਹੋਣ। ਹੈਰਾਨ ਹੋ ਕੇ ਕਹਿੰਦੀ- ਉਜਾੜਾ? ਤਾਂ ਕੀ ਹੋਇਆ? ਖੇਤ ਵਿੱਚੋਂ ਦਾਣਾ ਦੁਣਕਾ ਨਹੀਂ ਚੁਗਣਗੀਆਂ ਫਿਰ ਦੱਸ ਉਹ ਬਾਣੀਏ ਦੀ ਹੱਟੀ ਤੋਂ ਖ਼ਰੀਦ ਕੇ ਲਿਆਉਣਗੀਆਂ? ਤੇਰੇ ਡਲੇ ਨਾਲ ਜੇ ਮੇਰੀ ਕੋਈ ਚਿੜੀ ਧੀ ਮਰ ਜਾਂਦੀ ਫੇਰ?

-ਮਰ ਜਾਂਦੀ ਤਾਂ ਮਰ ਜਾਂਦੀ... ਫੇਰ ਕੀ ਹੁੰਦਾ? ਪੰਡਿਤ ਲਾਪ੍ਰਵਾਹੀ ਨਾਲ ਬੋਲਿਆ।

ਬੁੱਢੀ ਦੁਬਾਰਾ ਗੰਭੀਰ ਹੋ ਗਈ। ਉਪਰੋਂ ਹੇਠ ਤੱਕ ਪੰਡਿਤ ਵੱਲ ਧਿਆਨ ਮਾਰਿਆ। ਕਹਿੰਦੀ- ਬੜੇ ਅਜੀਬ ਮਾਣਸ ਹੋ ਤੁਸੀਂ। ਆਪਣੇ ਹੱਥਾਂ ਨਾਲ ਇੱਕ ਚੰਮਜੂੰ ਨਹੀਂ ਘੜ ਸਕਦੇ ਤੁਸੀਂ, ਖ਼ੁਸ਼ੀ ਨਾਲ ਉਡਦੀ ਫਿਰਦੀ ਮੇਰੀ ਬੇਟੀ ਨੂੰ ਮੌਜ ਮਸਤੀ ਕਰਦੇ ਮਾਰ ਦਿੰਦੇ? ਚਿੜੀਆਂ ਦੀ ਤਾਂ ਗੱਲ ਦੂਰ, ਲੋਭ ਵਿੱਚ ਆ ਕੇ ਤੁਸੀਂ ਤਾਂ ਆਪਣੀ ਜਾਤ ਬਰਾਦਰੀ, ਪਿਤਾ, ਭਾਈ ਉੱਪਰ ਵੀ ਦਇਆ ਨਹੀਂ ਕਰਦੇ। ਪਤਾ ਨੀ ਲਗਦਾ ਜ਼ਮਾਨੇ ਨਾਲ ਆਦਮੀ ਦੀ ਮੱਤ ਘਟ ਰਹੀ ਹੈ ਕਿ ਵਧ ਰਹੀ..।

ਸਹਿਮੀਆਂ ਚਿੜੀਆਂ ਵੱਲ ਦੇਖ ਕੇ ਬੁੱਢੀ ਨੇ ਕਿਹਾ- ਮਾਰਨ ਦੀ ਥਾਂ ਧਿਆਨ ਜੀਵਾਲਣ ਵੱਲ ਦਿੱਤਾ ਹੁੰਦਾ ਨਾ, ਦੁਨੀਆ ਦਾ ਨਜ਼ਾਰਾ ਬਦਲ ਜਾਂਦਾ। ਇਹ ਕਹਿ ਕੇ ਬੁੱਢੀ ਚੁੱਪ ਤਾਂ ਹੋ ਗਈ ਪਰ ਰਾਜੇ ਨੂੰ ਉਸਦੀ ਗਰਜ ਫਿਰ ਵੀ ਸੁਣਾਈ ਦਿੰਦੀ ਰਹੀ। ਸੁੰਨੀਆਂ ਅੱਖਾਂ ਨਾਲ ਅਸਮਾਨ ਵੱਲ ਦੇਖਣ ਲੱਗੀ ਜਿਵੇਂ ਇਲਾਜ ਧਰਤੀ ਉੱਪਰ ਨਹੀਂ ਆਸਮਾਨ ਵਿੱਚ ਹੈ। ਬੁੱਢੀ ਨੇ ਸੰਖ ਮੂੰਹ ਨੂੰ ਲਾਇਆ, ਜ਼ੋਰ

ਦੀ ਫੂਕ ਮਾਰੀ, ਨਿਰਜਿੰਦ ਸੰਖ ਵਿੱਚ ਜਾਨ ਪੈ ਗਈ, ਮਿੱਠੀ ਆਵਾਜ਼ ਚਾਰੇ ਪਾਸੇ ਫੈਲ ਗਈ। ਇੱਕੋ ਝੁੰਡ ਵਿੱਚ ਉੱਡ ਕੇ ਚਿੜੀਆਂ ਦੂਜੇ ਦਰਖ਼ਤਾਂ ਵਿੱਚ ਦੁਬਕ ਗਈਆਂ।

ਮਾਘ ਪੰਡਿਤ ਨੇ ਰਾਜੇ ਅਤੇ ਬੁੱਢੀ ਦੀ ਜੋ ਰੰਗਤ ਦੇਖੀ, ਸਹਿਮ ਗਿਆ। ਇਨ੍ਹਾਂ ਦਾ ਵਸ ਚੱਲੇ ਚੁੱਪਚਾਪ ਇੱਕ ਦੂਜੇ ਨੂੰ ਨਿਹਾਰਦੇ ਰਹਿਣ। ਪਤਾ ਨਹੀਂ ਕਿਹੜੀ ਕੁਲਹਿਣੀ ਘੜੀ ਸੀ ਜਦੋਂ ਮਹਿਲਾਂ ਵਿੱਚੋਂ ਬਾਹਰ ਨਿਕਲੇ। ਇੱਕ-ਇੱਕ ਪਲ ਬੋਝਲ। ਬੁੱਢੀ ਦੀ ਹੋਸ਼ ਟਿਕਾਣੇ ਆਏ, ਪੰਡਿਤ ਨੇ ਕਿਹਾ- ਮਾਂ ਰਾਮ ਰਾਮ...।

ਰਾਮ ਰਾਮ ਦਾ ਜਵਾਬ ਦੇ ਕੇ ਚਿੜੀ ਵਾਂਗ ਚਹਿਕਦੀ ਬੁੱਢੀ ਨੇ ਕਿਹਾ- ਅਸੀਸ ਦੇਣ ਦਾ ਤਾਂ ਕਾਹਦਾ ਗੁਮਾਨ, ਇੱਕ ਮਾਮੂਲੀ ਗੱਲ ਦੱਸਣ ਨੂੰ ਦਿਲ ਕਰਦੈ। ਮਨੁੱਖ ਦੀ ਦੇਹ ਮਿਲ ਗਈ ਹੈ ਮਨੁੱਖਾਂ ਵਾਂਗ ਜਿਊਣਾ ਵੀ ਸਿਖ ਲਉ, ਚਾਹੇ ਇੱਕ ਦਿਨ ਲਈ ਚਾਹੇ ਇੱਕ ਰਾਤ ਵਾਸਤੇ, ਨਹੀਂ ਤਾਂ ਸੌ ਸਾਲ ਦੀ ਉਮਰ ਬੇਕਾਰ ਹੈ। ਤੁਹਾਡੇ ਮਾਰਨ ਵਾਸਤੇ ਕਿਸੇ ਚਿੜੀ ਨੇ ਡਲਾ ਤਾਂ ਚੁੱਕਿਆ ਨਹੀਂ ਸੀ, ਜ਼ਮੀਨ ਤੇ ਪਿਆ ਡਲਾ ਤੁਸੀਂ ਕਿਉਂ ਚੁੱਕਿਆ? ਇਸ ਡਲੇ ਸਦਕਾ ਜ਼ਮੀਨ ਦੀ ਮਰਿਆਦਾ ਵੀ ਘਟੀ ਤੁਹਾਡੀ ਵੀ।

ਪੰਡਿਤ ਦੀ ਮੁੱਠੀ ਕੁਝ ਢਿਲੀ ਹੋਈ, ਪਸੀਨੇ ਨਾਲ ਭਿਜਿਆ ਡਲਾ ਪੈਰਾਂ ਕੋਲ ਡਿੱਗ ਪਿਆ। ਖਿਝ ਕੇ ਕਹਿਣ ਲੱਗਾ- ਹੋਰ ਗੱਲਾਂ ਛੱਡੋ, ਇਹ ਦੱਸੋ ਇਹ ਰਸਤਾ ਕਿੱਧਰ ਜਾਂਦਾ ਹੈ। ਮਿਹਰਬਾਨੀ ਕਰੋ। ਹੋਰ ਕੁਝ ਨਹੀਂ ਜਾਣਨਾ।

ਸੂਰਜ ਮੁਸਕਾਏ ਪਤਾ ਨੀ ਕਿਹੋ ਜਿਹਾ ਲੱਗੇ ਪਰ ਪੰਡਿਤ ਦੇ ਬੋਲ ਸੁਣਕੇ ਬੁੱਢੀ ਜਦੋਂ ਮੁਸਕਾਈ ਜਿਵੇਂ ਸੂਰਜ ਖਿੜ ਗਿਆ ਹੋਵੇ। ਕਹਿੰਦੀ- ਕੋਈ ਰਸਤਾ ਕਿਤੇ ਨਹੀਂ ਜਾਂਦਾ, ਆਉਂਦੇ ਜਾਂਦੇ ਤਾਂ ਮਹਿਮਾਨ ਨੇ, ਆਪੋ ਆਪਣੇ ਰਸਤਿਆਂ ਉੱਪਰ ਚਲਦੇ ਚਲਦੇ ਲੋਪ ਹੋ ਜਾਂਦੇ ਨੇ। ਦੇਖ ਹੀ ਰਹੇ ਹੋ ਮੈਂ ਆਪਣੇ ਕਿਨਾਰੇ ਤੇ ਪੁੱਜ ਗਈ ਹਾਂ, ਤੁਸੀਂ ਵੀ ਪਹੁੰਚ ਜਾਉਗੇ। ਇਹ ਗੱਲ ਭੁੱਲ ਗਏ ਤਾਂ ਭਟਕਣਾ ਪਏਗਾ। ਏਨਾ ਕਹਿਕੇ ਚੁੱਪ ਹੋ ਗਈ।

ਰਾਜਾ ਭੋਜ ਸੋਚਣ ਲੱਗਾ- ਇਨ੍ਹਾਂ ਦੋ ਪੁਤਲੀਆਂ ਨਾਲ ਬੁੱਢੀ ਦਾ ਹੁਲੀਆ ਪਰਖਿਆ ਜਾ ਸਕਦਾ ਹੈ ਕੀ? ਪੈਰਾਂ ਹੇਠਲੀ ਧਰਤੀ ਤੋਂ ਘੱਟ ਉਮਰ ਤਾਂ ਇਸਦੀ ਹੋਇਗੀ ਨਹੀਂ। ਰਾਜੇ ਨੂੰ ਆਪਣੀ ਨਜ਼ਰ ਵੀ ਬਦਲਦੀ ਬਦਲਦੀ ਲੱਗੀ, ਪਤਾ ਨਾ ਲੱਗੇ ਡੇਢ ਪਸਲੀ ਦੀ ਇਸ ਬੁੱਢੀ ਦਾ ਰੂਪ ਧਰਤੀ ਤੋਂ ਘੱਟ ਹੈ ਕਿ ਵੱਧ। ਪੰਡਿਤ ਦੇ ਸਵਾਲ ਦਾ ਜਵਾਬ ਇਸ ਬੁੱਢੀ ਨੇ ਦਿੱਤਾ ਕਿ ਧਰਤੀ ਨੇ? ਧਰਤੀ ਵਾਂਗ ਇਸ ਬੁੱਢੀ ਦੀ ਕੁੱਖ ਵਿੱਚ ਵੀ ਕੀ ਅਣਗਿਣਤ ਬੀਜ ਦੁਬਕੇ ਬੈਠੇ ਨੇ? ਬੰਦਿਆਂ ਵਾਂਗ ਬੋਲਦੀ ਧਰਤੀ ਪਹਿਲੀ ਵਾਰ ਦੇਖੀ। ਉਸਦੇ ਅੱਖਰ ਅੱਖਰ ਵਿੱਚ ਬਗ਼ੀਚੇ ਦੇ ਫੁੱਲਾਂ ਦੀ ਮਹਿਕ!

ਮਾਘ ਪੰਡਿਤ ਕੋਰੇ ਦਾ ਕੋਰਾ, ਭਾਵਹੀਣ ਚਿਹਰਾ, ਜਿਵੇਂ ਕੁਝ ਸੁਣਿਆ ਹੀ ਨਹੀਂ। ਜਾਦੂ ਟੂਣਾ ਕਰਨ ਵਾਲੀ ਬੁੱਢੀ ਲਗਦੀ ਹੈ।

ਬੁੱਢੀ ਨੇ ਸਹਿਜ ਸੁਭਾਅ ਰਾਜੇ ਨੂੰ ਪੁੱਛਿਆ- ਰਸਤੇ ਦਾ ਪਤਾ ਕਰਨ ਤੋਂ ਪਹਿਲਾਂ ਇਹ ਤਾਂ ਦੱਸੋ, ਤੁਸੀਂ ਹੋ ਕੌਣ?

ਮਾਘ ਪੰਡਿਤ ਕਿਤੇ ਅਸਲ ਉੱਤਰ ਨਾ ਦੇ ਦੇਵੇ, ਰਾਜੇ ਨੇ ਮੌਕਾ ਸੰਭਾਲਿਆ, ਕਿਹਾ- ਮਾਂ ਅਸੀਂ ਦੋ ਮੁਸਾਫ਼ਰ ਹਾਂ।

ਡਗਮਗ ਹਿਲਦੀ ਗਰਦਨ ਹੋਰ ਹਿਲਾਕੇ ਬੁੱਢੀ ਨੇ ਕਿਹਾ- ਨਾ, ਦੋ ਮੁਸਾਫ਼ਿਰ ਤਾਂ ਹੋਰ ਨੇ। ਤੁਹਾਡੀ ਇਹ ਹੈਸੀਅਤ ਕਿੱਥੇ?

ਰਾਜਾ ਭੋਜ ਨੇ ਪੁੱਛਿਆ- ਮਾਂ ਹੋਰ ਦੋ ਮੁਸਾਫ਼ਰ ਕਿਹੜੇ ਨੇ?

-ਇੱਕ ਸੂਰਜ, ਦੂਜਾ ਚੰਦ। ਤਮਾਮ ਦੁਨੀਆ ਵਿੱਚ ਹਰ ਦਮ ਰੌਸ਼ਨੀ ਅਤੇ ਪ੍ਰਾਣ ਵੰਡਦੇ ਫਿਰਦੇ। ਨਾ ਥਕਾਨ, ਨਾ ਵਿਛੌਣਾ, ਨਾ ਆਰਾਮ। ਨਾ ਰੌਸ਼ਨੀ ਦਾ ਅਖੁੱਟ ਖ਼ਜ਼ਾਨਾ ਮੁੱਕੇ, ਨਾ ਪ੍ਰਾਣਾਂ ਦਾ ਅਖੁੱਟ ਭੰਡਾਰ ਘਟੇ। ਚਾਨਣ ਦੇ ਲੋੜਵੰਦ ਨੂੰ ਚਾਨਣ, ਪ੍ਰਾਣਾਂ ਦੇ ਇਛੁੱਕ ਲਈ ਪ੍ਰਾਣ ਹਾਜ਼ਰ। ਇਨਕਾਰ

ਕਿਸੇ ਨੂੰ ਨਹੀਂ, ਜਾਣਦੇ ਕਿਸੇ ਨੂੰ ਨਹੀਂ ਫਿਰ ਵੀ ਕੀ ਮਜਾਲ ਰਸਤਿਉਂ ਭਟਕ ਜਾਣ ਜਾਂ ਰਸਤਾ ਛੱਡ ਕੇ ਇੱਧਰ ਉੱਧਰ ਮੂੰਹ ਲੁਕਾ ਲੈਣ। ਰਾਹੀ ਤਾਂ ਇਨ੍ਹਾਂ ਨੂੰ ਕਹਿੰਦੇ ਨੇ, ਪਰ ਤੁਸੀਂ...?

ਮਾਘ ਪੰਡਿਤ ਨੂੰ ਲੱਗਾ ਇਵੇਂ ਮਨੋਰੰਜਨ ਹੋਣ ਲੱਗ ਪਿਆ, ਬੋਲਿਆ- ਮਾਂ ਅਸੀਂ ਤਾਂ ਮਹਿਮਾਨ ਹਾਂ।

ਬੁੱਢੀ ਸ਼ੱਕ ਨਾਲ ਉਨ੍ਹਾਂ ਵੱਲ ਵੇਖਣ ਲੱਗੀ, ਫਿਰ ਬੋਲੀ- ਨਾ ਭਾਈ ਨਾ...। ਮਹਿਮਾਨ ਤਾਂ ਹੋਰ ਨੇ ਦੋ ਕੋਈ। ਇੱਕ ਲੱਛਮੀ ਦੂਜਾ ਪ੍ਰਾਣ। ਬਿਨ ਬੁਲਾਏ ਆ ਜਾਂਦੇ ਨੇ, ਬਿਨ ਦੱਸੇ ਚਲੇ ਜਾਂਦੇ ਨੇ। ਫਿਰ ਵੀ ਇਨ੍ਹਾਂ ਦੇ ਆਉਣ ਨਾਲ ਹਰੇਕ ਨੂੰ ਬੇਅੰਤ ਖ਼ੁਸ਼ੀ ਹੁੰਦੀ ਹੈ, ਵਿਛੜ ਜਾਣ, ਬੇਹੱਦ ਉਦਾਸੀ। ਚਾਹੁਣ ਦੇਰ ਤਕ ਰੁਕੇ ਰਹਿਣ, ਮਰਜ਼ੀ ਤਾਂ ਦੇਖਦੇ ਦੇਖਦੇ ਅਹੁ ਗਏ ਅਹੁ ਗਏ। ਨਾ ਜਾਤ ਬਰਾਦਰੀ ਦਾ ਲਿਹਾਜ਼ ਨਾ ਰਿਸ਼ਤੇ ਨਾਤੇ ਦਾ ਭੇਦ ਭਾਵ। ਨਾ ਰਾਜੇ ਦਾ ਹੁਕਮ ਮੰਨਣ ਨਾ ਗ਼ਰੀਬ ਤੋਂ ਮਿੰਨਤਾ ਕਰਵਾਉਣ। ਇਹ ਹੋਏ ਮਹਿਮਾਨ। ਪਰਮਾਤਮਾ ਨੇ ਤੁਹਾਨੂੰ ਜਿੰਨੀ ਸੁਹਣੀ ਸੂਰਤ ਦਿੱਤੀ ਹੈ, ਦਿਮਾਗ਼ ਵੀ ਚੰਗਾ ਹੋਵੇਗਾ। ਸੋਚ ਵਿਚਾਰ ਕੇ ਜਵਾਬ ਦਿਉ।

ਅਜਿਹੇ ਅਜਨਬੀ ਮੁਸਾਫ਼ਰਾਂ ਨਾਲ ਬੁੱਢੀ ਦਾ ਵੀ ਪਹਿਲੀ ਵਾਰ ਵਾਹ ਪਿਆ। ਬੁਢਾਪੇ ਦੀ ਹੱਦ ਭੁੱਲ ਕੇ ਬੱਚੇ ਵਾਂਗ ਉਨ੍ਹਾਂ ਨਾਲ ਛੇੜਖਾਨੀ ਕਰਨ ਲੱਗੀ। ਉਧਰ ਰਾਜਾ ਭੋਜ ਨੂੰ ਬੁੱਢੀ ਦੀ ਇੱਕ ਇੱਕ ਗੱਲ ਵਿੱਚ ਨਵਾਂ ਬਗ਼ੀਚਾ ਦਿਸਣ ਲੱਗਾ। ਆਪਣੀ ਜਾਣੇ ਉਸਨੇ ਗੁੰਝਲਦਾਰ ਜਵਾਬ ਦਿੱਤਾ- ਮਾਂ ਅਸੀਂ ਤਾਂ ਪਰਦੇਸੀ ਹਾਂ।

ਬੁੱਢੀ ਨੂੰ ਜਿਵੇਂ ਕੋਈ ਭੁੱਲੀ ਵਿਸਰੀ ਗੱਲ ਯਾਦ ਆ ਗਈ ਹੋਵੇ। ਪਛਤਾਵੇ ਦੇ ਭਾਵ ਨਾਲ ਬੋਲੀ- ਓਹੋ, ਮੈਨੂੰ ਆਪਣੀਆਂ ਚਿੜੀਆਂ ਦਾ ਚੇਤਾ ਹੀ ਭੁੱਲ ਗਿਆ। ਇਹ ਕਹਿਕੇ ਉਸਨੇ ਸੰਖ ਪੂਰਿਆ। ਦੁਬਕੀਆਂ ਚਿੜੀਆਂ ਪੱਤਿਆਂ ਹੇਠੋਂ ਉੱਡਕੇ ਸਿੱਟਿਆਂ ਉੱਪਰ ਜਾ ਬੈਠੀਆਂ ਤੇ ਚੋਗਾ ਚੁਗਣ ਲੱਗੀਆਂ। ਕੁੱਖੋਂ ਜੰਮੇ ਜਾਏ ਨਾਲੋਂ ਤਾਂ ਇਹ ਪਸ਼ੂ ਪੰਛੀ ਵੱਧ ਇੱਜ਼ਤ ਕਰਦੇ ਨੇ। ਇੱਕ ਦਾਣਾ, ਇੱਕ ਤਿਣਕਾ ਨਹੀਂ ਵਿਗਾੜਦੇ, ਪੇਟ ਭਰਿਆ ਤੇ ਉੱਡ ਗਈਆਂ ਬਸ, ਏਨਾ ਸਬਰ ਸੰਤੋਖ! ਮੈਂ ਵੀ ਆਪਣੇ ਤੋਂ ਵਧੀਕ ਇਨ੍ਹਾਂ ਦਾ ਖ਼ਿਆਲ ਰੱਖਦੀ ਹਾਂ। ...ਹਾਂ ਤਾਂ ਕੀ ਕਿਹਾ ਸੀ ਤੁਸੀਂ? ਭੁੱਲ ਗਈ, ਫੇਰ ਦੱਸਿਉ।

ਰਾਜੇ ਨੇ ਕਿਹਾ- ਮਾਂ ਅਸੀਂ ਪ੍ਰਦੇਸੀ ਹਾਂ।

ਨਾ ਭਾਈ ਨਾ। ਪਰਦੇਸੀ ਤਾਂ ਹੋਰ ਨੇ ਦੋ। ਇੱਕ ਬੱਦਲ ਦੂਜਾ ਸੁਫ਼ਨਾ। ਜਦੋਂ ਮਰਜ਼ੀ ਆਪਣਾ ਟਿਕਾਣਾ ਛੱਡ ਕੇ ਚਲੇ ਜਾਣ, ਪਤਾ ਈ ਨੀ ਲਗਦਾ। ਬੱਦਲ ਤਾਂ ਰਸਤੇ ਵਿੱਚ ਵੀ ਪ੍ਰੀਤ, ਸੁੱਖ, ਸੰਪਤੀ ਲੁਟਾਉਂਦੇ ਜਾਂਦੇ ਨੇ ਜੋ ਘਰੋਂ ਲੈ ਕੇ ਚਲੇ ਸਨ। ਉਨ੍ਹਾਂ ਨੂੰ ਦੇਖਣ ਸਾਰ ਮਾਰੂਥਲਾਂ ਵਿੱਚ ਵੀ ਜਾਨ ਪੈ ਜਾਂਦੀ ਹੈ, ਬੱਚੇ ਕਿਲਕਾਰੀਆਂ ਮਾਰਨ ਲਗਦੇ ਨੇ। ਘੜੀ ਪਲ ਲਈ ਮਿਹਰਬਾਨ ਹੋ ਜਾਣ, ਧਰਤੀ ਦੇ ਕਣ ਕਣ ਵਿੱਚ ਉਮੀਦ ਲਹਿਰਾਉਣ ਲਗਦੀ ਹੈ, ਪਹਾੜਾਂ 'ਚੋਂ ਝਰਨੇ ਫੁਟਦੇ ਨੇ, ਡ੍ਰੇੜਾਂ ਵਾਲੇ ਛੱਪੜ ਟਰੈਂ-ਟਰੈਂ ਦਾ ਮਿੱਠਾ ਰਾਗ ਸੁਣਾਉਣ ਲਗਦੇ ਨੇ, ਸੁੱਕੀਆਂ ਨਦੀਆਂ ਮਚਲ ਜਾਂਦੀਆਂ ਨੇ, ਪੰਛੀ ਲੋਟਣੀਆਂ ਖਾਣ ਲਗਦੇ ਨੇ। ਪਰਦੇਸੀ ਪ੍ਰੀਤਮ ਨੂੰ ਪ੍ਰਸੰਨ ਕਰਨ ਲਈ ਮੁਟਿਆਰਾਂ ਸੋਲਾਂ ਸ਼ਿੰਗਾਰ ਕਰਨ ਲਗਦੀਆਂ ਨੇ, ਨਾ ਆਏ ਤਾਂ ਹਉਕੇ ਭਰਦੀਆਂ ਨੇ। ਅੱਖਾਂ ਬੰਦ ਕਰਕੇ ਜਿਹੜਾ ਦਿਖਾਈ ਦਿੰਦਾ ਹੈ ਉਸ ਸੁਫ਼ਨੇ ਦੀ ਤਾਂ ਨਜ਼ਾਕਤ ਹੀ ਵੱਖਰੀ। ਪਲਕਾਂ ਮੁੰਦਣ ਸਾਰ ਹਾਜ਼ਰ। ਅੱਖ ਖੁੱਲ੍ਹਦੇ ਗਾਇਬ। ਨਜ਼ਰ ਦੀ ਮਾਰ ਨੀ ਸਹਿੰਦਾ। ਸੈਂਕੜੇ ਕੋਹ ਦੂਰ ਬੈਠੇ ਪਰਦੇਸੀਆਂ ਨੂੰ ਪਲਕਾਂ ਹੇਠ ਛੁਪਾਈ ਰੱਖਦਾ ਹੈ। ਨਾ ਆਉਣ ਦਾ ਸੁਨੇਹਾ, ਨਾ ਜਾਣ ਦੀ ਖ਼ਬਰ। ਤੁਸੀਂ ਨਾ ਦੇਸੀ ਹੋ ਨਾ ਪਰਦੇਸੀ, ਰਾਮ ਜਾਣੇ ਕੌਣ ਹੋ।

-ਅਸੀਂ ਤਾਂ ਮਾਂ ਛੈਲ-ਭੰਵਰ ਹਾਂ, ਰਾਜੇ ਨੇ ਕਿਹਾ। ਕਹਿ ਦਿੱਤਾ ਅੰਟ ਸ਼ੰਟ...। ਬੁੱਢੀ ਦੇ ਹੋਠਾਂ ਉੱਪਰ ਮੁਸਕਾਨ ਆ ਗਈ ਜਿਸ ਮੁਸਕਾਨ ਨਾਲ ਸੂਰਜ ਦਾ ਵੀ ਹਨ੍ਹੇਰਾ ਮਿਟ ਜਾਏ ਪਰ ਆਦਮੀ ਦੇ ਮਨ ਦਾ ਹਨ੍ਹੇਰ ਮਿਟੇ, ਇਹੀ ਤਾਂ ਮੁਸ਼ਕਲ ਹੈ। ਪਸ਼ੂ-ਪੰਛੀਆਂ ਅੰਦਰ ਤਾਂ ਅਜਿਹਾ ਨ੍ਹੇਰ ਸ਼ਾਇਦ ਹੀ ਹੋਵੇ। ਰਾਜੇ ਨੂੰ ਲੱਗਿਆ ਉਸ ਅੰਦਰਲਾ ਨ੍ਹੇਰਾ ਫਟਣ ਲੱਗਾ ਹੈ। ਬੱਦਲ ਬਰਸਣ ਲਈ, ਹਵਾ ਵਗਣ

ਲਈ, ਝਰਨਾ ਫੁੱਟਣ ਲਈ, ਫੁੱਲ ਖਿੜਨ ਲਈ ਕਿਸੇ ਨੂੰ ਕੋਸ਼ਿਸ਼ ਨਹੀਂ ਕਰਨੀ ਪੈਂਦੀ, ਉਸੇ ਤਰ੍ਹਾਂ ਧਰਤੀ ਰੂਪ ਇਸ ਬੁੱਢੀ ਨੂੰ ਗੱਲਾਂ ਕਰਨ ਵਿੱਚ ਜ਼ਰਾ ਮੁਸ਼ਕਿਲ ਨਹੀਂ। ਪਰ ਇੱਕ ਵਾਰ ਇਹ ਨਿਰੁੱਤਰ ਹੋ ਜਾਏ ਤਾਂ ਥਕਾਵਟ ਲੱਥ ਜਾਏ। ਬੁੱਢੀ ਕਿਹੜਾ ਇਸ ਖਿਡੌਣੇ ਨੂੰ ਹੱਥੋਂ ਛੱਡਣਾ ਚਾਹੁੰਦੀ ਸੀ? ਕਹਿੰਦੀ ਨਾ ਭਾਈ, ਛੈਲ-ਭੰਵਰ ਤਾਂ ਹੋਰ ਹਨ ਦੋ। ਇੱਕ ਅੰਨ ਦੂਜਾ ਪਾਣੀ। ਇਹ ਦੋਵੇਂ ਗਲੇ ਹੇਠ ਉਤਰਨ ਤਾਂ ਹੀ ਕੋਈ ਛੈਲ ਹੈ ਤਾਂ ਹੀ ਖੇਲ ਕੁੱਦ। ਇੱਕ ਦਿਨ ਨਾ ਮਿਲਣ, ਸਾਰੀ ਮਸਤੀ ਉਤਰ ਜਾਂਦੀ ਹੈ। ਤੁਸੀਂ ਛੈਲ-ਭੰਵਰ ਕਿਵੇਂ ਹੋਏ? ਆਪਣੇ ਆਪ ਨੂੰ ਪਛਾਣੋ।

ਇਨ੍ਹਾਂ ਤਿੰਨਾਂ ਦੀਆਂ ਬੇਮਤਲਬੀਆਂ ਗੱਲਾਂ ਨਾਲ ਚਿੜੀਆਂ ਨੂੰ ਕੋਈ ਸਰੋਕਾਰ ਨਹੀਂ। ਰੱਜ ਪੁੱਜ ਕੇ ਉਹ ਪਹਿਲਾਂ ਵਾਂਗ ਪੱਤਿਆਂ ਵਿੱਚ ਜਾ ਲੁਕੀਆਂ।

ਮਗਜ ਖਪਾ ਕੇ ਪੰਡਿਤ ਨੇ ਦੂਰ ਦੀ ਕੌਡੀ ਸੁੱਟੀ, ਕਹਿੰਦਾ ਮਾਂ ਅਸੀਂ ਤਾਂ ਗ਼ਰੀਬ ਹਾਂ।

-ਨਾ ਭਾਈ ਗ਼ਰੀਬ ਤਾਂ ਹੋਰ ਈ ਨੇ ਦੋ। ਇੱਕ ਗਊ ਦਾ ਜਾਇਆ, ਦੂਜੀ ਕੰਨਿਆਂ। ਜਿਸਨੂੰ ਮਰਜ਼ੀ ਵੇਚ ਦਿਉ, ਬਲਦ ਉਸ ਦਾ ਹਲ ਖਿਚਣ ਲੱਗ ਜਾਂਦਾ ਹੈ, ਗੱਡੇ ਦਾ ਭਾਰ ਢੋਂਦਾ ਹੈ, ਮਰਨ ਪਿੱਛੋਂ ਵੀ ਜੁੱਤੀਆਂ ਬਣ ਕੇ ਕੰਡਿਆਂ ਤੋਂ ਬਚਾਉਂਦਾ ਹੈ। ਤੇ ਧੀ, ਜਿੱਥੇ ਮਰਜ਼ੀ ਵਿਆਹ ਦਿਉ ਚੁੱਪਚਾਪ ਵਿਦਾ ਹੋ ਜਾਂਦੀ ਹੈ। ਪਰਾਏ ਘਰ ਨੂੰ ਆਪਣਾ ਘਰ ਸਮਝਣ ਲੱਗ ਜਾਂਦੀ ਹੈ। ਸਹੁਰੇ ਘਰ ਪੈਰਾਂ ਤੇ ਤੁਰਕੇ ਆਉਂਦੀ ਹੈ, ਚਾਰ ਜਣਿਆਂ ਦੇ ਮੋਢਿਆਂ ਤੇ ਸਵਾਰ ਹੋ ਸ਼ਮਸ਼ਾਨਘਾਟ ਚਲੀ ਜਾਂਦੀ ਹੈ। ਜਿਹੜੇ ਦੂਜਿਆਂ ਦੀ ਮਰਜ਼ੀ ਮੁਤਾਬਕ ਚੱਲਣ ਗ਼ਰੀਬ ਤਾਂ ਉਹ ਹੋਏ, ਸਮਝੇ?

ਰਾਜਾ ਘੱਟੋ ਘੱਟ ਇਨੀ ਗੱਲ ਸਮਝ ਗਿਆ ਕਿ ਬੁੱਢੀ ਤੋਂ ਵਧ ਇਸ ਗੱਲ ਨੂੰ ਕੋਈ ਨੀ ਸਮਝ ਸਕਦਾ। ਅਸੀਂ ਤਾਂ ਕੇਵਲ ਸੁਣਨ ਵਾਲੇ ਹਾਂ। ਸੁਣ ਕੇ ਵੀ ਕੁਝ ਸਮਝ ਆ ਜਾਏ ਸ਼ੁਕਰ। ਕਿਸ ਰਾਜੇ ਦੇ ਰਾਜ ਵਿੱਚ ਅਜਿਹੇ ਨਗੀਨੇ ਹੋਣਗੇ? ਇਨ੍ਹਾਂ ਦੀ ਰਾਖੀ ਵਾਸਤੇ ਪਹਿਰੇ ਬਿਠਾਉਣ ਦੀ ਵੀ ਲੋੜ ਨਹੀਂ। ਧੁੱਪ ਅਤੇ ਹਵਾ ਵਾਂਗ ਹਾਜ਼ਰ ਹਨ ਪਰ ਹੱਥ ਵਿੱਚ ਫੜਨ ਦੀ ਤਾਕਤ ਕਿਸ ਵਿੱਚ? ਅੱਜ ਤਾਂ ਆਪਣਾ ਦੀਵਾਲੀਆ ਹੱਥ ਰਾਜਾ ਉਸ ਵੱਲ ਵਧਾਏਗਾ ਹੀ ਵਧਾਏਗਾ।

ਬੋਲਿਆ- ਮਾਂ ਅਸੀਂ ਤਾਂ ਸੂਰਬੀਰ ਹਾਂ।

-ਸੂਰਬੀਰ? ਖੰਘ ਕਰਕੇ ਥੋੜ੍ਹੀ ਦੇਰ ਬੁੱਢੀ ਨੂੰ ਰੁਕਣਾ ਪਿਆ। ਇੱਕ ਪਾਸੇ ਥੁੱਕ ਕੇ ਤਿੰਨ ਵਾਰ ਧਰਤੀ ਤੋਂ ਖਿਮਾ ਮੰਗੀ, ਫਿਰ ਕਿਹਾ- ਨਾ ਸੂਰਬੀਰ ਤਾਂ ਹੋਰ ਨੇ ਦੋ। ਇੱਕ ਅਬੋਧ ਬਾਲਕ ਦੂਜਾ ਪਾਗ਼ਲ। ਬਾਲਕ ਰਾਜੇ ਦੀ ਪਰਵਾਹ ਨਹੀਂ ਕਰਦਾ। ਨਾ ਮੌਤ ਤੋਂ ਡਰੇ, ਕੋਈ ਛੋਟਾ ਵੱਡਾ ਨਹੀਂ। ਪਾਗ਼ਲ ਤਾਂ ਰੱਬ ਨੂੰ ਵੀ ਨਹੀਂ ਮੰਨਦਾ। ਭਾਵੇਂ ਕਿਹੋ ਜਿਹਾ ਸੂਰਬੀਰ ਹੋਵੇ, ਆਪਣੇ ਤੋਂ ਵੱਡੀ ਤਾਕਤ ਤੋਂ ਡਰਦਾ ਹੈ। ਆਪਣੇ ਤੋਂ ਤਕੜੇ ਨੂੰ ਯਮਰਾਜ ਸਮਝਦਾ ਹੈ। ਜੋ ਕਿਸੇ ਤੋਂ ਨਾ ਦਬੇ ਨਾ ਡਰੇ ਉਹ ਹੈ ਯੋਧਾ। ਮਜ਼ਾਕ ਕਰਨ ਵਾਸਤੇ ਤੁਹਾਨੂੰ ਮੈਂ ਹੀ ਟੱਕਰੀ ਬਸ? ਸੱਚ-ਸੱਚ ਦੱਸੋ ਤੁਸੀਂ ਹੋ ਕੌਣ?

ਰਾਜ ਦਰਬਾਰ ਦੇ ਪੰਡਿਤ ਗਿਆਨ ਅਤੇ ਵਿੱਦਿਆ ਦੇ ਨਾਮ ਤੇ ਕਿੰਨਾ ਖੌਰੂ ਪਾਉਂਦੇ ਨੇ ਤੇ ਜਾਣਦੇ ਫੁੱਟਿਆ ਅੱਖਰ ਵੀ ਨਹੀਂ। ਜਦੋਂ ਸੰਜੋਗ ਵਸ ਰਾਜੇ ਦੀਆਂ ਅੱਖਾਂ ਉੱਘੜੀਆਂ, ਇਨ੍ਹਾਂ ਵਿੱਚ ਉਹ ਰੌਸ਼ਨੀ ਹੀ ਰੌਸ਼ਨੀ ਭਰ ਲੈਣੀ ਚਾਹੁੰਦਾ ਸੀ। ਸੰਕੋਚ ਦਾ ਰਤਾ ਨਾਟਕ ਕਰਦਿਆਂ ਕਿਹਾ- ਮਾਂ ਅਸੀਂ ਤਾਂ ਦੋ ਠੱਗ ਹਾਂ।

ਨਾ ਭਾਈ ਨਾ, ਠੱਗ ਤਾਂ ਹੋਰ ਹੀ ਨੇ ਦੋ। ਇੱਕ ਜ਼ਿਮੀਦਾਰ ਦੂਜਾ ਸੇਠ। ਖ਼ੂਨ ਪਸੀਨਾ ਵਹਾ ਕੇ ਕਿਸਾਨ ਅੰਨ ਮੋਤੀ ਪੈਦਾ ਕਰਦਾ ਹੈ। ਜ਼ਿਮੀਦਾਰ ਧੌਂਸ ਨਾਲ ਖੋਹ ਲੈਂਦਾ ਹੈ, ਬਾਣੀਆਂ ਇੱਕ ਦੇ ਕੇ ਇਕੱਠੀ ਵਸੂਲਦਾ ਹੈ। ਝੂਠੇ ਖਾਤੇ ਲਿਖਦਾ ਹੈ। ਫਿਰ ਵੀ ਕਹਾਉਂਦਾ ਸ਼ਾਹੂਕਾਰ ਹੈ। ਇਨ੍ਹਾਂ ਤੋਂ ਵੱਡਾ ਠੱਗ ਦੁਨੀਆ ਵਿੱਚ ਹੋਰ ਕੌਣ? ਠੱਗੀ ਮਾਰ ਕੇ ਵੀ ਇੱਜ਼ਤਦਾਰ ਹੋਣ ਉਹ ਹੋਏ ਅਸਲੀ ਠੱਗ ਤਾਂ, ਇੰਨਾ ਵੀ ਨਹੀਂ ਪਤਾ?

ਰਾਜੇ ਅਧੀਨ ਨਾ ਜਾਣੀਏਂ ਕਿੰਨੇ ਸੇਠ, ਕਿੰਨੇ ਜ਼ਿਮੀਦਾਰ। ਫੇਰ ਤਾਂ ਰਾਜਾ ਜ਼ਿਮੀਦਾਰਾਂ ਤੋਂ ਵੱਡਾ ਠੱਗ ਹੋਇਆ। ਇਸ ਮਰੀਅਲ ਬੁੱਢੀ ਦੀ ਅਕਲ ਤਾਂ ਨਹੀਂ ਗੁੰਮ ਹੋ ਗਈ? ਗ਼ੁੱਸੇ ਨਾਲ ਪੰਡਿਤ ਦਾ

ਮੂੰਹ ਲਾਲ ਹੋ ਗਿਆ। ਰਾਜੇ ਨੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਤਾਂ ਮਨ ਮਾਰ ਕੇ ਚੁੱਪ ਹੋਣਾ ਪਿਆ। ਧੀਮੇ ਸੁਰ ਵਿੱਚ ਰਾਜੇ ਨੇ ਬੁੱਢੀ ਨੂੰ ਕਿਹਾ- ਮਾਂ ਅਸੀਂ ਤਾਂ ਦਰਅਸਲ ਚੋਰ ਹਾਂ।

-ਨਾ ਭਾਈ ਨਾ। ਇਹੋ ਜਿਹੀ ਤਕਦੀਰ ਤੁਹਾਡੀ ਕਿੱਥੇ। ਚੋਰ ਤਾਂ ਹੋਰ ਈ ਨੇ ਦੋ। ਇੱਕ ਗੁਰੂ ਦੂਜਾ ਵੈਦ। ਗੁਰੂ ਅਗਿਆਨ ਦੀ ਚੋਰੀ ਕਰਦਾ ਹੈ ਤੇ ਵੈਦ ਮਰੀਜ਼ ਦੀ ਬਿਮਾਰੀ ਚੁਰਾ ਲੈਂਦਾ ਹੈ। ਅਸਲੀ ਚੋਰ ਤਾਂ ਇਹ ਹੋਏ। ਚੋਰੀ ਕਰਦੇ ਹੋਏ ਵੀ ਸੁਹਣੇ ਲੱਗਣ...। ਧਨ ਮਾਲ ਤੇ ਹੱਥ ਸਾਫ਼ ਕਰਨ ਵਾਲੇ ਚੋਰ ਨਹੀਂ ਹੁੰਦੇ, ਧਨ ਬਚਾਉਣ ਵਾਸਤੇ ਇਹ ਤਾਂ ਅਮੀਰਾਂ ਨੇ ਚਾਲ ਖੇਡੀ ਹੈ। ਕਿਉਂ ਖਾਹਮਖਾਹ ਸਮਾਂ ਖ਼ਰਾਬ ਕਰ ਰਹੇ ਹੋ, ਸਹੀ ਦੱਸੋ ਤੁਸੀਂ ਹੋ ਕੌਣ।

-ਮਾਂ ਅਸੀਂ ਹਠੀ ਹਾਂ।

-ਨਾ ਭਾਈ ਨਾ, ਹਠੀ ਤਾਂ ਹੋਰ ਨੇ ਦੋ। ਇੱਕ ਨਹੁੰ ਦੂਜੇ ਕੇਸ। ਬਾਰ-ਬਾਰ ਕੱਟੀ ਜਾਉ, ਵਧਦੇ ਰਹਿੰਦੇ ਨੇ। ਕੱਟਣ ਵਾਲਾ ਹਾਰ ਮੰਨੇ ਤਾਂ ਮੰਨੇ, ਇਹ ਨਹੀਂ ਹਾਰ ਮੰਨਣ ਵਾਲੇ। ਇਹੋ ਜਿਹਿਆਂ ਨੂੰ ਹਠੀ ਕਹਾਂਗੇ। ਤੁਹਾਡੀ ਕੀ ਔਕਾਤ ਇਹੋ ਜਿਹਾ ਹਠ ਨਿਭਾ ਸਕੋ। ਹਠੀ ਹੋਣਾ ਸੌਖਾ ਕੰਮ ਨਹੀਂ ਹੁੰਦਾ ਕੋਈ।

ਮਾਘ ਪੰਡਿਤ ਦੇ ਦਿਮਾਗ਼ ਵਿੱਚ ਫੁਰਨਾ ਫੁਰਿਆ। ਉਤਾਵਲਾ ਹੋ ਕੇ ਰਹਿਣ ਲੱਗਾ- ਸਾਡੇ ਤੋਂ ਭੁੱਲ ਹੋਈ ਮਾਂ। ਪਹਿਲਾਂ ਹੀ ਦੱਸ ਦੇਣ ਚਾਹੀਦਾ ਸੀ ਅਸੀਂ ਗਿਆਨੀ ਹਾਂ।

-ਤੁਸਾਂ ਲੋਕਾਂ ਦਾ ਤਾਂ ਸਾਰਾ ਜੀਵਨ ਹੀ ਵੱਡੀ ਭੁੱਲ ਹੈ। ਮੱਥੇ ਉੱਪਰ ਹੱਥ ਦੀ ਛਾਂ ਕਰਕੇ ਹਸਦੀ ਹੋਈ ਕਹਿਣ ਲੱਗੀ- ਦੇਖਾਂ ਤਾਂ ਤੁਸਾਂ ਗਿਆਨੀਆਂ ਦਾ ਦਮਕਦਾ ਚਿਹਰਾ ਜ਼ਰਾ...।

ਬਾਰੀ-ਬਾਰੀ ਦੋਹਾਂ ਦਾ ਚਿਹਰਾ ਦੇਖਿਆ। ਫਿਰ ਬੋਲੀ- ਗਿਆਨ ਤਾਂ ਸੌ ਸੌ ਕੋਹ ਦੂਰੋਂ ਤੁਹਾਡੇ ਨੇੜੇ ਨਹੀਂ ਫਟਕਿਆ। ਪਰ ਤੁਹਾਨੂੰ ਇਸਦਾ ਦੋਸ਼ ਨਹੀਂ ਦਿੰਦੀ। ਲੱਖਾਂ ਕਰੋੜਾਂ ਵਿੱਚੋਂ ਕੋਈ ਇੱਕ ਗਿਆਨੀ ਹੋਇਆ ਕਰਦੈ। ਆਪਣਾ ਪਰਾਇਆ ਇੱਕੋ ਜਾਣੇ ਉਹ ਗਿਆਨੀ ਹੁੰਦੈ। ਗਿਆਨ ਨੂੰ ਚਾਲ ਚਲਣ ਵਿੱਚ ਢਾਲ ਲਏ ਸੋ ਗਿਆਨੀ। ਵਧੀਕ ਜਾਣਨ ਵਾਲਾ ਗਿਆਨੀ ਨਹੀਂ ਹੁੰਦਾ। ਇੱਕ ਗੱਲ ਸੁਣ ਲਵੇ, ਫਿਰ ਉਸ ਨੂੰ ਕਰਕੇ ਦਿਖਾਏ, ਉਹ ਹੈ ਗਿਆਨੀ। ਸੂਰਜ ਵੀ ਅਜਿਹੇ ਗਿਆਨੀ ਨੂੰ ਲੱਭਣ ਤੁਰੇ ਨਹੀਂ ਲੱਭ ਸਕਦਾ। ਫਿਰ ਮਾਘ ਪੰਡਿਤ ਵੱਲ ਦੇਖਕੇ ਕਹਿੰਦੀ- ਮਨੁੱਖਾਂ ਤੋਂ ਇਲਾਵਾ ਵੀ ਤਾਂ ਬੜਾ ਲੰਮਾ ਚੌੜਾ ਸੰਸਾਰ ਹੈ ਜਿਸ ਵਿੱਚ ਗਿਆਨੀ ਕੇਵਲ ਦੋ ਹਨ, ਇੱਕ ਸ਼ਹਿਦ ਦੀ ਮੱਖੀ ਦੂਜਾ ਪਪੀਹਾ। ਫਲ, ਫੁੱਲ, ਗੁੜ, ਗਰੀ ਦਾ ਸਤ ਹੀ ਲੈਂਦੀ ਹੈ ਚੰਚਲ ਮਧੂਮੱਖੀ। ਛੱਤਾ ਗਿਆਨ ਦੇ ਸ਼ਹਿਦ ਨਾਲ ਭਰ ਲੈਂਦੀ ਹੈ। ਗਿਆਨ ਤੋਂ ਮਿੱਠਾ ਹੋਰ ਕੀ ਹੋਇਗਾ ਭਲਾ? ਸਾਰੀਆਂ ਲਾਲਸਾਵਾਂ ਅਣਦੇਖੀਆਂ ਕਰਕੇ ਸਤ ਦੀ ਖੋਜ, ਗਿਆਨ ਦੀ ਗੁਣਗੁਣਾਹਟ। ਤੇ ਮੁੱਠੀ ਜਿੰਨਾ ਕੁ ਪਪੀਹਾ ਵੀ ਸਤ ਦੀ ਖੋਜ ਵਿੱਚ ਲੱਗਾ ਰਹਿੰਦਾ ਹੈ, ਉਸੇ ਦੇ ਨਾਮ ਦੀ ਰਟ ਵਿੱਚ ਖੋਇਆ। ਚਾਹੇ ਕਿਹੋ ਜਿਹੀ ਪਿਆਸ ਹੋਵੇ, ਕਿੰਨੀ ਪਿਆਸ ਹੋਵੇ, ਕਿਸੇ ਹੋਰ ਪਾਣੀ ਲਈ ਉਸ ਦੀ ਚੁੰਜ ਹੀ ਨਹੀਂ ਖੁੱਲ੍ਹਦੀ। ਹਜ਼ਾਰਾਂ ਮਾਨਸਰੋਵਰ ਉਸ ਵਾਸਤੇ ਸੁੱਕੇ ਨੇ। ਬਰਸਦੇ ਬੱਦਲ ਉਸ ਦੀ ਪਿਆਸ ਬੁਝਾਉਂਦੇ ਹਨ। ਮਧੂਮੱਖੀ ਤੇ ਪਪੀਹੇ ਵਾਂਗ ਗਿਆਨ ਦੀ ਖੋਜ ਕਰ ਸਕਦੇ ਹੋ? ਕਾਮਨਾਵਾਂ ਦਾ ਚਿੱਕੜ ਛੱਡ ਸਕਦੇ ਹੋ? ਬੋਲੋ?

ਬੁੱਢੀ ਦੇ ਬੋਲ ਸੁਣਕੇ ਪੰਡਿਤ ਦਾ ਮੂੰਹ ਉੱਤਰ ਗਿਆ ਪਰ ਰਾਜਾ ਭੋਜ ਦਾ ਚਿਹਰਾ ਆਤਮਬੋਧ ਨਾਲ ਚਮਕਿਆ। ਯਕੀਨਨ ਇਸ ਬੁੱਢੀ ਦੇ ਗਿਆਨ ਨੂੰ ਖ਼ੁਸ਼ਬੂ ਵਾਂਗ ਅਨੁਭਵ ਕੀਤਾ ਜਾ ਸਕਦੈ, ਫੜ ਨਹੀਂ ਸਕਦੇ। ਜਿੰਨੇ ਜਵਾਬ ਦਿੱਤੇ ਬੁੱਢੀ ਨੇ ਕੋਈ ਮਨਜ਼ੂਰ ਨਹੀਂ ਕੀਤਾ। ਦੋਵਾਂ ਨੂੰ ਮਿਥਿਆਵਾਦੀ ਸਮਝਦੀ ਹੋਣੀ, ਇਹ ਸੋਚ ਕੇ ਰਾਜੇ ਨੇ ਕਿਹਾ- ਮਾਂ ਅਸੀਂ ਤਾਂ ਗੱਪੀ ਹਾਂ। ਹੁਣ ਖ਼ੁਸ਼ ਹੋ?

-ਮੈਨੂੰ ਖ਼ੁਸ਼ ਕਰਨਾ ਤੁਹਾਡੇ ਵਸ ਵਿੱਚ ਨਹੀਂ। ਤੁਹਾਡੀਆਂ ਖ਼ੁਸ਼ੀਆਂ ਧਨ ਦੇ ਘਟਣ ਵਧਣ ਨਾਲ ਜੁੜੀਆਂ ਹੋਈਆਂ ਨੇ। ਤੁਸੀਂ ਆਪਣੇ ਮੂਹੋਂ ਕਿਹਾ ਚਾਹੇ, ਮੈਂ ਤੁਹਾਡੀ ਗੱਲ ਨਹੀਂ ਮੰਨਦੀ। ਗੱਪੀ ਤਾਂ ਕੋਈ ਹੋਰ ਈ ਨੇ ਦੋ। ਇੱਕ ਸੰਤ ਦੂਜਾ ਨਾਸਤਿਕ। ਸੰਤ ਸ਼ੇਖੀ ਮਾਰਦਾ ਹੈ ਕਿ ਉਸ ਨੇ ਭਗਵਾਨ ਦਾ ਭੇਦ ਪਾ ਲਿਆ ਤੇ ਨਾਸਤਕ ਸ਼ੋਰ ਪਾਉਂਦਾ ਹੈ ਭਗਵਾਨ ਹੈ ਈ ਨੀ। ਇਨ੍ਹਾਂ ਤੋਂ ਵੱਡਾ ਗੱਪੀ ਕੋਈ ਨੀਂ।

ਜਿਹੜੇ ਇਹ ਕਹਿਣ ਕਿ ਅਸੀਂ ਸੱਚੇ ਹਾਂ, ਅਸਲੀ ਗੱਪੀ ਤਾਂ ਉਹ ਹੋਏ। ਤੁਹਾਨੂੰ ਨਾ ਸੱਚ ਦਾ ਪਤਾ ਨਾ ਝੂਠ ਦਾ। ਮਸਖਰਿਓ ਜੇ ਮੇਰੇ ਨਾਲ ਮਜ਼ਾਕ ਕਰਨ ਦਾ ਮਨ ਹੋਵੇ ਫਿਰ ਕਸਰ ਨਾ ਰੱਖਿਉ। ਵੱਡਭਾਗੀਓ, ਹੁਣ ਤਾਂ ਦੱਸ ਦਿਉ ਤੁਸੀਂ ਕੌਣ ਹੋ?

ਬਿੱਲੀ ਭਾਣੇ ਛਿੱਕੂ ਟੁੱਟਾ। ਇਹ ਦਾਉ ਮਾਰ ਕਰੇਗਾ। ਖ਼ੁਦ ਤਾਂ ਸਾਨੂੰ ਮਸਖਰੇ ਕਹਿ ਰਹੀ ਹੈ ਫਿਰ ਮੁਕਰੇਗੀ ਕਿਵੇਂ? ਪੰਡਿਤ ਨੇ ਸ਼ਾਂਤ ਸੁਰ ਵਿੱਚ ਕਿਹਾ- ਮਾਂ ਅਸੀਂ ਮਸਖਰੇ ਹਾਂ।

ਇਹ ਦਾਉ ਵੀ ਬੇਕਾਰ। ਬੁੱਢੀ ਨੇ ਸਹਿਜੇ ਕਿਹਾ- ਮਸਖਰੇ ਤਾਂ ਦੋ ਹੋਰ ਨੇ। ਇੱਕ ਰੂਪ ਦੂਜਾ ਜੋਬਨ। ਮਸਖਰੀ ਕਰਕੇ ਦੋਵੇਂ ਛੁਪ ਜਾਂਦੇ ਨੇ। ਝੁਰੜੀਆਂ ਵਾਲਾ ਚਿਹਰਾ, ਬੋੜਾ ਮੂੰਹ, ਕੁੱਬੀ ਪਿੱਠ, ਰੂੰ ਵਰਗੇ ਸਫ਼ੈਦ ਕੇਸ, ਬਈਆਂ ਦੇ ਆਹਲਣੇ ਵਰਗੀਆਂ ਲਟਕਦੀਆਂ ਬਾਹਵਾਂ, ਕੋਈ ਛੋਟਾ ਮਜ਼ਾਕ ਹੈ? ਜੋਬਨ ਦੇ ਜੋਸ਼ ਵਿੱਚ ਅਸਮਾਨ ਨੂੰ ਟਾਕੀਆਂ ਲਾ ਦਿੰਦਾ ਹੈ, ਬੁਢਾਪੇ ਵਿੱਚ ਮੂੰਹ ਤੋਂ ਮੱਖੀ ਨੀ ਉਡਦੀ। ਮੇਰਾ ਹੁਲੀਆ ਦੇਖ ਕੇ ਸੋਚੋ ਇਨ੍ਹਾਂ ਮਸਖਰਿਆਂ ਨੇ ਮੇਰੇ ਨਾਲ ਕੀ ਕੀਤਾ...। ਇਨ੍ਹਾਂ ਦੀ ਪਰਵਾਹ ਕਿਉਂ ਕਰਾਂ, ਬੁਢਾਪੇ ਦਾ ਅਨੁਭਵ ਮੇਰੇ ਵਾਸਤੇ ਜਵਾਨੀ ਤੋਂ ਸੁਹਾਵਣਾ। ਮੌਤ ਦੀ ਕੁੱਖ ਵਿੱਚੋਂ ਫਿਰ ਜਨਮ ਲਵਾਂਗੀ।

ਤੀਰ ਹਵਾ ਨੂੰ ਵਿੰਨ੍ਹ ਨਹੀਂ ਸਕਦਾ। ਇਸ ਬੁੱਢੀ ਉੱਪਰ ਕੋਈ ਦਾਉ ਨਹੀਂ ਚਲਦਾ। ਮਾਘ ਪੰਡਿਤ ਨਾਲ ਅੱਜ ਰਾਜਾ ਭੋਜ ਉਜੈਨ ਦਾ ਰਸਤਾ ਤਾਂ ਭੁੱਲਿਆ ਸੋ ਭੁੱਲਿਆ, ਗਿਆਨ ਦੇ ਸਾਰੇ ਰਸਤੇ ਭੁੱਲ ਗਿਆ। ਮੂਰਖਤਾ ਸਹਾਰੇ ਕਿਵੇਂ ਪਾਰ ਲੰਘਾਂਗੇ! ਗਿਆਨ ਦੇ ਭੁਲੇਖੇ ਨਾਲ ਜਿਵੇਂ ਕਿਵੇਂ ਆਪਣੀ ਸ਼ਾਨ ਬਚਾ ਰਿਹਾ ਸੀ। ਇਸ ਅਚੇਤ ਮੋਹ ਭੰਗ ਨਾਲੋਂ ਤਾਂ ਮਰਨਾ ਚੰਗਾ, ਜਿਉਣ ਦਾ ਭਰਮ ਤਾਂ ਬਣਿਆ ਰਹੇ। ਰਾਜ ਦਰਬਾਰ ਦੇ ਪੰਡਿਤ ਗਿਆਨ ਦਾ ਟਿਕਾਣਾ ਕਿੱਥੇ ਦੱਸ ਰਹੇ, ਮਿਲਿਆ ਕਿੱਥੇ! ਇਹੋ ਜਿਹਾ ਮੌਕਾ ਫਿਰ ਕੀ ਜਾਣੀਏਂ ਕਦ ਆਏ। ਮਨੁੱਖੀ ਜੀਵਨ ਦਾ ਕੋਈ ਪਹਿਲੂ ਬਚਣਾ ਨਹੀਂ ਚਾਹੀਦਾ। ਬੁੱਢੀ ਦੇ ਪੈਰਾਂ ਵੱਲ ਨਿਗਾਹ ਕਰਕੇ ਰਾਜਾ ਕਹਿੰਦਾ- ਅਸੀਂ ਤਾਂ ਸਹਿਣਸ਼ੀਲ ਹਾਂ ਮਾਂ।

-ਨਾ ਭਾਈ ਨਾ। ਸਹਿਣਸ਼ੀਲ ਤਾਂ ਹੋਰ ਨੇ ਦੋ, ਇੱਕ ਧਰਤੀ ਦਾ ਦੂਜਾ ਰੁੱਖ। ਧਰਤੀ ਪਾਪੀਆਂ ਦਾ ਬੋਝ ਵੀ ਚੁਕਦੀ ਹੈ। ਰਾਜਾ, ਜ਼ਿਮੀਦਾਰ, ਸੇਠ, ਮਹਾਤਮਾ, ਪੰਡਿਤ, ਸਭ ਦਾ ਭਾਰ ਢੋਂਦੀ ਹੈ। ਛਾਤੀ ਪੁੱਟ ਕੇ ਬੀਜ ਦੱਬੋ, ਬੀਜ ਗਾਲਦੀ ਨਹੀਂ। ਹਲ ਨਾਲ ਜਿਸਮ ਜ਼ਖ਼ਮੀ ਕਰੋ, ਅੰਨ ਦੇ ਭੰਡਾਰ ਭਰ ਦਿੰਦੀ ਹੈ। ਇੱਕ ਦਾਣਾ ਲੈ ਕੇ ਹਜ਼ਾਰ ਵਾਪਸ ਕਰਦੀ ਹੈ, ਕਣ ਦਾ ਮਣ ਕਰ ਦਿੰਦੀ ਹੈ। ਕਾਲਜੇ ਵਿੱਚ ਡੂੰਘਾ ਜ਼ਖ਼ਮ ਕਰ ਦਿਉ, ਉਥੋਂ ਮਿੱਠਾ ਪਾਣੀ ਦਿੰਦੀ ਹੈ, ਹੀਰੇ, ਮੋਤੀ, ਸੋਨਾ, ਚਾਂਦੀ ਦਿੰਦੀ ਹੈ। ਬਿਰਖ ਨੂੰ ਵੱਟਾ ਮਾਰੋ, ਮਿੱਠੇ ਫਲ ਦਿੰਦਾ ਹੈ, ਵੱਢ ਕੇ ਜਲਾਉ, ਨਿਘ ਦਿੰਦਾ ਹੈ, ਚਾਨਣ ਦਿੰਦਾ ਹੈ, ਵੰਨ ਸੁਵੰਨੇ ਪਕਵਾਨ ਬਣਾਉਂਦਾ ਹੈ, ਕੁਹਾੜੀ ਚਲਾਉਣ ਵਾਲੇ ਨੂੰ ਛਾਂ ਦਿੰਦਾ ਹੈ, ਖ਼ੁਦ ਕੜਾਕੇ ਦੀ ਗਰਮੀ ਸਰਦੀ, ਮੀਂਹ ਝੱਖੜ ਝਲਦਾ ਹੈ। ਇੱਕੋ ਥਾਂ ਖੜ੍ਹਾ ਖਲੋਤਾ ਨਾ ਜਾਣੇ ਕੀ ਕੀ ਦੁੱਖ ਝਲਦਾ ਹੈ। ਇਹਨੂੰ ਕਹਿੰਦੇ ਨੇ ਸਹਿਣਸ਼ੀਲ। ਆਦਮੀ ਤਾਂ ਕੰਡਾ ਚੁਭਣ ਦੀ ਤਕਲੀਫ਼ ਨਹੀਂ ਝਲ ਸਕਦਾ। ਉਂਗਲੀ ਦਾ ਕੱਚਾ ਨਹੁੰ ਰਤਾ ਕਟ ਜਾਏ, ਸੁਖ, ਚੈਨ ਨੂੰ ਅੱਗ ਲੱਗ ਜਾਂਦੀ ਹੈ।

ਚੋਰ ਦੇ ਮਨ ਵਿੱਚ ਸਹਿਮ ਤਾਂ ਵੜਿਆ ਰਹਿੰਦਾ ਹੀ ਹੈ। ਪਲ ਛਿਣ ਵਾਸਤੇ ਪੰਡਿਤ ਸੁੰਨ ਹੋ ਗਿਆ। ਨਹੁੰ ਉਤਾਰਦਿਆਂ ਇੱਕ ਦਿਨ ਨਾਈ ਤੋਂ ਕੱਚਾ ਨਹੁੰ ਲਹਿ ਗਿਆ ਸੀ। ਗ਼ਲਤੀ ਪੰਡਿਤ ਦੀ ਸੀ, ਸਜ਼ਾ ਨਾਈ ਨੂੰ ਮਿਲੀ। ਮੱਖੀ ਆ ਬੈਠੀ ਸੀ ਕਿ ਪੰਡਿਤ ਨੇ ਹੱਥ ਖਿੱਚ ਲਿਆ, ਨਾਈ ਦੀ ਨਸ਼ਤਰ ਦੂਜੇ ਪਾਸੇ ਖਿਸਕ ਗਈ। ਪੂਜਾ ਪਾਠ ਦਾ ਵੇਲਾ। ਹੁਕਮ ਹੋਇਆ ਜਦੋਂ ਤੱਕ ਪੰਡਿਤ ਜੀ ਪੂਜਾ ਪਾਠ ਪੂਰਨ ਨਹੀਂ ਕਰ ਲੈਂਦੇ, ਨਾਈ ਨੂੰ ਕੋੜੇ ਮਾਰੋ। ਕੋੜਿਆਂ ਦੀ ਮਾਰ ਨਾਲ ਨਾਈ ਚੀਕਦਾ ਤਾਂ ਪੰਡਿਤ ਨਹੁੰ ਦਾ ਦਰਦ ਕੁਝ ਭੁੱਲ ਜਾਂਦਾ। ਬੁੱਢੀ ਕਿਤੇ ਇੱਧਰ ਇਸ਼ਾਰਾ ਤਾਂ ਨਹੀਂ ਕਰ ਰਹੀ? ਕੱਚੇ ਨਹੁੰ ਦੀ ਪੀੜ ਨੂੰ ਮਾਰੋ ਗੋਲੀ, ਅੱਜ ਤਾਂ ਚੁੱਪਚਾਪ ਬੁੱਢੀ ਦੇ ਜ਼ਹਿਰੀਲੇ ਤੀਰ ਸਹਿਣੇ ਪੈਣਗੇ। ਮਾਮੂਲੀ ਗ਼ੁੱਸਾ ਨਹੀਂ ਦਿਖਾ ਸਕਿਆ। ਇਸ ਨਵੇਂ ਗੁਣ ਦਾ ਅਹਿਸਾਸ ਹੋਇਆ ਤਦੇ ਪੰਡਿਤ ਨੇ ਕਿਹਾ- ਮਾਂ ਅਸੀਂ ਸੀਤਲ ਹਾਂ।

ਬੁੱਢੀ ਕਿੱਥੇ ਮੰਨਣ ਵਾਲੀ। ਖੱਬੇ ਹੱਥ ਦੀ ਪਹਿਲੀ ਉਂਗਲ ਉੱਚੀ ਕਰਕੇ ਕਹਿੰਦੀ- ਸੀਤਲ ਤਾਂ ਹੋਰ ਨੇ ਦੋ। ਇੱਕ ਅੱਗ ਦੂਜੀ ਧੁੱਪ।

ਉਲਟੀ ਗੱਲ ਸੁਣ ਕੇ ਬਿਟਰ-ਬਿਟਰ ਦੋਵੇਂ ਬੁੱਢੀ ਵੱਲ ਦੇਖਣ ਲੱਗੇ। ਹਿਲਦੀ ਗਰਦਣ ਉੱਪਰ ਸਿਰ ਹੈ ਕਿ ਬਲਾ? ਬੁੱਢੀ ਭਾਂਪ ਗਈ। ਕਹਿੰਦੀ- ਓ ਕਮਲਿਓ, ਨਿੱਕੀ ਨਿੱਕੀ ਗੱਲ ਤੇ ਹੈਰਾਨ ਹੋਣ ਨਾਲ ਨੀਂ ਸਰਨਾ। ਅਜੇ ਅਸੀਂ ਜਾਣਦੇ ਵੀ ਕੀ ਹਾਂ, ਬੜਾ ਕੁਝ ਸਮਝਣਾ ਬਾਕੀ ਹੈ। ਮੈਂ ਕਹਿ ਰਹੀ ਸੀ, ਸੀਤਲ ਅੱਗ ਹੈ ਦੂਜੀ ਧੁੱਪ। ਸੰਸਾਰ ਦੇ ਸਾਰੇ ਜੀਆਂ ਦਾ ਪੇਟ ਅੱਗ ਭਰਦੀ ਹੈ। ਨਸ ਨਸ ਦੀ ਜਲਨ ਮਿਟਾਉਂਦੀ ਹੈ। ਧੁੱਪ ਬੇਸ਼ੁਮਾਰ ਰੁਖ, ਫਸਲਾਂ, ਘਾਹ ਪੈਦਾ ਕਰਕੇ ਦੀਨ ਦੁਨੀਆ ਦਾ ਕਲੇਜਾ ਠੰਢਾ ਕਰਦੀ ਹੈ ਇਸ ਕਰਕੇ ਸੀਤਲ ਹੈ। ਸੱਚੀ ਗੱਲ ਜਦ ਤੱਕ ਨਹੀਂ ਦਸਦੇ ਮੈਂ ਕਿਹੜਾ ਤੁਹਾਡਾ ਪਿੱਛਾ ਛੱਡਾਂਗੀ, ਦੱਸੋ ਹੁਣ ਤੁਸੀਂ ਕੌਣ ਹੋ।

ਅੱਜ ਤੱਕ ਕਿਸੇ ਨੇ ਵੀ ਨਹੀਂ ਜਾਣਨਾ ਚਾਹਿਆ ਕਿ ਉਹ ਹੈ ਕੌਣ। ਦੇਸ਼ ਦੀ ਪਰਜਾ ਰਾਜੇ ਬਾਰੇ ਵਧੀਕ ਜਾਣਦੀ ਹੈ, ਰਾਜਾ ਨਹੀਂ ਜਾਣਦਾ। ਕਿਸੇ ਨੂੰ ਕੁਝ ਦੱਸਣ ਦੀ ਲੋੜ ਕਿਹੜਾ ਪਈ? ਉਹ ਇਹੋ ਸੋਚਦਾ ਰਿਹਾ ਧਰਤੀ ਦਾ ਕਣ ਕਣ, ਪੱਤਾ ਪੱਤਾ, ਪਸ਼ੂ ਪੰਛੀ ਸਾਰੇ ਉਸਨੂੰ ਜਾਣਦੇ ਨੇ। ਅੱਜ ਕੀ ਜਵਾਬ ਦੇਣ ਕਿ ਉਹ ਕੌਣ ਨੇ? ਪਤਾ ਨਹੀਂ ਲਗਦਾ ਕੁਝ। ਰਾਜਾ ਭੋਜ ਨੇ ਅੱਖ ਉੱਚੀ ਕਰਕੇ ਬੁੱਢੀ ਵੱਲ ਦੇਖਿਆ, ਸੋਚਿਆ- ਕਿੱਥੇ ਰਾਜ ਦਰਬਾਰ ਦੀਆਂ ਬਾਸੀ ਦਲੀਲਾਂ, ਕਿੱਥੇ ਇਹ ਇਕੱਲੀ ਅਧਮਰੀ ਬੁੱਢੀ, ਅਨੁਭਵਾਂ ਦੇ ਸੇਕ ਵਿੱਚ ਤਪੀ ਅਖੰਡ ਰੌਸ਼ਨੀ ਲਟ ਲਟ ਬਲਦੀ ਹੋਈ। ਇਸ ਦੇ ਚਮਤਕਾਰ ਸਦਕਾ ਧਰਤੀ ਤੇ ਚਾਨਣ ਹੈ। ਸੁੰਨੇ ਅਸਮਾਨ ਵਿਚਲਾ ਸੂਰਜ ਦਿਨ ਵਿੱਚ, ਚੰਦ ਤਾਰਿਆਂ ਵਾਂਗ ਰਾਤ ਨੂੰ ਚਮਕਣ ਵਾਲੀ ਜੋਤ ਇਹੋ ਹੈ। ਇਸਦੇ ਸਫ਼ੈਦ ਕੇਸ ਜ਼ਮਾਨੇ ਦੀਆਂ ਕਿਰਨਾਂ ਹਨ। ਇਸ ਦੀ ਕੁੱਖ ਵਿੱਚੋਂ ਜੰਮਿਆਂ ਹੁੰਦਾ, ਰਾਜੇ ਦੀ ਜੂਨ ਤੋਂ ਛੁਟਕਾਰਾ ਹੁੰਦਾ। ਪਰ ਉਸਨੇ ਤਾਂ ਬੁੱਢੀ ਦੇ ਸਵਾਲ ਦਾ ਜਵਾਬ ਦੇਣਾ ਸੀ ਅਜੇ। ਕਿਹਾ- ਮਾਂ ਅਸੀਂ ਸਾਧੂ ਹਾਂ।

ਸੂਰਜ ਨੇ ਨ੍ਹੇਰੇ ਦੀ ਗੱਲ ਮੰਨੀ ਹੋਵੇ ਤਾਂ ਬੁੱਢੜੀ ਰਾਜੇ ਤੇ ਪੰਡਿਤ ਦੀ ਗੱਲ ਮੰਨੇ। -ਨਾ ਭਾਈ ਨਾ। ਸਾਧੂ ਤਾਂ ਹੋਰ ਨੇ ਦੋ। ਇੱਕ ਸੰਤੋਖੀ ਦੂਜਾ ਅਗਿਆਨੀ। ਜਿਸ ਬੰਦੇ ਨੂੰ ਦੁਨੀਆ ਦਾ ਕੋਈ ਲੋਭ ਨਹੀਂ, ਧਨ ਦਾ ਨਾ ਜਸ ਦਾ, ਗਿਆਨ ਦਾ ਨਾ ਭਗਵਾਨ ਦਾ, ਉਹ ਹੈ ਸਾਧੂ। ਇਹੋ ਜਿਹਾ ਅਲਬੇਲਾ ਸੰਤੋਖੀ, ਸਾਧੂ ਹੋ ਸਕਦਾ ਹੈ ਜਾਂ ਫਿਰ ਕੋਰਾ ਅਗਿਆਨੀ। ਮੇਰੇ ਖ਼ਿਆਲ ਅਨੁਸਾਰ ਇਹ ਦੋ ਹੀ ਹੋ ਸਕਦੇ ਨੇ ਸਾਧੂ, ਹੋਰ ਕੋਈ ਨਹੀਂ। ਮੇਰੇ ਵੱਲ ਬਿਟਰ-ਬਿਟਰ ਦੇਖਣ ਦੀ ਥਾਂ ਆਪਣੇ ਅੰਦਰ ਦੇਖੋ ਤੁਹਾਡੇ ਲੋਭ ਦਾ ਕੀ ਹਾਲ ਚਾਲ ਹੈ।

ਇਹ ਕਿਸ ਵੱਲ ਇਸ਼ਾਰਾ ਹੈ? ਮੰਜ਼ਿਲ ਤੋਂ ਅੱਗੇ ਨਿਕਲੀ ਬੁੱਢੀ ਵੱਲ ਕਿ ਦਿਨ ਭਰ ਲੰਮੀ ਯਾਤਰਾ ਕਾਰਨ ਥੱਕੇ ਮੁਸਾਫ਼ਰ ਸੂਰਜ ਵੱਲ? ਰਾਜੇ ਨੇ ਅੱਖਾਂ ਮੁੰਦੀਆਂ ਫਿਰ ਖੋਲ੍ਹੀਆਂ। ਅੰਦਰ ਦੀ ਝਲਕ ਦੇਖ ਕੇ ਕਿਤੇ ਸਹਿਮ ਤਾਂ ਨਹੀਂ ਗਿਆ? ਅੰਦਰ ਦੇਖਣਾ ਕਿਹੜਾ ਆਸਾਨ ਹੈ। ਹੰਕਾਰ ਤਾਂ ਹਿਮਾਲਿਆ ਨਾਲ ਮੁਕਾਬਲਾ ਕਰ ਰਿਹੈ। ਬੁੱਢੀ ਨੇ ਇੱਕ ਵੀ ਕਥਨ ਮਨਜ਼ੂਰ ਨਹੀਂ ਕੀਤਾ। ਉਸ ਦੇ ਸਵਾਲ ਦਾ ਧਿਆਨ ਕਰਕੇ ਕਿਹਾ

-ਅਸੀਂ ਤਾਂ ਬਹੁਰੂਪੀਏ ਹਾਂ ਮਾਂ।

-ਕਮਲੇ ਤਾਂ ਨਹੀਂ ਹੋ ਗਏ? ਬੇਤੁਕਾ ਅਭਿਮਾਨ ਤੁਹਾਨੂੰ ਸ਼ੋਭਾ ਨਹੀਂ ਦਿੰਦਾ। ਬਹੁਰੂਪੀਏ ਤਾਂ ਹੋਰ ਈ ਨੇ ਦੋ। ਇੱਕ ਭਗਵਾਨ ਦੂਜੀ ਕੁਦਰਤ। ਹਜ਼ਾਰ ਰੂਪਾਂ ਵਾਲਾ ਹੋ ਕੇ ਵੀ ਭਗਵਾਨ ਅਰੂਪ ਹੈ, ਨਿਰਾਕਾਰ। ਹਰ ਥਾਂ ਦਿਸਦਾ ਹੈ ਪਰ ਅਗੋਚਰ। ਕਣ-ਕਣ ਵਿੱਚ ਪਰ ਕਿਤੇ ਨਹੀਂ। ਇਹੋ ਜਿਹਾ ਬਹੁਰੂਪੀਆ ਕੌਣ ਹੋਏਗਾ? ਤੇ ਇਹ ਸੁਹਾਗਣ ਕੁਦਰਤ ਹਰ ਪਲ ਅਖੰਡ ਸ਼ਿੰਗਾਰ ਕਰਦੀ ਰਹਿੰਦੀ ਹੈ। ਰੁੱਖਾਂ ਦੇ ਤਮਾਮ ਪੱਤਿਆਂ ਦੀ ਗਿਣਤੀ ਹੋਵੇ ਤਾਂ ਕੁਦਰਤ ਦੇ ਪਹਿਰਾਵਿਆਂ ਦੀ ਗਿਣਤੀ ਹੋਵੇ। ਪਲ-ਪਲ ਰੂਪ ਬਦਲਣੋ ਥਕਦੀ ਕਿਹੜਾ ਹੈ! ਸ਼ਾਮ ਉਤਰ ਆਈ ਪਰ ਤੁਸੀਂ ਆਪਣੇ ਬਾਰੇ ਦੱਸਦੇ ਈ ਨਹੀਂ। ਕੋਈ ਬੱਚਾ ਨਾਲ ਲਿਆਏ ਹੁੰਦੇ ਪਹਿਲੀ ਵਾਰ ਉਸਨੇ ਦੱਸ ਦੇਣਾ ਸੀ ਉਹ ਕੌਣ ਹੈ।

-ਬੱਚਾ ਹੁੰਦਾ ਜ਼ਰੂਰ ਦੱਸ ਦਿੰਦਾ ਮਾਂ, ਸੱਚ ਹੈ ਅਸੀਂ ਨਹੀਂ ਦਸ ਸਕਦੇ। ਤੁਸੀਂ ਹੀ ਦੱਸੋਗੇ ਸਾਨੂੰ ਅਸੀਂ ਕੌਣ ਹਾਂ। ਤੁਹਾਡੀ ਬੁੱਧੀ ਨਾਲ ਸਾਡਾ ਕੀ ਮੁਕਾਬਲਾ? ਰਾਜੇ ਨੇ ਹਾਰ ਮੰਨਦਿਆਂ ਕਿਹਾ।

-ਬੁੱਧੀ ਨਾਲ ਮੁਕਾਬਲਾ... ਬੁੱਧੀ ਨਾਲ ਮੁਕਾਬਲਾ...। ਇਹੀ ਤਾਂ ਤੁਹਾਨੂੰ ਭਰਮ ਹੈ। ਕੋਈ ਦੂਜੀ ਗਾਲ ਨਹੀਂ ਸੀ ਤੁਹਾਡੇ ਕੋਲ ਮੈਨੂੰ ਕੱਢਣ ਵਾਸਤੇ? ਬੁੱਧੀ ਨਾਮ ਦੀ ਜੁੱਤੀ ਤਾਂ ਮੈਂ ਪਹਿਨੀ ਨਹੀਂ ਕਦੀ। ਚਮੜੀ ਨਾਲ ਮੁਕਾਬਲਾ ਬੁੱਧੀ ਕੀ ਕਰੇਗੀ? ਚਮੜੀ ਦਾ ਮਹਾਤਮ ਬੁੱਧੀ ਤੋਂ ਵੱਡਾ ਹੈ। ਚਮੜੀ ਦੀ ਢਾਲ ਨਾ ਹੋਵੇ, ਬੁੱਧੀ ਆਪਣੇ ਬਲਬੂਤੇ ਜਿਉਂਦੀ ਨਹੀਂ ਰਹਿ ਸਕਦੀ, ਏਨਾ ਵੀ ਨੀ ਪਤਾ? ਮੂਰਖ। ਇਹ ਕਹਿਕੇ ਬੁੱਢੀ ਇਉਂ ਹੱਸੀ ਜਿਵੇਂ ਨਵਜੰਮਿਆ ਬੱਚਾ ਰੋਣ ਦੀ ਥਾਂ ਹੱਸ ਪਏ। ਅਲੌਕਿਕ ਹਾਸਾ ਜਗਮਗਾ ਉੱਠਿਆ।

ਪਤਾ ਨਹੀਂ ਕੀ ਸੋਚ ਕੇ ਰਾਜੇ ਨੇ ਬੁੱਢੀ ਦੀ ਟਿੱਪਣੀ ਨਾਲ ਸਹਿਮਤੀ ਪ੍ਰਗਟਾਉਂਦਿਆਂ ਕਿਹਾ- ਦੁਨੀਆ ਵਿੱਚ ਮੂਰਖ ਦੋ ਨੇ ਕੇਵਲ ਮਾਂ, ਇੱਕ ਰਾਜਾ ਦੂਜਾ ਰਾਜ ਪੰਡਿਤ। ਬਿਨਾਂ ਕਿਸੇ ਖਾਸੀਅਤ ਰਾਜਾ ਆਪਣੇ ਆਪ ਨੂੰ ਰੱਬ ਸਮਝਣ ਲਗਦਾ ਹੈ। ਰਾਜ ਪੰਡਿਤ ਇਹ ਗੱਲ ਸਹੀ ਸਾਬਤ ਕਰਨ ਵਾਸਤੇ ਗ੍ਰੰਥ ਖੋਲ੍ਹੀ ਰੱਖਦੇ ਨੇ। ਮੂਰਖ ਦਾ ਇਹੋ ਲੱਛਣ ਹੁੰਦਾ ਹੈ, ਗੁਣ ਬਿਨ ਗਿਆਨਵਾਨ ਹੋਣ ਦਾ ਭਰਮ ਪਾਲਣਾ ਤੇ ਸਾਰੀ ਉਮਰ ਇਸ ਗ਼ਲਤਫਹਿਮੀ ਵਿੱਚ ਬਿਤਾਉਣੀ। ਪੰਡਿਤਾਂ ਦਾ ਕੰਮ ਹੈ ਰਾਜੇ ਦੀ ਵਡਿਤਣ ਦਾ ਢੋਲ ਕੁੱਟਣਾ। ਖ਼ਜ਼ਾਨੇ ਦਾ ਮਾਲ ਛਕਦੇ ਛਕਾਉਂਦੇ ਫਾਲਤੂ ਸਾਲ ਗੁਆਏ। ਮੈਂ ਹਾਂ ਰਾਜਾ ਭੋਜ ਤੇ ਇਹ ਨੇ ਮਾਘ ਪੰਡਿਤ।

ਰਾਜੇ ਨੇ ਗੱਲ ਕਹਿ ਤਾਂ ਦਿੱਤੀ ਪਰ ਇਉਂ ਸੁੰਨ ਖਲੋਤਾ ਰਿਹਾ ਜਿਵੇਂ ਬੋਲ ਕਿਸੇ ਹੋਰ ਦੇ ਹੋਣ, ਸੁਣੇ ਰਾਜੇ ਨੇ। ਕਿਸੇ ਹੋਰ ਨੇ ਵੀ ਸੁਣੇ?

-ਪਰ ਮੈਂ ਸਮਝਦੀ ਹਾਂ ਅਜੇ ਤਾਂ ਤੁਹਾਡਾ ਜਨਮ ਵੀ ਨਹੀਂ ਹੋਇਆ, ਫਿਰ ਕੌਣ ਰਾਜਾ, ਕੌਣ ਪੰਡਿਤ?

-ਕੀ ਕਿਹਾ ਮਾਂ? ਅਜੇ ਅਸੀਂ ਜਨਮ ਨਹੀਂ ਲਿਆ?

ਬੁੱਢੀ ਨੇ ਹਾਮੀ ਭਰੀ। ਰਾਜੇ ਨੂੰ ਲੱਗਿਆ ਜਿਵੇਂ ਪਹਿਲੀ ਵਾਰ ਅੱਖਾਂ ਖੁੱਲ੍ਹਣ ਲੱਗੀਆਂ। ਜਿਵੇਂ ਪਹਿਲੀ ਵਾਰ ਸੂਰਜ ਦੇਖਿਆ ਹੋਵੇ। ਬੇਹੋਸ਼ੀ ਜਿਹੀ ਵਿੱਚ ਰਾਜੇ ਨੇ ਕਿਹਾ- ਜੇ ਮੈਂ ਅਜੇ ਜੰਮਿਆਂ ਨਹੀਂ ਤਾਂ ਫਿਰ ਤੁਹਾਡੀ ਕੁੱਖ ਵਿੱਚੋਂ ਜਨਮ ਲੈਣਾ ਚਾਹੂੰਗਾ ਮਾਂ।

-ਆਪਣੀ ਇੱਛਾ ਨਾਲ ਆਪ ਕੋਈ ਮਰਜ਼ੀ ਦੀ ਕੁੱਖ ਨਹੀਂ ਚੁਣ ਸਕਦਾ। ਤੁਹਾਨੂੰ ਆਪਣੀ ਕੁੱਖ ਵਿੱਚੋਂ ਆਪ ਜਨਮ ਲੈਣਾ ਪਏਗਾ। ਉਹੀ ਸੱਚਾ ਜਨਮ ਹੋਇਆ ਕਰਦੈ। ਮਾਂ ਦੀ ਕੁੱਖ ਵਿੱਚੋਂ ਤਾਂ ਸਾਹ ਲੈਣ ਵਾਲਾ ਮਾਸ ਦਾ ਇੱਕ ਲੋਥੜਾ ਪੈਦਾ ਹੋਇਆ ਕਰਦੈ।

ਆਪਣੇ ਅੰਦਰ ਗੋਤਾ ਲਾਉਣਾ ਸਮੁੰਦਰ ਦੇ ਤਲ ਤੱਕ ਪਹੁੰਚਣ ਨਾਲੋਂ ਔਖਾ ਕਾਰਜ ਹੈ। ਰਾਜਾ ਉਲਝਣ ਵਿੱਚ ਪੈ ਗਿਆ। ਪੰਡਿਤ ਦੀ ਅਨਪੜ੍ਹ ਜੀਭ ਕੁਚਲੇ ਨਾਗ ਵਾਂਗ ਫੁੰਕਾਰਨ ਲੱਗੀ। ਹੁਣ ਵੀ ਜੇ ਸਮਝਦਾਰੀ ਨਾ ਵਰਤੀ, ਉਜੈਨ ਦਾ ਸਰਬਨਾਸ ਯਕੀਨੀ ਹੈ। ਬਿਪਤਾ ਟਾਲਣ ਲਈ ਉਪਾ ਕਰਨਾ ਉਸਦਾ ਫ਼ਰਜ਼ ਹੈ। ਰਾਜੇ ਦੀ ਮੱਤ ਦੇਰ ਤੋਂ ਵਿਗੜਦੀ ਜਾ ਰਹੀ ਹੈ। ਮਾਲਕ ਨੂੰ ਤਾਂ ਮੈਂ ਹਦਾਇਤ ਦੇ ਨਹੀਂ ਸਕਦਾ ਇਸ ਫਫੇਕੁਟਣੀ ਬੁੜ੍ਹੀ ਨੂੰ ਤਾਂ ਸਬਕ ਸਿਖਾ ਸਕਦਾ ਹਾਂ। ਮਾਲੀ ਨਾਲ ਪੈਦਲ ਤੁਰ ਪਏ, ਸਭ ਤੋਂ ਵੱਡੀ ਭੁੱਲ। ਰਾਜ ਦੀ ਨਿਗਰਾਨੀ ਜ਼ਰੂਰੀ ਕਿ ਬਗ਼ੀਚੇ ਦੀ ਸੈਰ? ਚੰਗਾ ਭਲਾ ਮਾਲੀ ਰਸਤਾ ਦੱਸਣ ਲਈ ਤੁਰ ਪਿਆ ਸੀ, ਰੋਕ ਦਿੱਤਾ। ਚਲੋ ਜੋ ਹੋਇਆ ਸੋ ਹੋਇਆ, ਹੁਣ ਇਸ ਕੁਬੜੀ ਤੋਂ ਖਹਿੜਾ ਛੁਡਾਈਏ। ਕੁਝ ਕਹਿਣ ਲੱਗਾ ਕਿ ਰਾਜੇ ਨੇ ਰੋਕਦਿਆਂ ਕਿਹਾ- ਮਾਂ ਦੀਆਂ ਗੱਲਾਂ ਠੀਕ ਨੇ। ਸੱਚ ਸੁਣ ਕੇ ਬੁਖਲਾਈਦਾ ਨਹੀਂ। ਉਲਟਾ ਸਾਡਾ ਏਨਾ ਨੁਕਸਾਨ ਹੋ ਜਾਏਗਾ ਕਿ ਰਾਜ ਦੇ ਸਾਰੇ ਖ਼ਜ਼ਾਨੇ ਨਾਲ ਪੂਰਤੀ ਨਹੀਂ ਹੋ ਸਕੇਗੀ।

ਪਰ ਇਹ ਸੱਚਾਈਆਂ ਤਾਂ ਪੰਡਿਤਾਂ ਦਾ ਕਾਰੋਬਾਰ ਠੱਪ ਕਰ ਦੇਣਗੀਆਂ। ਸਿੰਘਾਸਨ ਤੇ ਬੈਠਣ ਦਾ ਹੱਕਦਾਰ ਰਾਜਾ ਹੈ, ਮਰਜੀ ਹੋਵੇ ਤਾਂ ਪੰਡਿਤਾਂ ਨੂੰ ਦਫ਼ਾ ਕਰ ਦਏ। ਮੂਰਖ ਬੁੱਢੀ ਨੇ ਜੇ ਰਾਜਾ ਭਰਮਾ ਲਿਆ, ਪੰਡਿਤ ਨੂੰ ਤਾਂ ਫਿਰ ਕੋਈ ਹਿੰਗ ਬਦਲੇ ਨਾ ਖਰੀਦੇ। ਆਪਣੇ ਭਲੇ ਦਾ ਫਿਕਰ ਕਰਨ ਵਿੱਚ ਕੋਈ ਗ਼ਲਤੀ ਨਹੀਂ। ਰਾਜੇ ਨੂੰ ਖ਼ੁਸ਼ ਕਰਨ ਲਈ ਹੁਣ ਤੱਕ ਚੁੱਪ ਰਿਹਾ ਸੋ ਰਿਹਾ, ਹਿੰਮਤ ਕਰਕੇ ਬੋਲਿਆ- ਇਹ ਤਾਂ ਮਾਤਾ ਰਟੇ ਰਟਾਏ ਅਟਕਲਪੱਚੂ ਨੇ ਤੁਹਾਡੇ। ਮੈਂ ਸਵਾਲ ਕਰਾਂ, ਜਵਾਬ ਦਿਉਗੇ?

ਬੁੱਢੀ ਨੂੰ ਹਾਸਾ ਆ ਗਿਆ- ਮੈਨੂੰ ਹਰਾ ਕੇ ਕੀ ਮਿਲੇਗਾ? ਆਪਣੀ ਮੌਜ ਵਿੱਚ ਮਸਤ ਹਾਂ। ਤਾਂ ਵੀ ਤੁਹਾਡੇ ਮਨ ਵਿੱਚ ਕੁਝ ਹੈ, ਸੋ ਕਹੋ। ਜਾਣਦੀ ਹੋਈ ਤਾਂ ਦੱਸ ਦਿਆਂਗੀ ਨਾ ਜਾਣਦੀ ਹੋਈ ਕਹਿ ਦਿਆਂਗੀ ਪਤਾ ਨਹੀਂ। ਕੁਦਰਤ ਨੂੰ ਕਿੰਨਾ ਕੁ ਜਾਣ ਸਕਦਾ ਹੈ ਆਦਮੀ? ਜਾਣਨ ਦਾ ਭਰਮ ਜ਼ਰੂਰ ਹੈ। ਹੱਥ ਵਿੱਚ ਸਿੱਪੀ ਫੜ ਕੇ ਕੋਈ ਕਹੇ ਮੈਂ ਸਮੁੰਦਰ ਪਾ ਲਿਆ...। ਇਸ ਬ੍ਰਹਿਮੰਡ ਵਿੱਚ ਕੌਣ ਜਾਣੇ ਕਿੰਨੇ ਸੰਸਾਰ ਨੇ? ਜਦੋਂ ਦੀ ਕਮਰ ਝੁਕੀ, ਬੁੱਢੀ ਉੱਪਰ ਹੀ ਉੱਪਰ ਦੇਖਣ ਲੱਗੀ ਸੀ।

-ਤੁਹਾਡੀ ਨਿਗਾਹ ਬਹੁਤ ਦੂਰ ਤੱਕ ਜਾਂਦੀ ਹੈ ਮਾਂ, ਪੰਡਿਤ ਨੇ ਕਿਹਾ- ਇਹ ਦੱਸੋ ਸਭ ਤੋਂ ਉੱਚੀ ਚੀਜ਼ ਕਿਹੜੀ ਹੈ।

ਬੁੱਢੀ ਹੱਸੀ- ਖੋਦਿਆ ਪਹਾੜ ਨਿਕਲਿਆ ਚੂਹਾ। ਇਹੋ ਜਿਹੀਆਂ ਬੁਝਾਰਤਾਂ ਮੇਰੀ ਪੋਤੀ ਬੁੱਝਿਆ ਕਰਦੀ ਹੈ। ਖੇਤ ਦੇ ਪਰਲੇ ਕੋਨੇ ਝੌਂਪੜੀ ਸੀ। ਬੁੱਢੀ ਨੇ ਜ਼ੋਰ ਦੀ ਪੋਤੀ ਨੂੰ ਵਾਜ ਮਾਰੀ। ਨੰਗ ਧੜੰਗ ਛੋਕਰੀ ਗੇਂਦ ਵਾਂਗ ਉਛਲਦੀ ਆਈ। ਦਾਦੀ ਨਾਲ ਲੱਗ ਕੇ ਪਰਦੇਸੀਆਂ ਵੱਲ ਦੇਖਣ ਲੱਗੀ।

ਮਾਸੂਮ ਛੋਕਰੀ ਵਲ ਦੇਖ ਕੇ ਰਾਜਾ ਭੋਜ ਸੋਚਣ ਲੱਗਾ, ਅੱਜ ਖ਼ੂਬ ਰਸਤਾ ਭੁੱਲੇ। ਪੁੱਛਦੇ ਪੁਛਾਉਂਦੇ ਉਜੈਨ ਤਾਂ ਪਹੁੰਚ ਹੀ ਜਾਣਾ, ਗਿਆਨ ਤੋਂ ਭਟਕੇ ਰਾਹੀਆਂ ਨੂੰ ਕਦੋਂ ਰਸਤਾ ਦਿਸੇਗਾ? ਦਿਸੇਗਾ ਵੀ ਕਿ ਨਾ? ਜਿਸਦਾ ਗੁਮਾਨ ਕਰਦੇ ਰਹੇ ਅਗਿਆਨ ਦੀਆਂ ਭੁੱਲ ਭੁਲੱਈਆਂ ਨਿਕਲਿਆ। ਉਸ ਪਾਸ ਜਾਣ ਨੂੰ ਦਿਲ ਨਹੀਂ ਕਰਦਾ ਹੁਣ। ਅਗਿਆਨਤਾ ਦਾ ਅਹਿਸਾਸ ਹੋਇਆ, ਇਹ ਵੀ ਰਾਜ ਖ਼ਜ਼ਾਨੇ ਤੋਂ ਘੱਟ ਨਹੀਂ। ਰਾਜੇ ਨੂੰ ਲੱਗਣ ਲੱਗਾ ਕਿਸੇ ਨਵੇਂ ਸ਼ਖ਼ਸ ਦਾ ਜਨਮ ਹੋਣ ਲੱਗਾ ਹੈ। ਬਣਮਾਲੀ ਦੇ ਬਗ਼ੀਚੇ ਦਾ ਫਲ ਅਜਿਹਾ ਹੋਏਗਾ, ਸੋਚਿਆ ਵੀ ਨਹੀਂ ਸੀ।

ਪੰਡਿਤ ਵੱਲ ਦੇਖਦਿਆਂ ਬੁੱਢੀ ਬੋਲੀ- ਇੰਨੀ ਦੇਰ ਵਿੱਚ ਮੈਂ ਤਾਂ ਭੁੱਲ ਵੀ ਗਈ, ਕੀ ਪੁੱਛਿਆ ਸੀ। ਮੇਰੀ ਲਾਡੋ ਚਿੜੀ ਨੂੰ ਫੇਰ ਪੁੱਛੋ। ਪੰਡਿਤ ਨੇ ਮੁੜ ਪੁੱਛਿਆ- ਆਕਾਸ਼ ਤੋਂ ਉੱਚੀ ਚੀਜ਼ ਕਿਹੜੀ ਹੈ। ਤੁਰੰਤ ਕੁੜੀ ਨੇ ਮੱਥੇ ਤੇ ਹੱਥ ਰੱਖਿਆ, ਕਿਹਾ- ਆਕਾਸ਼ ਤੋਂ ਉੱਚਾ ਇਹ ਮੱਥਾ ਹੈ। ਆਕਾਸ਼ ਤਾਂ ਸਾਫ਼ ਦਿਸਦਾ ਹੈ, ਮੱਥਾ ਨਹੀਂ ਦਿਸਦਾ। ਇਹ ਉੱਚਾ ਹੋਇਆ ਕਿ ਨਾ?

ਪੰਡਿਤ ਕੀ ਕਹਿੰਦਾ, ਦੂਜਾ ਸਵਾਲ ਪੁੱਛਣ ਦੀ ਕੀਤੀ- ਪਤਾਲ ਵਿੱਚ ਸਭ ਤੋਂ ਡੂੰਘੀ ਚੀਜ਼ ਦਾ ਨਾਮ ਦੱਸ ਬੇਟੀ। ਕੁੜੀ ਜਿਵੇਂ ਸੋਚਕੇ ਆਈ ਹੋਵੇ, ਝੱਟ ਕਿਹਾ- ਪਤਾਲ ਤੋਂ ਡੂੰਘਾ ਪੇਟ। ਦੋ ਵਕਤ ਭਰੀਦੈ, ਫਿਰ ਖਾਲੀ ਦਾ ਖਾਲੀ। ਸੌ ਸਾਲ ਭਰੀ ਜਾਉ, ਭਰਦਾ ਈ ਨੀ। ਪਤਾਲ ਦੀ ਡੂੰਘਾਈ ਮਿਣੀ ਜਾ ਸਕਦੀ ਹੈ ਪੇਟ ਦੀ ਨਹੀਂ।

ਕੁੜੀ ਦੀਆਂ ਚੰਚਲ ਅੱਖਾਂ ਵੱਲ ਝਾਕਦਿਆਂ ਪੰਡਿਤ ਨੇ ਪੁੱਛਿਆ- ਗੁੜ ਤੋਂ ਮਿੱਠੀ ਚੀਜ਼ ਕੀ ਹੋਈ? ਕੁੜੀ ਨੇ ਕਿਹਾ- ਬੋਲੀ। ਜਿਸ ਦੀ ਮਿਠਾਸ ਨਾਲ ਸ਼ੇਰ ਬਘਿਆੜ ਤੱਕ ਵਸ ਵਿੱਚ ਆ ਜਾਂਦੇ ਨੇ। ਬੋਲੀ ਦੇ ਜਾਦੂ ਸਦਕਾ ਪਾਲਤੂ ਹੋ ਜਾਂਦੇ ਨੇ।

-ਪਾਣੀ ਤੋਂ ਪਤਲਾ ਕੀ ਹੈ?

-ਨਜ਼ਰ, ਕੁੜੀ ਨੇ ਕਿਹਾ, ਕੋਈ ਪੱਥਰ ਮੇਰੀ ਦਾਦੀ ਦੀ ਗੱਲ ਮੰਨ ਜਾਏ, ਅਕਲ ਆ ਜਾਏਗੀ ਉਸਨੂੰ।

ਪਰ ਰਾਜ ਪੰਡਿਤ ਪੱਥਰ ਥੋੜ੍ਹਾ ਸੀ, ਬੰਦਾ ਸੀ। ਹੋਰ ਸਵਾਲ ਪੁੱਛਣੇ ਸਨ, ਰਾਜੇ ਨੇ ਹਟਾ ਦਿੱਤਾ, ਕਿਹਾ- ਬੱਸ, ਕਾਫ਼ੀ ਹੋ ਗਿਆ। ਮੂਰਖਤਾ ਦੀ ਨੁਮਾਇਸ਼ ਨੀਂ ਲਾਈਦੀ। ਉਜੈਨ ਦਾ ਰਸਤਾ ਨਾ ਭੁਲਦੇ ਹੋਰ ਰਸਤਿਆਂ ਦਾ ਪਤਾ ਈ ਨਾ ਲਗਦਾ।

ਪੰਡਿਤ ਨੂੰ ਮਨ ਮਾਰ ਕੇ ਚੁੱਪ ਕਰਨਾ ਪਿਆ। ਉਂਝ ਉਸਨੂੰ ਲੱਗਣ ਲੱਗਾ ਜਿਵੇਂ ਗਲ ਵਿੱਚ ਪਈ ਫਾਹੀ ਕੁਝ ਢਿੱਲੀ ਹੋਣ ਲੱਗ ਪਈ ਹੈ। ਅੰਦਰ ਕੁਝ ਪਿਘਲਣ ਲੱਗਾ ਜਿਸ ਦਾ ਪਤਾ ਦੇਰ ਬਾਅਦ ਲੱਗਿਆ। ਉਸਦਾ ਦਿਲ ਬਿਲਕੁਲ ਨਹੀਂ ਕਰਦਾ ਸੀ ਕਿ ਪਿਘਲੇ, ਕਿਉਂਕਿ ਪਿਘਲ ਜਾਏ ਤਾਂ ਪੱਥਰ ਵਿਚਲੀ ਮਾਰੂ ਸ਼ਕਤੀ ਘਟ ਜਾਂਦੀ ਹੈ। ਤਾਂ ਵੀ ਉਸਦਾ ਦਿਮਾਗ਼ ਚਾਹੁੰਦਾ ਸੀ ਜਿੰਨੀ ਛੇਤੀ ਬੁੱਢੜੀ ਤੋਂ ਖਹਿੜਾ ਛੁਟੇ, ਚੰਗਾ ਹੋਵੇ। ਜਾਦੂਗਰਨੀ ਜੰਗਲ ਵਿੱਚ ਰਹੇ ਠੀਕ। ਇਹਨੂੰ ਇਹਦਾ ਟਿਕਾਣਾ ਮੁਬਾਰਕ। ਜਿੰਨੀ ਮਰਜ਼ੀ ਦਲੀਲ ਦਿਉ, ਇਸ ਨੂੰ ਪਤਾ ਨੀ ਲੱਗਣਾ ਉਜੈਨ ਕੀ ਹੈ। ਮਿੱਟੀ ਵਾਂਗ ਇਹ ਆਪਣੇ ਖੇਤਾਂ ਨਾਲ ਚਿਪਕੀ ਰਹੇਗੀ। ਹੌਲੀ ਦੇਣੀ ਪੁੱਛਿਆ- ਮਾਂ ਹੁਣ ਤਾਂ ਉਜੈਨ ਦਾ ਰਸਤਾ ਦੱਸ ਦੇਹ।

ਮਾਈ ਨੇ ਸੱਜੇ ਹੱਥ ਦੀਆਂ ਦੋ ਉਂਗਲੀਆਂ ਉੱਚੀਆਂ ਕਰਦਿਆਂ ਕਿਹਾ- ਰਸਤੇ ਦੋ ਈ ਨੇ ਬਸ। ਇੱਕ ਸੱਚ ਦਾ ਦੂਜਾ ਪ੍ਰੇਮ ਦਾ। ਜਿਸਨੂੰ ਇਹ ਯਾਦ ਹੋਵੇ ਉਹ ਕਦੀ ਨਾ ਭਟਕੇਗਾ। ਰਾਜੇ ਨੂੰ ਲੱਗਾ ਨ੍ਹੇਰੀ, ਤੂਫ਼ਾਨ, ਬਾਰਸ਼, ਓਲੇ, ਭੂਚਾਲ ਨੇ ਕੁਦਰਤ ਦੀ ਥਾਂ ਬੁੱਢੀ ਦੇ ਦਿਲ ਵਿੱਚ ਡੇਰਾ ਲਾ ਲਿਆ ਹੈ। ਇਸ ਮਾਤਾ ਦੇ ਦਿਲ ਦਾ ਇੱਕ ਨਿੱਕਾ ਕੋਨਾ ਬ੍ਰਹਿਮੰਡ ਹੈ। ਕਿਸੇ ਵਿੱਚ ਏਨੀ ਸਮਰੱਥਾ ਹੋ ਸਕਦੀ ਹੈ, ਸੋਚਿਆ ਨਹੀਂ ਸੀ। ਰਾਜੇ ਨੇ ਚਰਨ ਛੂਹਣੇ ਚਾਹੇ, ਬੁੱਢੀ ਸਹਿਮ ਕੇ ਇਉਂ ਪਿੱਛੇ ਹਟੀ ਜਿਵੇਂ ਹੱਥ ਨਹੀਂ, ਦੋ ਸੱਪ ਉਸ ਵੱਲ ਮੇਲ੍ਹਦੇ ਆਉਂਦੇ ਹੋਣ। ਬੋਲੀ- ਇਹ ਤੁਹਾਡੇ ਜੀ ਵਿੱਚ ਕੀ ਆਇਆ? ਮੇਰੇ ਵਾਸਤੇ ਨਰਕ ਦਾ ਸਾਮਾਨ ਇਕੱਠਾ ਕੀਤਾ ਹੈ?

ਚੌਂਕ ਕੇ ਰਾਜੇ ਨੇ ਹੱਥ ਪਿੱਛੇ ਹਟਾ ਲਏ ਪਰ ਪੈਰਾਂ ਤੋਂ ਨਿਗਾਹ ਨਾ ਹਟੀ। ਬੁਝੀ ਆਵਾਜ਼ ਵਿੱਚ ਬੋਲਿਆ- ਨਰਕ ਏਨਾ ਭਾਗਵਾਨ ਕਿੱਥੇ! ਤੁਹਾਡਾ ਪਰਛਾਵਾਂ ਪੈਣ ਸਾਰ ਸੁਰਗ ਹੋ ਜਾਏਗਾ ਤੇ ਤੁਹਾਡੀ ਗ਼ੈਰਹਾਜ਼ਰੀ ਵਿੱਚ ਸੁਰਗ, ਨਰਗ ਵਰਗਾ। ਮੈਂ ਤੁਹਾਡੇ ਚਰਨ ਛੂਹਣ ਦਾ ਵੀ ਹੱਕਦਾਰ ਨਹੀਂ ਮਾਂ?

ਬੋਲੀ- ਕੋਈ ਦੇਵਤਾ ਪੈਰੀਂ ਹੱਥ ਲੁਆ ਕੇ ਖ਼ੁਸ਼ ਹੋਵੇ, ਸ਼ੈਤਾਨ ਤੋਂ ਘੱਟ ਨਾ ਸਮਝੋ। ਅਯੋਗ ਬੰਦੇ ਤੋਂ ਪੈਰੀਂ ਹੱਥ ਲੁਆਉਣ ਤੋਂ ਘ੍ਰਿਣਾਜਨਕ ਗੱਲ ਕੋਈ ਨਹੀਂ। ਪੈਰ ਛੂਹਣ ਦਾ ਹੱਕਦਾਰ ਉਹ ਹੈ ਕੇਵਲ ਜਿਸ ਵਿੱਚ ਧਰਤੀ ਜਿੰਨਾ ਅਨੰਤ ਧੀਰਜ ਹੋਵੇ, ਬਸ ਉਹ ਹੈ ਹੱਕਦਾਰ, ਹੋਰ ਨਹੀਂ। ਜੀਵਨ ਵੰਡਣ ਵਾਲੀ ਧਰਤੀ ਛੂੰਹਦੀ ਰਹੇਗੀ ਹਰੇਕ ਪ੍ਰਾਣੀ ਦੇ ਪੈਰ। ਜਿਹੜੇ ਸਾਧੂ ਮਹਾਤਮਾ ਆਪਣੇ ਭਗਤਾਂ ਤੋਂ ਚਰਨੀ ਹੱਥ ਲੁਆਉਂਦੇ ਹਨ ਉਨ੍ਹਾਂ ਵਾਸਤੇ ਤਾਂ ਮੇਰੇ ਮੂੰਹ ਵਿੱਚ ਸਰਾਪ ਵੀ ਨਹੀਂ। ਪਾਤਰ ਕੁਪਾਤਰ ਵੀ ਦੇਖਣਾ ਹੁੰਦੈ ਕਿ ਨਹੀਂ?

ਇਹ ਬੋਲ ਬਾਜਰੇ ਦੇ ਸਿੱਟਿਆਂ ਦੇ ਹਨ ਕਿ ਬਣਮਾਲੀ ਦੇ ਬਗ਼ੀਚੇ ਦੇ, ਜਾਂ ਮਾਈ ਦੇ? ਆਦਮੀ ਦੇ ਬੋਲ ਤਾਂ ਹਨ ਨਹੀਂ ਇਹ। ਆਦਮੀ ਦੇ ਬੋਲ ਤਾਂ ਅਸਰ ਨਹੀਂ ਕਰਦੇ। ਰਾਜ ਪੰਡਿਤ ਕਿਸੇ ਅਨਹਦ ਸ਼ਬਦ ਦੀ ਚਰਚਾ ਕਰਿਆ ਕਰਦੇ ਸਨ, ਅੱਜ ਇਹ ਦੇਖ ਲਏ। ਰਾਜਾ ਕੁਝ ਕਹਿਣਾ ਚਾਹੁੰਦਾ ਸੀ ਪਰ ਜਿੱਡੀ ਵੱਡੀ ਅੰਦਰ ਗਰਜਣਾ ਸੀ ਉਹ ਬੁੱਲ੍ਹਾਂ ਤੇ ਆ ਨਹੀਂ ਸਕੀ, ਬੁੱਲ੍ਹ ਬਹੁਤਾ ਭਾਰ ਚੁੱਕਣ ਦੇ ਸਮਰੱਥ ਨਹੀਂ। ਬੁੱਢੀ ਗੱਲ ਜਾਣ ਗਈ, ਪੁਚਕਾਰਦੀ ਕਹਿਣ ਲੱਗੀ- ਹੋਰ ਕੁਝ ਪੁੱਛਣਾ ਹੈ ਨਿਰਸੰਕੋਚ ਪੁੱਛੋ, ਮਾਂ ਤੋਂ ਕਿਸ ਲਈ ਝਿਜਕ?

ਰਾਜਾ ਬੋਲਿਆ- ਪਹਿਲਾਂ ਵਚਨ ਦਿਉ।

-ਵਚਨ? ਪਿੱਠ ਸਿਧੀ ਕਰਕੇ ਬੋਲੀ- ਨਾ ਵਚਨ ਕਦੀ ਦਿੱਤਾ ਨਾ ਲਿਆ। ਬਿਨਾਂ ਵਚਨ ਲਏ ਦਏ ਮਾਂ ਦੀ ਕੁੱਖ ਵਿੱਚੋਂ ਜਨਮ ਲੈ ਲਿਆ, ਹੁਣ ਮਰਨ ਵੇਲੇ ਤੁਹਾਨੂੰ ਵਚਨ ਕਿਉਂ ਦਿਆਂ? ਮੇਰੇ ਇੱਕ ਬੇਟੇ ਨੇ ਵੀ ਵਚਨ ਦੇਣਾ ਚਾਹਿਆ ਸੀ ਕਿ ਅਜਿਹੀ ਗ਼ਲਤੀ ਫਿਰ ਨਹੀਂ ਕਰੇਗਾ, ਉਸਤੋਂ ਵੀ ਵਚਨ ਨਹੀਂ ਲਿਆ। ਹੁਣ ਤੱਕ ਪਤਾ ਨਹੀਂ ਲੱਗਾ ਉਸਨੇ ਇਹ ਕੰਮ ਕੀਤਾ ਹੀ ਕਿਉਂ? ਮੇਰਾ ਦੁੱਧ ਅਜਿਹਾ ਤਾਂ ਨਹੀਂ ਸੀ।

ਰਾਜਾ ਭੋਜ ਨੂੰ ਕਦੀ ਚਿੜੀਆਂ ਦੀ ਚਹਿਚਹਾਟ ਸੁਣਦੀ ਕਦੀ ਬੁੱਢੀ ਦੇ ਬੋਲ, ਕਦੀ ਕਦੀ ਤਾਂ ਪਤਾ ਵੀ ਨਾ ਲਗਦਾ ਕਿਹੜੇ ਬੋਲ ਕਿਸਦੇ ਹਨ। ਰਾਜ ਦਰਬਾਰ ਵਿੱਚ ਅਜਿਹੇ ਅਨੂਠੇ ਬੋਲ ਕਦੀ ਨਹੀਂ

ਸੁਣੇ। ਅੱਜ ਤਾਂ ਇਹ ਵੀ ਸ਼ੱਕ ਹੋਣ ਲੱਗਾ ਕਿ ਜੋ ਕੁਝ ਸੁਣਿਆ ਇਹ ਕਿਸੇ ਮਨੁੱਖ ਦੇ ਕੰਠ ਵਿੱਚੋਂ ਦੀ ਆਇਆ?

ਬੁੱਢੀ ਫਿਰ ਬੋਲੀ- ਇੱਕ ਪਖਵਾੜੇ ਪਹਿਲਾਂ ਦੀ ਗੱਲ ਹੈ। ਭੋਲੇ ਭਾਲੇ ਚੂਹੇ ਨੇ ਮਤੀਰੇ ਦੀ ਵੇਲ ਕੁਤਰ ਦਿੱਤੀ। ਮੇਰੇ ਬੇਟੇ ਨੂੰ ਕਰੋਧ ਆ ਗਿਆ। ਗ਼ੁੱਸੇ ਵਿੱਚ ਪੱਥਰ ਮਾਰਿਆ, ਵਿਚਾਰੇ ਦੀ ਅੱਧੀ ਪੂਛ ਕੱਟੀ ਗਈ। ਤੁਹਾਨੂੰ ਮੇਰੀ ਗੱਲ ਸਮਝ ਆਏ ਨਾ ਆਏ ਬਾਜਰੇ ਦਾ ਪੱਤਾ-ਪੱਤਾ, ਦਾਣਾ-ਦਾਣਾ, ਰੇਤ ਦਾ ਕਣ-ਕਣ ਮੇਰੀ ਗੱਲ ਸਮਝਦਾ ਹੈ। ਸੁਣ ਰਹੇ ਹੋ ਨਾ? ਆਪਣੀ ਗ਼ਲਤੀ ਢਕਣ ਵਾਸਤੇ ਫ਼ਜ਼ੂਲ ਬਹਾਨਾ ਘੜਿਆ, ਕਹਿੰਦਾ ਮਤੀਰਾ ਕੁਤਰ ਦਿੰਦਾ ਮੈਂ ਕੁਝ ਨਾ ਕਹਿੰਦਾ। ਵੇਲ ਕਿਉਂ ਕੱਟੀ? ਮੈਂ ਕਿਹੜਾ ਵਿਵਾਦ ਕਰਨਾ ਸੀ, ਚੁੱਪ ਹੋ ਗਈ। ਇੱਕ ਵਾਰ ਸੋਚਿਆ ਜ਼ਰੂਰ, ਉਜੈਨ ਜਾ ਕੇ ਰਾਜੇ ਕੋਲ ਆਪਣੇ ਬੇਟੇ ਦੀ ਸ਼ਿਕਾਇਤ ਕਰਾਂ ਪਰ ਪਤਾ ਲੱਗਾ ਰਾਜਾ ਤਾਂ ਸ਼ਿਕਾਰ ਦੇ ਸ਼ੌਕ ਵਿੱਚ ਕਿੰਨੇ ਪਸ਼ੂ ਪੰਛੀ ਮਾਰ ਚੁੱਕਾ ਹੈ, ਚੂਹੇ ਦੀ ਪੂਛ ਦਾ ਉਸਨੂੰ ਕੀ ਦਰਦ? ਉਲਟਾ ਮੇਰੇ ਤੇ ਹੱਸੇਗਾ।

ਪਿੱਛੋਂ ਤਾਂ ਮੇਰੇ ਬੇਟੇ ਨੇ ਪਛਤਾਵਾ ਘੱਟ ਨਹੀਂ ਕੀਤਾ। ਸੱਤ ਦਿਨ ਭੁੱਖਾ ਰਿਹਾ। ਪਰ ਉਸਦੀ ਭੁੱਖ ਕਰਕੇ ਚੂਹੇ ਦੀ ਪੂਛ ਜੁੜ ਤਾਂ ਨੀ ਗਈ। ਇੰਨਾ ਕਹਿਕੇ ਬੁੱਢੀ ਨੇ ਵਾਜ਼ ਮਾਰੀ- ਗਣੇਸ਼, ਬੇਟਾ ਗਣੇਸ਼...। ਨੇੜੇ ਦੀ ਖੱਡ ਵਿੱਚੋਂ ਛਾਲਾਂ ਮਾਰਦਾ ਚੂਹਾ ਭੱਜਾ ਆਇਆ ਤੇ ਬੁੱਢੀ ਦੇ ਸਿਰ ਉੱਪਰ ਚੜ੍ਹ ਕੇ ਬੈਠ ਗਿਆ। ਹਿਲਦੇ ਸਿਰ ਉੱਪਰ ਝੂਟੇ ਲੈਣ ਲੱਗਾ। ਇਹ ਪਰਦੇਸੀ ਪਹਿਲੀ ਵਾਰ ਦੇਖੇ। ਮਾਂ ਦੀਆਂ ਗੱਲਾਂ ਨੇ ਦੁਬਿਧਾ ਵਿੱਚ ਪਾ ਦਿੱਤੇ। ਕੁਦਰਤ ਸਿਵਾਏ ਮਾਂ ਨਾਲ ਕੌਣ ਮੁਕਾਬਲਾ ਕਰੇ?

ਰਾਹਗੀਰਾਂ ਨੇ ਬਥੇਰੇ ਚੂਹੇ ਦੇਖੇ ਸਨ ਪਰ ਇੱਥੇ ਗੱਲ ਕੁਝ ਹੋਰ ਸੀ। ਅਸਤ ਹੋ ਰਹੇ ਸੂਰਜ ਨੇ ਚੂਹੇ ਦਾ ਰੂਪ ਧਾਰਕੇ ਆਕਾਸ਼ ਦੀ ਬਜਾਇ ਜਿਵੇਂ ਬੁੱਢੀ ਦੇ ਸਿਰ ਉੱਪਰ ਥਾਂ ਲੱਭ ਲਈ ਹੋਵੇ। ਚੂਹੇ ਦੀ ਅੱਧੀ ਪੂਛ ਦੇਖਕੇ ਰਾਜੇ ਨੂੰ ਲੱਗਾ ਜਿਵੇਂ ਸੂਰਜ ਦੀਆਂ ਅੱਧੀਆਂ ਕਿਰਨਾਂ ਗੁੰਮ ਹੋ ਗਈਆਂ। ਉਦਾਸ ਸੁਰ ਵਿੱਚ ਰਾਜੇ ਨੇ ਕਿਹਾ- ਪਿਛਲੀਆਂ ਗ਼ਲਤੀਆਂ ਦੀ ਮਾਫ਼ੀ ਮੰਗਣ ਦਾ ਅਪਰਾਧ ਨਹੀਂ ਕਰਨਾ ਪਰ ਅੱਜ ਵਾਅਦਾ ਹੈ ਛੋਟੇ ਵੱਡੇ ਕਿਸੇ ਜੀਵ ਦੀ ਜਾਨ ਆਪਣੀ ਜਾਨ ਵਰਗੀ ਜਾਣਾਗਾ। ਉਨ੍ਹਾਂ ਦੀ ਹੱਤਿਆ ਆਤਮ ਹੱਤਿਆ ਹੋਵੇਗੀ। ਹੋਠਾਂ ਤੇ ਮੁਸਕਾਨ ਖੇਡੀ, ਬੁੱਢੀ ਨੇ ਕਿਹਾ- ਮੇਰੇ ਬੇਟੇ ਨੇ ਪਛਤਾਵਾ ਕਰਦਿਆਂ ਮੈਨੂੰ ਕਿਹਾ ਸੀ- ਮੈਂ ਰਾਜੇ ਨੂੰ ਸ਼ਿਕਾਰ ਖੇਡਣੋ ਹਟਾ ਦਿਆਂਗਾ।

-ਫਿਰ ਵੀ ਉਸਨੂੰ ਮਾਫ਼ ਨਹੀਂ ਕੀਤਾ ਮਾਂ? ਰਾਜੇ ਨੇ ਪੁੱਛਿਆ।

-ਪੂਛ ਤਾਂ ਚੂਹੇ ਦੀ ਕਟੀ ਸੀ, ਮੈਂ ਕੌਣ ਹੁੰਨੀਆਂ ਮਾਫ਼ ਕਰਨ ਵਾਲੀ?

-ਪਰ ਅੱਧੀ ਪੂਛ ਬਦਲੇ ਤੁਹਾਡੇ ਬੇਟੇ ਨੇ ਕਿੰਨੇ ਪਸ਼ੂ ਪੰਛੀ ਬਚਾ ਲਏ ਹਿਸਾਬ ਲਾਓ।

-ਇਹੀ ਹਿਸਾਬ ਤਾਂ ਮੇਰੀ ਸਮਝ ਵਿੱਚ ਨਹੀਂ ਆਉਂਦਾ ਚਾਹੇ ਬੇਟਾ ਸਮਝਾਏ ਚਾਹੇ ਦੇਸ ਦਾ ਰਾਜਾ। ਮੇਰੇ ਗਣੇਸ਼ ਦੀ ਕਟੀ ਪੂਛ ਨਾਲ ਇਨ੍ਹਾਂ ਗੱਲਾਂ ਦਾ ਕੀ ਲੈਣ ਦੇਣ? ਲਗਦੈ ਇਹੀ ਹਿਸਾਬ ਦੁਨੀਆ ਨੂੰ ਲੈ ਡੁੱਬੇਗਾ।

ਰਾਜੇ ਦਾ ਅੰਤਹਕਰਨ ਲਹੂ ਲੁਹਾਣ ਹੁੰਦਾ ਜਾ ਰਿਹਾ ਸੀ। ਹੈਰਾਨੀ ਦਾਇਕ ਗੱਲ ਇਹ ਕਿ ਖਿੰਡਿਆ ਬਿਖਰਿਆ ਮਨ, ਆਤਮਾ ਨਾਲ ਜੁੜਨ ਲੱਗਾ।

ਸਿਰ ਤੋਂ ਹੱਥ ਨਾਲ ਬੁੱਢੀ ਨੇ ਚੂਹਾ ਜ਼ਮੀਨ ਤੇ ਰੱਖ ਦਿੱਤਾ, ਦੋ ਬਾਜ ਟਾਹਲੀ ਤੋਂ ਉੱਡਕੇ ਹੇਠਾਂ ਚੂਹੇ ਕੋਲ ਆ ਉੱਤਰੇ। ਚੂਹਾ ਉਨ੍ਹਾਂ ਦੇ ਖੰਭਾਂ ਉੱਪਰ ਕਦੀ ਚੜ੍ਹ ਜਾਂਦਾ, ਕਦੀ ਉਤਰ ਜਾਂਦਾ। ਨੀਂਦ ਵਿਚਲੇ ਸੁਫ਼ਨੇ ਨਾਲੋਂ ਕਦੀ ਕਦਾਈਂ ਅੱਖੀਂ ਡਿੱਠਾ ਦ੍ਰਿਸ਼ ਵਧੀਕ ਹੈਰਾਨੀਕੁਨ ਹੁੰਦਾ ਹੈ। ਰਾਜੇ ਨੂੰ ਨਾ ਯਕੀਨ ਹੁੰਦਾ ਸੀ ਨਾ ਝੂਠ ਲਗਦਾ। ਪੰਡਿਤ ਸਿਖੀਆਂ ਹੋਈਆਂ ਧਾਰਣਾਵਾਂ ਅਨੁਸਾਰ ਜੋ ਦੇਖਣਾ ਚਾਹੁੰਦਾ ਸੀ ਉਹੀ ਦੇਖੀ ਗਿਆ।

ਬੁੱਢੀ ਆਪਣੀ ਰੌ ਵਿੱਚ ਵਗਦੀ ਹੋਈ ਕਹਿਣ ਲੱਗੀ- ਤੁਹਾਡਾ ਬਣਮਾਲੀ ਅਜੇ ਰਿੜ੍ਹਨਾ ਸਿਖ ਰਿਹਾ ਸੀ ਕਿ ਇੱਕ ਹਿਰਨੋਟਾ ਹਫ਼ਦਾ ਹੋਇਆ ਮੇਰੇ ਨੇੜੇ ਆ ਕੇ ਖੜ੍ਹਾ ਹੋ ਗਿਆ ਜਿਵੇਂ ਕਿਸੇ ਬੱਦਲ ਤੋਂ ਟਪਕਿਆ ਹੋਵੇ। ਅਜੇ ਠੀਕ ਤਰ੍ਹਾਂ ਦੇਖਿਆ ਵੀ ਨਹੀਂ ਸੀ ਕਿ ਦਹਾੜਦੇ ਸ਼ੇਰ ਵੱਲ ਮੇਰੀ ਨਿਗਾਹ

ਗਈ। ਇੱਕ ਵਾਰ ਤਾਂ ਡਰਦੀ ਨੂੰ ਮੈਨੂੰ ਕਾਠ ਮਾਰ ਗਿਆ ਪਰ ਫਿਰ ਕਿਤੋਂ ਮੇਰੇ ਵਿੱਚ ਜਿਵੇਂ ਸੌ ਸ਼ੇਰਾਂ ਦੀ ਤਾਕਤ ਉਤਰ ਆਈ। ਅੱਖਾਂ ਨਾਲ ਅੱਖਾਂ ਮਿਲਾਕੇ ਮੈਂ ਉਸ ਵੱਲ ਵਧੀ ਤੇ ਕਿਹਾ- ਏਨੀ ਭੁੱਖ ਲੱਗੀ ਹੈ ਤਾਂ ਹਿਰਨੋਟੇ ਦੀ ਥਾਂ ਮੈਨੂੰ ਖਾ ਲੈ ਪਰ ਜਿਉਂਦੇ ਜੀ ਹਿਰਨੋਟੇ ਨੂੰ ਤਾਂ ਨੀ ਖਾਣ ਦਿੰਦੀ। ਹੁਣ ਤਾਂ ਏਨਾ ਵੀ ਪੱਕਾ ਯਾਦ ਨਹੀਂ ਇਹ ਗੱਲ ਮੈਂ ਉਸਨੂੰ ਕਹੀ ਸੀ ਕਿ ਸੋਚੀ ਸੀ। ਉਦੋਂ ਤਾਂ ਇਉਂ ਲੱਗਾ ਸੀ ਬਰਸਾਂ ਤੋਂ ਸ਼ੇਰ ਨਾਲ ਮੇਰੀ ਗੱਲਬਾਤ ਚੱਲ ਰਹੀ ਹੈ। ਇਸ ਤਰ੍ਹਾਂ ਦੀ ਬੋਲੀ ਸੀ ਜਿਸਨੂੰ ਕੀੜੀ ਵੀ ਸਮਝਦੀ, ਹਾਥੀ ਵੀ, ਚੂਹਾ ਵੀ ਜਾਣਦਾ ਹੈ ਬਾਜ ਵੀ, ਹਿਰਨ ਵੀ ਜਾਣਦਾ ਹੈ ਸ਼ੇਰ ਵੀ। ਆਦਮੀ ਇਹ ਬੋਲੀ ਭੁੱਲਦਾ ਜਾ ਰਿਹਾ ਹੈ। ਫਿਰ ਸ਼ੇਰ ਨਾ ਆਪਣੀ ਥਾਂ ਤੋਂ ਹਿੱਲਿਆ ਨਾ ਗਰਜਿਆ। ਇੱਕ ਕਦਮ ਉਸ ਵੱਲ ਗਈ, ਉਹ ਪਿੱਛੇ ਹਟ ਗਿਆ, ਪੂਛ ਹਿਲਾਣ ਲੱਗਾ। ਆਪਣੇ ਬੱਚੇ ਨੂੰ ਸ਼ੇਰ ਦੀ ਪਿੱਠ ਤੇ ਬਿਠਾਇਆ ਤਾਂ ਹਿਰਨੋਟਾ ਵੀ ਸ਼ੇਰ ਵੱਲ ਖਿਸਕ ਆਇਆ। ਦੋਵਾਂ ਦੀ ਦੋਸਤੀ ਹੋ ਗਈ, ਮੇਰੇ ਵਿਹੜੇ ਵਿੱਚ ਖੇਡਣ ਆ ਜਾਂਦੇ। ਕਦੇ-ਕਦੇ ਤਾਂ ਹਿਰਨ ਉਸਦੇ ਪੇਟ ਵਿੱਚ ਡੂੰਘਾ ਸਿੰਗ ਮਾਰ ਦਿੰਦਾ, ਸ਼ੇਰ ਮੇਰੇ ਕੋਲ ਸ਼ਿਕਾਇਤ ਕਰਨ ਆਉਂਦਾ। ਬੇਟਾ ਵੀ ਮੇਰੇ ਕੋਲ ਘੱਟ ਆਉਂਦਾ, ਇਨ੍ਹਾਂ ਨਾਲ ਖੇਡੀ ਜਾਂਦਾ। ਬਗ਼ੀਚੇ ਦਾ ਸ਼ੌਕ ਤਾਂ ਬਹੁਤ ਬਾਅਦ ਦੀ ਘਟਨਾ ਹੈ।

ਰਾਜਾ ਗੱਲਾਂ ਸੁਣਦਾ ਸੁਣਦਾ ਪੁਰਾਣੇ ਵਕਤ ਵਿੱਚ ਚਲਾ ਗਿਆ ਜਦੋਂ ਇਹ ਬੁੱਢੀ, ਜਵਾਨ ਸੀ। ਉਸ ਅੱਗੇ ਸ਼ੇਰ ਪੂਛ ਹਿਲਾਉਂਦਾ ਦਿਸਿਆ, ਆਪਣੇ ਬੇਟੇ ਨੂੰ ਉਹ ਸ਼ੇਰ ਦੀ ਪਿੱਠ ਉੱਪਰ ਬਿਠਾਉਂਦੀ ਦਿਸੀ। ਤਿੱਖੇ ਸਿੰਗਾਂ ਨਾਲ ਹਿਰਨ, ਸ਼ੇਰ ਦੀ ਗਰਦਣ ਉੱਪਰ ਖ਼ੁਰਕ ਕਰਦਾ ਦਿਸਿਆ। ਬੁੱਢੀ ਦਾ ਭੂਤਕਾਲ ਤਾਂ ਦੇਖਿਆ ਸੋ ਦੇਖਿਆ, ਅਣਗਿਣਤ ਭਵਿੱਖ ਵੀ ਦਿਸੇ। ਸ਼ਾਇਦ ਇਸ ਦੀ ਮੌਤ, ਇਸ ਸਰੀਰ ਅੰਦਰ ਸਦਾ ਸਜੀਵ ਰਹੇ। ਹਰ ਬੰਦੇ ਵਾਂਗ ਇਸ ਦੀ ਲਾਸ਼ ਸ਼ਮਸ਼ਾਨਘਾਟ ਨਹੀਂ ਜਾਏਗੀ।

ਨਿੱਕੀ ਪੋਤੀ ਸੁਣਕੇ ਬੋਲੀ- ਦਾਦੀ ਦਾਦੀ ਇਨੀ ਵਧੀਆ ਗੱਲ ਮੈਨੂੰ ਕਿਉਂ ਨੀ ਸੁਣਾਈ ਹੁਣ ਤੱਕ? ਕਿਉਂ ਛਿਪਾਈ?

-ਤੈਨੂੰ ਸੁਣਾਉਣ ਵਾਲੀ ਹੁੰਦੀ ਤੈਨੂੰ ਸੁਣਾਉਂਦੀ। ਜਿਹੜੀਆਂ ਅਣਮੋਲ ਗੱਲਾਂ ਤੈਨੂੰ ਸੁਣਾਈਆਂ ਨੇ ਸੋ ਇਨ੍ਹਾਂ ਨੂੰ ਥੋੜ੍ਹਾ ਸੁਣਾਊਂਗੀ? ਇਹ ਮਾਮੂਲੀ ਗੱਲ ਇਨ੍ਹਾਂ ਵਾਸਤੇ ਸੀ ਸੋ ਸੁਣਾ ਦਿੱਤੀ। ਫਿਰ ਮਾਘ ਵੱਲ ਮੂੰਹ ਕਰਕੇ ਬੋਲੀ- ਤੁਹਾਨੂੰ ਮੇਰੀਆਂ ਗੱਲਾਂ ਉੱਪਰ ਯਕੀਨ ਨਹੀਂ ਆਏਗਾ ਕਿਉਂਕਿ ਵਿਦਵਾਨ ਹੋ, ਰਾਜ ਪੰਡਿਤ...।

-ਰਾਜ ਪੰਡਿਤ ਹੋਵਾਂ ਚਾਹੇ ਰਾਖ ਪੰਡਿਤ ਤਾਂ ਵੀ ਸ਼ੇਰ ਅਤੇ ਬਾਜ ਜਿੰਨਾ ਜ਼ਾਲਮ ਨਹੀਂ। ਸ਼ਿਕਾਰੀ ਜਾਨਵਰਾਂ ਦਾ ਸੁਭਾਅ ਬਦਲ ਸਕਦਾ ਹੈ, ਮੇਰਾ ਨਹੀਂ ਬਦਲੇਗਾ? ਮਾਂ ਦੀਆਂ ਲੱਤਾਂ ਖਾਣ ਦਾ ਮੌਕਾ ਹਰੇਕ ਨੂੰ ਮਿਲਦਾ ਵੀ ਤਾਂ ਨਹੀਂ। ਮੰਨੋ ਭਾਵੇਂ ਨਾ, ਮੈਨੂੰ ਤੁਹਾਡੀ ਹਰੇਕ ਗੱਲ ਠੀਕ ਲੱਗਣ ਲੱਗੀ ਹੈ। ਤੁਸੀਂ ਚਾਹੋਂ ਤਾਂ ਇੱਕ ਮੁੱਠੀ ਵਿੱਚ ਸੂਰਜ ਦੂਜੀ ਵਿੱਚ ਚੰਦ ਨੱਪ ਸਕਦੇ ਹੋ।

ਬੁੱਢੀ ਫਿਰ ਹੱਸੀ- ਕੀਤੀ ਨਾ ਉਹੀ ਬੇਸਮਝੀ ਦੀ ਗੱਲ?

-ਸਾਡੇ ਕੋਲ ਸਮਝ ਹੁੰਦੀ ਫਿਰ ਰੋਣਾ ਕਾਸ ਲਈ? ਰਾਜਾ ਨੇ ਕਿਹਾ- ਪੈਰੀਂ ਹੱਥ ਲਾਉਣ ਦੀ ਮਨਾਹੀ ਕਰ ਦਿੱਤੀ, ਸਿਰ ਕੱਟ ਕੇ ਅਰਪਣ ਕਰਨ ਤੇ ਤਾਂ ਬੰਦਿਸ਼ ਨਹੀਂ?

-ਤੁਹਾਡਾ ਸਿਰ, ਜੋ ਮਰਜ਼ੀ ਕਰੋ। ਮੈਂ ਕੌਣ ਹਾਂ ਰੋਕਣ ਵਾਲੀ? ਯਾਦ ਰੱਖੋ, ਤੁਹਾਨੂੰ ਨਾ ਜਿਉਣਾ ਆਏ ਨਾ ਮਰਨਾ। ਕਿਸੇ ਹਥਿਆਰ ਨਾਲ ਸਿਰ ਨਹੀਂ ਕਟਦਾ ਹੁੰਦਾ, ਖਾਹਮਖਾਹ ਸਿਰ ਗੁਆਉਂਗੇ।

-ਹੁਣ ਤਾਂ ਮਾਂ, ਨਾ ਸਿਰ ਦੀ ਇੱਛਾ ਨਾ ਮੁਕਟ ਦੀ। ਮੇਰੀ ਗੱਲ ਨਾ ਮੰਨੀ ਤਾਂ ਸਿਰ ਕੱਟ ਕੇ ਦਿਖਾ ਦੇਊਂਗਾ। ਜੰਗਲ ਦਾ ਰਾਜ ਛੱਡੋ, ਉਜੈਨ ਦਾ ਉਜੜਿਆ ਰਾਜ ਸੰਭਾਲੋ, ਦੇਸ ਦਾ ਕਲਿਆਣ ਹੋ ਜਾਏਗਾ।

-ਨਾ ਬਾਬਾ ਨਾ। ਆਦਮੀ ਨੂੰ ਤਾਂ ਰੱਬ ਨੀ ਸਮਝਾ ਸਕਦਾ ਫਿਰ ਮੇਰੀ ਕੀ ਔਕਾਤ? ਆਪਣਾ ਕਲਿਆਣ ਕਰ ਲਵਾਂ ਬਥੇਰਾ ਹੈ...। ਹੋਰਾਂ ਦੇ ਕਲਿਆਣ ਦਾ ਭਰਮ ਨਹੀਂ। ਪੱਥਰ ਸਮਝ ਜਾਣਗੇ, ਆਦਮੀ ਨਹੀਂ ਸਮਝੇਗਾ। ਉਸਨੂੰ ਅਕਲ ਦਾ ਹੰਕਾਰ ਹੈ।

–ਤੁਹਾਡੇ ਬੇਟੇ ਨੇ ਵੀ ਇਹੋ ਗੱਲ ਕਹੀ ਸੀ।

–ਕਹਿ ਸਕਦੈ ਉਹ। ਆ ਜਾਣਾ ਮਹੀਦਾ ਸੀ ਹੁਣ ਤੱਕ। ਘੜੀ ਭਰ ਮੈਨੂੰ ਨਾ ਮਿਲੇ, ਸਾਹ ਚੜ੍ਹਨ ਲਗਦੈ ਉਹਨੂੰ।

–ਸਮਝਾ ਬੁਝਾ ਕੇ ਉਸਨੂੰ ਹੀ ਮੇਰੇ ਨਾਲ ਭੇਜ ਦਿਉ?

–ਇਹ ਗੱਲ ਹੈ ਈ ਨੀ ਉਸਨੂੰ ਸਮਝਾਣ ਵਾਲੀ। ਤੁਸੀਂ ਹੋ ਉਜੈਨ ਦੇ ਰਾਜਾ, ਤੁਹਾਨੂੰ ਹੀ ਰਾਜਭਾਗ ਸੰਭਾਲਣਾ ਪਏਗਾ।

–ਕਿਉਂਕਿ ਜਨਮ ਜਨਮਾਂਤਰਾਂ ਦੇ ਪਾਪ ਮੈਂ ਹੀ ਕੀਤੇ ਨੇ ਨਾ...। ਰਾਜ ਕਾਜ ਦਾ ਸਿੰਗ ਪੂਛ ਜਾਣਦਾ ਨਹੀਂ, ਰਾਜਾ ਬਣਿਆ ਬੈਠਾ ਹਾਂ। ਪਿਛਲੇ ਪਾਪਾਂ ਦਾ ਫਲ।

–ਉਸ ਫਲ ਦੀ ਜੜ੍ਹ ਕਦੀ ਨਹੀਂ ਮਿਲੇਗੀ। ਪਾਪ ਪੁੰਨ ਦੀ ਗੁੱਥੀ ਬੜੀ ਉਲਝੀ ਹੋਈ ਹੈ। ਸੁਲਝਾਉਣੀ ਚਾਹਾਂ ਸਮਝੋਂਗੇ ਨਹੀਂ। ਮੇਰੇ ਵਾਸਤੇ ਜੋ ਪਾਪ, ਤੁਹਾਡੇ ਵਾਸਤੇ ਉਹੀ ਪੁੰਨ। ਹਰ ਬੰਦੇ ਦੀ ਸੂਰਤ ਤਾਂ ਵੱਖਰੀ ਹੈ ਈ, ਸੀਰਤ ਵੀ ਵੱਖ-ਵੱਖ। ਅੰਤਹਕਰਨ ਵਿਚਲੇ ਬੀਜ ਹੀ ਪੁੰਗਰਨਗੇ। ਰਾਜ ਕਰਨ ਵਰਗਾ ਮਾਮੂਲੀ ਕੰਮ ਹੋਰ ਹੈ ਈ ਨਹੀਂ। ਦੋ ਮਾਮੂਲੀ ਗੁਰ ਨੇ। ਜਿਵੇਂ ਮੈਂ ਆਪਣੀਆਂ ਚਿੜੀਆਂ ਨੂੰ ਸਮਝਦੀ ਹਾਂ, ਪਰਜਾ ਨੂੰ ਆਪਣੀ ਸੰਤਾਨ ਜਾਣੋ। ਖ਼ੁਦ ਭੁੱਖ ਕੱਟਣੀ ਮਨਜ਼ੂਰ, ਹੋਰ ਜੀਵ-ਜੰਤੂ ਭੁੱਖਾ ਨਾ ਰਹੇ। ਦੂਜਾ ਗੁਰ ਹੋਰ ਵੀ ਸਿੱਧਾ ਹੈ। ਪੰਡਿਤਾਂ ਦੇ ਗ੍ਰੰਥਾਂ ਸ਼ਾਸਤਰਾਂ ਉੱਪਰ ਬਹੁਤਾ ਭਰੋਸਾ ਨਾ ਕਰੋ। ਤੁਹਾਨੂੰ ਪਤਾ ਵੀ ਨੀ ਲਗਣਾ ਸ਼ਾਸਤਰਾਂ ਦੀ ਦੁਹਾਈ ਦੇਣ ਵਾਲੇ ਤੁਹਾਨੂੰ ਪੁਜਾਰੀ ਅਤੇ ਕਸਾਈ ਤੋਂ ਵਧੀਕ ਕਠੋਰ, ਨਿਰਦਈ ਕਰ ਦੇਣਗੇ। ਮਮਤਾ ਛੁਟੀ, ਸਮਤਾ ਛੁਟੀ। ਸ਼ਾਸਤਰਾਂ ਦੇ ਸ਼ਬਦ ਜੇ ਝਰਨੇ ਵਾਂਗ ਵਹਿੰਦੇ ਰਹਿਣ ਫਿਰ ਸੜਨ ਤੋਂ ਬਚ ਜਾਂਦੇ ਨੇ। ਇਹ ਦੋ ਗੁਰ ਪੱਲੇ ਬੰਨ੍ਹ ਲਉ, ਫਿਰ ਮੇਰੇ ਕੋਲ ਆਉਣ ਦੀ ਲੋੜ ਨਹੀਂ।

ਰਾਜਾ ਭੋਜ ਨੇ ਨਿਮਰ ਹੋ ਕੇ ਬੇਨਤੀ ਕੀਤੀ- ਮੈਂ ਏਨਾ ਅਛੂਤ ਹਾਂ ਕਿ ਦਰਸ਼ਨ ਕਰਨ ਦੇ ਸੁਭਾਗ ਤੋਂ ਵੀ ਦੂਰ ਰਹਾਂ?

–ਕਿਵੇਂ ਸਮਝਾਵਾਂ ਦੁਨੀਆ ਅੰਦਰ ਕੋਈ ਮਾਣਸ ਏਨਾ ਵੱਡਾ ਨਹੀਂ ਕਿ ਉਸਦੇ ਦਰਸ਼ਨ ਦੀ ਜ਼ਰੂਰਤ ਪਵੇ, ਨਾ ਕੋਈ ਏਨਾ ਛੋਟਾ ਹੈ ਕਿ ਦਰਸ਼ਨ ਦੀ ਭੀਖ ਮੰਗਦਾ ਫਿਰੇ। ਸਾਰਾ ਗੜਬੜ ਘੋਟਾਲਾ ਤੁਹਾਡੇ ਪੰਡਤਾਂ ਦੀ ਕਾਰਸਤਾਨੀ ਹੈ। ਕੁਦਰਤ ਦਾ ਸੁੱਕਾ ਤਿਣਕਾ ਵੀ ਰਾਜਾ, ਮਹਾਤਮਾ, ਪੰਡਿਤ ਜਾਂ ਮੇਰੇ ਵਰਗੀ ਬੁੱਢੀ ਤੋਂ ਉੱਤਮ ਹੈ। ਕੁਦਰਤ ਦੇ ਬੋਲਾਂ ਤੋਂ ਇਲਾਵਾ ਹਰੇਕ ਸਿੱਖਿਆ ਉਲਝਣ ਤੋਂ ਬਾਅਦ ਉਲਝਣ ਹੈ। ਸੱਚ ਘੱਟ, ਝੂਠ ਵਧੀਕ। ਇਸੇ ਕਰਕੇ ਕਹਿਨੀਆਂ ਮੇਰੀਆਂ ਗੱਲਾਂ ਤੇ ਭਰੋਸਾ ਨਾ ਕਰੋ, ਕੁਦਰਤ ਅਤੇ ਆਪਣੇ ਅਨੁਭਵ ਉੱਪਰ ਭਰੋਸਾ ਰੱਖੋ।

ਮਾਘ ਪੰਡਿਤ ਨੇ ਆਜਜ਼ੀ ਨਾਲ ਕਿਹਾ- ਅਸੀਸ ਨਹੀਂ ਦਿਉਗੇ? ਇੰਨੇ ਅਭਾਗੇ ਹਾਂ ਕਿ ਅਸੀਸ ਦੇ ਹੱਕਦਾਰ ਵੀ ਨਹੀਂ?

–ਅਸੀਸ ਤਾਂ ਦੇ ਦਿਆਂ ਪਰ ਪਚਾ ਨਹੀਂ ਸਕੋਗੇ। ਬੇਟੇ ਨੂੰ ਤਾਂ ਦੁੱਧ ਪਿਲਾਇਆ ਸੀ ਸੋ ਅਸੀਸ ਦੀ ਹੋਰ ਕੀ ਲੋੜ? ਪਹਿਲੀ ਅਸੀਸ ਤੁਹਾਨੂੰ ਦੇ ਰਹੀ ਹਾਂ : ਪਾਣੀ ਪੀਣ ਤੋਂ ਪਹਿਲਾਂ ਅਗਨੀ ਪੀਉ। ਜਿਉਣ ਤੋਂ ਪਹਿਲਾਂ ਸਿਰ ਕੱਟ ਲਉ...। ਤੁਹਾਡਾ ਬਣਮਾਲੀ ਵੀ ਆ ਗਿਆ। ਅਹੁ ਦੇਖੋ। ਉਸਦਾ ਅਲਗੋਜ਼ਾ ਵੀ ਸੁਣ ਕੇ ਜਾਇਓ। ਬਾਕੀ ਗੱਲਾਂ ਖ਼ੁਦ ਸਮਝ ਜਾਉਗੇ।

–ਫਿਰ ਜਾ ਵੀ ਸਕਾਂਗੇ ਇੱਥੋਂ? ਰਾਜ ਪੰਡਿਤ ਜਿਵੇਂ ਪਤਾਲ ਦੀ ਡੂੰਘਾਣ ਵਿੱਚੋਂ ਬੋਲਿਆ- ਸੁਣਿਆ ਹੈ ਬਘਿਆੜ ਮੂੰਹ ਵਿੱਚ ਲੇਲਾ ਦੱਬੀ ਭੱਜਿਆ ਜਾ ਰਿਹਾ ਸੀ ਕਿ ਉਸਦੇ ਕੰਨਾਂ ਵਿੱਚ ਅਲਗੋਜ਼ੇ ਦੀ ਧੁਨ ਪੈ ਗਈ। ਦੰਦਾਂ ਵਿੱਚੋਂ ਲੇਲਾ ਨਿਕਲ ਗਿਆ। ਆਪਣੀ ਖ਼ੂਨੀ ਜੀਭ ਨਾਲ ਬਘਿਆੜ ਲੇਲੇ ਦੇ ਜ਼ਖ਼ਮ ਚੱਟਣ ਲੱਗਾ। ਨਾ ਜਾਣੇ ਕਿਉਂ ਅੱਡੀ ਤੋਂ ਚੋਟੀ ਤੱਕ ਪੰਡਿਤ ਕੰਬ ਗਿਆ। ਸਹਿਮੀ ਵਾਜ ਵਿੱਚ ਮੁਸ਼ਕਲ ਨਾਲ ਬੋਲਿਆ- ਹੁਣ ਉਜੈਨ ਪੁੱਜਣਾ ਸੰਭਵ ਨਹੀਂ। ਤਾਂ ਤੁਹਾਡੇ ਬੇਟੇ ਦੇ ਅਲਗੋਜ਼ੇ ਦੀ ਆਵਾਜ਼ ਸੀ ਉਹ...!

–ਫਿਕਰ ਕਿਸ ਗੱਲ ਦਾ ਮਾਘ ਪੰਡਿਤ। ਨਾ ਤੁਸੀਂ ਬਘਿਆੜ, ਨਾ ਤੁਹਾਡੇ ਦੰਦਾਂ ਹੇਠ ਮੇਮਨਾ। ਘਬਰਾਹਟ ਕਿਸ ਗੱਲੋਂ? ਨਹੀਂ ਜਾਣਾ ਉਜੈਨ ਨਾ ਸਹੀ। ਰਸਤਾ ਭੁੱਲ ਜਾਣ ਦਾ ਸੁਭਾਗ ਕਿਸੇ ਕਿਸੇ ਦੀ ਕਿਸਮਤ ਵਿੱਚ ਹੁੰਦੈ।

## ਚੌਬੋਲੀ

ਲਉ ਜੀ ਭਗਵਾਨ ਸਭ ਦੇ ਦਿਨ ਫੇਰੇ, ਚੰਗੇ ਸਮੇਂ ਆਉਣ, ਚੌਬੋਲੀ ਦੀ ਇਹ ਕਥਾ ਤਾਂ ਬੜੀ ਪੁਰਾਣੀ ਹੈ ਪਰ ਇਸ ਨੂੰ ਸੁਣਨ ਵਾਲੇ ਤੇ ਵਿਚਾਰ ਕਰਨ ਵਾਲੇ ਜੁੱਗਾਂ ਜੁਗਾਂਤਰਾਂ ਤੱਕ ਸਦਾ ਨਵੇਂ ਰਹਿਣਗੇ। ਵੱਡੇ ਠਿਕਾਣੇ ਵੱਡਾ ਠਾਕੁਰ ਰਿਹਾ ਕਰਦਾ। ਉਸ ਦੀ ਬੁਰੀ ਆਦਤ ਇਹ ਸੀ, ਸਵੇਰ ਸਾਰ ਰੋਜ਼ਾਨਾ ਦੀਆਂ ਕ੍ਰਿਆਵਾਂ ਸਾਧ ਕੇ ਠਕੁਰਾਣੀ ਦੀ ਨੱਥ ਵਿੱਚੋਂ ਦੀ ਇੱਕ ਸੌ ਅੱਠ ਤੀਰ ਕੱਢਿਆ ਕਰਦਾ। ਠਕੁਰਾਣੀ ਦਾ ਕੀ ਜ਼ੋਰ? ਮਾਲਕ ਦੇ ਹੁਕਮ ਮੂਜਬ ਨਿਸ਼ਚਿਤ ਥਾਂ ਖੜ੍ਹੀ ਹੋ ਜਾਂਦੀ। ਛੱਤ ਉੱਪਰ ਸੰਧੂਰ ਨਾਲ ਪੈਰਾਂ ਦੇ ਨਿਸ਼ਾਨ ਬਣਾਏ ਹੋਏ। ਠਕੁਰਾਣੀ ਉਨ੍ਹਾਂ ਤੇ ਜਾ ਕੇ ਖਲੋ ਜਾਂਦੀ। ਇੱਕ ਸੌ ਅੱਠ ਗਜ ਦੂਰ ਠਾਕੁਰ ਦੇ ਪੈਰਾਂ ਦੇ ਨਿਸ਼ਾਨ। ਉਹ ਉਨ੍ਹਾਂ ਚਿੰਨ੍ਹਾਂ ਉੱਤੇ ਜਾ ਕੇ ਠਾਠ ਨਾਲ ਖਲੋ ਜਾਂਦਾ। ਫਿਰ ਕੰਨ ਤੱਕ ਕਮਾਨ ਦੀ ਡੋਰ ਖਿੱਚ ਕੇ ਸਾਂ ਸਾਂ ਕਰਦੇ ਸੌ ਤੀਰ ਛੱਡਦਾ। ਸੰਣਣ ਸੰਣਣ ਕਰਦਾ ਹੋਇਆ ਇੱਕ ਇੱਕ ਤੀਰ ਠਕੁਰਾਣੀ ਦੀ ਨੱਥ ਵਿੱਚੋਂ ਦੀ ਉਡਦਾ ਹੋਇਆ ਨਿਕਲਦਾ। ਠਕੁਰਾਣੀ ਦਾ ਕਾਲਜਾ ਧੱਕ ਧੱਕ ਕਰਦਾ, ਦਹਿਲ ਪੈ ਜਾਂਦਾ। ਨਿਸ਼ਾਨਾ ਮਾੜਾ ਮੋਟਾ ਇਧਰ ਉਧਰ ਹੋਇਆ ਨਹੀਂ ਕਿ ਸਿਧੀ ਰਾਮਸ਼ਰਣ! ਹੁਣ ਤੀਰ ਲੱਗਿਆ, ਹੁਣ ਤੀਰ ਲੱਗਿਆ... ਇੱਕ ਸੌ ਅੱਠ ਵਾਰ ਖ਼ਤਰਿਆਂ ਵਿੱਚੋਂ ਹਰ ਰੋਜ਼ ਲੰਘਦੀ ਲੰਘਦੀ ਠਕੁਰਾਣੀ ਫ਼ਿਕਰ ਕਰਦੀ ਹੱਡੀਆਂ ਦਾ ਪਿੰਜਰ ਹੋ ਗਈ। ਸੰਧੂਰ ਵਰਗਾ ਗੋਰਾ ਜਿਸਮ ਸੁੱਕੇ ਪੱਤਿਆਂ ਵਾਂਗ ਪੀਲਾ ਪੈ ਗਿਆ। ਇੱਕ ਵਾਰ ਦੀ ਮੌਤ ਮਰਨ ਦੀ ਥਾਂ ਹਮੇਸ਼ਾਂ ਇੱਕ ਸੌ ਅੱਠ ਵਾਰ ਮਰ ਮਰ ਜੀਉਣਾ ਦੁਸ਼ਵਾਰ ਸੀ। ਖਾਧਾ ਪੀਤਾ ਲਗਦਾ ਈ ਨਾ। ਅੱਠੇ ਪਹਿਰ ਕੰਨਾਂ ਵਿੱਚ ਤੀਰਾਂ ਦੀ ਸਨਸਣਾਹਟ! ਕਈ ਵਾਰ ਠਕੁਰਾਣੀ ਨੇ ਠਾਕੁਰ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਨਿਤਨੇਮੀ ਠਾਕੁਰ ਕਿਸੇ ਕੀਮਤ ਤੇ ਹਠ ਛੱਡਣ ਤੋਂ ਰਾਜੀ ਨਹੀਂ ਹੋਇਆ। ਹਰ ਵਾਰ ਇੱਕੋ ਰਟਿਆ ਰਟਾਇਆ ਜਵਾਬ– ਔਰਤਾਂ ਦੀ ਗੱਲ ਮੰਨ ਕੇ ਵੱਡੇ ਆਦਮੀਆਂ ਦਾ ਕੰਮ ਨੀਂ ਚੱਲਿਆ ਕਰਦਾ। ਵੱਡੇ ਬੰਦਿਆਂ ਦੇ ਵੱਡੇ ਅਸੂਲ ਇਉਂ ਮਿੰਨਤ ਤਰਲਾ ਕਰਕੇ ਟੁੱਟ ਜਾਣ ਤਾਂ ਬੰਦਾ ਵੱਡਾ ਕਿਵੇਂ ਹੋਇਆ?

ਠਕੁਰਾਣੀ ਵਾਪਸ ਉੱਤਰ ਦਿੰਦੀ– ਮੈਂ ਤਾਂ ਮਾਮੂਲੀ ਠਕੁਰਾਣੀ ਹਾਂ, ਇਸ ਤਰ੍ਹਾਂ ਦੇ ਵੱਡੇ ਅਸੂਲਾਂ ਦਾ ਪਾਲਣ ਮੈਥੋਂ ਨੀ ਕੀਤਾ ਜਾਂਦਾ।

ਠਾਕੁਰ ਮੁਸਕਰਾ ਕੇ ਆਖ਼ਰੀ ਦਲੀਲ ਨਾਲ ਠਕੁਰਾਣੀ ਨੂੰ ਇਹ ਕਹਿ ਕੇ ਚੁੱਪ ਕਰਾ ਦਿੰਦਾ ਕਿ ਜਦੋਂ ਵੱਡੇ ਠਿਕਾਣੇ ਦਾ ਠਾਕੁਰ ਛੋਟਾ ਨੀ ਹੋ ਸਕਦਾ ਤਾਂ ਵੱਡੇ ਠਾਕੁਰ ਦੀ ਠਕੁਰਾਣੀ ਕਿਵੇਂ ਛੋਟੀ ਹੋ ਸਕਦੀ ਹੈ?

ਆਪਣੇ ਮੂੰਹੋਂ ਕਹੀ ਆਪਣੀ ਹੀ ਗੱਲ ਉੱਪਰ ਠਾਕੁਰ ਜ਼ੋਰ ਦੀ ਠਹਾਕਾ ਮਾਰ ਕੇ ਹੱਸਦਾ। ਠਕੁਰਾਣੀ ਦਿਲ ਹੀ ਦਿਲ ਵਿੱਚ ਰੋਂਦੀ, ਦੁਖੀ ਹੁੰਦੀ। ਪਤੀ ਦੇ ਪਿੱਛੇ ਪਿੱਛੇ ਆਈ ਹੈ ਫਿਰ ਪਤੀ ਦੀ ਮਰਜ਼ੀ ਅਨੁਸਾਰ ਚੱਲਣਾ ਪਏਗਾ ਹੀ ਪਏਗਾ!

ਨਿਯਮ ਤੋੜੇ ਉਹ ਬੰਦਾ ਹੀ ਕੀ? ਸੂਰਜ ਨਿੱਤ ਚੜ੍ਹਨੋ ਟਲਦਾ ਤਾਂ ਠਾਕੁਰ ਆਪਣੇ ਅਸੂਲ ਤੋਂ ਟਲਦਾ। ਠਕੁਰਾਣੀ ਦੀ ਨੱਥ ਵਿੱਚੋਂ ਤੀਰ ਲੰਘਾ ਕੇ ਠਾਕੁਰ ਹਮੇਸ਼ਾਂ ਖ਼ੁਸ਼ ਹੁੰਦਾ ਕਿ ਇੱਕ ਵੀ ਨਿਸ਼ਾਨਾ ਖਾਲੀ ਨਹੀਂ ਗਿਆ।

ਇੱਕ ਦਿਨ ਸੰਜੋਗੀਂ ਗੱਲ ਇਹ ਹੋਈ ਕਿ ਠਾਕੁਰ ਦੇ ਕਾਮਦਾਰ ਦੀ ਦੋਹਤੀ ਆਪਣੇ ਨਾਨਕੇ ਆਈ। ਠਕੁਰਾਣੀ ਦਾ ਹੁਲੀਆ ਦੇਖ ਕੇ ਪੁੱਛਿਆ ਕਿ ਏਨੀ ਕਮਜ਼ੋਰ, ਥੱਕੀ ਹੋਈ ਕੁਮਲਾਈ ਹੋਈ ਕਿਉਂ ਹੋ? ਦੋ ਤਿੰਨ ਬਾਰ ਠਕੁਰਾਣੀ ਨੇ ਟਾਲ ਦਿੱਤੀ ਪਰ ਮਾਸੂਮ ਦੋਹਤੀ ਖਹਿੜੇ ਪੈ ਗਈ, ਪੁੱਛਣੋ ਹਟੇ ਈ ਨਾ। ਆਖ਼ਰ ਠਕੁਰਾਣੀ ਨੇ ਸਾਰੀ ਗੱਲ ਦੱਸ ਦਿੱਤੀ। ਸੁਣਕੇ ਦੋਹਤੀ ਨੂੰ ਹੈਰਾਨੀ ਵੀ ਹੋਈ, ਗ਼ੁੱਸਾ ਵੀ ਬੜਾ ਚੜ੍ਹਿਆ। ਸੁਣਕੇ ਦੋਹਤੀ ਨੇ ਭਲਾ ਸੋਚਿਆ ਨਾ ਬੁਰਾ, ਜੋ ਦਿਲ ਵਿੱਚ ਆਈ ਸੋ ਗੱਲ ਕਰ ਦਿੱਤੀ। ਬੋਲੀ– ਇਹੋ ਜਿਹਾ ਪਤੀ ਜੇ ਮੇਰਾ ਹੋਵੇ ਤਾਂ ਛੋਲੇ ਚਬਾਣ ਮਗਰੋਂ ਆਪਣੇ ਪੈਰਾਂ ਦਾ ਧੋਣ ਕਿਹੜਾ ਨਾ ਪਿਆ ਦਿਆਂ, ਉਸ ਦੀ ਪਿੱਠ ਤੇ ਬੈਠ ਕੇ ਮੰਜੇ ਦੁਆਲੇ ਸੱਤ ਚੱਕਰ ਕਿਹੜਾ ਨਾ ਲੁਆਵਾਂ?। ਜਿਹੜਾ ਪਤੀ ਇਸ ਤਰ੍ਹਾਂ ਇੱਕ ਸੌ ਅੱਠ ਤੀਰ ਨੱਥ ਵਿੱਚੋਂ ਲੰਘਾਣ ਦਾ ਅਸੂਲ ਪਾਲੇ ਉਸ ਨਾਲ ਪਤਨੀ ਉਹੋ ਜਿਹਾ ਹੀ ਸਲੂਕ ਕਰੇ ਫੇਰ!

ਦੋਹਤੀ ਦੀ ਇਹ ਗੱਲ ਠਕੁਰਾਣੀ ਦੇ ਦਿਲੋਂ ਤੀਰ ਵਾਂਗ ਪਾਰ ਹੋ ਗਈ। ਪਰ ਫੇਰ ਵੀ ਕੀ ਕਰਦੀ? ਉਸਦੇ ਹੱਥ ਵਸ ਕਰਨਾ ਧਰਨਾ ਕੁਝ ਹੈ ਈ ਨਹੀਂ ਸੀ। ਵੱਡੇ ਮਨੁੱਖਾਂ ਦੀਆਂ ਔਰਤਾਂ ਨੂੰ ਬਹੁਤ ਝੁਕਣਾ ਪਿਆ ਕਰਦੈ। ਠਕੁਰਾਣੀ ਦਾ ਤਾਂ ਕੋਈ ਵਸ ਨਹੀਂ ਚੱਲਿਆ ਪਰ ਠਾਕੁਰ ਦੇ ਦਿਮਾਗ਼ ਵਿੱਚ ਇੱਕ ਹੋਰ ਨਵੀਂ ਸਕੀਮ ਆ ਗਈ। ਪੋਹ ਮਹੀਨੇ ਦੀ ਚੰਨ ਚਾਨਣੀ ਰਾਤ ਸੀ। ਠਾਕੁਰ ਰੰਗਮਹਿਲ ਵਿੱਚ ਆਇਆ ਹੀ ਸੀ ਕਿ ਉਸਨੇ ਪਿੱਛੇ ਮੁੜ ਕੇ ਦੇਖਿਆ। ਦਿਲ ਵਿੱਚ ਸੋਚਿਆ– ਪੂਰਨਮਾਸ਼ੀ ਦੀ ਚਾਨਣੀ ਰਾਤ ਦੀ ਰੌਸ਼ਨੀ ਵਿੱਚ ਜੇ ਨੱਥ ਥਾਣੀ ਤੀਰ ਲੰਘਾਵਾਂ ਤਾਂ ਕਮਾਲ ਹੋ ਜਾਵੇ। ਫਿਰ ਢਿੱਲ ਕਿਸ ਗੱਲ ਦੀ? ਦਿਲ ਦੀ ਗੱਲ ਨਿਸ਼ੰਗ ਕਰ ਦਿੱਤੀ। ਠਕੁਰਾਣੀ ਦਾ ਮੱਥਾ ਠਣਕਿਆ। ਧੁੱਪ ਵਿੱਚ ਤਾਂ ਠਾਕੁਰ ਦਾ ਨਿਸ਼ਾਨਾ ਸਧਿਆ ਹੋਇਆ ਸੀ ਪਰ ਪੂਰਨਮਾਸ਼ੀ ਦੀ ਰਾਤ ਇਹ ਅੰਧਵਿਸ਼ਵਾਸ ਕਿਉਂ ਕੀਤਾ ਜਾਏ। ਨਾਲੇ ਪੂਰਨਮਾਸ਼ੀ ਦੀਆਂ ਚਾਨਣੀਆਂ ਰਾਤਾਂ ਕੀ ਇਨ੍ਹਾਂ ਬੇਹੂਦਾ ਹਰਕਤਾਂ ਵਾਸਤੇ ਹੋਇਆ ਕਰਦੀਆਂ ਨੇ? ਚਾਨਣੀ ਦਾ ਸੁਹਾਵਣਾ ਉਜਾਲਾ ਸਿਰਫ਼ ਅੱਖਾਂ ਵਾਸਤੇ ਨਹੀਂ, ਦਿਲ ਵਾਸਤੇ ਵੀ ਹੋਇਆ ਕਰਦੈ! ਹੁਣ ਤਾਂ ਕਾਲਜੇ ਵਿੱਚ ਜਾਂ ਮੱਥੇ ਤੇ ਨਿਸ਼ਾਨਾ ਲੱਗ ਜਾਵੇ ਤਾਂ ਇਹ ਜੀਵਨ ਸੁਧਰੇ! ਸੇਜ ਸੱਜਾ ਉੱਪਰ ਆਨੰਦ ਮੰਗਲ ਕਰਨ ਲਈ ਹੁੰਦੀਆਂ ਨੇ ਚਾਨਣੀਆਂ ਰਾਤਾਂ ਕਿ ਨੱਥ ਵਿੱਚੋਂ ਤੀਰ ਪਾਰ ਕਰਨ ਦੇ ਕਰਤੱਬਾਂ ਵਾਸਤੇ? ਇਸ ਦੁੱਖ ਦਰਦ ਦੀ ਕੀ ਹੱਦ? ਰੋਸ ਜਤਾਂਦਿਆਂ ਠਕੁਰਾਣੀ ਬੋਲੀ– ਮੇਰੇ ਵਾਸਤੇ ਤਾਂ ਹਰ ਨਿਸ਼ਾਨਾ ਗ਼ਲਤ ਹੈ। ਤੀਰ ਕਾਲਜੇ ਦੇ ਆਰ ਪਾਰ ਨਿਕਲੇ ਤਾਂ ਉਦੋਂ ਆਖਾਂ ਨਿਸ਼ਾਨਾ ਅਚੁੱਕ।

ਠਾਕੁਰ ਨੂੰ ਵਿਅੰਗ ਦੀ ਸਮਝ ਨਹੀਂ ਲੱਗੀ, ਕਿਹਾ– ਨੱਕ ਦੀ ਨੱਥ ਵਿੱਚੋਂ ਦੀ ਤੀਰ ਕੱਢਣਾ ਮੇਰਾ ਅਸੂਲ ਹੈ, ਇਸ ਨੂੰ ਛੱਡ ਕੇ ਦੂਜੀ ਥਾਂ ਨਿਸ਼ਾਨਾ ਲਾਵਾਂਗਾ ਉਹ ਅਚੁੱਕ ਕਿਵੇਂ ਹੋਵੇਗਾ? ਹੁੱਜਤਾਂ ਨਾ ਕਰ। ਪਲੰਘ ਤੋਂ ਉੱਠ ਕੇ ਉੱਥੇ ਜਾ ਖਲੋਅ ਜਿੱਥੇ ਪੈੜਾਂ ਦੇ ਨਿਸ਼ਾਨ ਬਣਾਏ ਹੋਏ ਨੇ। ਮੇਰਾ ਨਿਸ਼ਾਨਾ ਉਕੇਗਾ ਨਹੀਂ। ਰਾਜਪੂਤਣੀ ਹੋ ਕੇ ਡਰ ਰਹੀ ਐਂ?

ਠਕੁਰਾਣੀ ਨੂੰ ਆਖ਼ਰ ਸੰਧੂਰ ਦੇ ਨਿਸ਼ਾਨਾਂ ਤੇ ਖਲੋਣਾ ਪਿਆ। ਪੂਰਨਮਾਸ਼ੀ ਦਾ ਚੰਦ, ਚੰਦ ਦੀ ਚਾਨਣੀ ਅਤੇ ਤਾਰੇ ਸਭ ਠਕੁਰਾਣੀ ਦੀ ਬਦਕਿਸਮਤੀ ਉੱਪਰ ਹੱਸੇ ਕਿ ਇੱਕ ਵੀ ਨਿਸ਼ਾਨਾ ਖ਼ਾਲੀ ਨਹੀਂ ਗਿਆ। ਸਣਸਣਾਉਂਦੇ ਹੋਏ ਇੱਕ ਸੌ ਅੱਠ ਤੀਰ ਨੱਥ ਵਿੱਚੋਂ ਪਾਰ ਹੋ ਗਏ। ਹੁਣ ਤੱਕ ਜਿੰਨੀ ਸਿਰਜਣਾ ਧਰਤੀ ਉੱਪਰ ਹੋਈ ਹੈ, ਕਿਸੇ ਨੇ ਇਹੋ ਜਿਹਾ ਮਾਹਿਰ ਤੀਰਅੰਦਾਜ਼ ਨਹੀਂ ਦੇਖਿਆ। ਠਕੁਰਾਣੀ ਨੂੰ ਆਪਣੇ ਦੁਰਭਾਗ ਦਾ ਪਤਾ ਨਹੀਂ ਸੀ।

ਆਪਣੇ ਮੂੰਹੋਂ ਤਾਂ ਠਕੁਰਾਣੀ, ਪਤੀ ਨੂੰ ਕੁਝ ਵੀ ਬੁਰਾ ਭਲਾ ਨਹੀਂ ਕਹਿ ਸਕਦੀ ਸੀ, ਸੋ ਕਾਮਦਾਰ ਦੀ ਦੋਹਤੀ ਦੇ ਬਹਾਨੇ ਆਪਣੇ ਸਿਰ ਦੇ ਸਾਈਂ ਨੂੰ ਛੋਲੇ ਚਬਾਣ, ਚਰਨਾਮਤ ਪਿਲਾਣ ਅਤੇ ਪਿੱਠ ਤੇ ਬੈਠ ਕੇ ਮੰਜੇ ਦੁਆਲੇ ਸੱਤ ਚੱਕਰ ਲੁਆਣ ਦੀ ਗੱਲ ਦੱਸ ਦਿੱਤੀ। ਅੰਨਦਾਤਾ ਦੀ ਕਿਸੇ ਗੱਲ

ਜਾਂ ਅਸੂਲ ਨੂੰ ਕੋਈ ਬੰਦਾ ਇਸ ਧਰਤੀ ਉੱਪਰ ਵੰਗਾਰੇ, ਇਹ ਗੱਲ ਤਾਂ ਉਸਨੇ ਕਦੀ ਸੁਫ਼ਨੇ ਵਿੱਚ ਨਹੀਂ ਸੋਚੀ। ਗੱਲ ਸੁਣਨਸਾਰ ਰਗਾਂ ਵਿੱਚ ਖ਼ੂਨ ਖੌਲਣ ਲੱਗਾ। ਉਸ ਮੂੰਹ ਫਟ ਛੋਕਰੀ ਨਾਲ ਹੁਣ ਤਾਂ ਵਿਆਹ ਕਰਕੇ ਹੀ ਸ਼ਾਂਤੀ ਮਿਲੇ! ਇੱਕ ਸੌ ਅੱਠ ਕਿਉਂ, ਦੋ ਸੌ ਅੱਠ ਤੀਰ ਕੱਢਿਆ ਕਰੂੰਗਾ। ਇਹ ਵੀ ਘੱਟ ਨੇ।

ਤੁਰੰਤ ਠਾਕੁਰ ਪਲੰਘ ਤੋਂ ਉੱਠ ਖੜ੍ਹਾ ਹੋਇਆ। ਪੰਜ ਸੱਤ ਨੌਕਰਾਂ ਨੂੰ ਲੈ ਕੇ ਸਿੱਧਾ ਕਾਮਗਾਰ ਦੀ ਹਵੇਲੀ ਪੁੱਜਿਆ। ਘਰ ਬੁਲਾ ਕੇ ਗੱਲ ਕਰ ਲੈਂਦਾ, ਏਨਾ ਸਬਰ ਵੀ ਨਹੀਂ। ਅੱਧੀ ਰਾਤ ਢਲਣ ਨੂੰ ਹੈ, ਅੰਨਦਾਤਾ ਖ਼ੁਦ ਆਇਆ ਹੈ, ਖ਼ਬਰ ਸੁਣੀ ਤਾਂ ਕਾਮਦਾਰ ਨੰਗੇ ਸਿਰ, ਨੰਗੇ ਪੈਰ ਹੱਥ ਜੋੜ ਕੇ ਹਾਜ਼ਰ ਹੋਇਆ। ਗ਼ੁੱਸੇ ਵਿੱਚ ਪਹਿਲਾਂ ਤਾਂ ਠਾਕੁਰ ਅੰਟ ਸੰਟ ਬੋਲਿਆ, ਫਿਰ ਦੋਹਤੀ ਦੇ ਮੂੰਹੋਂ ਨਿਕਲੀ ਅੰਟ ਸੰਟ ਗੱਲ ਨਾਨੇ ਨੂੰ ਸੁਣਾ ਕੇ ਹੁਕਮ ਦਿੱਤਾ ਕਿ ਇਸੇ ਪਲ ਦੋਹਤੀ ਦਾ ਵਿਆਹ ਮੇਰੇ ਨਾਲ ਕਰ। ਗੱਲ ਸੁਣਨਸਾਰ ਨਾਨੇ ਦੇ ਰੋਮ ਰੋਮ ਵਿੱਚੋਂ ਪਸੀਨਾ ਚੋਣ ਲੱਗਾ। ਦੋਹਤੀ ਨੂੰ ਬੁਲਾਕੇ ਪੁੱਛਿਆ- ਤੂੰ ਇਹੋ ਜਿਹੀ ਫ਼ਜ਼ੂਲ ਗੱਲ ਕੀਤੀ ਸੀ?

ਮਾਸੂਮ ਦੋਹਤੀ ਦੀ ਨਿਰਮਲ ਜੀਭ ਨੂੰ ਅਜੇ ਝੂਠ ਬੋਲਣ ਦੀ ਆਦਤ ਨਹੀਂ ਸੀ। ਗਰਦਣ ਹੇਠਾਂ ਵੱਲ ਝਟਕੇ ਨਾਲ ਕਰਦਿਆਂ ਕਿਹਾ- ਹਾਂ, ਇਹ ਗੱਲ ਮੈਂ ਕੀਤੀ ਸੀ, ਫਿਰ ਮੁੱਕਰ ਕਿਵੇਂ ਸਕਦੀ ਆਂ? ਸੱਚ ਝੂਠ ਦਾ ਪਤਾ ਤਾਂ ਉਦੋਂ ਲੱਗੂ ਜਦੋਂ ਕਰਕੇ ਦਿਖਾਊਂ।

ਨਾਨੇ ਨੇ ਬੜੇ ਮਿੰਨਤ ਤਰਲੇ ਕੀਤੇ ਕਿ ਦੋਹਤੀ ਨਿਆਣੀ ਹੈ, ਬੇਸਮਝ ਹੈ, ਵੱਡੇ ਆਦਮੀ ਨੂੰ ਵੱਡੀ ਗੱਲ ਵਿਚਾਰਨੀ ਚਾਹੀਦੀ ਹੈ। ਸਾਰਾ ਪਰਿਵਾਰ ਦੋਹਤੀ ਦੀ ਗੁਸਤਾਖੀ ਸਦਕਾ ਮਾਫ਼ੀ ਮੰਗਣ ਲਈ ਤਿਆਰ ਹੈ। ਮਾਫ਼ ਕਰਨ ਵਾਲੀ ਰਾਤ ਤਾਂ ਠਾਕੁਰ ਜੰਮਿਆਂ ਹੀ ਨਹੀਂ ਸੀ। ਹਠ ਦੇਖ ਕੇ ਨਾਨੇ ਨੇ ਕਿਹਾ ਕਿ ਚਲੋ ਕੁੜੀ ਦੇ ਮਾਂ ਪਿਉ ਨਾਲ ਗੱਲ ਕਰਕੇ ਦੱਸਾਂਗਾ। ਠਾਕੁਰ ਨੇ ਕਿਹਾ- ਜਦੋਂ ਮੈਨੂੰ ਜਚ ਗਈ ਫੇਰ ਕਿਸੇ ਨੂੰ ਕੁਝ ਪੁੱਛਣ ਦੀ ਲੋੜ ਹੀ ਨਹੀਂ। ਇਸ ਦੇ ਮਾਂ ਪਿਉ ਵੀ ਤਾਂ ਚੰਗੇ ਠਿਕਾਣੇ ਦੇ ਪਿੰਡ ਵਸਦੇ ਨੇ ਨਾ। ਫਿਰ ਠਾਕੁਰ ਦੀ ਮਨਸ਼ਾ ਬਿਨਾਂ ਉਹ ਹੋਰ ਕੁਝ ਸੋਚ ਕਿਵੇਂ ਸਕਦੇ ਨੇ?

ਲਉ ਜੀ, ਦੋਹਤੀ ਇਸ ਅਚਾਨਕ ਤੈਅ ਹੋਏ ਵਿਆਹ ਵਾਸਤੇ ਰਾਜੀ! ਉਸੇ ਰਾਤ ਠਾਕੁਰ ਨਾਲ ਫੇਰੇ ਹੋ ਗਏ। ਥੋੜ੍ਹਾ ਕੁ ਪੀਣ ਖਾਣ ਬਾਅਦ ਠਾਕੁਰ ਵਿੱਚ ਇੰਨਾ ਸਬਰ ਕਿੱਥੇ? ਪੂਰਨਮਾਸੀ ਦਾ ਚੰਦ ਅਜੇ ਜਗਮਗਾ ਰਿਹਾ ਸੀ। ਨਵੀਂ ਦੁਲਹਨ ਨੂੰ ਜਬਰਨ ਕਿਲੇ ਦੀ ਉਸੇ ਛੱਤ ਉੱਪਰ ਲੈ ਗਿਆ। ਸੰਧੂਰ ਦੇ ਨਿਸ਼ਾਨ ਉੱਪਰ ਖੜ੍ਹੀ ਕਰਕੇ ਠਾਕੁਰ ਨੇ ਜਦੋਂ ਕਿਹਾ- ਮੈਂ ਦੋ ਸੌ ਅੱਠ ਤੀਰ ਨੱਥ ਵਿੱਚੋਂ ਦੀ ਕੱਢਾਂਗਾ, ਉਹ ਖਿੜ ਖਿੜ ਹੱਸ ਪਈ। ਬੋਲੀ- ਏਨੀ ਮਾਮੂਲੀ ਗੱਲ ਦਾ ਏਨਾ ਹੰਕਾਰ? ਤੁਸੀਂ ਨੱਥ ਪਹਿਨ ਕੇ ਖੜ੍ਹੇ ਹੋਵੋ ਮੈਂ ਹਜ਼ਾਰ ਤੀਰ ਉਸ ਵਿੱਚੋਂ ਲੰਘਾ ਦਿਆਂ? ਇਹ ਤਾਂ ਮੇਰੇ ਖੱਬੇ ਹੱਥ ਦੀ ਖੇਡ ਹੈ। ਬਲਿਹਾਰੇ ਤਾਂ ਉਦੋਂ ਜਾਈਏ ਜੇ ਚੌਬੋਲੀ ਰਾਜਕੁਮਾਰੀ ਨੂੰ ਵਿਆਹ ਕੇ ਲਿਆਓ। ਸੱਤਰ ਵੀਹਾਂ ਰਾਜਿਆਂ ਨੇ, ਰਾਜਕੁੰਵਰਾਂ ਨੇ ਉਸ ਨਾਲ ਵਿਆਹ ਕਰਨ ਵਾਸਤੇ ਮੂੰਹ ਧੋਏ, ਸਾਰੇ ਬੰਦੀਖਾਨੇ ਵਿੱਚ ਕੈਦ ਹੋ ਕੇ ਰਾਤ ਦਿਨ ਘੋੜਿਆਂ ਵਾਸਤੇ ਦਾਣੇ ਦਲ ਰਹੇ ਨੇ! ਚੌਬੋਲੀ ਨੂੰ ਵਰਨ ਗੱਲ ਤਾਂ ਹੋਈ ਮਾਣ ਕਰਨ ਵਾਲੀ। ਨੱਥ ਵਿੱਚੋਂ ਤੀਰ ਲੰਘਾਉਣੇ ਕਿਧਰ ਦੀ ਕਾਰੀਗਾਰੀ?

ਇੱਕ ਵਾਰ ਤਾਂ ਨੱਕ ਵਿਨ੍ਹਵਾ ਕੇ ਨੱਥ ਵਿੱਚੋਂ ਦੀ ਹਜ਼ਾਰ ਤੀਰ ਕਢਵਾਣ ਵਾਸਤੇ ਠਾਕੁਰ ਮੰਨ ਵੀ ਗਿਆ ਪਰ ਫੇਰ ਸੋਚਿਆ- ਕਾਮਦਾਰ ਦੀ ਇਸ ਦੋਹਤੀ ਤੋਂ ਜੇ ਨਿਸ਼ਾਨਾ ਖੁੰਝ ਗਿਆ ਫੇਰ? ਉਹ ਤਾਂ ਚਾਹੇਗੀ ਵੀ ਇਹੋ ਕਿ ਖੁੰਝ ਜਾਏ। ਨੱਥ ਦੀ ਥਾਂ ਜੇ ਗਲੋਂ ਪਾਰ ਹੋ ਗਿਆ ਤੀਰ ਫੇਰ? ਉਸੇ ਵੇਲੇ ਠਾਕੁਰ ਨੇ ਤੀਰ ਕਮਾਨ ਵਗ੍ਹਾ ਮਾਰੇ ਤੇ ਪ੍ਰਣ ਕਰ ਲਿਆ ਕਿ ਚੌਬੋਲੀ ਨਾਲ ਵਿਆਹ ਕਰਾਂਗਾ।

ਪੱਚੀ ਸਾਲ ਸੰਤਾਪ ਭੋਗਣ ਬਾਅਦ ਠਕੁਰਾਣੀ ਨੂੰ ਅੱਜ ਲੱਗਿਆ ਕਿ ਨਵਾਂ ਜਨਮ ਹੋਇਆ ਹੈ। ਕਾਮਗਾਰ ਦੀ ਦੋਹਤੀ ਦਾ ਪਹਿਲਾ ਨਿਸ਼ਾਨਾ ਹੀ ਥਾਂ ਸਿਰ ਲੱਗਾ।

ਅਰਜਣ ਨੇ ਮੱਛੀ ਦੀ ਅੱਖ ਵਿੱਚ ਇੱਕ ਤੀਰ ਮਾਰਿਆ ਸੀ, ਇਹ ਤੀਰਅੰਦਾਜ਼ ਉਸ ਤੋਂ ਕਿਤੇ ਉੱਪਰ, ਹਜ਼ਾਰਾਂ ਤੀਰ ਕੱਢ ਚੁੱਕਾ। ਇਨਾ ਲੰਮਾ ਸਮਾਂ ਚੌਬੋਲੀ ਨਾਲ ਉਸਨੇ ਵਿਆਹ ਕਰਾਉਣ ਵਾਸਤੇ

ਕਿਉਂ ਨਾ ਸੋਚਿਆ, ਅਨੋਖੀ ਗੱਲ ਹੈ। ਹੁਣ ਜਦੋਂ ਫੈਸਲਾ ਹੋ ਹੀ ਗਿਆ, ਫਿਰ ਦੇਰ ਕਾਸ ਲਈ? ਸਰਘੀ ਵੇਲੇ ਹੀ ਘੋੜੇ ਉੱਪਰ ਤੰਗੜ ਕਾਠੀ ਕਸ ਕੇ ਅੱਡੀ ਲਾਈ ਤੇ ਧੂੜਾਂ ਪੁਟਦਾ ਹੋਇਆ ਚੌਬੋਲੀ ਦੇ ਸ਼ਹਿਰ ਵੱਲ ਉੱਡ ਗਿਆ। ਰਵਾਨਾ ਹੋਣ ਵੇਲੇ ਬਾਰ ਬਾਰ ਕਹਿ ਕੇ ਗਿਆ ਸੀ ਕਿ ਚੌਬੋਲੀ ਨੂੰ ਘੋੜੇ ਪਿੱਛੇ ਬਿਠਾ ਕੇ ਇਸੇ ਤਰ੍ਹਾਂ ਧੂੜ ਉਡਾਂਦਾ ਹੋਇਆ ਵਾਪਸ ਪਰਤਾਂਗਾ। ਜਦੋਂ ਇਸ ਰਸਤੇ ਵੱਲੋਂ ਤੁਸੀਂ ਧੂੜ ਦੀ ਨ੍ਹੇਰੀ ਉਡਦੀ ਆਉਂਦੀ ਦੇਖੋਂ, ਸੁਆਗਤ ਵਾਸਤੇ ਅੱਗੇ ਜਾ ਜਾਇਓ। ਇਹ ਨਾ ਹੋਵੇ ਕਿ ਕਿਸੇ ਗੱਲੋਂ ਕੋਈ ਕਸਰ ਰਹਿ ਜਾਵੇ।

ਤੀਜੇ ਦਿਨ ਠਾਕੁਰ ਰਾਜਕੁਮਾਰੀ ਦੇ ਸ਼ਹਿਰ ਪਹੁੰਚਿਆ। ਨਹਾ ਧੋ ਕੇ ਉਤਸੁਕਤਾ ਨਾਲ ਰਾਜਮਹਿਲ ਵੱਲ ਰਵਾਨਾ ਹੋਇਆ। ਸੌ ਸੌ ਕਰਮਾ ਦੀ ਵਿੱਥ ਤੇ ਨਗਾਰੇ ਰੱਖੇ ਹੋਏ ਸਨ। ਇਕ ਇਕ ਨਗਾਰੇ ਉੱਤੇ ਡੱਗਾ ਲਾਉਂਦਾ ਲਾਉਂਦਾ ਠਾਕੁਰ, ਰਾਜਦਰਬਾਰ ਵਿਚ ਹਾਜ਼ਰ ਹੋਇਆ। ਸ਼ਹਿਰ ਵਿੱਚ ਖ਼ਬਰ ਫੈਲ ਗਈ ਕਿ ਰਾਜਕੁਮਾਰੀ ਨੂੰ ਵਿਆਹੁਣ ਵਾਲਾ ਇੱਕ ਨਵਾਂ ਉਮੀਦਵਾਰ ਆਇਐ। ਇਸ ਤੋਂ ਪਹਿਲਾਂ ਕਈ ਵਾਰ ਡੱਗੇ ਵੱਜ ਚੁੱਕੇ ਸਨ ਪਰ ਕੋਈ ਰਾਜਕੁਮਾਰੀ ਦੀ ਸ਼ਰਤ ਪੂਰੀ ਨਹੀਂ ਕਰ ਸਕਿਆ। ਫੇਰੇ ਲੈਣ ਦੇ ਇਛੁੱਕ ਰਾਜੇ ਅਗਲੇ ਹੀ ਦਿਨ ਬੰਦੀ ਹੋ ਕੇ ਘੋੜਿਆਂ ਲਈ ਦਾਣਾ ਦਲਣ ਲੱਗ ਜਾਂਦੇ। ਇੰਨੇ ਉਮੀਦਵਾਰ ਜਮ੍ਹਾ ਹੋ ਗਏ ਕਿ ਘੋੜਿਆਂ ਦਾ ਦਾਣਾ ਟਕੇ ਸੇਰ ਵੀ ਲੈਣ ਲਈ ਕੋਈ ਗਾਹਕ ਤਿਆਰ ਨਹੀਂ ਸੀ।

ਇਸ ਵਾਰੀ ਡੱਗੇ ਦੀ ਚੋਟ ਕੁਝ ਵੱਧ ਉੱਚੀ ਸੀ। ਪਰਜਾ ਨੇ ਸੋਚਿਆ ਇਹ ਸ਼ਖ਼ਸ ਤਕੜਾ ਲਗਦੈ ਕੋਈ, ਚੌਬੋਲੀ ਨੂੰ ਚਾਰ ਵਾਰ ਬੁਲਾ ਕੇ ਹੀ ਹਟੇਗਾ। ਪਰਜਾ ਦਾ ਹੌਸਲਾ ਵਧਿਆ। ਰਾਜੇ ਰਾਣੀ ਨੂੰ ਵੀ ਲੱਗਿਆ ਇਨੇ ਸਾਲ ਬਾਅਦ ਰਾਜਕੁਮਾਰੀ ਦੇ ਹੱਥ ਪੀਲੇ ਹੋਣਗੇ। ਰਾਜਮਹਿਲ ਵਿੱਚ ਖ਼ੁਸ਼ੀ ਦੀ ਲਹਿਰ ਸੀ।

ਸ਼ਾਮ ਹੁੰਦਿਆਂ ਹੀ ਚੋਬਦਾਰ ਠਾਕੁਰ ਨੂੰ ਚੌਬੋਲੀ ਦੇ ਸੋਨ ਮਹਿਲ ਵਿੱਚ ਲੈ ਕੇ ਦਾਖ਼ਲ ਹੋਇਆ। ਰਾਜਕੁਮਾਰੀ ਆਪਣੇ ਤਖ਼ਤ ਉਪਰ ਬਿਰਾਜਮਾਨ ਸੀ। ਚਾਰੇ ਪਾਸੇ ਘਿਉ ਦੇ ਦੀਵੇ ਬਲ ਰਹੇ। ਮਹਿਲ ਅੰਦਰ ਜਾਂਦਿਆਂ ਹੀ ਠਾਕੁਰ ਦੀ ਨਿਗ੍ਹਾ ਚੌਬੋਲੀ ਉੱਪਰ ਪਈ ਤਾਂ ਉਸਦੇ ਪੈਰ ਉਸੇ ਥਾਂ ਗੱਡੇ ਗਏ। ਪਹਿਲੀ ਵਾਰ ਠਾਕੁਰ ਨੂੰ ਲੱਗਿਆ ਕਿ ਸੂਰਜ ਹਮੇਸ਼ਾਂ ਇਸੇ ਸੋਨਮਹਿਲ ਵਿੱਚੋਂ ਉਦਯ ਹੁੰਦੈ।

ਸੋਨਮਹਿਲ ਦੇ ਚਾਰੇ ਦਰਵਾਜ਼ਿਆਂ ਉੱਪਰ ਚਾਰ ਢੋਲੀ ਗਲਾਂ ਵਿੱਚ ਢੋਲ ਲਟਕਾਈ ਖੜ੍ਹੇ ਸਨ। ਰਾਜਕੁਮਾਰੀ ਮੂੰਹ ਖੋਲ੍ਹੇਗੀ, ਉਹ ਢੋਲ ਵਜਾ ਕੇ ਐਲਾਨ ਕਰਨਗੇ। ਪਰ ਇੰਨੇ ਸਾਲ ਬੀਤ ਗਏ ਇਹ ਮੌਕਾ ਆਇਆ ਹੀ ਨਹੀਂ। ਕਾਠ ਦੇ ਪੁਤਲਿਆਂ ਵਾਂਗ ਖੜ੍ਹੇ ਦੇ ਖੜ੍ਹੇ ਰਹੇ।

ਦਰਵਾਜ਼ੇ ਅੰਦਰ ਪੈਰ ਰੱਖਦਿਆਂ ਹੀ ਠਾਕੁਰ ਵੀ ਪੱਥਰ ਦੇ ਬੁੱਤ ਵਾਂਗ ਇੱਕ ਥਾਂ ਚੁੱਪ ਚਾਪ ਖਲੋ ਗਿਆ। ਆਇਆ ਸੀ ਰਾਜਕੁਮਾਰੀ ਨੂੰ ਬੁਲਾਉਣ, ਖ਼ੁਦ ਬੋਲਣਾ ਭੁੱਲ ਗਿਆ। ਰਾਤ ਢਲਦਿਆਂ ਨੌਕਰ ਬਾਹੋਂ ਫੜ ਕੇ ਉਸਨੂੰ ਬਾਹਰ ਖਿੱਚਣ ਲੱਗੇ ਤਾਂ ਕਿਤੇ ਹੋਸ਼ ਆਈ। ਬੜੀਆਂ ਮਿੰਨਤਾਂ ਕੀਤੀਆਂ ਕਿ ਇੱਕ ਮੌਕਾ ਹੋਰ ਦਿਉ...। ਨੱਥ ਵਿੱਚੋਂ ਦੀ ਹਜ਼ਾਰਾਂ ਤੀਰ ਕੱਢਣ ਵਾਲੇ ਵਾਸਤੇ ਇਹ ਕਿਹੜਾ ਖ਼ਾਸ ਗੱਲ ਸੀ? ਪਰ ਉਸਦੀ ਕਿਸੇ ਨੇ ਨਾ ਸੁਣੀ। ਨੌਕਰ ਧੱਕੇ ਮਾਰ ਮਾਰ ਤਹਿਖਾਨੇ ਅੰਦਰ ਜਮ੍ਹਾ ਕਰਾ ਗਏ। ਹੱਥ ਵਿੱਚ ਚੱਕੀ ਦਾ ਹੱਥਾ ਫੜਾ ਕੇ ਦਾਣਾ ਦਲਣ ਲਈ ਬੋਰੀ ਨੇੜੇ ਸਰਕਾ ਦਿੱਤੀ। ਨਾਲ ਬੈਠੇ ਬਾਕੀ ਦੇ ਉਮੀਦਵਾਰਾਂ ਨੇ ਠਾਕੁਰ ਨੂੰ ਝਿਜਕਦਿਆਂ ਦੇਖਿਆ ਤਾਂ ਖੂਬ ਖਿੜ ਖਿੜ ਹੱਸੇ। ਖ਼ੁਸ਼ ਹੋਏ, ਇੱਕ ਸਾਥੀ ਹੋਰ ਵਧਿਆ। ਦੁਨੀਆ ਵਿੱਚ ਪਾਗਲਾਂ ਦੀ ਕੋਈ ਘਾਟ ਨਹੀਂ। ਇਨ੍ਹਾਂ ਵਿੱਚ ਕਮੀ ਹੋਇਆ ਈ ਨਹੀਂ ਕਰਦੀ ਕਦੀ।

ਠਾਕੁਰ ਦੇ ਨਗਰਵਾਸੀ ਦਸ ਦਿਨ ਉਸ ਪਾਸੇ ਵੱਲ ਅੱਖਾਂ ਪਾੜ ਪਾੜ ਦੇਖਦੇ ਰਹੇ ਜਿੱਧਰੋਂ ਧੂੜ ਦੇ ਬੱਦਲ ਉਠਣੇ ਸਨ। ਕੁਝ ਨਜ਼ਰੀਂ ਨਹੀਂ ਪਿਆ। ਦਸਵੇਂ ਦਿਨ ਪੱਕਾ ਸਬੂਤ ਮਿਲ ਗਿਆ ਕਿ ਚੌਬੋਲੀ ਨੂੰ ਬੁਲਾਉਣ ਵਾਸਤੇ ਗਿਆ ਠਾਕੁਰ ਖ਼ੁਦ ਬੋਲਣਾ ਭੁੱਲ ਗਿਆ। ਦੂਜੇ ਬੰਦੀਆਂ ਨਾਲ ਰਲ ਮਿਲ ਕੇ ਘੋੜਿਆਂ ਦਾ ਦਾਣਾ ਦਲ ਰਿਹੈ। ਅਜੇ ਪੂਰਾ ਦਾਣਾ ਦਲਿਆ ਨਹੀਂ ਜਾ ਰਿਹਾ, ਛੇਤੀ ਸਿਖ ਜਾਏਗਾ।

ਉਧਰ ਤੀਰਾਂ ਦੀ ਸਾਂ ਸਾਂ ਬੰਦ ਹੋਣ ਕਰਕੇ, ਠਕੁਰਾਣੀ ਦੀ ਦੇਹ ਨਰੋਈ ਹੋਣ ਲੱਗੀ। ਨਵੀਂ ਠਕੁਰਾਣੀ ਜਾਣਦੀ ਸੀ ਠਾਕੁਰ ਵਰਗੀ ਅਕਲ ਵਾਲੇ ਬੰਦੇ ਦੇ ਵਸ ਵਿੱਚ ਚੌਬੋਲੀ ਨੂੰ ਬੁਲਾਉਣਾ ਹੈ ਹੀ ਨਹੀਂ। ਹੁਣ ਉਸਨੇ ਆਪਣੀ ਜੁਗਤ ਲੜਾਉਣੀ ਸੀ। ਤੀਰਥ ਯਾਤਰਾ ਦੇ ਬਹਾਨੇ ਚੌਬੋਲੀ ਦੇ ਸ਼ਹਿਰ ਪੁੱਜੀ। ਮਰਦਾਨਾ ਭੇਸ ਧਾਰਕੇ ਰੋਅਬ ਦਾਅਬ ਨਾਲ ਨਗਾਰੇ ਉੱਤੇ ਡੱਗਾ ਲਾਉਣ ਵਾਲੀ ਹੀ ਸੀ ਕਿ ਨੇੜੇ ਖੜ੍ਹੇ ਚੋਬਦਾਰ ਨੇ ਕਿਹਾ- ਮਾਪਿਆਂ ਨਾਲ ਰੁੱਸ ਕੇ ਤਾਂ ਨਹੀਂ ਆਇਆ? ਤੇਰੇ ਵਰਗੇ ਸੱਤਰ ਵੀਹਾਂ ਉਮੀਦਵਾਰ ਤਹਿਖਾਨੇ ਵਿੱਚ ਦਾਣਾ ਦਲ ਰਹੇ ਨੇ, ਦੋਜ਼ਖ ਦੀ ਜੂਨ ਕੱਟ ਰਹੇ ਨੇ। ਤੇਰੇ ਮੂੰਹ ਵਿੱਚੋਂ ਤਾਂ ਮਾਂ ਦੇ ਦੁੱਧ ਦੀ ਸੁਗੰਧੀ ਆ ਰਹੀ ਹੈ, ਮੇਰਾ ਆਖਾ ਮੰਨ, ਵਾਪਸ ਤੁਰ ਜਾਹ।

ਉਤਸ਼ਾਹੀ ਜੁਆਨ ਨੇ ਤਾਂ ਜਿਵੇਂ ਕੋਈ ਬੋਲ ਸੁਣਿਆ ਹੀ ਨਹੀਂ। ਦੜੰਗ ਦੜੰਗ ਕਰਕੇ ਸੱਤ ਡੱਗੇ ਮਾਰੇ। ਸੁਣਨ ਵਾਲਿਆਂ ਦੇ ਕੰਨ ਖੜ੍ਹੇ ਹੋ ਗਏ। ਐਤਕਾਂ ਦਾ ਐਲਾਨ ਕੁਝ ਵੱਖਰੀ ਤਰ੍ਹਾਂ ਦਾ ਲੱਗਿਆ। ਚਾਰ ਚੋਬਦਾਰਾਂ ਨਾਲ ਇਹ ਜੁਆਨ ਸਿੱਧਾ ਚੌਬੋਲੀ ਦੇ ਸੋਨਮਹਿਲ ਅੰਦਰ ਆਇਆ। ਅਸਮਾਨ ਵਿੱਚ ਗੁਲਾਬੀ ਸੰਧਿਆ ਦੀ ਲਾਲੀ ਖਿੰਡੀ ਪੁੰਡੀ। ਸੂਰਜ ਦੇਵਤਾ ਨੇ ਧਰਤੀ ਦੀ ਗੋਦੀ ਵਿੱਚ ਮੂੰਹ ਲੁਕਾ ਲਿਆ।

ਸ਼ਹਿਰ ਵਿੱਚ ਖ਼ਬਰ ਫੈਲ ਗਈ ਕਿ ਇੱਕ ਜੁਆਨ ਫੇਰ ਰਾਜਕੁਮਾਰੀ ਨਾਲ ਵਿਆਹ ਕਰਵਾਣ ਲਈ ਮੂੰਹ ਧੋ ਕੇ ਆਇਐ, ਵਿਚਾਰੇ ਦੀ ਉਹੀ ਦੁਰਗਤ ਹੋਣ ਵਾਲੀ ਸਮਝੋ। ਤਹਿਖਾਨੇ ਵਿੱਚ ਕਿਵੇਂ ਉਮਰ ਬਿਤਾਏਗਾ? ਜਾਣ ਕੇ ਅਣਜਾਣ ਬਣ ਬਣ ਅਕਲਮੰਦ ਮਨੁੱਖ ਮੁਸੀਬਤ ਮੁੱਲ ਕਿਉਂ ਲੈ ਰਹੇ ਨੇ, ਹੈਰਾਨੀ ਦੀ ਗੱਲ! ਤਹਿਖਾਨੇ ਵਿੱਚ ਚੱਕੀਆਂ ਪੀਹਣ ਵਾਲੇ ਰਾਜੇ ਮਹਾਰਾਜੇ ਡੱਗਿਆਂ ਦੀ ਆਵਾਜ਼ ਸੁਣ ਕੇ ਖ਼ੁਸ਼ ਹੋਏ ਕਿ ਅਗਲੀ ਸਵੇਰ ਇੱਕ ਹੋਰ ਸਾਥੀ ਵਧਣ ਵਾਲਾ ਹੈ।

ਮਰਦਾਨਾ ਲਿਬਾਸ ਪਹਿਨੀ ਛੋਟੀ ਠਕੁਰਾਣੀ ਹੱਥ ਵਿੱਚ ਤਲਵਾਰ ਫੜੀ ਸੋਨਮਹਿਲ ਦੇ ਦਰਵਾਜ਼ੇ ਤੱਕ ਆਈ। ਗਲਾਂ ਵਿੱਚ ਢੋਲ ਲਟਕਾਈ ਢੋਲੀ ਸਿੱਧੇ ਖਲੋਤੇ ਸਨ। ਰਾਜਕੁਮਾਰੀ ਚੌਬੋਲੀ ਸੋਨੇ ਦੇ ਪਲੰਘ ਉੱਤੇ ਸੋਨੇ ਦੀ ਪੁਤਲੀ ਵਾਂਗ ਠਾਠ ਨਾਲ ਬੈਠੀ ਸੀ। ਚਾਰੇ ਪਾਸੇ ਘਿਉ ਦੇ ਦੀਵੇ ਬਿਜਲੀਆਂ ਦੇ ਟੁਕੜਿਆਂ ਵਾਂਗ ਝਿਲਮਿਲਾ ਰਹੇ ਸਨ।

ਪਹਿਲੀ ਨਜ਼ਰ ਵਿੱਚ ਛੋਟੀ ਠਕੁਰਾਣੀ ਦੀਆਂ ਅੱਖਾਂ ਚੁੰਧਿਆ ਗਈਆਂ। ਚੌਬੋਲੀ ਦਾ ਰੂਪ ਹੈ ਦਾਣੇ ਦਲਾਣ ਵਰਗਾ ਹੀ। ਇਸ ਰੂਪ ਦੀ ਤਾਂ ਲਾਲਸਾ ਹੀ ਸਭ ਤੋਂ ਉੱਪਰ ਹੈ। ਹੱਥ ਆ ਜਾਏ ਤਾਂ ਉਹੀ ਗੱਲ, ਨਾ ਆਏ ਤਾਂ ਉਹੀ ਗੱਲ। ਔਰਤ ਦੀ ਦੇਹ ਅਤੇ ਔਰਤ ਦਾ ਦਿਲ ਹੋਣ ਤੇ ਵੀ ਠਕੁਰਾਣੀ ਉਸ ਉੱਪਰ ਮੋਹਿਤ ਹੋ ਗਈ। ਚੌਬੋਲੀ ਦੀ ਆਭਾ ਸਾਮ੍ਹਣੇ ਦੀਵਿਆਂ ਦੀ ਰੌਸ਼ਨੀ ਧੁੰਦ ਗੁਬਾਰ ਵਰਗੀ ਲਗਦੀ ਸੀ। ਖ਼ੂਬਸੂਰਤ ਉਮੀਦਵਾਰ, ਸਾਮ੍ਹਣੇ ਵਿਛੇ ਗਲੀਚੇ ਉੱਪਰ ਬੈਠ ਗਿਆ। ਰਾਜਕੁਮਾਰੀ ਦਾ ਮੁਖੜਾ ਨਿਹਾਰਦਾ ਹੋਇਆ ਕਹਿਣ ਲੱਗਾ- ਚੌਬੋਲੀ ਹੁੰਗਾਰਾ ਭਰਦੀ ਨਹੀਂ, ਫਿਰ ਮੇਰੀ ਗੱਲ ਦਾ ਹੁੰਗਾਰਾ ਕੌਣ ਦਏਗਾ? ਬਿਨ ਹੁੰਗਾਰੇ ਕਹਾਣੀ ਬੇਰਸ ਲਗਦੀ ਹੈ।

ਹਾਂ, ਨਾਂ ਨਾਂਹ, ਚੌਬੋਲੀ ਨੇ ਕਿੱਥੇ ਬੋਲਣਾ ਸੀ? ਉਸਨੇ ਆਪਣੀ ਗੱਲ ਫਿਰ ਦੁਹਰਾਈ। ਇਸ ਵਾਰ ਸੁਨਹਿਰੇ ਪਲੰਘ ਕਿਹਾ- ਮੈਂ ਦਿਆਂਗਾ ਹੁੰਗਾਰਾ। ਵਾਹ, ਬਿਨ ਹੁੰਗਾਰੇ ਬਾਤ ਦਾ ਕੀ ਮਜ਼ਾ? ਸੁਨਹਿਰੀ ਪਲੰਘ ਨੇ ਮੁਸ਼ਕਲ ਹੱਲ ਕਰ ਦਿੱਤੀ ਤਾਂ ਜੁਆਨ ਨੇ ਬਿਨਾਂ ਰੋਕ ਟੋਕ ਬਾਤ ਸੁਣਾਣੀ ਸ਼ੁਰੂ ਕਰ ਦਿੱਤੀ ਕਿ-

ਇੱਕ ਸੀ ਗੁਰੂ ਤੇ ਇੱਕ ਸੀ ਉਸ ਦਾ ਆਗਿਆਕਾਰੀ ਵਿਦਿਆਰਥੀ। ਗੁਰੂ ਨੇ ਇੱਕ ਦਿਨ ਵਿਦਿਆਰਥੀ ਨੂੰ ਸਿੱਖਿਆ ਦਿੱਤੀ ਕਿ ਦੁਨੀਆ ਵੱਡੋ ਵੱਡੇ ਦਾ ਖੇਲ੍ਹ ਹੈ। ਧੀਂਗ ਤੋਂ ਧੀਂਗ ਪਏ ਨੇ ਦੁਨੀਆ ਵਿੱਚ, ਕੋਈ ਘਾਟਾ ਨਹੀਂ, ਇੱਕ ਤੋਂ ਚੜ੍ਹਦਾ ਇੱਕ। ਤਲਾਸ਼ ਕਰਨ ਨਿਕਲੀਏ ਹਰੇਕ ਤੋਂ ਹਰੇਕ ਵਧ ਚੜ੍ਹ ਕੇ ਨਿਕਲਦਾ ਹੈ।

ਗੁਰੂ ਦੀ ਸਿੱਖਿਆ ਠੀਕ ਹੈ ਕਿ ਨਹੀਂ, ਪਰਖ ਕਰਨ ਵਾਸਤੇ ਚੇਲਾ ਸੰਸਾਰ ਵਿੱਚ ਨਿਕਲ ਤੁਰਿਆ। ਕੁਝ ਦਿਨਾਂ ਬਾਅਦ ਅਹਿਸਾਸ ਹੋਇਆ, ਗੁਰੂ ਦਾ ਕਥਨ ਸਹੀ ਹੈ। ਇਸ ਦੀ ਜਾਂਚ ਕਰਨ

ਵੇਲੇ ਉਸਨੂੰ ਇੱਕ ਦਿਨ ਅਜੀਬ ਆਦਮੀ ਦਿਸਿਆ। ਗਰਦਣ, ਅੱਖਾਂ, ਉੱਪਰ ਹੀ ਉੱਪਰ ਉਚੀਆਂ ਕਰ ਕਰ ਉਹ ਆਕਾਸ਼ ਵੱਲ ਦੇਖੀ ਜਾਂਦਾ ਸੀ, ਹੇਠਾਂ ਵਲ ਪਲਕਾਂ ਨਹੀਂ ਝੁਕਾਈਆਂ।

ਪਹਿਲੀ ਵਾਰ ਪੁੱਛਣ ਤੇ ਤਾਂ ਉਸਨੇ ਕੋਈ ਜਵਾਬ ਨਹੀਂ ਦਿੱਤਾ, ਦੋ ਵਾਰ ਪੁੱਛਿਆ ਫਿਰ ਤਿੰਨ ਵਾਰ ਪੁੱਛਣ ਤੇ ਉੱਪਰ ਹੀ ਉੱਪਰ ਦੇਖਦਾ ਹੋਇਆ ਬੋਲਿਆ- ਛੇ ਮਹੀਨੇ ਹੋਏ ਆਸਮਾਨ ਵੱਲ ਤੀਰ ਛੱਡੇ ਨੂੰ, ਹੁਣ ਤੱਕ ਵਾਪਸ ਨੀ ਆਇਆ। ਆਕਾਸ਼ ਕਿਤੇ ਨਿਗਲ ਤਾਂ ਨਹੀਂ ਗਿਆ? ਸਮਝ ਨੀ ਪੈਂਦੀ ਗੱਲ ਹੋਈ ਕੀ!

ਇਨੇ ਨੂੰ ਸਾਂ ਸਾਂ ਕਰਦਾ ਤੀਰ ਹੇਠ ਵੱਲ ਆਉਂਦਾ ਦਿਸਿਆ, ਦੇਖਦੇ ਦੇਖਦੇ ਜ਼ਮੀਨ ਉੱਪਰ ਨੋਕਭਾਰ ਡਿਗਿਆ ਤੇ ਅੱਖੋਂ ਉਹਲੇ ਹੋ ਗਿਆ। ਜ਼ਮੀਨ ਉੱਪਰੋਂ ਹੇਠਾਂ ਵੱਲ ਬਹੁਤ ਡੂੰਘੀ ਮੋਰੀ ਹੋਈ ਦਿੱਸੀ।

ਤੀਰ ਵਾਲੇ ਨੇ ਇੱਕ ਅੱਖ ਨਾਲ ਧਰਤੀ ਦੇ ਸੁਰਾਖ ਨੂੰ ਦੇਖਿਆ, ਹੋਠਾਂ ਵਿੱਚ ਆਪੇ ਬੁੜਬੁੜਾਇਆ- ਇੱਕੀ ਬਾਂਸ ਡੂੰਘਾ ਧਸ ਗਿਆ ਪਰ ਕੋਈ ਗੱਲ ਨਹੀਂ। ਇਸ ਨੂੰ ਬਾਹਰ ਕੱਢਣ ਵਿੱਚ ਕੀ ਔਖ? ਇਹ ਕਹਿਕੇ ਉਸਨੇ ਸੁਰਾਖ ਵੱਲ ਨਿਸ਼ਾਨਾ ਬੰਨ੍ਹ ਕੇ ਕਮਾਨ ਖਿੱਚਿਆ ਤੇ ਤੀਰ ਛੱਡਿਆ। ਸਰਰ... ਸਰਰ... ਕਰਦਾ ਤੀਰ ਖੱਡ ਅੰਦਰ ਗਿਆ ਅਤੇ ਪਹਿਲੇ ਤੀਰ ਸਣੇ ਬਾਹਰ ਆ ਗਿਆ। ਦੋ ਤੀਰ ਹੇਠੋਂ ਨਿਕਲ ਕੇ ਜ਼ਮੀਨ ਉੱਪਰ ਆ ਡਿੱਗੇ।

ਚੇਲੇ ਦੀ ਹੈਰਾਨੀ ਦੀ ਹੱਦ ਨਾ! ਇਹ ਆਦਮੀ ਤਾਂ ਕਮਾਲ ਹੈ! ਇਸ ਨਾਲ ਮੁਲਾਕਾਤ ਅਚਾਨਕ ਆਪੇ ਹੋ ਗਈ! ਤੀਰਅੰਦਾਜ ਨੇ ਚੇਲੇ ਨੂੰ ਕਿਹਾ- ਭਾਈ ਤੂੰ ਰਸਤੇ ਰਸਤੇ ਤੁਰਿਆ ਜਾਂਦਾ ਸੀ, ਮੇਰੇ ਕੋਲ ਇੰਨੀ ਦੇਰ ਕਿਉਂ ਖੜ੍ਹਾ ਰਿਹਾ? ਕਿੱਥੇ ਜਾ ਰਿਹਾ ਸੀ? ਮੇਰੀ ਮੂਰਖਤਾ ਕਰਕੇ ਤੇਰਾ ਸਮਾਂ ਖ਼ਰਾਬ ਹੋਇਆ ਤਾਂ ਮੈਨੂੰ ਖਿਮਾ ਕਰ ਦੇਈਂ।

ਚੇਲਾ ਬੋਲਿਆ- ਮੇਰਾ ਕੰਮ ਤਾਂ ਇੱਥੇ ਹੀ ਹੋ ਗਿਆ। ਮੈਂ ਨਿਕਲਿਆ ਸੀ ਸਭ ਤੋਂ ਵੱਡੇ ਦੀ ਤਲਾਸ਼ ਵਿੱਚ, ਤੂੰ ਬਿਨਾਂ ਖੋਜੇ ਰਸਤੇ ਵਿੱਚ ਮਿਲ ਪਿਆ। ਬੇਮਿਸਾਲ ਮਨੁੱਖ ਦੀ ਤਾਂ ਕਲਪਨਾ ਕਰਨੀ ਵੀ ਚੰਗੀ ਪਰ ਅੱਜ ਤਾਂ ਦਰਸ਼ਨ ਕਰਨ ਦਾ ਲਾਭ ਮਿਲ ਗਿਆ। ਇਸੇ ਖੋਜ ਵਿੱਚ ਹੁਣ ਅੱਗੇ ਜਾਊਂਗਾ।

ਪਲੰਘ ਨਿਰੰਤਰ ਹੁੰਗਾਰਾ ਦੇਈ ਗਿਆ। ਜੁਆਨ ਦਾ ਲਿਬਾਸੀ ਪਹਿਨੀ ਛੋਟੀ ਠਕੁਰਾਣੀ ਮਿੱਠੀ ਆਵਾਜ਼ ਵਿੱਚ ਕਹਾਣੀ ਸੁਣਾਂਦੀ ਰਹੀ। ਸੋਨੇ ਦੀ ਮੂਰਤੀ ਵਾਂਗ ਚੌਬੋਲੀ ਚੁੱਪ ਚਾਪ ਗੁੰਮ ਸੁੰਮ ਬੈਠੀ ਰਹੀ, ਜਿਵੇਂ ਨਾ ਸੁਣਨਾ ਜਾਣੇ ਨਾ ਬੋਲਣਾ। ਬੋਲਣ ਦੀ ਗੱਲ ਦੂਰ, ਉਹ ਤਾਂ ਪਲਕਾਂ ਨਹੀਂ ਝਪਕਦੀ।

ਨੌਜੁਆਨ ਨੇ ਕਹਾਣੀ ਜਾਰੀ ਰੱਖੀ- ਤੀਰਅੰਦਾਜ ਕਹਿੰਦਾ ਮੈਂ ਵੀ ਚੱਲਦਾਂ, ਮੈਂ ਇੱਥੇ ਕੀ ਕਰਨੈ? ਮੈਂ ਵੀ ਦੇਖਾਂ। ਖੋਜਣ ਲੱਗੀਏ ਤਾਂ ਕੀ ਨਹੀਂ ਮਿਲਦਾ? ਪਿਆਸ ਲੱਗੀ ਹੋਈ ਸੀ, ਰਸਤੇ ਵਿੱਚ ਤਲਾਬ ਆ ਗਿਆ। ਪਾਣੀ ਪੀਣ ਲਈ ਉਧਰ ਮੁੜੇ, ਉਥੇ ਅਜੀਬ ਆਦਮੀ ਖੜ੍ਹਾ ਨਜ਼ਰ ਆਇਆ। ਇਕੱਲਾ ਖਲੋਤਾ ਹੱਸ ਰਿਹਾ, ਤਾੜੀਆਂ ਵਜਾ ਰਿਹਾ, ਕੁੱਦ ਰਿਹਾ, ਕਿਲਕਾਰੀਆਂ ਮਾਰ ਰਿਹਾ। ਤੀਰ ਵਾਲਾ ਜੁਆਨ ਉਸ ਕੋਲ ਗਿਆ ਤਾਂ ਚੇਲਾ ਬੋਲਿਆ- ਨਿਰਾ ਪਾਗਲ ਲਗਦੈ, ਇਸ ਤੋਂ ਪਰੇ ਰਹੀਏ ਠੀਕ ਹੋਵੇ!

ਤੀਰ ਵਾਲਾ ਬੇਢਬਾ ਜੁਆਨ ਬੋਲਿਆ- ਇਸ ਵਰਗੇ ਪਾਗਲ ਸਭ ਤੋਂ ਉੱਤਮ ਹੋਇਆ ਕਰਦੇ ਨੇ। ਪਾਗਲਪਣ ਬਿਨਾਂ ਪ੍ਰਤਿਭਾ ਕਿੱਥੇ?

ਦੋਵੇਂ ਉਸ ਨੇੜੇ ਜਾ ਕੇ ਖਲੋਅ ਗਏ। ਉਹ ਉਸੇ ਤਰ੍ਹਾਂ ਤਾੜੀਆਂ ਮਾਰਦਾ, ਹਸਦਾ ਚਿਲਾਉਂਦਾ ਰਿਹਾ। ਜਦੋਂ ਗੱਲ ਕਰਨੀ ਚਾਹੀ ਖਿਝ ਕੇ ਬੋਲਿਆ- ਚੁਪ ਰਹੋ। ਵਿਘਨ ਨਾ ਪਾਉ। ਉਹ ਗਈ... ਅਹੁ ਦੂਜੀ ਗਈ... ਡੱਬਖੜੱਬੀ ਸਭ ਤੋਂ ਅੱਗੇ... ਪੀਲੀ ਤੇ ਲਾਖੀ ਹਵਾ ਵਾਂਗ ਉਡ ਰਹੀਆਂ... ਵਾਹ ਵਾਹ ਸਫ਼ੈਦ ਘੋੜੀ ਸਭ ਨੂੰ ਮਾਤ ਦੇ ਗਈ!

ਦੋਵਾਂ ਨੇ ਫਿਰ ਜਾਣਨਾ ਚਾਹਿਆ ਕਿ ਮਾਜਰਾ ਹੈ ਕੀ, ਉਹ ਉਧਰ ਨਿਗ੍ਹਾ ਗੱਡੀ ਬੋਲਣ ਲੱਗਾ– ਕੱਛਭੁਜ ਵਿੱਚ ਘੋੜੇ ਘੋੜੀਆਂ ਦੀਆਂ ਦੌੜਾਂ ਦੇ ਮੁਕਾਬਲੇ ਹੋ ਰਹੇ ਨੇ। ਮੈਂ ਉਹ ਖੇਡਾਂ ਦੇਖ ਰਿਹਾਂ। ਤੁਹਾਡਾ ਖ਼ਿਆਲ ਐ ਮੈਂ ਪਾਗਲ ਆਂ?

ਚੇਲੇ ਨੇ ਪੁੱਛਿਆ– ਕਿੰਨੀ ਕੁ ਦੂਰ ਐ ਇੱਥੋਂ ਕੱਛਭੁਜ?

ਜਵਾਬ ਦਿੱਤਾ– ਜ਼ਿਆਦਾ ਨਹੀਂ, ਤਿੰਨ ਸੌ ਕੋਹ।

ਜਵਾਬ ਸੁਣ ਕੇ ਚੇਲੇ ਦੀਆਂ ਅੱਖਾਂ ਮੱਥੇ ਨੂੰ ਜਾ ਲੱਗੀਆਂ। ਹੈਰਾਨੀ ਨਾਲ ਪੁੱਛਿਆ– ਕੀ ਕਿਹਾ? ਤਿੰਨ ਸੌ ਕੋਹ? ਤਿੰਨ ਸੌ ਕੋਹ ਤੱਕ ਦਿਸੀ ਜਾਂਦੈ ਤੈਨੂੰ? ਉਸ ਬੇਮਿਸਾਲ ਬੰਦੇ ਨੇ ਸਹਿਜੇ ਕਿਹਾ– ਇਸ ਵਿੱਚ ਹੈਰਾਨੀ ਕੀ? ਮੈਨੂੰ ਤਾਂ ਹਜ਼ਾਰ ਕੋਹ ਤੱਕ ਸਾਫ਼ ਦਿਸਦੈ। ਏ... ਏ... ਏ... ਲਉ ਜੀ ਚਿੱਟੀ ਘੋੜੀ ਅੱਗੇ ਲੰਘ ਗਈ! ਤਾਲੀਆਂ ਵਜਾਂਦਾ ਉਹ ਛਾਲਾਂ ਮਾਰਨ ਲੱਗਾ। ਚੇਲਾ ਸੋਚਣ ਲੱਗਾ– ਇਹ ਅਨੋਖਾ ਬੰਦਾ ਕਿਸ ਤੋਂ ਘੱਟ ਐ? ਗੁਰੂ ਜੀ ਨੇ ਸਹੀ ਦੱਸਿਆ ਦੁਨੀਆ ਵਿੱਚ ਧੀਂਗ ਤੋਂ ਧੀਂਗ ਪਏ ਨੇ...।

ਦੇਰ ਤੱਕ ਦੋਵੇਂ ਜਣੇ ਖੇਲ੍ਹ ਦੇਖਣ ਵਾਲੇ ਕੋਲ ਖਲੋਤੇ ਰਹੇ ਤਾਂ ਉਸਨੇ ਕਿਹਾ–

ਤੁਸੀਂ ਕਦ ਤੱਕ ਖਲੋਤੇ ਰਹੋਂਗੇ? ਮੈਂ ਖ਼ਿਆਲ ਈ ਨੀ ਕੀਤਾ। ਮੈਂ ਤਾਂ ਮਸਤਰਾਮ ਹਾਂ। ਤਿੰਨ ਚਾਰ ਮਹੀਨੇ ਇਸੇ ਤਰ੍ਹਾਂ ਖੜ੍ਹਾ ਰਹਿ ਸਕਦਾਂ। ਤੁਸੀਂ ਆਪਣਾ ਵਕਤ ਕਿਉਂ ਬਰਬਾਦ ਕਰ ਰਹੇ ਹੋ?

ਚੇਲੇ ਨੇ ਕਿਹਾ– ਅਸੀਂ ਤੇਰੇ ਵਰਗੇ ਅਜੀਬ ਬੰਦਿਆਂ ਦੀ ਭਾਲ ਵਿੱਚ ਨਿਕਲੇ ਹਾਂ। ਮੈਂ ਸਭ ਤੋਂ ਵੱਡੇ ਕਿਸੇ ਇਕ ਦੀ ਤਲਾਸ਼ ਕਰਨ ਲੱਗਾ, ਦੋ ਮਿਲ ਗਏ। ਆਪੇ ਬਿਨਾਂ ਤਕਲੀਫ਼ ਦੇ। ਦੁਨੀਆ ਕਿਹੜਾ ਛੋਟੀ ਹੈ, ਅੱਗੇ ਜਾ ਕੇ ਤੇਰੇ ਵਰਗੇ ਸਿੱਧ ਪੁਰਖਾਂ ਦੇ ਹੋਰ ਦਰਸ਼ਨ ਹੋ ਜਾਣਗੇ। ਤੀਜਾ ਕਹਿੰਦਾ ਮੈਂ ਇੱਥੇ ਕੀ ਕਰਨੈ? ਚਲੋ ਮੈਂ ਵੀ ਚੱਲਦਾਂ ਤੁਹਾਡੇ ਨਾਲ।

ਜਾਂਦੇ ਜਾਂਦੇ ਉਨ੍ਹਾਂ ਨੂੰ ਰਸਤੇ ਵਿਚ ਇੱਕ ਅਜਬ ਬੰਦਾ ਹੋਰ ਮਿਲਿਆ। ਖੜ੍ਹਾ ਖੜ੍ਹਾ ਉਹ ਜ਼ਮੀਨ ਤੇ ਫੂਕਾਂ ਮਾਰੀ ਜਾਂਦਾ ਜਿੱਧਰ ਫੂਕ ਮਾਰਦਾ ਉਧਰਲੇ ਝਾੜ ਝੰਖਾੜ, ਬਿਰਖ ਬੂਟੇ, ਨਦੀ ਨਾਲੇ, ਟਿੱਬੇ ਪਹਾੜ ਇਕਦਮ ਪੱਧਰ ਹੋਈ ਜਾਂਦੇ। ਦੇਖਦੇ ਦੇਖਦੇ ਸਿੱਧੇ ਚੌੜੇ ਰਸਤੇ ਬਣਦੇ ਜਾਂਦੇ। ਪੁੱਛਣ ਤੇ ਉਸਨੇ ਦੱਸਿਆ– ਰਾਜਾ ਪ੍ਰੀਖਸਤ ਦੀ ਫੌਜ ਆ ਰਹੀ ਹੈ, ਉਸ ਵਾਸਤੇ ਸਿੱਧ ਪੱਧਰਾ ਰਸਤਾ ਚਾਹੀਦੈ, ਫੌਜ ਨੂੰ ਕਿਤੇ ਮੁਸ਼ਕਿਲ ਨਾ ਆਵੇ।

ਇਹ ਅਨੋਖਾ ਬੰਦਾ ਕਿਸ ਤੋਂ ਘੱਟ ਹੈ? ਉਹ ਵੀ ਉਨ੍ਹਾਂ ਨਾਲ ਰਲ ਗਿਆ। ਜਾਂਦੇ ਜਾਂਦੇ ਇੱਕ ਹੋਰ ਕਮਾਲ ਸ਼ਖ਼ਸ ਨਾਲ ਮੁਲਾਕਾਤ ਹੋ ਗਈ। ਪਿੱਛੇ ਪਿੱਛੇ ਭੱਜ ਭੱਜ ਉਹ ਹਿਰਨਾਂ ਦੇ ਗਲਾਂ ਵਿੱਚ ਟੱਲੀਆਂ ਬੰਨ੍ਹ ਰਿਹਾ ਸੀ। ਅੱਧੀ ਘੜੀ ਵਿੱਚ ਉਸਨੇ ਇੱਕ ਸੌ ਅੱਠ ਹਿਰਨਾਂ ਦੇ ਗਲ ਟੱਲੀਆਂ ਪਹਿਨਾ ਦਿੱਤੀਆਂ। ਜਿੰਨਾ ਮਰਜ਼ੀ ਹਿਰਨ ਤੇਜ਼ ਹੋਵੇ, ਅੱਠ ਕਰਮ ਅੱਗੇ ਨਹੀਂ ਲੰਘਣ ਦਿੰਦਾ! ਪੁੱਛਣ ਤੇ ਬੋਲਿਆ– ਰਾਜਾ ਪ੍ਰੀਕਸ਼ਤ ਦੀ ਫ਼ੌਜ ਆ ਰਹੀ ਹੈ। ਜਿਨ੍ਹਾਂ ਹਿਰਨਾਂ ਦੇ ਗਲ ਟੱਲੀਆਂ ਬੰਨ੍ਹੀਆਂ ਹਨ, ਫੌਜੀ ਜਾਣ ਜਾਣਗੇ ਕਿ ਪਾਲੇ ਹੋਏ ਹਨ, ਮਾਰਨਗੇ ਨਹੀਂ। ਮਾਰਨੇ ਤਾਂ ਕੀ ਉਨ੍ਹਾਂ ਵੱਲ ਦੇਖਣਗੇ ਵੀ ਨਹੀਂ। ਜਿਨ੍ਹਾਂ ਹਿਰਨਾ ਗਲ ਟਲੀਆਂ ਨਾ ਹੋਈਆਂ ਉਹ ਤੀਰਾਂ ਨਾਲ ਛਾਣਨੀ ਹੋ ਜਾਣਗੇ। ਇਹ ਗੱਲ ਪਤਾ ਲੱਗਣ ਸਾਰ ਮੈਂ ਜੰਗਲ ਦੇ ਸਭ ਹਿਰਨਾਂ ਗਲ ਟੱਲੀਆਂ ਬੰਨ੍ਹ ਦਿੱਤੀਆਂ।

ਇਹ ਬੰਦਾ ਵੀ ਗਜਬ! ਇਹ ਕਿਸ ਤੋਂ ਘੱਟ ਹੋਇਆ ਭਲਾ! ਗੁਰੂ ਦੀ ਸਿੱਖਿਆ ਪਰਖਣ ਵਾਸਤੇ ਘਰੋਂ ਕੀ ਨਿਕਲਿਆ, ਇੱਕ ਤੋਂ ਇੱਕ ਚੜ੍ਹਦੇ ਬੰਦੇ ਮਿਲੇ। ਇਹ ਬੇਜੋੜ ਬੰਦੇ ਮਿਲਜੁਲ ਕੇ ਕੰਮ ਕਰਨ ਲੱਗਣ ਤਾਂ ਦੁਨੀਆ ਨੂੰ ਠੋਕਰ ਮਾਰ ਕੇ ਘੁਮਾ ਦੇਣ! ਏਸ ਸੰਸਾਰ ਦਾ ਉਲਟਾ ਹੀ ਹਿਸਾਬ, ਕਮਜ਼ੋਰ, ਬੁੱਧੀਹੀਣ ਬੰਦੇ ਦੁਨੀਆ ਨੂੰ ਜਿੱਤਣ ਦੇ ਸੁਫ਼ਨੇ ਦੇਖਦੇ ਰਹਿੰਦੇ ਨੇ, ਸਿਧ ਪੁਰਖ, ਜਿਹੜੇ ਜਿੱਤਣ ਦੀ ਤਾਕਤ ਵਾਲੇ ਨੇ, ਇਹੋ ਜਿਹੀ ਕਿਸੇ ਗੱਲ ਦੀ ਪਰਵਾਹ ਨਹੀਂ ਕਰਦੇ! ਚੇਲੇ ਨੇ ਉਸਨੂੰ ਨਾਲ ਚੱਲਣ ਲਈ ਬਹੁਤ ਸਮਝਾਇਆ, ਫਿਰ ਮਿੰਨਤ ਕੀਤੀ, ਉਹ ਵੀ ਨਾਲ ਤੁਰ ਪਿਆ।

ਇਨ੍ਹਾਂ ਕਰਾਮਾਤੀ ਬੰਦਿਆਂ ਸਣੇ ਚੇਲਾ ਰਾਜ ਦਰਬਾਰ ਪੁੱਜਿਆ। ਆਪੋ ਆਪਣੇ ਹੁਨਰ ਦੱਸ ਕੇ ਰਾਜੇ ਅੱਗੇ ਬੇਨਤੀ ਕੀਤੀ ਕਿ ਸਾਨੂੰ ਕਰਾਮਾਤਾਂ ਦਿਖਾਉਣ ਦਾ ਮੌਕਾ ਦਿੱਤਾ ਜਾਵੇ। ਰਾਜੇ ਨੇ ਪੁੱਛਿਆ

ਕਿ ਤਨਖਾਹ ਕੀ ਮਿਲਣੀ ਚਾਹੀਦੀਐ ਤੁਹਾਨੂੰ ਪਹਿਲਾਂ ਇਹ ਤਾਂ ਖੋਲ੍ਹ ਲਈਏ। ਸਾਰਿਆਂ ਨੇ ਸੋਚਿਆ, ਜੇ ਘੱਟ ਮੰਗ ਕਰ ਦਿੱਤੀ ਤਾਂ ਮਾਹਿਰਾਂ ਅਤੇ ਰਾਜਾ, ਦੋਵਾਂ ਧਿਰਾਂ ਦੀ ਇਜਤ ਘਟੇਗੀ। ਇੱਕ ਇੱਕ ਲੱਖ ਰੁਪਿਆ ਮਹੀਨਾ ਮੰਗਿਆ। ਰਾਜੇ ਨੇ ਮੰਗ ਮਨਜ਼ੂਰ ਕਰ ਲਈ। ਬਿਨਾਂ ਕਿਸੇ ਸਿੱਧੀ ਤੋਂ ਲੱਖ ਲੱਖ ਦੀ ਮੰਗ ਕੌਣ ਕਰਦੈ? ਰਾਜਕਾਜ ਵਿੱਚ ਕਈ ਕੰਮ ਉਲਝ ਜਾਂਦੇ ਨੇ, ਇਹੋ ਜਿਹੇ ਚਮਤਕਾਰੀ ਯੋਧੇ ਇੱਕ ਵਾਰ ਕੰਮ ਆ ਜਾਣ, ਸਾਰੀ ਤਨਖਾਹ ਦਾ ਮੁੱਲ ਮੋੜ ਦੇਣਗੇ। ਰਾਜੇ ਨੇ ਬਿਨਾਂ ਅਜਮਾਇਸ਼ ਉਨ੍ਹਾਂ ਨੂੰ ਰੱਖ ਲਿਆ। ਏਨੀ ਵੱਡੀ ਤਨਖਾਹ ਲੈ ਕੇ ਕੋਈ ਛੋਟਾ ਮੋਟਾ ਕੰਮ ਥੋੜ੍ਹਾ ਕਰਨਗੇ? ਦਿਨ ਰਾਤ ਖਾਂਦੇ ਪੀਂਦੇ, ਮੌਜ ਮਸਤੀ ਕਰਦੇ ਰਹਿੰਦੇ। ਕੰਮ ਨਾ ਧੰਦਾ। ਐਸ਼ ਪੂਰੀ। ਪਰ ਇੱਕ ਦਿਨ ਉਨ੍ਹਾਂ ਵਾਸਤੇ ਕੰਮ ਨਿਕਲ ਆਇਆ।

ਰਾਜਕੁਮਾਰ ਦੀ ਸ਼ਾਦੀ ਵਾਸਤੇ ਰਾਜ ਪੰਡਤ ਨੂੰ ਮਹੂਰਤ ਕੱਢਣ ਨੂੰ ਸਦਿਆ ਤਾਂ ਉਸਨੇ ਦੱਸਿਆ- ਸਵਾ ਘੜੀ ਬਾਅਦ ਇਹੋ ਜਿਹਾ ਸਰਬੋਤਮ ਮਹੂਰਤ ਨਿਕਲਣ ਵਾਲਾ ਹੈ ਕਿ ਉਸ ਵੇਲੇ ਕੋਈ ਚਮਤਕਾਰੀ ਬੰਦਾ ਕੱਛਭੁਜ ਦੇ ਖ਼ਜ਼ਾਨੇ ਵਿੱਚੋਂ ਹੀਰੇ ਮੋਤੀਆਂ ਜੜੀ ਘੋੜੇ ਦੀ ਕਾਠੀ ਚੁਕ ਲਿਆਵੇ। ਇਸ ਕਾਠੀ ਤੇ ਬੈਠ ਕੇ ਰਾਜਕੁਮਾਰ ਬਰਾਤ ਚੜ੍ਹੇ ਤਾਂ ਇੱਕੀ ਦਿਨਾਂ ਬਾਅਦ ਚੱਕਰਵਰਤੀ ਰਾਜ ਸਮਰਾਟ ਹੋ ਜਾਵੇਗਾ।

ਕੱਛਭੁਜ, ਇਸ ਰਾਜੇ ਦੀ ਰਾਜਧਾਨੀ ਤੋਂ ਸੱਤ ਸੌ ਕੋਹ ਦੂਰ। ਸਵਾ ਘੜੀ ਵਿੱਚ ਕਾਠੀ ਕੌਣ ਲਿਆਏ? ਦੁਰਲਭ, ਅਸੰਭਵ, ਅਣਹੋਣਾ ਕੰਮ। ਸੁਫ਼ਨਾ ਵੀ ਨਹੀਂ ਲੈ ਸਕਦੇ। ਪਰ ਚਕਰਵਰਤੀ ਰਾਜ ਪ੍ਰਾਪਤ ਕਰਨ ਦਾ ਸੁਫ਼ਨਾ ਏਨਾ ਵੱਡਾ ਕਿ ਸੁੱਧ ਬੁੱਧ ਭੁਲਾ ਦਏ! ਰਾਜੇ ਨੇ ਸਭ ਰਾਜ ਦਰਬਾਰੀਆਂ ਨੂੰ ਬੁਲਾ ਕੇ ਪੁੱਛਿਆ- ਹੈ ਕੋਈ ਇਹੋ ਜਿਹਾ ਚਮਤਕਾਰੀ ਮਨੁੱਖ ਜੋ ਸਵਾ ਘੜੀ ਵਿੱਚ ਕੱਛਭੁਜ ਤੋਂ ਸੋਨੇ ਦੀ ਕਾਠੀ ਲਿਆ ਸਕੇ ਤਾਂ ਕਿ ਮਹੂਰਤ ਨਾ ਟਲੇ? ਸਾਰੇ ਦਰਬਾਰੀਆਂ ਨੇ ਕਿਹਾ- ਸਾਨੂੰ ਤਾਂ ਮਹਾਰਾਜ ਮਾਮੂਲੀ ਤਨਖਾਹ ਮਿਲਦੀ ਹੈ, ਸਾਡੇ ਕਿਸੇ ਦੇ ਵਸ ਨਹੀਂ ਇਹ। ਹਾਂ ਲੱਖ ਲੱਖ ਡਕਾਰਨ ਵਾਲੇ ਰੱਖੇ ਹੋਏ ਹਨ ਤਾਂ ਤੁਹਾਡੇ ਕੋਲ, ਇਸ ਮੌਕੇ ਕੰਮ ਨੀ ਆਉਣਗੇ ਫਿਰ ਕਿਸ ਦਿਨ ਵਾਸਤੇ ਰੱਖੇ ਨੇ?

ਗੱਲ ਤੁਰੰਤ ਰਾਜੇ ਨੂੰ ਸਮਝ ਆ ਗਈ। ਉਸਨੇ ਚਾਰੇ ਜਣੇ ਬੁਲਾਏ ਤਾਂ ਉਨ੍ਹਾਂ ਨਿਧੜਕ ਜਵਾਬ ਦਿੱਤਾ- ਫ਼ਿਕਰ ਕਰਨ ਦੀ ਲੋੜ ਕੀ? ਕਾਠੀ ਕਾਰਨ ਮਹੂਰਤ ਨਹੀਂ ਟਲਦਾ। ਹਿਰਨਾਂ ਗਲ ਟੱਲੀਆਂ ਬੰਨ੍ਹਣ ਵਾਲਾ ਕਹਿੰਦਾ ਉੱਥੇ ਆਣਾ ਜਾਣਾ ਮੇਰੇ ਲਈ ਸ਼ੁਗਲ ਮੇਲਾ। ਹਵਾ ਦੀ ਗਤੀ ਤੋਂ ਤੇਜ਼। ਪਰ ਮੈਨੂੰ ਰਸਤੇ ਦਾ ਪਤਾ ਨਹੀਂ। ਕਾਠੀ ਤੱਕ ਦਾ ਥਾਂ ਟਿਕਾਣਾ ਕੋਈ ਦੱਸ ਦਏ ਬਸ, ਫਿਰ ਮੈਂ ਗਿਆ ਤੇ ਆਇਆ। ਸਵਾ ਘੜੀ ਵਿੱਚ ਤਾਂ ਤਿੰਨ ਗੇੜੇ ਲਾ ਦਿਆਂ!

ਘੁੜਦੌੜ ਦੇਖਣ ਵਾਲੇ ਨੇ ਕਿਹਾ- ਮੈਨੂੰ ਤਾਂ ਕਾਠੀ ਸਾਫ਼ ਦਿਸ ਰਹੀ ਐ। ਉਥੇ ਸਿੱਧਾ ਪਹੁੰਚਾਉਣ ਦੀ ਜ਼ਿੰਮੇਵਾਰੀ ਮੇਰੀ। ਕੋਈ ਵਿਘਨ ਪਏ ਸਵਾਲ ਈ ਨਹੀਂ।

ਰਾਜਕੁਮਾਰੀ ਚੌਬੋਲੀ ਦਾ ਪਲੰਘ ਵਧੀਕ ਹੌਂਸਲੇ ਨਾਲ ਹੁੰਗਾਰਾ ਭਰਨ ਲੱਗਾ। ਚੌਬੋਲੀ ਦੇ ਹੋਂਠ ਪੁਤਲੀ ਵਾਂਗ ਬੰਦ ਅਤੇ ਸ਼ਾਂਤ। ਕਹਾਣੀ ਸੁਣਾਉਂਦਾ ਜੁਆਨ ਕਹਿਣ ਲੱਗਾ, ਚਾਰੇ ਜੁਆਨ ਬੇਮਿਸਾਲ। ਤੀਜੇ ਨੇ ਕਿਹਾ- ਰਸਤੇ ਵਿਚਲੀਆਂ ਰੁਕਾਵਟਾਂ, ਨਦੀਆਂ ਨਾਲੇ, ਪਹਾੜ ਗੁਫ਼ਾਵਾਂ ਪੱਧਰ ਕਰਕੇ ਰਸਤਾ ਬਣਾਉਣਾ ਮੇਰਾ ਜਿਮਾਂ। ਰੋਕਾਂ ਫੂਕ ਮਾਰ ਕੇ ਉਡਾ ਦਿਆਂ। ਅੱਖਾਂ ਬੰਦ ਕਰਕੇ ਮੇਰੇ ਬਣਾਏ ਰਸਤੇ ਤੇ ਕੋਈ ਭੱਜ ਪਵੇ ਤਾਂ ਵੀ ਵਿਘਨ ਨਾ ਪਵੇ।

ਤੀਰਅੰਦਾਜ਼ ਨੇ ਕਿਹਾ- ਕੱਛਭੁਜ ਦੇ ਰਾਜੇ ਦੀ ਫ਼ੌਜ ਪਿੱਛਾ ਕਰੇ ਜਾਂ ਰਸਤੇ ਵਿੱਚ ਲੁੱਟ ਖਸੁੱਟ ਕਰਨ ਵਾਲਾ ਗੋਈ ਗਰੋਹ ਮਿਲੇ, ਇਥੀ ਖੜ੍ਹਾ ਖੜ੍ਹਾ ਉਸਨੂੰ ਤੀਰਾਂ ਨਾਲ ਛਲਣੀ ਕਰ ਦਿਆਂ। ਹਵਾ ਦੀ ਗਤੀ ਤੋਂ ਵੀ ਤੇਜ਼ ਹੋਣ ਵਾਲਾ ਬੰਦਾ ਚਲਦੀ ਚਲਦੀ ਗੱਲ ਵਿੱਚੋਂ ਲੋਪ ਹੋ ਗਿਆ। ਫੂਕ ਨਾਲ ਰਸਤਾ ਬਣਾਉਣ ਵਾਲੇ ਨੇ ਆਪਣੀ ਜ਼ਿੰਮੇਵਾਰੀ ਸੰਭਾਲ ਲਈ।

ਹਜ਼ਾਰ ਕੋਹ ਤੱਕ ਸਾਫ਼ ਦੇਖਣ ਵਾਲਾ ਜੁਆਨ ਮਹਾਂਭਾਰਤ ਦੇ ਸੰਜੇ ਵਾਂਗ ਰਾਜੇ ਨੂੰ ਖ਼ਬਰ ਦੇਣ ਲੱਗ ਪਿਆ। ਦੱਸਿਆ, ਅੱਧਾ ਰਸਤਾ ਤੈਅ ਹੋ ਗਿਆ, ਹੁਣ ਕੱਛਭੁਜ ਦੇ ਰਾਜ ਦੀ ਹੱਦ ਵਿੱਚ ਪੁੱਜ ਗਿਆ, ਲਉ ਕਾਠੀ ਚੁੱਕ ਕੇ ਵਾਪਸ ਚੱਲ ਪਿਆ। ਆਹਾ ਹਾ ਹਾ ਹਾਹਾ ਕਾਠੀ ਵੀ ਕੀ ਕਮਾਲ ਦੀ,

ਲਿਸ਼ਕਾਰੇ ਮਾਰ ਰਹੀ ਹੈ, ਕਿਤੇ ਦੌੜਾਕ ਦੀਆਂ ਅੱਖਾਂ ਨਾ ਚੁੰਧਿਆ ਜਾਣ। ਜਿਵੇਂ ਹੀਰੇ ਹੀਰੇ ਵਿੱਚ ਸੂਰਜ ਚਮਕ ਰਹੇ ਹੋਣ। ਇਹ ਤਾਂ ਬਸ ਪੁੱਜਿਆ ਜਾਣੋ। ਲਉ ਬਉਲੀ ਦੀਆਂ ਪੌੜੀਆਂ ਉਤਰਨ ਲੱਗ ਪਿਆ। ਤ੍ਰੇਹ ਲੱਗੀ ਹੋਈ ਹੈ। ਪਾਣੀ ਪੀਕੇ ਬਰੋਟੇ ਦੀ ਛਾਂ ਹੇਠ ਬੈਠ ਗਿਆ। ਅਜੇ ਤਾਂ ਬੜਾ ਵਕਤ ਪਿਐ, ਲਉ ਜੀ, ਆਰਾਮ ਕਰਨ ਲਈ ਉਥੀ ਲੇਟ ਗਿਆ। ਅੱਖ ਲੱਗਣ ਲੱਗੀ। ਉਹੋ, ਗਜਬ ਹੋ ਗਿਆ। ਰੁੱਖ ਦੀ ਖੋੜ ਵਿੱਚੋਂ ਭਿਆਨਕ ਬਿਸੀਅਰ ਨਾਗ ਨਿਕਲਿਆ ਤੇ ਸਰਸਰਾਂਦਾ ਹੇਠ ਉਤਰ ਰਿਹੈ। ਉਏ... ਉਹ ਤਾਂ ਆਪਣੇ ਮਿੱਤਰ ਵੱਲ ਨੂੰ ਹੀ ਸਰਕਣ ਲੱਗਿਆ ਹੈ!

ਤੀਰਅੰਦਾਜ਼ ਬੋਲਿਆ- ਉਂਗਲ ਦਾ ਇਸ਼ਾਰਾ ਕਰਕੇ ਮੈਨੂੰ ਦੱਸ। ਘਬਰਾਉਣ ਦੀ ਲੋੜ ਨਹੀਂ। ਜਿਸ ਪਾਸੇ ਇਸ਼ਾਰਾ ਹੋਇਆ, ਸਣਸਣਾਂਦਾ ਤੀਰ ਉਧਰ ਛੱਡ ਦਿੱਤਾ। ਹਵਾ ਵਿੱਚ ਅੱਗ ਦੀਆਂ ਲਪਟਾਂ ਦੀ ਲਕੀਰ ਖਿੱਚੀ ਗਈ। ਦਿਬ ਦ੍ਰਿਸ਼ਟੀ ਵਾਲੇ ਬੰਦੇ ਨੇ ਉਛਲ ਕੇ ਕਿਹਾ- ਵਾਹ ਵਾਹ... ਸ਼ਾਬਾਸ਼! ਤੀਰ ਸਿੱਧਾ ਨਿਸ਼ਾਨੇ ਤੇ ਜਾ ਠੁਕਿਆ। ਸੱਪ ਦਾ ਫਣ ਅਹੁ ਦੂਰ ਜਾ ਡਿੱਗਾ। ਨੇੜੇ ਪੂਛ ਆ ਗਿਰੀ ਤਾਂ ਸੁੱਤਾ ਦੌੜਾਕ ਝਿਜਕ ਕੇ ਉੱਠ ਬੈਠਾ।

ਇਨੇ ਨੂੰ ਕੱਛ ਵਿੱਚ ਕਾਠੀ ਫਸਾਈ ਸਿੱਧ ਦੌੜਾਕ ਦਰਬਾਰ ਵਿੱਚ ਪ੍ਰਗਟ ਹੋ ਗਿਆ। ਲੱਖ ਲੱਖ ਰੁਪਏ ਲੈਣ ਵਾਲੇ ਮਹਿੰਗੇ ਨਹੀਂ ਹੋਇਆ ਕਰਦੇ। ਫਿਰ ਵੀ ਰਾਜਾ ਰਾਣੀ ਸੋਚਣ ਲੱਗੇ- ਇਨ੍ਹਾਂ ਚਾਰਾਂ ਵਿੱਚੋਂ ਸਭ ਤੋਂ ਵੱਡਾ ਕੌਣ ਹੋਇਆ? ਕਾਠੀ ਲਿਆਉਣ ਵਾਲਾ, ਰਸਤਾ ਦੱਸਣ ਵਾਲਾ, ਰਸਤਾ ਬਣਾਉਣ ਵਾਲਾ ਕਿ ਤੀਰਅੰਦਾਜ਼? ਬੜੀ ਮਗਜ ਖਪਾਈ ਕੀਤੀ ਪਰ ਕੋਈ ਨਤੀਜਾ ਨਾ ਨਿਕਲਿਆ।

ਚੌਬੋਲੀ ਨੂੰ ਨਿਰੰਤਰ ਖਿਝ ਚੜ੍ਹ ਰਹੀ ਸੀ। ਮੂਰਖਤਾ ਦੀ ਵੀ ਕੋਈ ਹੱਦ ਹੁੰਦੀ ਐ ਪਰ ਇਹ ਤਾਂ ਅਜੀਬ ਗੱਲਾਂ ਕਰ ਰਹੇ ਨੇ? ਗ਼ੁੱਸਾ ਏਨਾ ਵੱਧ, ਜੀ ਕਰਦਾ ਸੀ ਹੁੰਗਾਰਾ ਭਰਨ ਵਾਲੇ ਦੀ ਜੀਭ ਖਿੱਚ ਲਵੇ। ਇਹੋ ਜਿਹੇ ਝੂਠ ਦਾ ਤਾਂ ਸੁਣਨ ਵਾਲੇ ਨੂੰ ਵੀ ਪਾਪ ਲਗਦੈ। ਇਹ ਪਰਮ ਮਿਥਿਆਵਾਦੀ ਕੀ ਬੋਲ ਰਿਹੈ? ਉਹ ਚੁੱਪ ਰਹਿਣ ਲਈ ਮਜਬੂਰ ਸੀ ਇਸ ਕਰਕੇ ਮਜਬੂਤੀ ਨਾਲ ਮੂੰਹ ਬੰਦ ਰੱਖਿਆ।

ਹੁੰਗਾਰਾ ਭਰਦਿਆਂ ਉਤਾਵਲਾ ਹੋ ਕੇ ਪਲੰਘ ਬੋਲਿਆ- ਇਨੀ ਸੋਚ ਵਿਚਾਰ ਦੀ ਵੀ ਕੀ ਲੋੜ? ਮੈਨੂੰ ਤਾਂ ਰਾਜਾ ਪੂਰਾ ਮੂਰਖ ਲਗਦੈ। ਚਾਰਾਂ ਵਿੱਚ ਸਭ ਤੋਂ ਵੱਡਾ ਕਰਾਮਾਤੀ ਤਾਂ ਰਸਤਾ ਬਣਾਉਣ ਵਾਲਾ ਲਗਦੈ। ਜੇ ਉਹ ਦੌੜਾਕ ਵਾਸਤੇ ਰਸਤਾ ਨਾ ਬਣਾਉਂਦਾ ਤਾਂ ਦੌੜਦਾ ਦੌੜਦਾ ਰਸਤਿਆਂ ਵਿੱਚ ਫਸਦਾ ਜਾਂਦਾ ਸਮੇਂ ਸਿਰ ਪਹੁੰਚਦਾ ਈ ਨਾ।

ਕਥਾ ਸੁਣਾਉਣ ਵਾਲਾ ਜੁਆਨ ਬੋਲਿਆ- ਨਾ ਨਾ... ਸਭ ਤੋਂ ਕਰਾਮਾਤੀ ਹੈ ਤੇਜ਼ ਦੌੜਾਕ। ਦੋਵੇਂ ਆਪਸ ਵਿੱਚ ਬਹਿਸ ਕਰਨ ਲੱਗੇ। ਪਲੰਘ ਬਜ਼ਿਦ ਸੀ ਕਿ ਸਭ ਤੋਂ ਵੱਡਾ ਰਸਤਾ ਬਣਾਉਣ ਵਾਲਾ ਹੈ ਪਰ ਕਹਾਣੀ ਸੁਣਾਉਣ ਵਾਲਾ ਅੜਿਆ ਹੋਇਆ ਸੀ ਕਿ ਦੌੜਾਕ ਤੋਂ ਵੱਡਾ ਕੋਈ ਨਹੀਂ।

ਹੁਣ ਚੌਬੋਲੀ ਤੋਂ ਰਿਹਾ ਨਾ ਗਿਆ। ਪਲੰਘ ਤੋਂ ਉੱਠ ਖੜ੍ਹੀ ਹੋਈ ਤੇ ਇਉਂ ਬੋਲੀ ਜਿਵੇਂ ਹੋਠਾਂ ਵਿੱਚੋਂ ਬੋਲ ਨਹੀਂ ਤੋਪ ਦੇ ਗੋਲੇ ਦਾਗ ਰਹੀ ਹੋਵੇ। ਬਿਜਲੀ ਵਾਂਗ ਕੜਕਦੀ ਹੋਈ ਬੋਲੀ- ਓ ਮੂਰਖ ਪਲੰਘ ਤੂੰ ਮੇਰੇ ਸਾਹਮਣੇ ਇਧਰ ਉਧਰ ਦੀਆਂ ਉਲਟੀਆਂ ਸੁਲਟੀਆਂ ਕਿਉਂ ਮਾਰ ਰਿਹੈਂ? ਮੇਰੀ ਗੱਲ ਸੁਣਨ ਤੋਂ ਬਾਦ ਵੀ ਆਪਣੀ ਗੱਲ ਤੇ ਅੜਿਆ ਰਿਹਾ ਤਾਂ ਚੁਕਵਾ ਕੇ ਟੋਏ ਵਿੱਚ ਸੁਟਵਾ ਦਿਆਂਗੀ। ਚਾਰਾਂ ਵਿੱਚੋਂ ਸਭ ਤੋਂ ਵੱਡਾ ਕਰਾਮਾਤੀ ਤੀਰ ਚਲਾਉਣ ਵਾਲਾ ਹੈ। ਉਹ ਨਿਸ਼ਾਨੇ ਤੇ ਤੀਰ ਨਾ ਸਾਧਦਾ ਤਾਂ ਦੌੜਾਕ, ਰਸਤਾ ਬਣਾਉਣ ਵਾਲਾ ਤੇ ਦਿਬ ਦ੍ਰਿਸ਼ਟੀ ਵਾਲਾ ਕੁਝ ਨਾ ਕਰ ਸਕਦੇ! ਮੇਰਾ ਪਲੰਘ ਹੋ ਕੇ ਵੀ ਤੈਨੂੰ ਸਚਾਈ ਦੀ ਪਰਖ ਨਹੀਂ ਕਰਨੀ ਆਉਂਦੀ? ਹੁਣ ਹੁੰਗਾਰਾ ਭਰਿਆ ਜਾਂ ਅੱਗੇ ਝੂਠੀ ਬਹਿਸ ਕੀਤੀ ਤਾਂ ਮੈਂ ਜ਼ਮੀਨ ਵਿੱਚ ਦਬਵਾ ਦਿਆਂਗੀ।

ਦੰਦ ਪੀਹ ਕੇ ਚੌਬੋਲੀ ਅੱਗੇ ਕੁਝ ਕਹਿਣ ਹੀ ਵਾਲੀ ਸੀ ਕਿ ਕਹਾਣੀ ਸੁਣਾਉਣ ਵਾਲਾ ਜੁਆਨ ਤਲਵਾਰ ਦੇ ਮੁੱਠੇ ਨੂੰ ਹੱਥ ਵਿੱਚ ਫੜਕੇ ਬੋਲਿਆ-

ਡੰਕੇ ਦੀ ਚੋਟ ਵਜਾਓ ਢੋਲ।
ਬੋਲੀ ਚੌਬੋਲੀ ਪਹਿਲਾ ਬੋਲ॥

ਚੌਬੋਲੀ ਉੱਪਰ ਤਾਂ ਜਿਵੇਂ ਸੌ ਘੜੇ ਪਾਣੀ ਪੈ ਗਿਆ ਹੋਵੇ! ਉਸਨੇ ਕਸ ਕੇ ਬੁੱਲ੍ਹ ਬੰਦ ਕਰ ਲਏ। ਪਛਤਾਉਂਦੀ ਪਛਤਾਉਂਦੀ ਵਾਪਸ ਪਲੰਘ ਤੇ ਜਾ ਕੇ ਬੈਠ ਗਈ। ਬੋਲਣ ਵੇਲੇ ਸਾਲਾਂ ਤੋਂ ਚੁੱਪ ਰਹਿਣ ਦਾ ਵਚਨ ਭੁੱਲ ਗਈ। ਪਰ ਇੱਕ ਵਾਰ ਹੋਠਾਂ ਤੋਂ ਬਾਹਰ ਆਏ ਬੋਲ ਵਾਪਸ ਤਾਂ ਨਿਗਲੇ ਜਾਂਦੇ ਨਹੀਂ। ਹੁਣ ਨੀ ਬੋਲਣਾ, ਮਰਨ ਤੱਕ ਨਹੀਂ ਬੋਲ ਕੱਢਣਾ ਹੁਣ।

ਵਰ੍ਹਿਆਂ ਬਾਅਦ ਢੋਲੀਆਂ ਨੂੰ ਢੋਲ ਵਜਾਉਣ ਦਾ ਮੌਕਾ ਮਸਾਂ ਮਿਲਿਆ। ਉਹ ਤਾਂ ਡੰਮ ਡਮਾਡਮ ਡੰਮ... ਉਚੇ ਸੁਰ ਵਿੱਚ ਢੋਲ ਵਜਾਉਣ ਲੱਗੇ। ਰਾਜੇ ਰਾਣੀ ਦੇ ਕੰਨਾਂ ਵਿੱਚ ਜਿਵੇਂ ਅੰਮ੍ਰਿਤ ਬਰਸਿਆ ਹੋਵੇ। ਦਾਣਾ ਦਲਣ ਵਾਲੇ ਬੰਦੀਆਂ ਦੇ ਦਿਲਾਂ ਵਿੱਚ ਜਿਵੇਂ ਅਣਗਿਣਤ ਕੰਵਲ ਖਿੜ ਗਏ ਹੋਣ। ਕੋਈ ਕਰਮਾ ਵਾਲਾ ਆਇਆ ਤਾਂ! ਉਸਦਾ ਭਾਗ ਬਾਕੀਆਂ ਨੂੰ ਵੀ ਰਾਹਤ ਦਿਵਾਏਗਾ। ਜਿਵੇਂ ਕਿਵੇਂ ਇਨ੍ਹਾਂ ਚੱਕੀਆਂ ਤੋਂ ਖਹਿੜਾ ਛੁਟੇ ਤਾਂ ਸਮਝੀਏ ਹਜ਼ਾਰ ਚੌਬੋਲੀਆਂ ਮਿਲ ਗਈਆਂ। ਹੁਣ ਮੁਕਤ ਹੋਣ ਦੀ ਆਸ ਬੱਝੀ ਤਾਂ ਸਾਰੇ ਜਣੇ ਦਸ ਗੁਣਾ ਤੇਜ਼ ਚੱਕੀਆਂ ਪਹਿਣ ਲੱਗੇ। ਮੁਕਤੀ ਤੋਂ ਵੱਡੀ ਉਤਮ ਅਤੇ ਪਵਿੱਤਰ ਚੀਜ਼ ਹੋਰ ਕੋਈ ਨਹੀਂ। ਹੁਣ ਤਾਂ ਉਹ ਆਪਣੀ ਮਰਜ਼ੀ ਨਾਲ ਆਪਣੀਆਂ ਅੱਖਾਂ ਨਾਲ ਸੂਰਜ ਉਦਯ ਹੁੰਦਾ ਦੇਖਿਆ ਕਰਨਗੇ, ਪੂਰਨਮਾਸੀ ਦੀ ਚਾਨਣੀ ਦੇਖ ਸਕਣਗੇ। ਵਗਦੀਆਂ ਨਦੀਆਂ, ਖਿੜਦੇ ਫੁੱਲ, ਫਲਾਂ ਉੱਪਰ ਉਡਦੀਆਂ ਤਿਤਲੀਆਂ, ਗੱਜਦੇ ਬੱਦਲ, ਲਿਸ਼ਕਦੀਆਂ ਬਿਜਲੀਆਂ, ਫਲਾਂ ਨਾਲ ਝੁਕੇ ਦਰਖ਼ਤ ਅਤੇ ਕਲਕਲ ਕਰਕੇ ਦੌੜੇ ਜਾਂਦੇ ਨਿਰਵਿਘਨ ਝਰਨੇ ਦੇਖਾਂਗੇ...। ਮੁਕਤੀ! ਅੰਧਕਾਰ ਤੋਂ ਮੁਕਤੀ! ਘੁਟਣ, ਹੁੰਮਸ, ਗਰਮੀ ਤੋਂ ਮੁਕਤੀ, ਚੱਕੀਆਂ ਤੋਂ ਮੁਕਤੀ, ਚੌਬੋਲੀ ਦੀ ਗੁਲਾਮੀ ਤੋਂ ਮੁਕਤੀ।

ਅੱਖਾਂ ਸੁਰਮੇ ਨਾਲ, ਮੱਥਾ ਬਿੰਦੀ ਨਾਲ ਸੁਹਣਾ ਲੱਗਿਆ ਕਰਦੈ। ਇਸੇ ਤਰ੍ਹਾਂ ਕਹਾਣੀ ਹੁੰਗਾਰੇ ਨਾਲ ਜਚਿਆ ਕਰਦੀ ਐ। ਰਾਜਕੁਮਾਰੀ ਦਾ ਗ਼ੁੱਸਾ ਤੇ ਖਿਝ ਦੇਖਦਿਆਂ ਪਲੰਘ ਦਾ ਮੁੜਕੇ ਹੁੰਗਾਰਾ ਭਰਨ ਦਾ ਹੌਂਸਲਾ ਨਹੀਂ ਪਿਆ। ਬਾਤ ਪੂਰੀ ਹੋਣ ਸਾਰ ਉਸਨੇ ਤਾਂ ਮੌਨ ਧਾਰ ਲਿਆ ਪਰ ਫਿਰ ਹੁੰਗਾਰੇ ਬਿਨ ਅੱਗੇ ਕਹਾਣੀ ਕਿਵੇਂ ਤੁਰੇ? ਮਰਦਾਨੀ ਪੁਸ਼ਾਕ ਵਿੱਚ ਸਜੀ ਛੋਟੀ ਠਕੁਰਾਣੀ ਨੂੰ ਚੌਬੋਲੀ ਦੀ ਖਿਝ, ਗ਼ੁੱਸਾ ਅਤੇ ਬੋਲ ਬੜੇ ਚੰਗੇ ਲੱਗੇ। ਜਿਹੋ ਜਿਹਾ ਰੂਪ ਉਹੋ ਜਿਹੀ ਸਮਝ! ਠਕੁਰਾਣੀ ਸੋਚਣ ਲੱਗੀ ਜੇ ਚੌਬੋਲੀ ਮਰਦ ਹੁੰਦੀ, ਮੈਂ ਇਸੇ ਨਾਲ ਵਿਆਹ ਕਰਦੀ! ਤਾਂ ਵੀ ਦੋਵਾਂ ਦਾ ਵਿਆਹ ਕਿਤੇ ਨਾ ਕਿਤੇ ਤਾਂ ਹੋਣਾ ਹੀ ਸੀ। ਤਲਵਾਰ ਦੇ ਮੁੱਠੇ ਤੇ ਹੱਥ ਫੇਰਦਾ ਜੁਆਨ ਅੱਗੇ ਬੋਲਿਆ- ਪਲੰਘ ਨੇ ਆਪਣਾ ਫ਼ਰਜ਼ ਜਾਣਕੇ ਹੁੰਗਾਰਾ ਭਰਨ ਦੀ ਕਿਰਪਾ ਕੀਤੀ ਸੀ। ਹੁਣ ਅਗਲਾ ਕੋਈ ਜਣਾ ਹਾਮੀ ਭਰੇ ਤਾਂ ਮੈਂ ਅਗਲੀ ਕਹਾਣੀ ਸ਼ੁਰੂ ਕਰਾਂ।

ਚੌਬੋਲੀ ਨੇ ਗਲ ਵਿੱਚ ਨੌ-ਲੱਖਾ ਹਾਰ ਪਹਿਨਿਆਂ ਹੋਇਆ ਸੀ, ਉਸ ਨੇ ਹਾਮੀ ਭਰੀ। ਇਹੋ ਜਿਹੀਆਂ ਕਹਾਣੀਆਂ ਸੁਣਨ ਵਾਲੇ ਬਹੁਤ, ਹੁੰਗਾਰਾ ਭਰਨ ਵਾਲੇ ਬਹੁਤ। ਚੌਬੋਲੀ ਨੂੰ ਮੂੰਹਫਟ ਹਾਰ ਤੇ ਗ਼ੁੱਸਾ ਆਇਆ, ਬੋਲ ਤਾਂ ਸਕਦੀ ਨਹੀਂ, ਗ਼ੁੱਸਾ ਖਾ ਕੇ ਤੋੜਿਆ, ਜ਼ਮੀਨ ਉੱਪਰ ਵਗਾਹ ਮਾਰਿਆ। ਜਿਸਮ ਦੇ ਗਹਿਣੇ ਵੀ ਦੁਸ਼ਮਣ ਹੋ ਗਏ!

ਫ਼ਰਸ਼ ਉੱਤੇ ਡਿੱਗਿਆ ਪਿਆ ਹਾਰ ਬੋਲਿਆ- ਤੋੜ ਕੇ ਸੁੱਟ ਦਿੱਤਾ ਤੁਹਾਡੀ ਮਰਜ਼ੀ ਮਾਲਕਣ, ਤੁਹਾਡਾ ਗਲ਼ ਹੀ ਸੁੰਨਾ ਲੱਗੇਗਾ। ਤੁਹਾਡੇ ਨਸੀਬਾਂ ਵਿੱਚ ਮੇਰੇ ਵਰਗੇ ਹਾਰ ਬਥੇਰੇ ਪਰ ਮੈਨੂੰ ਤੁਹਾਡੇ ਵਰਗਾ ਗਲ਼, ਤੁਹਾਡੇ ਵਰਗਾ ਦਿਲ ਨਹੀਂ ਮਿਲਣਾ। ਹੁਣ ਤਾਂ ਇੱਕ ਵਾਰ ਹੁੰਗਾਰਾ ਭਰਨ ਦਾ ਬਚਨ ਦੇ ਚੁੱਕਾ ਤਾਂ ਦੇ ਚੁੱਕਾ। ਨਿਭਾਵਾਂਗਾ। ਮੈਂ ਹੁਣ ਇਨਕਾਰ ਕਰਾਂ ਤੁਹਾਨੂੰ ਵੀ ਚੰਗਾ ਨੀ ਲੱਗਣਾ। ਚੌਬੋਲੀ ਦੇ ਗਲ ਨਾਲ ਲਿਪਟਣ ਸਦਕਾ ਸੱਚ ਤੋਂ ਮੂੰਹ ਮੋੜਾਂ, ਇਸ ਨਾਲ ਮੇਰਾ ਤਾਂ ਕੀ ਵਿਗੜਨੈ? ਤੁਹਾਡੀ ਮਰਿਆਦਾ ਨੂੰ ਸੱਟ ਲੱਗੇਗੀ।

ਹੁੰਗਾਰਾ ਭਰਨ ਲਈ ਹਾਂ ਹੋਈ ਤਾਂ ਨਵੀਂ ਕਹਾਣੀ ਚੱਲ ਪਈ। ਖ਼ੂਬਸੂਰਤ ਮੁੰਡਾ ਉਤਸ਼ਾਹ ਭਰੀ ਆਵਾਜ਼ ਨਾਲ ਕਹਾਣੀ ਕਹਿਣ ਲੱਗਾ-

ਕਿਸੇ ਪਿੰਡ ਵਿੱਚ ਇੱਕ ਸ਼ਾਹੂਕਾਰ, ਕਰੋੜਪਤੀ ਸੇਠ ਰਿਹਾ ਕਰਦਾ ਸੀ। ਰਾਜਿਆਂ ਵਾਂਗ ਧੂਮਧਾਮ ਨਾਲ ਵਿਆਹ ਕਰਕੇ ਘਰ ਆਇਆ ਤਾਂ ਅਗਲੇ ਹੀ ਦਿਨ ਅਦੁੱਤੀ ਰੂਪਵਾਨ ਦੁਲਹਨ ਨੂੰ ਸੁਹਣਾ ਸਮਾਚਾਰ ਸੁਣਾਇਆ ਕਿ ਸ਼ੁਭ ਮਹੂਰਤ ਆਇਆ ਹੈ ਜਿਸ ਕਰਕੇ ਵਪਾਰ ਖ਼ਾਤਰ ਪਰਦੇਸ ਜਾਣਾ ਪਏਗਾ। ਇਹੋ ਜਿਹਾ ਮਹੂਰਤ ਦੁਬਾਰਾ ਸੱਤ ਸਾਲ ਬਾਅਦ ਆਏਗਾ। ਘਰ ਵਿੱਚ ਤੇਰਾ ਆਉਣਾ ਇਸ ਤਰ੍ਹਾਂ ਹੈ ਜਿਵੇਂ ਲੱਛਮੀ ਆਪ ਚੱਲਕੇ ਇੱਥੇ ਪੁੱਜੀ ਹੋਵੇ ਤੇਰੇ ਰੂਪ ਵਿੱਚ। ਪਤੀ ਮੂੰਹੋਂ ਇਹ ਸ਼ੁਭ ਸਮਾਚਾਰ ਸੁਣਕੇ ਦੁਲਹਨ ਦੇ ਸੁਫ਼ਨਿਆਂ ਦੇ ਹਾਥੀ ਧੜੰਮ ਧੜੰਮ ਡਿੱਗਣ ਲੱਗੇ ਤਾਂ ਸਭ ਡਿੱਗਦੇ ਹੀ ਗਏ। ਆਸ-ਗਗਨ ਦੇ ਸਾਰੇ ਤਾਰੇ ਇੱਕ ਪਲ ਵਿੱਚ ਟੁੱਟ ਕੇ ਬਿਖਰ ਗਏ। ਅਨਜਾਣ ਬਣਕੇ ਪੁੱਛਣ ਲੱਗੀ- ਕਿਉਂ? ਪਰਦੇਸ ਕਿਉਂ ਚੱਲੇ?

ਸੇਠ ਦੀ ਆਵਾਜ਼ ਕਾਫ਼ੀ ਬੁਲੰਦ ਸੀ। ਤੈਨੂੰ ਏਨਾ ਵੀ ਨੀ ਪਤਾ ਕਿ ਲੋਕ ਪਰਦੇਸ ਇਉਂ ਜਾਂਦੇ ਨੇ? ਧਨ ਕਮਾਉਣ ਵਾਸਤੇ!

ਹੈਰਾਨ ਹੋ ਕੇ ਦੁਲਹਨ ਬੋਲੀ- ਪਰ ਮੈਂ ਤਾਂ ਸੁਣਿਐਂ ਧਨ ਤੁਹਾਡੇ ਕੋਲ ਇੰਨਾ ਹੈ ਕਿ ਸੱਤ ਪੀੜ੍ਹੀਆਂ ਬੈਠੀਆਂ ਖਾਈ ਜਾਣ ਤਾਂ ਵੀ ਨਾ ਮੁੱਕੇ? ਜੀਵਨ ਦੇ ਸੂਰਜ ਵਰਗੇ ਪਲਾਂ ਨੂੰ ਛੱਡ ਕੇ ਚਾਂਦੀ ਦੇ ਕਿਣਕੇ ਲੱਭਣ ਵਾਸਤੇ ਦਰ ਦਰ ਭਟਕਦੇ ਰਹੋਗੇ? ਇਹ ਗੱਲ ਮੇਰੀ ਸਮਝ ਤੋਂ ਤਾਂ ਕੋਹਾਂ ਦੂਰ ਦੀ ਹੈ।

ਮੁਸਕਾਂਦਾ ਹੋਇਆ ਸੇਠ ਬੋਲਿਆ- ਧਨ ਦੀ ਚਮਕ ਸੂਰਜ ਤੋਂ ਵੱਧ ਹੁੰਦੀ ਹੈ। ਤੈਨੂ ਇਨ੍ਹਾਂ ਗੱਲਾਂ ਦੀ ਸਮਝ ਨਹੀਂ। ਤੇਰੇ ਸਮਝਣ ਵਾਸਤੇ ਇਹ ਗੱਲਾਂ ਹਨ ਵੀ ਨਹੀਂ। ਧਨ ਕਮਾਉਣ ਵਾਲੇ ਦੀ ਸਮਝ ਤੋਂ ਵੱਡੀ ਸਮਝ ਹੋਰ ਕਿਸੇ ਦੀ ਹੋ ਈ ਨਹੀਂ ਸਕਦੀ ਕਿਉਂਕਿ ਉਹ ਕਿਸੇ ਹੋਰ ਦਾ ਕਹਿਣਾ ਵੀ ਨਹੀਂ ਮੰਨਦਾ। ਸੋ ਉਹ ਸੇਠ, ਦੁਲਹਨ ਦਾ ਦਿਸਦਾ ਜੋਬਨ ਤੇ ਰੂਪ ਛੱਡ ਕੇ ਅਣਦੇਖੇ ਧਨ ਮਾਇਆ ਦੀ ਤਲਾਸ਼ ਵਿੱਚ ਸ਼ੁਭ ਮਹੂਰਤ ਅਨੁਸਾਰ ਪਰਦੇਸੀਂ ਰਵਾਨਾ ਹੋ ਗਿਆ। ਸੁੰਨੀਆਂ ਨਿਗਾਹਾਂ ਨਾਲ ਆਪਣੇ ਉੱਪਰ ਜਬਰਨ ਕਾਬੂ ਪਾਈ ਦੁਲਹਨ ਚੁੱਪਚਾਪ ਬੈਠੀ ਦੇਖਦੀ ਰਹੀ। ਤਿੰਨ ਚਾਰ ਦਿਨ ਤਾਂ ਉਸਨੂੰ ਹੋਸ਼ ਵੀ ਨਹੀਂ ਆਇਆ ਕਿ ਇਹ ਹੋ ਕੀ ਗਿਆ! ਉਹਨੂੰ ਲੱਗਿਆ ਮਜ਼ਾਕ ਮਜ਼ਾਕ ਵਿੱਚ ਸੇਠ ਐਵੇਂ ਫਜ਼ੂਲ ਗੱਲਾਂ ਕਰ ਰਿਹੈ, ਜਲਦੀ ਵਾਪਸ ਆ ਜਾਏਗਾ।

ਮਾਸੂਮ ਦੁਲਹਨ ਸੱਚ ਨੂੰ ਮਜ਼ਾਕ ਮੰਨਦੀ ਰਹੇ ਤਾਂ ਖ਼ੁਸ਼ੀ ਨਾਲ ਮੰਨੇ ਪਰ ਇਸ ਨਾਲ ਸੱਚ ਦੀ ਸਾਖ ਤਾਂ ਨਹੀਂ ਘਟਦੀ। ਕੰਗਣ ਡੋਰਾ ਬੰਨ੍ਹੀ ਬਨ੍ਹਾਈ ਸੇਠ, ਪਤਨੀ ਨੂੰ ਛੱਡ ਕੇ ਵਪਾਰ ਖ਼ਾਤਰ ਪਰਦੇਸ ਚਲਾ ਗਿਆ, ਇਹ ਗੱਲ ਸੱਚ ਸੀ ਪਰ ਦੁਲਹਨ ਆਪਣੀ ਚੜ੍ਹਦੀ ਜੁਆਨੀ ਵਿੱਚ ਇਕੱਲੀ ਰਹਿ ਗਈ, ਇਹ ਗੱਲ ਵੀ ਸੱਚ। ਚੜ੍ਹਦੀ ਉਮਰ ਅੰਨ੍ਹੀ ਤੇ ਬੋਲੀ ਹੋਇਆ ਕਰਦੀ ਐ। ਉਸਨੂੰ ਨਾ ਕਿਸੇ ਦੀ ਸਿੱਖਿਆ ਸੁਣਾਈ ਦੇਵੇ ਅਤੇ ਨਾ ਸਿਆਹ ਸਫ਼ੈਦ ਵਿੱਚ ਫਰਕ ਪਤਾ ਲੱਗੇ।

ਸੇਠ ਦੀ ਹਵੇਲੀ ਦਾ ਦੁਮੰਜਲਾ ਸੌਣ ਕਮਰਾ ਅਤੇ ਨਾਲ ਸਾਹਮਣੇ ਗਵਾਂਢੀ ਠਾਕੁਰ ਦਾ ਝਰੋਖਾ ਆਹਮੋ ਸਾਹਮਣੇ ਸਨ। ਇੱਕ ਦਿਨ ਦੁਲਹਨ ਛੱਤ ਉਪਰ ਕਮਰੇ ਦੇ ਦਰਵਾਜ਼ੇ ਉੱਤੇ ਖੜ੍ਹੀ ਸੀ ਤੇ ਠਾਕੁਰ ਝਰੋਖੇ ਵਿੱਚੋਂ ਦੀ ਦੇਖ ਰਿਹਾ ਸੀ। ਇੱਕ ਦੂਜੇ ਉੱਪਰ ਦੋਵਾਂ ਦੀ ਨਿਗਾਹ ਪੈ ਗਈ। ਅਣਜਾਣਪੁਣੇ ਵਿੱਚ ਦੁਲਹਨ ਦੇਰ ਤੱਕ ਉਧਰ ਦੇਖਦੀ ਰਹੀ। ਉਸ ਪਿੱਛੋਂ ਤਾਂ ਦੋਵੇਂ ਹਰ ਰੋਜ਼ ਨਿਸ਼ਚਿਤ ਸਮੇਂ ਉੱਤੇ ਇੱਕ ਦੂਜੇ ਨੂੰ ਦੇਖਣ ਲੱਗ ਪਏ। ਇੱਕ ਦਿਨ ਠਾਕੁਰ ਦੀ ਚੁੱਪ ਟੁੱਟੀ। ਬੋਲਿਆ- ਇਉਂ ਕਿੰਨੇ ਦਿਨ ਦੇਖਦੇ ਰਹਾਂਗੇ? ਕਿਸੇ ਤਰ੍ਹਾਂ ਮੇਰੇ ਮਹਿਲ ਵਿੱਚ ਆਉ।

ਡਰਦੀ ਡਰਦੀ ਦੁਲਹਨ ਬੋਲੀ- ਕਿਵੇਂ ਆਵਾਂ? ਖੰਭ ਹੁੰਦੇ ਉਡਕੇ ਆ ਜਾਂਦੀ। ਹੇਠਾਂ ਪਹਿਰੇਦਾਰ ਅੱਠੇ ਪਹਿਰ ਤਾਂ ਪਹਿਰਾ ਦਿੰਦੇ ਨੇ। ਲੋਕਾਂ ਦੀ ਨਜ਼ਰ ਤੋਂ ਡਰ ਲਗਦੈ। ਮੈਂ ਆ ਵੀ ਜਾਵਾਂ ਕਿਸੇ ਨੂੰ ਪਤਾ ਵੀ ਨਾ ਲੱਗੇ ਕੋਈ ਜੁਗਤ ਦੱਸੋ। ਜੁਗਤ ਬਣਾਉਣ ਵਿੱਚ ਕੀ ਦੇਰ ਲੱਗਦੀ ਹੈ? ਠਾਕੁਰ ਨੇ ਤੁਰੰਤ ਫੈਸਲਾ ਕੀਤਾ ਕਿ ਹੇਠਾਂ ਸੁਰੰਗ ਖ਼ੁਦਵਾ ਦਿਆਂਗਾ। ਸੁਰੰਗ ਵਿੱਚ ਦੀ ਆਣ ਜਾਣ ਵਿੱਚ ਕੀ ਔਖ? ਥੋੜ੍ਹਾ ਸਮਾਂ ਧੀਰਜ ਰੱਖ। ਧੀਰਜ ਤਾਂ ਰੱਖਣਾ ਹੀ ਸੀ। ਸੁਰੰਗ ਦਾ ਕੰਮ ਸ਼ੁਰੂ ਹੋ ਗਿਆ। ਕਿਸੇ ਨੂੰ ਕਿਸੇ ਗੱਲ ਦਾ ਪਤਾ ਨਹੀਂ ਪਰ ਖਾਪਰੀ ਚੋਰ ਨੂੰ ਭੇਦ ਲਗ ਗਿਆ। ਉਸਨੇ ਚੁਪਕੇ ਚੁਪਕੇ ਆਪਣੇ ਘਰ

ਵੱਲੋਂ ਸੁਰੰਗ ਖੋਦਣੀ ਸ਼ੁਰੂ ਕਰ ਦਿੱਤੀ। ਸੇਠਾਣੀ ਠਾਕੁਰ ਨੂੰ ਪੂਰਾ ਹਾਰ ਸ਼ਿੰਗਾਰ ਕਰਕੇ ਮਿਲਣ ਜਾਏਗੀ, ਵਾਪਸੀ ਵੇਲੇ ਗਹਿਣੇ ਖੋਹਣ ਵਿੱਚ ਕੋਈ ਦਿੱਕਤ ਨਹੀਂ ਹੋਵੇਗੀ। ਲੋਕ ਲਾਜ ਤੋਂ ਡਰਦੀ ਕਿਸੇ ਨਾਲ ਘਟਨਾ ਦਾ ਜ਼ਿਕਰ ਵੀ ਨਹੀਂ ਕਰੇਗੀ।

ਸਮਾਜ ਦੀ ਚਾਲੂ ਮਰਿਆਦਾ ਤੋੜ ਕੇ ਇੱਕ ਦਿਨ ਸੇਠਾਣੀ ਨਵੀਂ ਸੁਰੰਗ ਵਿੱਚ ਦੀ ਠਾਕੁਰ ਦੇ ਮਹਿਲ ਵੱਲ ਤੁਰ ਪਈ। ਪੂਰਾ ਹਾਰ ਸ਼ਿੰਗਾਰ, ਅੱਖਾਂ ਵਿੱਚ ਸੁਰਮਾ। ਮੱਥੇ ਬਿੰਦੀ। ਚੀਰਨੀ ਵਿੱਚ ਮੋਤੀ, ਹੀਰਿਆਂ ਦਾ ਹਾਰ... ਅਨੰਦ ਦੀ ਕੋਈ ਹੱਦ ਨਹੀਂ। ਉਸਦੀ ਪ੍ਰੀਤ ਦਾ ਆਸਮਾਨ ਨੌ ਲੱਖ ਤਾਰਿਆਂ ਨਾਲ ਜਗਮਗਾਉਣ ਲੱਗਾ। ਦੁਲਹਨ ਵਾਸਤੇ ਇਹ ਸੁਰੰਗ ਕਿਸੇ ਸੁਰਗ ਤੋਂ ਘੱਟ ਨਹੀਂ ਸੀ। ਪ੍ਰੀਤ ਦੇ ਸੁੱਖ ਮੁਕਾਬਲੇ ਵਿਚਾਰੇ ਸੁਰਗ ਦੀ ਕੀ ਹੈਸੀਅਤ?

ਜਦੋਂ ਸੇਠਾਣੀ ਠਾਕੁਰ ਦੇ ਰੰਗ ਮਹਿਲ ਵਿੱਚ ਪਹੁੰਚੀ, ਉਸਦੀ ਇੱਕ ਬਾਂਦੀ ਪੈਰ ਘੁੱਟ ਰਹੀ ਸੀ। ਠਾਕੁਰ ਨੂੰ ਨੀਂਦ ਆ ਗਈ। ਝੂਮਦੀ ਸੁੰਦਰਤਾ ਨੂੰ ਰੰਗ ਮਹਿਲ ਦੇ ਦਰਵਾਜਿਉਂ ਅੰਦਰ ਆਉਂਦੀ ਦੇਖਕੇ ਬਾਂਦੀ ਦੇ ਹੋਠਾਂ ਤੇ ਆਪੇ ਮੁਸਕਾਨ ਆ ਗਈ। ਫਿਰ ਬਿਨਾਂ ਕਹੇ ਪੈਰ ਦਬਾਉਣ ਦਾ ਕੰਮ ਛੱਡ ਕੇ ਬਾਹਰ ਨਿਕਲ ਗਈ। ਸੇਠਾਣੀ ਪੈਂਦ ਉਤੇ ਬੈਠ ਗਈ। ਨੀਂਦ ਵਿੱਚੋਂ ਜਗਾਣਾ ਠੀਕ ਨਾ ਸਮਝਿਆ। ਚੁੱਪਚਾਪ ਪ੍ਰੀਤਮ ਦੇ ਪੈਰ ਦਬਾਉਣ ਲੱਗ ਪਈ।

ਠਾਕੁਰ ਦੀ ਨੀਂਦ ਖੁੱਲ੍ਹੀ, ਬੰਦ ਅੱਖਾਂ ਨਾਲ ਹੀ ਕਹਿ ਦਿੱਤਾ- ਬਸ ਬੇਟੀ ਬਹੁਤ ਐ। ਹੁਣ ਸੋ ਜਾ। ਬੇਟੀ ਸ਼ਬਦ ਸੁਣਦਿਆਂ ਹੀ ਸੇਠਾਣੀ ਦੇ ਤਾਂ ਹੱਥ ਰੁਕ ਗਏ...। ਠਾਕੁਰ ਨੇ ਫਿਰ ਕਿਹਾ- ਸੁਣਿਆ ਨਹੀਂ? ਬੇਟੀ ਪੈਰ ਘੁਟਦੇ ਘੁਟਦੇ ਤੈਨੂੰ ਵੀ ਨੀਂਦ ਆ ਗਈ? ਇਹ ਕਹਿਕੇ ਠਾਕੁਰ ਨੇ ਆਪਣੇ ਪੈਰ ਖਿੱਚ ਲਏ। ਗਹਿਣਿਆਂ ਦਾ ਛਣਕਾਟਾ ਸੁਣਿਆ, ਝਿਜਕ ਕੇ ਉੱਠ ਬੈਠਾ। ਦੀਵਿਆਂ ਦੇ ਚਾਨਣ ਵਿੱਚ ਮੂੰਹ ਦੇਖਿਆ। ਉਹੋ! ਇਹ ਤਾਂ ਸੇਠਾਣੀ ਹੈ। ਪਰ ਬੇਟੀ ਕਹਿ ਬੈਠਾ, ਕਾਮਨਾ ਦੀ ਸਾਰੀ ਮੈਲ ਉਤਰ ਗਈ। ਉੱਠਕੇ ਸਿਰ ਤੇ ਹੱਥ ਫੇਰਦਿਆਂ ਕਿਹਾ- ਭਗਵਾਨ ਦੀ ਇਹੋ ਇੱਛਾ ਸੀ। ਅੱਜ ਤੋਂ ਤੂੰ ਮੇਰੀ ਧਰਮ ਦੀ ਧੀ। ਲਾਡਲੀ ਧੀ।

ਗਲ ਵਿੱਚੋਂ ਹਾਰ ਉਤਾਰ ਕੇ ਬੇਟੀ ਦੇ ਸਾਹਮਣੇ ਰੱਖਦਿਆਂ ਕਿਹਾ- ਮੇਰੇ ਨਾਲੋਂ ਹਜ਼ਾਰ ਗੁਣਾ ਵੱਧ ਮਾਇਆ ਹੈ ਤੇਰੇ ਕੋਲ ਪਰ ਸਿਰ ਤੇ ਹੱਥ ਰੱਖ ਦਿੱਤਾ, ਹੁਣ ਖ਼ਾਲੀ ਥੋੜ੍ਹੀ ਜਾਣ ਦਿਆਂਗਾ? ਹੁਣ ਦੇਰ ਨਾ ਕਰ। ਜਾਹ... ਬਾਂਦੀਆਂ ਸ਼ੱਕ ਕਰਨਗੀਆਂ।

ਖੜ੍ਹੀ ਤਾਂ ਹੋ ਗਈ, ਜਿਸਮ ਵਿੱਚ ਜਿਵੇਂ ਜਾਨ ਨਹੀਂ। ਦੇਹ ਦੀ ਸਾਰੀ ਤਾਕਤ ਕਿਸੇ ਨੇ ਖਿਚ ਲਈ। ਪਲ ਵਿੱਚ ਅਸਮਾਨ ਦੇ ਸਭ ਤਾਰੇ ਖਿੱਲਰ ਗਏ। ਕੰਬਦੀਆਂ ਲੱਤਾਂ ਨਾਲ ਤੁਰਨ ਵਿੱਚ ਮੁਸ਼ਕਲ ਆਈ। ਇੱਕ ਬੋਲ ਨਾ ਬੋਲਿਆ ਗਿਆ। ਗਲ ਵਿੱਚ ਜਿਵੇਂ ਕੋਈ ਪੱਥਰ ਫਸ ਗਿਆ ਹੋਵੇ।

ਚੌਬੋਲੀ ਹੋਠਾਂ ਹੀ ਹੋਠਾਂ ਵਿੱਚ ਮੁਸਕਾਈ ਪਰ ਬੋਲੀ ਕੁਝ ਨਹੀਂ। ਸੁਹਣੇ ਜੁਆਨ ਦੇ ਮੂੰਹੋਂ ਕਹਾਣੀ ਦੇ ਜ਼ਰੀਏ ਜਿਵੇਂ ਫੁੱਲ ਕਿਰਦੇ ਹੋਣ।

ਉਧਰ ਖਾਪਰੀ ਚੋਰ ਨੂੰ ਉਸਦੇ ਸੂਹੀਆਂ ਦੇ ਸਾਰਾ ਭੇਦ ਦੱਸ ਦਿੱਤਾ ਕਿ ਅੱਜ ਦੀ ਰਾਤ ਇਹ ਯੋਜਨਾ ਹੈ। ਖਾਪਰੀ ਚੋਰ ਦੀ ਸੁਰੰਗ ਦਾ ਮੂੰਹ ਵੱਡੀ ਸੁਰੰਗ ਨਾਲ ਜੁੜ ਗਿਆ ਹੋਇਆ ਸੀ। ਵਾਪਸ ਪਰਤਦੀ ਸੇਠਾਣੀ ਨੂੰ ਚੋਰ ਅਤੇ ਸਾਥੀਆਂ ਨੇ ਘੇਰ ਲਿਆ। ਬੋਲੇ- ਚੋਰੀ ਚੋਰੀ ਸਾਰੇ ਲੁਤਫ਼ ਉਠਾ ਲਏ। ਇਹ ਗੱਲ ਕਿਹੜਾ ਕਿਸੇ ਨੂੰ ਦੱਸੇਂਗੀ? ਹੁਣ ਸਾਰੇ ਗਹਿਣੇ ਸਾਡੇ ਹਵਾਲੇ ਕਰ ਤਾਂ ਅੱਗੇ ਜਾਣ ਦਿਆਂਗੇ। ਕਿੰਨੀ ਕੁ ਦੇਰ ਖਲੋਏਂਗੀ?

ਡਰੀ ਹੋਈ ਤਾਂ ਸੀ ਪਰ ਸੇਠਾਣੀ ਹਿੰਮਤ ਕਰਕੇ ਬੋਲੀ- ਪਿਉ ਧੀ ਦੇ ਰਿਸ਼ਤੇ ਉੱਪਰ ਝੂਠੀ ਤੁਹਮਤ ਲਾਉਂਦਿਆਂ ਤੁਹਾਨੂੰ ਸ਼ਰਮ ਨਹੀਂ ਆਉਂਦੀ? ਫਿਰ ਉਸਨੇ ਪੂਰਾ ਕਿੱਸਾ ਵਿਸਥਾਰ ਨਾਲ ਦਸਦਿਆਂ ਕਿਹਾ- ਤੁਹਾਡਾ ਇਸ ਤਰ੍ਹਾਂ ਸੋਚਣਾ ਗ਼ਲਤ ਨਹੀਂ। ਘਰੋਂ ਤੁਰੀ ਤਾਂ ਬੁਰੇ ਇਰਾਦੇ ਨਾਲ ਸੀ ਪਰ ਈਸ਼ਵਰ ਨੂੰ ਕੁਝ ਹੋਰ ਮਨਜ਼ੂਰ ਸੀ।

ਚੋਰ ਨੂੰ ਸੇਠਾਣੀ ਦੀ ਗੱਲ ਉੱਪਰ ਇਤਬਾਰ ਆ ਗਿਆ। ਉਸਨੇ ਵੀ ਸੇਠਾਣੀ ਨੂੰ ਧਰਮ ਭੈਣ ਕਹਿ ਦਿੱਤਾ ਤੇ ਚੁੱਪਚਾਪ ਤੁਰਨ ਲੱਗਾ। ਉਸਦਾ ਦਿਲ ਤਾਂ ਨਹੀਂ ਕਰਦਾ ਸੀ ਇਹ ਨਾਟਕ ਕਰਨ ਨੂੰ ਪਰ ਠਾਕੁਰ ਦੀ ਪਰਜਾ ਹੋਣ ਕਰਕੇ ਲੁੱਟ ਖੋਹ ਦਾ ਕੇਸ ਮਹਿੰਗਾ ਪਏਗਾ। ਸੁਰੰਗ ਪੁੱਟਣ ਦੀ ਇਨੀ ਮਿਹਨਤ ਬੇਕਾਰ ਗਈ! ਚਲੋ ਫੇਰ ਕੀ ਕਰਨਾ ਹੋਇਆ। ਵਰਮੀ ਵਿੱਚ ਰਹਿ ਕੇ ਸੱਪ ਨੂੰ ਛੇੜਨਾ ਮੌਤ ਦੇ ਮੂੰਹ ਜਾਣ ਵਾਂਗ ਹੈ।

ਇਤਫਾਕ ਇਹ ਕਿ ਸੇਠਾਣੀ ਕਮਰੇ ਵਿੱਚ ਵਾਪਸ ਪਰਤੀ ਉਧਰ ਸੇਠ ਪਗੜੀ ਉਤਾਰਦਾ ਨਜ਼ਰ ਆਇਆ। ਭਗਵਾਨ ਦੀ ਲੀਲਾ ਦਾ ਅੰਤ ਕੌਣ ਪਾਏ? ਸੇਠ ਨੇ ਸੇਠਾਣੀ ਦੇਖੀ ਤਾਂ ਦੇਖਦਾ ਰਹਿ ਗਿਆ। ਇੰਨਾ ਹਾਰ ਸ਼ਿੰਗਾਰ ਕਰਕੇ ਕਿੱਥੇ ਗਈ ਸੀ? ਸਿਰ ਚਕਰਾਣ ਲੱਗਾ। ਤਾਂ ਵੀ ਮੁਸਕਾਣ ਦੀ ਕੋਸ਼ਿਸ਼ ਕਰਦਿਆਂ ਪੁੱਛਿਆ- ਮੇਰੇ ਆਉਣ ਦੀ ਖ਼ਬਰ ਪਹਿਲਾਂ ਹੀ ਮਿਲ ਗਈ? ਪਤੀ ਦੇ ਆਉਣ ਦੀ ਖ਼ਬਰ ਸੁਣੇ ਬਿਨਾਂ ਕੋਈ ਔਰਤ ਇਉਂ ਹਾਰ ਸ਼ਿੰਗਾਰ ਨਹੀਂ ਕਰਿਆ ਕਰਦੀ।

ਸੇਠਾਣੀ ਨੇ ਸੋਚਿਆ ਗੱਲ ਵਿਗੜ ਗਈ ਤਾਂ ਵਿਗੜ ਗਈ। ਹੁਣ ਛੁਪਾਉਣ ਦਾ ਪਾਪ ਕਿਸ ਵਾਸਤੇ ਕਰਨਾ ਹੋਇਆ? ਚਾਹੁੰਦੀ ਤਾਂ ਝੂਠ ਬੋਲ ਸਕਦੀ ਸੀ, ਬਹਾਨੇ ਬਣਾ ਸਕਦੀ ਸੀ, ਛਲ ਕਰ ਸਕਦੀ ਸੀ। ਪਤਾ ਨਹੀਂ ਕਿਉਂ ਝੂਠ ਬੋਲਣ ਦੀ ਇੱਛਾ ਹੀ ਨਹੀਂ ਹੋਈ। ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਜੋ ਹੋਇਆ ਸੋ ਦੱਸ ਦਿੱਤਾ।

ਸੇਠ ਨੇ ਵੀ ਸੋਚਿਆ ਦੁੱਧ ਵਿੱਚ ਖਟਾਸ ਪੈਂਦੀ ਪੈਂਦੀ ਬਚ ਗਈ। ਚੰਗਾ ਹੀ ਹੋਇਆ। ਭੁਲ ਸਾਰੀ ਮੇਰੀ, ਘਰ ਦੀ ਲੱਛਮੀ ਨੂੰ ਨਜ਼ਰਅੰਦਾਜ਼ ਕਰਕੇ ਪਰਦੇਸੀਂ ਮਾਇਆ ਜੋੜਨ ਚਲਾ ਗਿਆ। ਕੌਣ ਹੈ ਏਨਾ ਤਾਕਤਵਰ ਜੋ ਬਰਸਦੇ ਬੱਦਲਾਂ ਦਾ ਪਾਣੀ ਉੱਪਰ ਹੀ ਰੋਕ ਲਵੇ? ਬਰਸਦਾ ਪਾਣੀ ਧਰਤੀ ਨੂੰ ਮਿਲੇਗਾ ਹੀ ਮਿਲੇਗਾ। ਸੇਠਾਣੀ ਨੇ ਸੱਚ ਤਾਂ ਬੋਲਿਆ। ਖਿਮਾ ਕਰ ਦਿੱਤੀ।

ਕਹਾਣੀ ਸੁਣਾਉਣ ਬਾਅਦ ਸੁਹਣੇ ਜਵਾਨ ਨੇ ਹੁੰਗਾਰਾ ਭਰਦੇ ਹਾਰ ਨੂੰ ਪੁੱਛਿਆ, ਦੱਸੋ ਪਿਆਰੇ ਹਾਰ, ਇਨ੍ਹਾਂ ਵਿੱਚੋਂ ਕੌਣ ਸੱਤਿਆਵਾਨ ਹੋਇਆ, ਠਾਕੁਰ, ਚੋਰ, ਸੇਠਾਣੀ ਕਿ ਉਸਦਾ ਪਤੀ? ਹਾਰ ਬੋਲਿਆ- ਸਤਿਆਵਾਨ ਤਾਂ ਠਾਕੁਰ ਅਤੇ ਸੇਠਾਣੀ ਦਾ ਪਤੀ ਹੋਏ!

ਇਹ ਉਤਰ ਸੁਣਨਸਾਰ ਗ਼ੁੱਸੇ ਵਿੱਚ ਚੌਬੋਲੀ ਦਾ ਮੂੰਹ ਲਾਲ ਹੋ ਗਿਆ। ਬੋਲ ਕਿਤੇ ਆਪਣੇ ਆਪ ਨਾ ਨਿਕਲ ਜਾਣ, ਦੰਦ ਘੁੱਟ ਕੇ ਬੈਠੀ ਰਹੀ। ਉਧਰ ਜੁਆਨ ਹਾਰ ਦੀ ਗੱਲ ਕਟਦਾ ਹੋਇਆ ਬੋਲਿਆ- ਨਹੀਂ ਨਹੀਂ... ਸਤਿਆ ਤਾਂ ਖਾਪਰੀ ਚੋਰ ਵਿੱਚ ਸੀ। ਜਨਮਜਾਤ ਚੋਰ ਹੋਣ ਦੇ ਬਾਵਜੂਦ ਉਸ ਨੇ ਕਿੰਨਾ ਭਲਾ ਸੋਚਿਆ। ਹਾਰ ਨੂੰ ਇਹ ਗੱਲ ਜਚੀ ਨਹੀਂ ਤੇ ਆਪਣੀ ਗੱਲ ਸਹੀ ਸਿੱਧ ਕਰਨ ਵਾਸਤੇ ਦੋਵੇਂ ਜਣੇ ਦਲੀਲਾਂ ਦੇਣ ਲੱਗੇ।

ਕੰਨਾਂ ਵਿੱਚ ਝੂਠੀ ਗੱਲ ਪੈ ਜਾਏ ਤਾਂ ਚੌਬੋਲੀ ਕਹੇ ਬਿਨਾਂ ਰਹਿ ਨਹੀਂ ਸਕਦੀ। ਤੁਰੰਤ ਖੜ੍ਹੀ ਹੋ ਕੇ ਕਹਿੰਦੀ- ਦੋਵੇਂ ਜਣੇ ਕਿਉਂ ਖਾਹਮਖਾਹ ਉਲਝ ਰਹੇ ਹੋ? ਸਤ ਤਾਂ ਸੇਠਾਣੀ ਵਿੱਚ ਹੋਇਆ। ਔਰਤ ਜਾਤ ਹੋ ਕੇ ਵੀ ਪਤੀ ਅੱਗੇ ਸੱਚ ਬੋਲਿਆ। ਚਾਹੁੰਦੀ ਹਾਂ ਛਲ ਕਰਕੇ ਪਤੀ ਨੂੰ ਭਰਮਾ ਸਕਦੀ ਸੀ? ਇਸ ਤਰ੍ਹਾਂ ਦਾ ਸੱਚ ਕੋਈ ਔਰਤ ਨਹੀਂ ਬੋਲ ਸਕਦੀ ਹੁੰਦੀ। ਤੁਹਾਨੂੰ ਸੱਚ ਝੂਠ ਦਾ ਕੁਝ ਪਤਾ ਵੀ ਹੈ ਕੀ ਹੁੰਦੈ? ਤੁਹਾਡੇ ਨਾਲੋਂ ਵਧ ਸਮਝ ਤਾਂ ਪਸ਼ੂਆਂ ਕੋਲ ਹੈ!

ਚੌਬੋਲੀ ਦਾ ਇਹ ਕਹਿਣਾ ਹੋਇਆ, ਖ਼ੂਬਸੂਰਤ ਜੁਆਨ ਜੋਸ਼ ਵਿੱਚ ਬੋਲਿਆ- ਸਤਿਆਵਾਨ ਕੌਣ ਹੈ ਕੌਣ ਨਹੀਂ, ਦਫਾ ਕਰੋ... ਪਰ ਢੋਲੀਓ ਵਜਾਓ ਢੋਲ। ਚੌਬੋਲੀ ਬੋਲੀ ਦੂਜਾ ਬੋਲ। ਏਨਾ ਕਹਿਣ ਦੀ ਦੇਰ ਸੀ ਕਿ ਢੋਲਾਂ ਦੀ ਦੜੰਗ ਦੜੰਗ ਗੂੰਜਣ ਲੱਗੀ। ਚੌਬੋਲੀ ਝਿਜਕ ਕੇ ਚੁੱਪ ਚਾਪ ਪਲੰਘ ਤੇ ਜਾ ਬੈਠੀ। ਦੋ ਵਾਰੀ ਭੁੱਲ ਹੋ ਗਈ। ਹੁਣ ਖ਼ਿਆਲ ਰੱਖਾਂਗੀ, ਮਰਦੇ ਦਮ ਤੱਕ ਨਹੀਂ ਬੋਲਾਂਗੀ। ਇਹ ਦੁਸ਼ਟ ਗੱਲਾਂ ਕਰਦਾ ਈ ਏਦਾਂ ਦੀਆਂ ਹੈ ਕਿ ਮਨ ਮੋਹ ਲੈਣ, ਦਿਲ ਦੀ ਗੱਲ ਜ਼ੁਬਾਨ ਰਾਹੀਂ ਬਾਹਰ ਆ ਈ ਜਾਏ!

ਮਾਤਾ ਪਿਤਾ ਦੇ ਕੰਨਾਂ ਵਿੱਚ ਗੂੰਜ ਦੇ ਬਹਾਨੇ ਜਿਵੇਂ ਸ਼ਹਿਦ ਘੁਲ ਗਿਆ ਹੋਵੇ। ਰਾਜਾ ਰਾਣੀ ਦੀ ਖ਼ੁਸ਼ੀ ਦਾ ਪਾਰਾਵਾਰ ਈ ਕੋਈ ਨਾ। ਤਹਿਖਾਨੇ ਵਿੱਚ ਦਾਣੇ ਦਲਦੇ ਉਮਰਾਓ ਵੀ ਖ਼ੁਸ਼ੀ ਵਿੱਚ ਕੁੱਦਣ ਲੱਗੇ। ਸੂਰਜ ਦਾ ਚਾਨਣ ਲੈ ਕੇ ਕੋਈ ਪ੍ਰਗਟ ਤਾਂ ਹੋਇਆ! ਚੜ੍ਹਦਾ ਸੂਰਜ ਹਨ੍ਹੇਰੇ ਦੇ ਭਰੋਸੇ ਕਦੋਂ ਰਹਿੰਦੈ? ਇਨ੍ਹਾਂ ਸਾਰਿਆਂ ਦੀ ਮੁਕਤੀ ਦਾ ਸੂਰਜ ਚੜ੍ਹਨ ਹੀ ਵਾਲਾ ਹੈ। ਨ੍ਹੇਰੀ ਰਾਤ ਨੂੰ ਢਲਣਾ ਪੈਣਾ ਈ ਪੈਣੈ।

ਚੌਬੋਲੀ ਦੀ ਉਲਝਣ ਅਤੇ ਖਿਝ ਦਾ ਅੰਤ ਨਹੀਂ ਸੀ। ਪਲੰਘ ਤੇ ਹਾਰ ਜੇ ਕਿਤੇ ਹੁੰਗਾਰਾ ਨਾ ਭਰਦੇ, ਇਹ ਅਜਨਬੀ ਜੁਆਨ ਨਾ ਬਾਤ ਸ਼ੁਰੂ ਕਰ ਸਕਦਾ, ਨਾ ਇਸਦੇ ਮੂੰਹੋਂ ਬੋਲ ਫੁਟਦੇ। ਪਰ ਉਹ ਕੀ ਕਰਦੀ? ਕਹਾਣੀ ਸੁਣਦੇ ਸੁਣਦੇ ਉਸ ਉੱਪਰ ਕੋਈ ਜਾਦੂ ਛਾ ਜਾਂਦਾ ਤੇ ਅਣਜਾਣੇ ਮੂੰਹੋਂ ਵਾਕ ਨਿਕਲ ਤੁਰਦੇ। ਹੁਣ ਕੋਈ ਜਿੰਨੀਆਂ ਮਰਜ਼ੀ ਕਹਾਣੀਆਂ ਪਾਏ, ਉਮਰ ਭਰ ਮੂੰਹ ਨਹੀਂ ਖੋਲ੍ਹਣਾ। ਕੋਈ ਕੁਝ ਵੀ ਬਕੇ, ਬਕਦਾ ਰਹੇ, ਮੈਨੂੰ ਕੀ। ਗ਼ੁੱਸੇ ਨਾਲ ਹਾਰ ਵੱਲ ਦੇਖਦੀ ਬੋਲੀ– ਅੱਗੇ ਨੂੰ ਹੁੰਗਾਰਾ ਭਰਿਆ ਤੈਨੂੰ ਭੱਠੀ ਵਿੱਚ ਸੁਟਵਾ ਦਿਊਂ। ਸਮਝਿਆ?

ਹਾਰ ਨੇ ਕਿਹਾ– ਸ਼ਾਹਜ਼ਾਦੀ, ਮੈਨੂ ਮੇਰੇ ਸੈਂਕੜੇ ਗੁਨਾਹਾਂ ਦੀਆਂ ਸਜ਼ਾਵਾਂ ਦੇ ਦੇਹ ਪਰ ਅੱਗ ਵਿੱਚ ਨਾ ਸੁੱਟੀਂ ਕਿਉਂਕਿ ਇਸ ਨਾਲ ਮੇਰੀ ਚਮਕ ਦਮਕ ਹੋਰ ਵਧ ਜਾਏਗੀ। ਸੱਚ ਨੂੰ ਆਂਚ ਨੀ ਲਗਦਾ ਹੁੰਦਾ। ਖਿਝ ਕੇ ਚੌਬੋਲੀ ਨੇ ਝਿੜਕਿਆ– ਚੁੱਪ ਹੋ ਜਾ ਹੁਣ। ਫਾਲਤੂ ਬੜਬੜ ਦੀ ਲੋੜ ਨਹੀਂ।

ਦੋਵਾਂ ਦੀ ਖਿਝ ਪਿੱਛੋਂ ਬਰਫ਼ ਵਰਗੀ ਠੰਢ ਪਈ ਮਹਿਮਾਨ ਰਾਜਕੁਮਾਰ ਦੇ ਦਿਲ ਵਿੱਚ। ਉਸਤੋਂ ਕੀ ਛਿਪਿਆ? ਮੁਸਕਾਇਆ। ਚੌਬੋਲੀ ਵੱਲ ਦੇਖਦਿਆਂ ਕਿਹਾ– ਘੁਮਿਆਰ ਦਾ ਘੁਮਿਆਰੀ ਉੱਪਰ ਜ਼ੋਰ ਨਹੀਂ ਚਲਦਾ ਤਾਂ ਗਧੇ ਦੇ ਕੰਨ ਖਿਚਣ ਲਗਦੈ। ਖ਼ੁਦ ਤੋਂ ਬੋਲੇ ਬਗ਼ੈਰ ਰਿਹਾ ਨਹੀਂ ਜਾਂਦਾ, ਦੂਜਿਆਂ ਤੇ ਵਿਅਰਥ ਗ਼ੁੱਸਾ। ਕੀ ਪਤਾ ਮੈਂ ਸੁਹਣਾ ਈ ਏਨਾ ਹੋਵਾਂ ਕਿ ਅਸੂਲ ਤੋੜਨ ਦੀ ਇੱਛਾ ਪੈਦਾ ਹੋ ਗਈ ਹੋਵੇ?

ਚੌਬੋਲੀ ਨੂੰ ਗੁੱਸਾ ਤਾਂ ਆਇਆ ਪਰ ਕੋਈ ਜਵਾਬ ਨਹੀਂ ਦਿੱਤਾ। ਨਜ਼ਰਾਂ ਝੁਕਾ ਕੇ ਆਸਣ ਤੇ ਬੈਠ ਗਈ। ਅੱਧੀ ਰਾਤ ਬੀਤ ਚੁੱਕੀ ਸੀ। ਮਿੱਠੇ ਬੋਲਾਂ ਵਿੱਚ ਜੁਆਨ ਬੋਲਿਆ– ਰੁੱਖ ਤਾਂ ਹਰੇ ਪੱਤਿਆਂ ਨਾਲ ਈ ਸੁਹਣਾ ਲਗਦੈ, ਤਲਾਬ ਪਾਣੀ ਨਾਲ ਭਰਿਆ ਹੋਵੇ ਤਾਂ ਚੰਗਾ ਲਗਦੈ ਤੇ ਬਾਤ ਉਦੋਂ ਚੰਗੀ ਲਗਦੀ ਐ ਜਦੋਂ ਕੋਈ ਹੁੰਗਾਰਾ ਭਰਨ ਵਾਸਤੇ ਹਾਮੀ ਭਰੇ। ਫੇਰ ਮੈਂ ਵੀ ਕਹਾਣੀ ਸ਼ੁਰੂ ਕਰਾਂ।

ਏਨਾ ਕਹਿਣਾ ਹੀ ਸੀ ਬਸ ਕਿ ਚੌਬੋਲੀ ਦੀ ਚੁੰਨੀ ਬੋਲ ਪਈ। ਕਹਿੰਦੀ– ਇਹੋ ਜਿਹੇ ਅਫਸਾਨਾਗੋ ਨੂੰ ਕਥਾ ਦਾ ਹੁੰਗਾਰਾ ਭਰਨ ਵਾਲਿਆਂ ਦੀ ਕਮੀ ਕਿੱਥੇ? ਮੈਂ ਨਾ ਸਹੀ ਕਿਸੇ ਹੋਰ ਨੇ ਹਾਂ ਕਰ ਦੇਣੀ ਐ। ਸ਼ੁਰੂ ਕਰੋ ਹਜ਼ੂਰ...। ਮੈਂ ਹੁੰਗਾਰਾ ਦਿਆਂਗੀ। ਇਹੋ ਜਿਹੇ ਮੌਕੇ ਬਾਰ ਬਾਰ ਥੋੜ੍ਹਾ ਆਇਆ ਕਰਦੇ ਨੇ? ਰਾਜਕੁਮਾਰੀ ਦਾ ਪ੍ਰਣ ਟੁੱਟੇ ਤਾਂ ਸਾਰੇ ਦੇਸ਼ ਵਿੱਚ ਠੰਢ ਪੈ ਜਾਏ। ਸ਼ਾਹਜ਼ਾਦੀ ਦੀ ਸ਼ਾਦੀ ਬਗ਼ੈਰ ਤਾਂ ਵੇਲ ਬੂਟੇ ਸੁੰਨੇ ਪਏ ਨੇ, ਜਿਵੇਂ ਪਤਝੜ ਵਿੱਚ ਘਿਰ ਗਏ ਹੋਣ।

ਚੁੰਨੀ ਦਾ ਏਨਾ ਆਖਣਾ ਸੀ ਕਿ ਰਾਜਕੁਮਾਰੀ ਨੇ ਗ਼ੁੱਸੇ ਵਿੱਚ ਆਪਾ ਖੋ ਦਿੱਤਾ। ਚੁੰਨੀ ਉਤਾਰੀ ਤੇ ਦੂਰ ਸੁੱਟ ਦਿੱਤੀ। ਇਉਂ ਲੱਗਿਆ ਜਿਵੇਂ ਬੱਦਲ ਚੰਦ ਤੋਂ ਪਰ੍ਹੇ ਹਟ ਗਿਆ ਹੋਵੇ। ਜਿਵੇਂ ਦੀਵੇ ਦੀ ਬੱਤੀ ਦੀ ਲੋਅ ਹੋਰ ਤੇਜ਼ ਹੋਈ ਹੋਵੇ। ਚੌਬੋਲੀ ਦੀ ਸਾਂਚੇ ਵਿੱਚ ਢਲੀ ਦੇਹ ਜੋਤੀ ਦੇ ਪੀਲੇ ਚਾਨਣ ਵਿੱਚ ਜਗਮਗਾ ਰਹੀ ਸੀ ਕਿ ਚੌਬੋਲੀ ਦੀਆਂ ਅੱਖਾਂ ਦਾ ਪ੍ਰਕਾਸ਼ ਦਮਕ ਰਿਹਾ ਸੀ, ਸੁੰਦਰ ਜੁਆਨ ਕਿਸੇ ਨਤੀਜੇ ਤੇ ਨਾ ਅੱਪੜ ਸਕਿਆ। ਇਹਨੂੰ ਕਹਿੰਦੇ ਨੇ ਰੂਪ! ਦੁਨੀਆ ਦਾ ਰੂਪ ਚੌਬੋਲੀ ਨਾਮ ਧਰਾ ਕੇ ਸੰਸਾਰ ਵਿੱਚ ਉਤਰਿਆ। ਇਹੋ ਜਿਹਾ ਰੂਪ ਇਹੋ ਜਿਹੀ ਕਰੜੀ ਪ੍ਰਤਿੱਗਿਆ ਕਰਿਆ ਹੀ ਕਰਦੈ।

ਇਹੋ ਜਿਹਾ ਰੂਪ ਆਸਾਨੀ ਨਾਲ ਹੱਥ ਆ ਜਾਏ, ਇਹ ਤਾਂ ਰੂਪ ਦੀ ਮਰਿਆਦਾ ਨੂੰ ਠੇਸ ਲੱਗਣ ਵਾਂਗ ਹੈ। ਸ਼ਾਹਜ਼ਾਦੀ ਨੂੰ ਦੇਖ ਦੇਖ ਠਕੁਰਾਣੀ ਵੀ ਮਸਤ ਹੋਣ ਲੱਗੀ, ਉਧਰੋਂ ਨਿਗਾਹਾਂ ਹਟਣ ਈ ਨਾ। ਭੇਦ ਖੁੱਲ੍ਹਿਆ, ਤਾਂ ਫਿਰ ਚੌਬੋਲੀ ਦੀ ਹਾਲਤ ਕੀ ਹੋਵੇਗੀ? ਇਸ ਸੁੰਦਰਤਾ ਦਾ ਮੌਨ ਭੰਗ ਕਰਨ ਵਾਲਾ ਕੋਈ ਮਰਦ ਹੁੰਦਾ, ਫੇਰ? ਪਰ ਨਹੀਂ। ਕਿਸੇ ਮਰਦ ਨੂੰ ਇਹ ਸਫ਼ਲਤਾ ਮਿਲਦੀ, ਰੂਪ ਦਾ ਮਹਾਤਮ

ਖ਼ਤਮ ਹੋ ਜਾਂਦਾ। ਰੂਪ ਦੀ ਇਸ ਹੱਦ ਨੂੰ ਪਾਰ ਕਰਨ ਬਾਅਦ ਕਿਸੇ ਮਰਦ ਦਾ ਉਸ ਉੱਪਰ ਵਸ ਨਹੀਂ ਚਲਦਾ। ਚੌਬੋਲੀ ਨੇ ਤਾਂ ਦੁਨੀਆ ਦੀਆਂ ਕੁੱਲ ਔਰਤਾਂ ਦੀ ਮਰਿਆਦਾ ਬਚਾ ਲਈ।

ਇਸੇ ਤਰ੍ਹਾਂ ਦੀਆਂ ਭਾਵਨਾਵਾਂ ਵਿਚਕਾਰ ਘਿਰੀ ਹੋਈ ਛੋਟੀ ਠਕੁਰਾਣੀ ਨੇ ਨਵੀਂ ਕਹਾਣੀ ਸ਼ੁਰੂ ਕੀਤੀ- ਕਿਸੇ ਵੱਡੇ ਨਗਰ ਵਿੱਚ ਭਾਈਆਂ ਤੋਂ ਵਧੀਕ ਇੱਕ ਦੂਜੇ ਨੂੰ ਪਿਆਰ ਕਰਨ ਵਾਲੇ ਪੰਜ ਦੋਸਤ ਰਿਹਾ ਕਰਦੇ ਸਨ। ਇੱਕ ਤਰਖਾਣ, ਦੂਜਾ ਦਰਜੀ, ਤੀਜਾ ਸੁਨਿਆਰ, ਚੌਥਾ ਲਾਖ ਦੀਆਂ ਚੀਜ਼ਾਂ ਬਣਾਉਣ ਦਾ ਮਾਹਿਰ ਤੇ ਪੰਜਵਾਂ ਬਾਮ੍ਹਣ। ਪੰਜੇ ਜਣੇ ਆਪੋ ਆਪਣੇ ਹੁਨਰ ਵਿੱਚ ਸਰਬੋਤਮ ਤੇ ਬੇਜੋੜ। ਬਾਮ੍ਹਣ ਨੇ ਤਾਂ ਸੰਜੀਵਨੀ ਵਿੱਦਿਆ ਸਿੱਧ ਕਰ ਲਈ ਸੀ। ਪੰਜਾਂ ਵਿੱਚ ਪੂਰਾ ਪਿਆਰ, ਇੱਕ ਦੂਜੇ ਤੇ ਭਰੋਸਾ।

ਕਹਾਵਤ ਹੈ ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ। ਜਿਸਨੂੰ ਜਾਣਦੇ ਹੋਈਏ ਉਹ ਸੁੰਢ ਤੋਂ ਵੀ ਸਸਤਾ। ਨਗਰਵਾਸੀਆਂ ਨੂੰ ਉਨ੍ਹਾਂ ਦੇ ਹੁਨਰ ਦੀ ਕੋਈ ਕਦਰ ਨਾ। ਉਲਟਾ ਲੋਕ ਕਿਹਾ ਕਰਦੇ- ਇਹ ਮੂਰਖ ਨੇ, ਨਖੱਟੂ ਨੇ। ਹੁਨਰ ਵਾਲੇ ਬੰਦੇ ਤਾਂ ਦੁਨੀਆ ਵਿੱਚ ਮਿਲ ਜਾਣਗੇ, ਹੁਨਰ ਦੇ ਕਦਰਦਾਨ ਨਹੀਂ ਲਭਦੇ। ਇੱਕ ਦਿਨ ਪੰਜਾਂ ਨੂੰ ਇੱਕੋ ਗੱਲ ਸੁੱਝੀ। ਉਨ੍ਹਾਂ ਨੇ ਆਪਣਾ ਜੱਦੀ ਪਿੰਡ ਛੱਡ ਕੇ ਪਰਦੇਸ ਜਾਣ ਦੀ ਸੋਚੀ। ਜਦੋਂ ਸੋਚ ਲਿਆ ਫਿਰ ਤੁਰਨ ਵਾਸਤੇ ਇਹੋ ਜਿਹੇ ਪਾਗ਼ਲ ਕਿਹੜਾ ਦੇਰ ਕਰਦੇ ਹੁੰਦੇ ਨੇ? ਚੁੱਪਚਾਪ ਤੁਰ ਪਏ। ਪੰਜੇ ਅਜੇ ਕੁਆਰੇ, ਇਸ ਕਰਕੇ ਜਨਾਨੀਆਂ ਨੂੰ ਪੁੱਛਣ ਦੱਸਣ ਦੀ ਕੋਈ ਲੋੜ ਨਾ। ਲੋੜ ਮੁਜਬ ਆਪੋ ਆਪਣੇ ਸੰਦ, ਨਿੱਕੀ ਮੋਟੀ ਲੋੜੀਂਦੀ ਚੀਜ਼, ਥੋੜ੍ਹੇ ਥੋੜ੍ਹੇ ਪੈਸੇ ਜੇਬਾਂ ਵਿੱਚ ਪਾਕੇ ਜਿੱਧਰ ਮੂੰਹ ਨੱਕ ਦੀ ਸੇਧ ਤੁਰ ਪਏ।

ਤੁਰਦੇ ਤੁਰਦੇ ਰਸਤੇ ਵਿੱਚ ਇੱਕ ਥਾਂ ਤਲਾਬ ਆ ਗਿਆ। ਖਾਣਾ ਖਾ ਕੇ ਪੰਜਾਂ ਨੇ ਫੈਸਲਾ ਕੀਤਾ ਇੱਥੇ ਰਾਤ ਬਿਤਾਈ ਜਾਏ। ਉਹ ਜਿੱਥੇ ਕਿਤੇ ਰਾਤ ਕਟਦੇ, ਇੱਕ ਇੱਕ ਜਣਾ ਵਾਰੀ ਸਿਰ ਪਹਿਰਾ ਦਿੰਦਾ, ਬਾਕੀ ਸੌਂ ਜਾਂਦੇ। ਪਹਿਰਾ ਲਗੇ ਲਗਾਏ ਵੀ ਉਦੋਂ ਚੋਰ ਚੋਰੀ ਕਰ ਲਿਆ ਕਰਦੇ ਸਨ, ਫਿਰ ਵੀ ਆਪਣੇ ਵੱਲੋਂ ਕਾਹਨੂੰ ਕਸਰ ਛੱਡਣੀ ਹੋਈ! ਖਾਣਾ ਖਾਣ ਬਾਅਦ ਚਾਰ ਜਣੇ ਸੌਂ ਗਏ ਤੇ ਤਰਖਾਣ ਪਹਿਰਾ ਦੇਣ ਲੱਗਾ।

ਅਣਜਾਣੀ ਥਾਂ, ਸੁੰਨਾ ਜੰਗਲ, ਸਾਂ ਸਾਂ ਕਰਦੀ ਰਾਤ, ਸਮਾਂ ਕੱਟਣਾ ਔਖਾ। ਉਸਨੇ ਤਾਲਾਬ ਦੇ ਚਾਰੇ ਪਾਸੇ ਚੱਕਰ ਲਾਇਆ। ਇੱਕ ਥਾਂ ਲੱਕੜ ਦਾ ਵਧੀਆ ਜਿਹਾ ਟੋਟਾ ਪਿਆ ਦੇਖਿਆ। ਨੇੜੇ ਗਿਆ, ਕਮਾਲ, ਚੰਦਨ ਦੀ ਖ਼ੁਸ਼ਬੂ। ਹੱਥ ਨਾਲ ਰਗੜ ਕੇ ਫੇਰ ਸੁੰਘਿਆ... ਗਜ਼ਬ, ਸੱਚੀਂ ਚੰਦਨ ਦੀ ਸ਼ਾਨਦਾਰ ਗੇਲੀ। ਉਸ ਕੋਲ ਸੰਦ ਤਾਂ ਸਨ ਹੀ, ਮਨ ਪ੍ਰਚਾਵੇ ਵਾਸਤੇ, ਨੀਂਦ ਟਾਲਣ ਵਾਸਤੇ ਕਾਰੀਗਰੀ ਕਰਨ ਬੈਠ ਗਿਆ। ਆਪਣੇ ਪਹਿਰੇ ਦੇ ਸਮੇਂ ਵਿੱਚ ਉਸਨੇ ਸੁਹਣੀ ਕੁੜੀ ਦਾ ਪੁਤਲਾ ਘੜ ਦਿੱਤਾ।

ਮਿਸਤਰੀ ਪਿੱਛੋਂ ਪਹਿਰੇ ਦੀ ਵਾਰੀ ਆਈ ਦਰਜੀ ਦੀ। ਉਸਨੇ ਦੇਖਿਆ- ਦੋਸਤ ਨੇ ਪੁਤਲੀ ਤਾਂ ਘੜ ਦਿੱਤੀ ਗਜਬ ਪਰ ਬਿਨ ਕੱਪੜੇ ਸੁਹਣੀ ਨਹੀਂ ਲਗਦੀ। ਨਾਪ ਲਿਆ, ਕੱਪੜਾ ਕੱਢਿਆ, ਲਗ ਗਿਆ ਲਿਬਾਸ ਤਿਆਰ ਕਰਨ। ਆਪਣੇ ਪਹਿਰੇ ਦੀ ਅਉਧ ਵਿੱਚ ਸ਼ਾਨਦਾਰ ਲਿਬਾਸ ਪਹਿਨਾ ਕੇ ਸਜਾ ਦਿੱਤੀ। ਕਠਪੁਤਲੀ ਜਿਵੇਂ ਹੁਣੇ ਬੋਲੀ ਕਿ ਬੋਲੀ।

ਦਰਜੀ ਪਿੱਛੋਂ ਵਾਰੀ ਆਈ ਸੁਨਿਆਰ ਦੀ। ਦੇਖਿਆ, ਦੋ ਦੋਸਤਾਂ ਨੇ ਅਨੋਖੀ ਕਾਰੀਗਰੀ ਦਿਖਾ ਦਿੱਤੀ ਹੈ, ਫਿਰ ਮੈਂ ਪਿੱਛੇ ਕਿਉਂ ਰਹਾਂ? ਸਾਰਾ ਸਮਾਨ ਤਾਂ ਹੈਗਾ ਸੀ। ਲਉ ਜੀ ਆਪਣੇ ਪਹਿਰੇ ਦੇ ਸਮੇਂ ਵਿੱਚ ਉਸਨੇ ਗਹਿਣੇ ਤਿਆਰ ਕਰਕੇ ਪਹਿਨਾ ਦਿੱਤੇ। ਚੰਦਨ ਦੀ ਪੁਤਲੀ ਜ਼ੇਵਰਾਂ ਨਾਲ ਸਜ ਗਈ। ਕੀ ਨਿਰਾਲੀ ਸੂਰਤ! ਕਿਤੇ ਨਜ਼ਰ ਈ ਨਾ ਲੱਗ ਜਾਏ। ਅਨਜਾਣ ਬੰਦਾ ਆ ਜਾਏ, ਪਛਾਣ ਨਾ ਸਕੇ ਕੋਈ ਪੁਤਲੀ ਹੈ ਕਿ ਕੁੜੀ। ਇਕਦਮ ਦੁਲਹਨ ਵਰਗੀ ਦੁਲਹਨ।

ਸੁਨਿਆਰ ਬਾਅਦ ਪਹਿਰੇ ਬੈਠਣ ਦੀ ਵਾਰੀ ਲਾਖ ਉਸਤਾਦ ਦੀ। ਉਸਨੇ ਪੁਤਲੀ ਦੇਖੀ ਤਾਂ ਸੋਚਿਆ ਮੈਂ ਕਿਉਂ ਕਸਰ ਰੱਖਾਂ? ਉਸਨੇ ਆਪਣੇ ਪਹਿਰੇ ਵਿੱਚ ਪੁਤਲੀ ਨੂੰ ਲਾਖ ਦੇ ਗਹਿਣੇ, ਲਾਖ ਦਾ

ਚੂੜਾ ਪਹਿਨਾ ਦਿੱਤਾ। ਹੁਣ ਕਿਤੇ ਬਣਾਉ ਸ਼ਿੰਗਾਰ ਪੂਰਾ ਹੋਇਆ। ਪੁਤਲੀ ਨਹੀਂ, ਲਗਦਾ ਸੀ ਇੰਦਰ ਦੇ ਅਖਾੜੇ 'ਤੋਂ ਪਰੀ ਆ ਉਤਰੀ ਹੋਵੇ।

ਚਾਰੇ ਸਾਥੀਆਂ ਪਿੱਛੋਂ ਅਖ਼ੀਰ ਵਿੱਚ ਵਾਰੀ ਆਈ ਬਾਮ੍ਹਣ ਦੀ। ਉਸ ਕੋਲ ਤਾਂ ਸੰਜੀਵਨੀ ਵਿੱਦਿਆ ਸੀ। ਸੋਚਿਆ- ਚਾਰਾਂ ਕੋਲ ਜੋ ਜੋ ਹੁਨਰ ਸੀ, ਦਿਖਾ ਦਿੱਤਾ। ਹੁਣ ਮੈਂ ਪਿੱਛੇ ਕਿਉਂ ਰਹਿਣ ਵਾਲਾ? ਪਾਣੀ ਉੱਪਰ ਮੰਤਰ ਮਾਰ ਕੇ, ਸੱਤ ਵਾਰੀ ਛਿੱਟੇ ਕਠਪੁਤਲੀ ਉੱਪਰ ਤਰੌਂਕੇ, ਉਸ ਵਿੱਚ ਜਾਨ ਪੈ ਗਈ। ਇਹੋ ਜਿਹਾ ਰੂਪ ਕਿ ਨਾ ਕਿਸੇ ਨੇ ਦੇਖਿਆ ਨਾ ਸੁਣਿਆ।

ਸਵੇਰ ਹੋਈ। ਚਾਰੇ ਜਣੇ ਉਠੇ ਤੇ ਦੇਖਿਆ, ਸ਼ਰਮ ਨਾਲ ਸਿਮਟੀ ਹੋਈ ਘੁੰਡ ਕੱਢੀ ਸਾਖਿਆਤ ਦੁਲਹਨ ਬੈਠੀ ਹੈ। ਪੰਡਤ ਦੀ ਵਿੱਦਿਆ ਦਾ ਭਲਾ ਕੀ ਮੁਕਾਬਲਾ? ਸਭ ਦੀ ਮਿਹਨਤ ਨੂੰ ਫਲ ਪੈ ਗਿਆ।

ਪਰ ਇੱਕ ਉਲਝਣ ਪੈਦਾ ਹੋ ਗਈ। ਪੰਜੇ ਆਪੋ ਵਿੱਚ ਝਗੜਨ ਲੱਗੇ ਕਿ ਦੁਲਹਨ ਹੈ ਕਿਸ ਦੀ। ਇੱਕ ਦੂਜੇ ਦੀ ਗੱਲ ਸੁਣਨ ਨੂੰ ਕੋਈ ਵੀ ਤਿਆਰ ਨਾ। ਸਾਰਿਆਂ ਨੂੰ ਆਪੋ ਆਪਣਾ ਪੱਖ ਤੇ ਹੱਕ ਸਹੀ ਲਗਦਾ ਸੀ। ਉਸਨੂੰ ਦ੍ਰੋਪਤੀ ਬਣਾਉਣ ਵਾਸਤੇ ਵੀ ਤਿਆਰ ਨਾਂ ਹੋਣ। ਦੁਲਹਨ ਕਿਸੇ ਇੱਕ ਦੀ ਹੋਵੇ। ਪਰ ਹੋਵੇ ਕਿਸਦੀ? ਫੈਸਲਾ ਨਹੀਂ।

ਮਹਿਮਾਨ ਰਾਜਕੁਮਾਰ ਨੇ ਚੁੰਨੀ ਵੱਲ ਦੇਖਦਿਆਂ ਕਿਹਾ- ਦੱਸ ਚੁੰਨਰੀ, ਇਹ ਦੁਲਹਨ ਕਿਸ ਦੀ ਹੋਈ? ਤੂੰ ਤਾਂ ਚੌਬੋਲੀ ਦੇ ਸਿਰ ਉੱਪਰ ਸਵਾਰੀ ਕਰ ਚੁੱਕੀ ਹੈਂ, ਤੂੰ ਕਿਸੇ ਤੋਂ ਘੱਟ ਥੋੜ੍ਹੀ ਹੈਂ? ਦੱਸ ਫੇਰ।

ਚੁੰਨੀ ਮਾਣ ਨਾਲ ਕਹਿਣ ਲੱਗੀ- ਇਸ ਵਿੱਚ ਏਨੀ ਲੰਮੀ ਸੋਚ ਵਿਚਾਰ ਕਰਨ ਦੀ ਕੀ ਲੋੜ? ਦੁਲਹਨ ਮਿਸਤਰੀ ਦੀ ਹੋਈ। ਉਹ ਚੰਦਨ ਦੀ ਗੋਲੀ ਚੁੱਕ ਕੇ ਨਾ ਲਿਆਉਂਦਾ, ਗੱਲ ਅੱਗੇ ਤੁਰਨੀ ਹੀ ਨਹੀਂ ਸੀ?

ਚੌਬੋਲੀ ਦਾ ਗ਼ੁੱਸਾ ਉਬਾਲਾ ਖਾ ਗਿਆ। ਕੇਹਾ ਬੇਤੁਕਾ ਜਵਾਬ! ਪੁਤਲੀ ਘੜਨ ਵਾਲਾ ਤਾਂ ਪਿਤਾ ਸਮਾਨ ਹੋਇਆ। ਇਹ ਪਾਗਲ ਉਸ ਨੂੰ ਪਤੀ ਦੱਸ ਰਹੀ ਹੈ। ਕਹਾਣੀ ਸੁਣਾਉਣ ਵਾਲੇ ਨੇ ਵੀ ਤਕਰਾਰ ਕੀਤਾ। ਉਸਨੇ ਕਿਹਾ ਦੁਲਹਨ ਤੇ ਹੱਕ ਬਾਮ੍ਹਣ ਦਾ ਹੈ। ਜੇ ਸੰਜੀਵਨੀ ਵਿੱਦਿਆ ਨਾਲ ਪੁਤਲੀ ਵਿੱਚ ਜਾਨ ਨਾ ਪਾਉਂਦਾ ਤਾਂ ਲੱਕੜ ਦੀ ਬੇਜਾਨ ਗੇਲੀ ਕਿਸ ਕੰਮ ਦੀ? ਕੌਣ ਉਸ ਉੱਤੇ ਆਪਣਾ ਹੱਕ ਮੰਨਦਾ? ਸੋ ਦੁਲਹਨ ਦਾ ਸਹੀ ਪਤੀ ਬਾਮ੍ਹਣ ਹੈ।

ਚੌਬੋਲੀ ਦੀਆਂ ਅੱਖਾਂ ਵਿੱਚ ਅੰਗਿਆਰ ਦਹਿਕ ਉੱਠੇ। ਜਾਨ ਪਾਉਣ ਵਾਲਾ ਪਰਮੇਸਰ ਕਦ ਆਪਣੀ ਨੂੰ ਬਹੂ ਬਣਾਉਂਦੈ? ਆਪਸ ਵਿੱਚ ਤਕਰਾਰ ਵਧਣ ਲੱਗਾ। ਕਥਾਕਾਰ ਕਹੇ ਦੁਲਹਨ ਬਾਮ੍ਹਣ ਦੀ, ਚੁੰਨੀ ਕਹੇ ਮਿਸਤਰੀ ਦੀ। ਚੌਬੋਲੀ ਸਾਹਮਣੇ ਅਨਿਆਂ ਕਿੰਨੀ ਕੁ ਦੇਰ ਤੱਕ ਟਿਕ ਸਕਦਾ? ਉਹ ਤਾਂ ਜੰਮੀ ਹੀ ਸੱਚ ਬੋਲਣ ਲਈ ਸੀ। ਇਹੋ ਜਿਹਾ ਵਾਹਿਆਤ ਤਕਰਾਰ ਕਿਵੇਂ ਬਰਦਾਸ਼ਤ ਹੁੰਦਾ? ਬਿਜਲੀ ਵਾਂਗ ਕੜਕਦੀ ਹੋਈ ਬੋਲੀ- ਬੱਸ ਬੱਸ, ਹੁਣ ਬੇਵਕੂਫ਼ਾਂ ਵਾਲਾ ਸ਼ੋਰ ਬੰਦ ਕਰੋ। ਬਗ਼ੈਰ ਸੋਚ ਵਿਚਾਰ ਕੀਤਿਆਂ ਕਿਉਂ ਬੇਕਾਰ ਗੱਲਾਂ ਮੂੰਹੋਂ ਕੱਢਦੇ ਹੋ? ਦੁਲਹਨ ਹੋਇਆ ਕਰਦੀ ਐ ਉਸ ਦੀ ਜਿਹੜਾ ਉਸਨੂੰ ਚੂੜਾ ਪਹਿਨਾਏ। ਚੂੜਾ ਤਿਆਰ ਕਰਕੇ ਪਹਿਨਾਇਆ ਲਾਖ ਉਸਤਾਦ ਨੇ, ਸੋ ਉਸ ਦੀ ਹੋਈ ਕਿ ਨਹੀਂ? ਤੁਹਾਨੂੰ ਇੰਨਾ ਕੁ ਵੀ ਨਹੀਂ ਪਤਾ ਕਿ ਚੂੜਾ ਦੂਲਹਾ ਪਹਿਨਾਇਆ ਕਰਦੈ?

ਦਾਸਤਾਨਗੋ ਦਾ ਚੌਬੋਲੀ ਦੀ ਅਕਲ ਨਾਲ ਕੀ ਵਾਸਤਾ? ਦੁਲਹਨ ਦਾ ਮਾਲਕ ਬਾਹਮਣ ਹੋਵੇ ਕਿ ਮਿਸਤਰੀ, ਸੁਨਿਆਰ ਹੋਵੇ ਕਿ ਦਰਜੀ, ਚੌਬੋਲੀ ਬੁਲਾਣੀ ਸੀ ਸੋ ਬੋਲ ਪਈ ਤੀਜੀ ਵਾਰ! ਉਸਨੂੰ ਮਤਲਬ ਆਪਣੇ ਕੰਮ ਨਾਲ। ਅਨੰਦ ਵਿਭੋਰ ਹੋ ਕੇ ਜ਼ੋਰ ਦੀ ਕਿਹਾ- ਲਾਓ ਡੰਕੇ ਦੀ ਚੋਟ ਵਜਾਓ ਢੋਲ, ਚੌਬੋਲੀ ਬੋਲੀ ਤੀਜਾ ਬੋਲ!

ਹੁਣ ਕਿਤੇ ਜਾ ਕੇ ਚੌਬੋਲੀ ਨੂੰ ਹੋਸ਼ ਆਈ। ਆਪਣੇ ਅਸੂਲ ਉੱਤੇ ਉਸਨੂੰ ਤਾਂ ਪੱਕੀ ਰਹਿਣਾ ਚਾਹੀਦਾ ਸੀ! ਤਿੰਨ ਵਾਰ ਬੋਲ ਪਈ। ਕੀ ਹੈ ਇਸ ਜੁਆਨ ਦੀ ਜੀਭ ਵਿੱਚ ਜਾਦੂ? ਸ਼ਾਹਜ਼ਾਦੀ

ਘੁੰਮਣਘੇਰੀਆਂ ਵਿੱਚ ਪੈ ਗਈ। ਪ੍ਰਣ ਨੂੰ ਕਾਇਮ ਰੱਖਣਾ ਵੀ ਚਾਹੁੰਦੀ ਸੀ, ਤੋੜਨਾ ਵੀ। ਧਰਤੀ ਉੱਪਰ ਕੋਈ ਮਰਦ ਮਿਲਿਆ ਤਾਂ। ਐਵੇਂ ਖਾਹਮਖਾਹ ਹੰਕਾਰ ਕਰਨ ਵਿੱਚ ਕੀ ਪਿਐ? ਇੰਨੇ ਸਾਲਾਂ ਤੋਂ ਅਸੂਲ ਦਾ ਟੁੱਟਣਾ ਢਹਿਣਾ ਦੇਖ ਦੇਖ ਲਾਚਾਰ ਹੋ ਗਈ ਸੀ। ਕਦੇ ਆਪਣੇ ਆਪ ਨੂੰ ਲਾਹਨਤ ਪਾਉਂਦੀ ਕਦੇ ਖ਼ੁਦ ਨੂੰ ਸ਼ਾਬਾਸ਼ ਦਿੰਦੀ।

ਰਾਜਾ ਰਾਣੀ ਏਨੇ ਖ਼ੁਸ਼ ਜਿਵੇਂ ਉਨ੍ਹਾਂ ਨੂੰ ਚੱਕਰਵਰਤੀ ਰਾਜ ਮਿਲ ਗਿਆ ਹੋਵੇ। ਪਰ ਨੱਥ ਵਿੱਚੋਂ ਦੀ ਤੀਰ ਲੰਘਾਉਣ ਵਾਲਾ ਠਾਕੁਰ ਦੁਖੀ ਹੁੰਦਾ ਰਿਹਾ। ਨਵੀਂ ਦੁਲਹਨ ਸਾਹਮਣੇ ਡੀਂਗ ਕੀ ਮਾਰੀ ਤੇ ਕੀ ਬੀਤੀ! ਵਾਪਸ ਜਾ ਕੇ ਕੀ ਮੂੰਹ ਦਿਖਾਊਂਗਾ? ਕਿਵੇਂ ਉਸ ਨਾਲ ਅੱਖ ਮਿਲਾਊਂਗਾ? ਇੱਕ ਵਾਰ ਚੌਬੋਲੀ ਦਾ ਰੂਪ ਦੇਖਣ ਬਾਅਦ ਉਸ ਰਾਤ ਤੋਂ ਹੀ ਉਹ ਰੂਪ ਉਸਦੀਆਂ ਅੱਖਾਂ ਸਾਹਮਣੇ ਪ੍ਰਗਟ ਹੋਣ ਲੱਗਾ ਸੀ। ਚੌਬੋਲੀ ਨਾਲ ਵਿਆਹ ਨਾ ਹੋਇਆ ਜੀਵਨ ਵਿਅਰਥ। ਇਹ ਗੱਲ ਠਾਕੁਰ ਦੇ ਦਿਲ ਉੱਪਰ ਡੰਗ ਮਾਰ ਰਹੀ ਸੀ। ਨਗਰ ਦਾ ਮਾਲਕ ਹੋਣ ਤੇ ਵੀ ਕੁਝ ਨਹੀਂ ਕਰ ਸਕਿਆ। ਹੁਣ ਦਾਣਾ ਦਲਦੇ ਦਲਦੇ ਕੀ ਕਰ ਸਕਦੈ? ਕਿੱਥੇ ਵਿਆਹ ਦੇ ਸੁਫ਼ਨੇ ਕਿੱਥੇ ਚੱਕੀ ਪੀਹਣੀ! ਕਿੱਥੇ ਮਾਲਕੀ ਕਿੱਥੇ ਗ਼ੁਲਾਮੀ। ਜਿਸ ਦਿਨ ਪੂਰੀ ਮਿਕਦਾਰ ਦਾਣਾ ਨਾ ਦਲਿਆ ਜਾਂਦਾ, ਨੌਕਰਾਂ ਦੀਆਂ ਲੱਤਾਂ ਖਾਣੀਆਂ ਪੈਂਦੀਆਂ। ਕਾਹਨੂੰ ਸੇਠ ਦੀ ਦੋਹਤੀ ਨਾਲ ਵਿਆਹ ਦਾ ਹਠ ਕਰਦਾ, ਕਿਉਂ ਇਹ ਦਿਨ ਦੇਖਣੇ ਪੈਂਦੇ! ਰੱਬ ਕਰੇ ਚੌਬੋਲੀ ਚੌਥੀ ਵਾਰੀ ਨਾ ਈ ਬੋਲੇ। ਮੁੱਛਾਂ ਨੀਵੀਆਂ ਕਰਕੇ ਉੱਤਰੇ ਮੂੰਹ ਨਾਲ ਵਾਪਸ ਬੇਇਜ਼ਤ ਹੋ ਕੇ ਜਾਣ ਦੀ ਥਾਂ ਇਸ ਤਹਿਖਾਨੇ ਵਿੱਚ ਚੱਕੀ ਝੋਂਦਿਆਂ ਮਰਨਾ ਬਿਹਤਰ।

ਚੌਬੋਲੀ ਨੂੰ ਤਿੰਨ ਵਾਰ ਬੁਲਾਉਣ ਵਾਲਾ ਜੁਆਨ ਕਹਿਣ ਲੱਗਾ- ਪੰਖ ਬਿਨ ਪੰਖੀ, ਫੁੱਲਾਂ ਬਿਨ ਵੇਲਾਂ, ਦੰਦਾਂ ਬਿਨ ਮੂੰਹ ਜਿਵੇਂ ਬੇਭਾਗ ਲਗਦੈ ਉਸੇ ਤਰ੍ਹਾਂ ਬਿਨ ਹੁੰਗਾਰੇ ਦੇ ਕਹਾਣੀ ਸੁੰਨੀ! ਹੁੰਗਾਰਾ ਭਰਨ ਦੀ ਕੋਈ ਹਾਮੀ ਭਰੇ ਤਾਂ ਮੈਂ ਨਵੀਂ ਕਹਾਣੀ ਛੇੜਾਂ। ਕਿਸੇ ਨੂੰ ਡਰਨ ਦੀ ਲੋੜ ਨਹੀਂ। ਤੁਹਾਡੀ ਰਾਜਕੁਮਾਰੀ ਦਾ ਵਿਆਹ ਹੋਵੇ, ਇਸ ਤੋਂ ਵੱਧ ਖ਼ੁਸ਼ੀ ਦੀ ਗੱਲ ਹੋਰ ਕਿਹੜੀ ਹੋ ਸਕਦੀ ਹੈ?

ਇੱਕ ਵੱਡਾ ਦੀਵਾ ਲੋਅ ਹਿਲਾਂਦਾ ਹਿਲਾਂਦਾ ਬੋਲਿਆ- ਰਾਜਕੁਮਾਰੀ ਨਾਲ ਰਹਿਣਾ ਤੇ ਉਸਤੋਂ ਡਰਨਾ ਤਾਂ ਅਸੀਂ ਸੁਫ਼ਨੇ ਵਿੱਚ ਨਹੀਂ ਸੋਚਿਆ ਕਦੀ। ਰਾਜ ਕੁਮਾਰੀ ਨੇ ਸਾਡੇ ਦਿਲਾਂ ਅੰਦਰ ਸੱਚ ਦਾ ਉਜਾਲਾ ਕੀਤਾ ਹੈ। ਤੁਸੀਂ ਸ਼ੁਰੂ ਕਰੋ, ਮੈਂ ਬਾਤ ਦਾ ਹੁੰਗਾਰਾ ਦਿਆਂਗਾ। ਰਾਜਕੁਮਾਰੀ ਪਹਿਲਾਂ ਰਤਾ ਮੁਸਕਾਈ ਪਰ ਤੁਰੰਤ ਮੁਸਕਾਣ ਉੱਪਰ ਗ਼ੁੱਸੇ ਦਾ ਢੱਕਣ ਲਾ ਦਿੱਤਾ। ਦੂਜੀ ਵਾਰ ਦੀਵੇ ਵੱਲ ਦੇਖਿਆ ਵੀ ਨਹੀਂ।

ਸੁਹਣਾ ਜੁਆਨ ਬੋਲਿਆ- ਰੌਸ਼ਨੀ ਮੇਰੀ ਗੱਲ ਦਾ ਹੁੰਗਾਰਾ ਦਏ ਫੇਰ ਹੋਰ ਚਾਹੀਦਾ ਕੀ ਐ?

ਰੌਸ਼ਨੀ ਦੇ ਪਰਦੇ ਅੰਦਰ ਸਿਮਟਿਆ ਬੈਠਾ ਹਨ੍ਹੇਰਾ ਬੋਲਿਆ- ਮੈਂ ਅੰਧਕਾਰ ਹਾਂ...। ਰੌਸ਼ਨੀ ਅੰਦਰ ਡਰ ਕੇ ਬੈਠਾ ਮੈਂ ਤੁਹਾਨੂੰ ਦਿਖਾਈ ਨਹੀਂ ਦਿੰਦਾ...। ਭਲਾ ਕੌਣ ਹੋਏਗਾ ਇਹੋ ਜਿਹਾ ਮੰਦਬੁੱਧੀ ਵਾਲਾ ਜਿਹੜਾ ਤੁਹਾਡੀ ਕਥਾ ਦਾ ਹੁੰਗਾਰਾ ਨਾ ਭਰੇ?

ਮਰਦਾਨੇ ਲਿਬਾਸ ਵਿੱਚ ਬੈਠੀ ਸੇਠਾਣੀ ਕਹਾਣੀ ਸ਼ੁਰੂ ਕਰਦਿਆਂ ਕਹਿੰਦੀ- ਕਿਸੇ ਪਿੰਡ ਵਿੱਚ ਰਾਜਪੂਤ ਅਤੇ ਜੱਟ ਦੋ ਘਣੇ ਦੋਸਤ ਰਿਹਾ ਕਰਦੇ। ਅੱਠੇ ਪਹਿਰ ਇਉਂ ਇਕੱਠੇ ਰਹਿੰਦੇ ਜਿਵੇਂ ਸਰੀਰ ਅਤੇ ਸਰੀਰ ਦਾ ਪਰਛਾਵਾਂ। ਇਕੱਠੇ ਪਸ਼ੂ ਚਾਰਦੇ, ਖੇਤੀ ਕਰਦੇ ਖਾਣਾ ਖਾਂਦੇ। ਘਰ ਵੀ ਇੱਕ ਦੂਜੇ ਨਾਲ ਲਗਦੇ ਬਣਾਏ। ਸਕੇ ਭਾਈਆਂ ਨਾਲੋਂ ਵਧਕੇ ਪਿਆਰ।

ਜੱਟ ਮੁਕਲਾਵਾ ਲੈਣ ਗਿਆ ਤਾਂ ਰਾਜਪੂਤ ਨੇ ਨਾਲ ਜਾਣਾ ਹੀ ਸੀ। ਸਹੁਰਿਆਂ ਨੇ ਜਵਾਈ ਦੀ ਸੇਵਾ ਤਾਂ ਕਰਨੀ ਹੀ ਸੀ, ਜਵਾਈ ਦੇ ਦੋਸਤ ਦੀ ਸੇਵਾ ਉਸ ਨਾਲੋਂ ਵੀ ਵਧਕੇ ਕੀਤੀ। ਸਹੁਰਿਆਂ ਨੂੰ ਦੋਸਤੀ ਦਾ ਪਤਾ ਸੀ। ਖਾਣ ਪੀਣ ਦੀ ਚੀਜ਼ ਜਵਾਈ ਨੂੰ ਪਿੱਛੋਂ ਦੋਸਤ ਨੂੰ ਪਹਿਲਾਂ। ਇੱਕ ਲੱਤ ਸਹਾਰੇ ਹੁਕਮ ਦੀ ਉਡੀਕ ਵਿੱਚ ਖੜ੍ਹੇ ਰਹਿੰਦੇ। ਆਪਣੀਆਂ ਅੱਖਾਂ ਨਾਲ ਦੋਸਤ ਦੀ ਏਨੀ ਇੱਜ਼ਤ ਹੁੰਦੀ ਦੇਖਕੇ ਜੱਟ ਖ਼ੁਸ਼ ਹੋ ਗਿਆ। ਰਾਜਪੂਤ ਨੇ ਤਾਂ ਖ਼ੁਸ਼ ਹੋਣਾ ਹੀ ਹੋਣਾ ਸੀ।

ਸਮਾਂ ਬੀਤਿਆ, ਰਾਜਪੂਤ ਦੇ ਮੁਕਲਾਵੇ ਦਾ ਸੁਨੇਹਾ ਆ ਗਿਆ। ਜੱਟ ਨਾਲ ਨਾ ਜਾਂਦਾ, ਇਹ ਕਿਵੇਂ ਹੋ ਸਕਦਾ ਸੀ? ਪਰ ਜੇ ਉਸਦੇ ਸਹੁਰਿਆਂ ਨੇ ਜੱਟ ਦੀ ਸੇਵਾ ਵਿੱਚ ਕੋਈ ਕਮੀ ਪੇਸ਼ੀ ਕਰ ਦਿੱਤੀ, ਫਿਰ ਬੜੀ ਸ਼ਰਮਿੰਦਗੀ ਹੋਵੇਗੀ। ਦੋਸਤ ਨੂੰ ਇਸ ਗੱਲ ਦਾ ਚਿਤ ਨਾ ਚੇਤਾ... ਪਰਵਾਹ ਨਾ ਫਿਕਰ... ਪਰ ਰਾਜਪੂਤ ਚਿੰਤਾ ਵਿੱਚ ਡੁਬਿਆ ਰਹਿੰਦਾ। ਉਸ ਦੇ ਮਨ ਵਿੱਚ ਬੇਚੈਨੀ ਚੱਕਰ ਕਟਦੀ ਰਹੀ। ਆਪਣੇ ਮੁਕਲਾਵੇ ਤੇ ਜੱਟ ਹੋਰ ਕਿਸੇ ਨੂੰ ਨਹੀਂ ਲੈ ਕੇ ਗਿਆ, ਰਾਜਪੂਤ ਨੇ ਵੀ ਇਹੋ ਕੀਤਾ, ਕਿਸੇ ਨੂੰ ਨਹੀਂ ਲੈ ਕੇ ਗਿਆ। ਰਸਤੇ ਵਿੱਚ ਸ਼ੰਕਰ ਭਗਵਾਨ ਦਾ ਮੰਦਰ ਆ ਗਿਆ। ਰਾਜਪੂਤ ਨੂੰ ਹਰ ਵਕਤ ਵਹਿਮ ਲੱਗਾ ਰਹਿੰਦਾ ਸੀ ਕਿ ਸਹੁਰੇ, ਮਿੱਤਰ ਨਾਲ ਪਤਾ ਨਹੀਂ ਕੇਹਾ ਵਰਤਾਉ ਕਰਨਗੇ। ਜੇ ਕਿਤੇ ਮਾੜੀ ਮੋਟੀ ਵੀ ਦਰਿਆਂਤ ਕੀਤੀ, ਬੁਰਾ ਹੋਵੇਗਾ। ਮੰਦਰ ਨੇੜੇ ਰਥ ਰੋਕਿਆ। ਭੋਲੇ ਮਹਾਂਦੇਵ ਦਾ ਭਗਤ ਸੀ। ਅੰਦਰ ਗਿਆ, ਸ਼ੰਕਰ ਭਗਵਾਨ ਅੱਗੇ ਹੱਥ ਜੋੜ ਕੇ ਇਸ ਗੱਲ ਦੀ ਅਰਦਾਸ ਕੀਤੀ ਕਿ ਸਹੁਰਾ ਪਰਿਵਾਰ ਮੇਰੇ ਦੋਸਤ ਦੀ ਇੱਜ਼ਤ ਕਰੇ। ਗਿਆਰਾਂ ਰੁਪਈਆਂ ਦਾ ਮੱਥਾ ਟੇਕਾਂਗਾ। ਜੇ ਆਦਰ ਨਾ ਹੋਇਆ ਫਿਰ ਇੱਥੇ ਹੀ ਆ ਕੇ ਆਤਮਹੱਤਿਆ ਕਰ ਲਵਾਂਗਾ। ਇਉਂ ਕਰਨ ਨਾਲ ਭਗਵਾਨ ਦੀ ਲਾਜ ਵੀ ਨਹੀਂ ਬਚੇਗੀ।

ਮੰਨਤ ਦੀ ਇਹ ਗੱਲ ਆਪਣੇ ਮਿੱਤਰ ਤੋਂ ਛੁਪਾ ਕੇ ਰੱਖੀ। ਦੋਵੇਂ ਸਹੁਰੇ ਘਰ ਪੁੱਜੇ। ਉਸ ਵੇਲੇ ਪਤਾ ਨਹੀਂ ਭਗਵਾਨ ਭੰਗ ਦੇ ਨਸ਼ੇ ਵਿੱਚ ਮਸਤ ਸਨ ਜਾਂ ਫਿਰ ਧਤੂਰੇ ਦੇ ਨਸ਼ੇ ਵਿੱਚ ਬੇਹੋਸ਼, ਉਨ੍ਹਾਂ ਨੇ ਆਪਣੇ ਭਗਤ ਦੀ ਮੰਨਤ ਵੱਲ ਕੋਈ ਧਿਆਨ ਨਹੀਂ ਦਿੱਤਾ। ਰਾਜਪੂਤ ਜੁਆਨ ਨੇ ਰਿਸ਼ਤੇਦਾਰਾਂ ਨੂੰ ਸਮਝਾਉਣ ਵਿੱਚ ਕੋਈ ਕਸਰ ਨਹੀਂ ਛੱਡੀ ਪਰ ਜਾ ਤਾਂ ਗੱਲ ਦੇ ਭੇਦ ਨੂੰ ਸਮਝ ਨਹੀਂ ਸਕੇ ਜਾਂ ਪਰਵਾਹ ਨਹੀਂ ਕੀਤੀ। ਆਮ ਕਿਸਾਨ ਦੀ ਤਰ੍ਹਾਂ ਜੱਟ ਦਾ ਆਮ ਜਿਹਾ ਆਦਰ ਭਾਉ ਕੀਤਾ। ਇਉਂ ਵਰਤਾਉ ਕੀਤਾ ਜਿਵੇਂ ਗੰਵਾਰ ਦਾ ਕਰੀਦਾ ਹੈ। ਖਾਣ ਪੀਣ, ਮਾਣ ਇੱਜ਼ਤ ਵਿਚ ਹਰ ਥਾਂ ਦਰਿਆਂਤ। ਰਾਜਪੂਤ ਦਾ ਮਨ ਪੂਰੀ ਤਰ੍ਹਾਂ ਬੁਝ ਗਿਆ। ਸਹੁਰਿਆਂ ਤੇ ਗ਼ੁੱਸਾ ਬਹੁਤ ਆਇਆ ਪਰ ਕੀ ਕਰ ਸਕਦਾ? ਸਹੁਰਿਆਂ ਤੋਂ ਵਧੀਕ ਗ਼ੁੱਸਾ ਉਸਨੂੰ ਸ਼ੰਕਰ ਭਗਵਾਨ ਉੱਪਰ ਆਇਆ।

ਸਾਲੇ ਸਾਲੀਆਂ, ਸੱਸ ਸਹੁਰੇ ਨੇ ਹੋਰ ਕੁਝ ਦਿਨ ਰਹਿਣ ਲਈ ਕਿਹਾ, ਉਹ ਨਹੀਂ ਮੰਨਿਆ। ਦੂਸਰੇ ਦਿਨ ਹੀ ਜ਼ਬਰਦਸਤੀ ਵਾਪਸ ਹੋ ਤੁਰਿਆ। ਖਿਝਿਆ ਹੋਇਆ, ਪੂਰਾ ਉਦਾਸ। ਜੱਟ ਨੇ ਪੁੱਛਿਆ- ਕੀ ਗੱਲ? ਖ਼ੈਰ ਤਾਂ ਹੈ? ਉਸਨੇ ਕੋਈ ਜਵਾਬ ਨਹੀਂ ਦਿੱਤਾ। ਦੁਲਹਨ ਨੂੰ ਰਥ ਵਿੱਚ ਬਿਠਾਇਆ, ਤਿੰਨੇ ਜਣੇ ਵਾਪਸ ਚੱਲ ਪਏ।

ਵਾਪਸੀ ਦੌਰਾਨ ਭਗਵਾਨ ਸ਼ੰਕਰ ਦੇ ਮੰਦਰ ਸਾਹਮਣੇ ਰੱਥ ਰੋਕਿਆ। ਚੁੱਪਚਾਪ ਇਕੱਲਾ ਮੰਦਰ ਅੰਦਰ ਗਿਆ। ਭੋਲੇ ਸ਼ੰਕਰ ਦੀ ਮੂਰਤੀ ਅੱਗੇ ਖਲੋਕੇ ਮਿਆਨ ਵਿੱਚੋਂ ਤਲਵਾਰ ਖਿੱਚ ਲਈ। ਬੋਲਿਆ- ਜਦੋਂ ਤੁਸੀਂ ਮੇਰੀ ਲਾਜ ਨਹੀਂ ਰੱਖੀ ਤਾਂ ਮੈਂ ਤੁਹਾਡੀ ਇੱਜ਼ਤ ਬਚਾਣ ਦਾ ਫ਼ਿਕਰ ਕਿਉਂ ਕਰਾਂ? ਰਾਜਪੂਤਣੀ ਦਾ ਦੁੱਧ ਚੁੰਘਿਆ ਹੈ, ਆਪਣੇ ਬਚਨ ਤੋਂ ਪਿੱਛੇ ਕਿਉਂ ਹਟਾਂ?

ਇਹ ਕਹਿਕੇ ਉਸਨੇ ਹੋਰ ਕਿਸੇ ਗੱਲ ਦੀ ਡੂੰਘਾਈ ਬਾਰੇ ਵਿਚਾਰ ਨਹੀਂ ਕੀਤਾ। ਆਪਣੇ ਹੱਥੀਂ ਆਪਣਾ ਗਲ ਕੱਟ ਦਿੱਤਾ। ਚਾਰੇ ਪਾਸੇ ਖ਼ੂਨ ਹੀ ਖ਼ੂਨ...।

ਦੇਰ ਤੱਕ ਨਾ ਮੁੜਿਆ ਤਾਂ ਜੱਟ ਰਥ ਵਿੱਚੋਂ ਉਤਰ ਕੇ ਆਪਣੇ ਦੋਸਤ ਦਾ ਪਤਾ ਕਰਨ ਆਪ ਮੰਦਰ ਅੰਦਰ ਚਲਾ ਗਿਆ। ਉਥੇ ਜਾ ਕੇ ਜੋ ਡਰਾਉਣੀ ਲੀਲਾ ਦੇਖੀ, ਸੁੰਨ ਹੋ ਗਿਆ। ਲਾਲੋ ਲਾਲ ਫ਼ਰਸ਼ ਦੇਖ ਕੇ ਉਸਦਾ ਰੰਗ ਇਕਦਮ ਚਿੱਟਾ ਹੋ ਗਿਆ। ਹੋਰ ਅੱਗੇ ਕੋਈ ਗੱਲ ਦਿਮਾਗ਼ ਵਿੱਚ ਆਈ ਹੀ ਨਹੀਂ। ਉਸਨੇ ਦੁੱਖ ਵਿੱਚ ਉਹੀ ਤਲਵਾਰ ਚੁੱਕੀ, ਆਪਣਾ ਗਲ ਕੱਟ ਲਿਆ। ਖ਼ੂਨ ਦਾ ਛੁਹਾਰਾ ਛੁਟ ਪਿਆ। ਦੋਸਤ ਦੀ ਲਾਸ਼ ਦੇ ਨੇੜੇ ਡਿੱਗ ਪਿਆ। ਦੋਵਾਂ ਦੇ ਦਿਲ ਤਾਂ ਇੱਕ ਸਨ ਹੀ ਅੱਜ ਦੋਵਾਂ ਦਾ ਖ਼ੂਨ ਵੀ ਇੱਕ ਦੂਜੇ ਵਿੱਚ ਅਭੇਦ ਹੋ ਗਿਆ।

ਰੱਥ ਵਿੱਚ ਦੇਰ ਤੱਕ ਬੈਠੀ ਬੈਠੀ ਦੁਲਹਨ ਅੱਕ ਗਈ। ਦੋਵੇਂ ਦੋਸਤ ਗੱਲੀਂ ਲੱਗੇ ਕਿਤੇ ਭੁੱਲ ਤਾਂ ਨਹੀਂ ਗਏ ਅਗਲਾ ਸਫ਼ਰ ਵੀ ਨਿਬੇੜਨਾ ਹੈ! ਸ਼ਰਮਾਉਂਦੀ ਘਬਰਾਉਂਦੀ ਮੰਦਰ ਵੱਲ ਚੱਲ ਪਈ।

ਭਗਵਾਨ ਕਿਸੇ ਅੱਖਾਂ ਵਾਲੇ ਨੂੰ ਇਹ ਦ੍ਰਿਸ਼ ਨਾ ਦਿਖਾਵੇ। ਅੱਖਾਂ ਦੀ ਜੋਤ ਇਹੋ ਜਿਹਾ ਖ਼ੌਫ਼ਨਾਕ ਨਜ਼ਾਰਾ ਦੇਖਣ ਵਾਸਤੇ ਨਹੀਂ ਬਣੀ ਹੁੰਦੀ। ਇਸ ਨਾਲੋਂ ਤਾਂ ਅੰਨ੍ਹਾ ਹੋ ਜਾਣਾ ਚੰਗਾ! ਸਹੁਰੇ ਘਰ ਜਾ ਕੇ ਕਿਸ ਨੂੰ ਕੀ ਖ਼ਬਰ ਦੱਸੇਗੀ? ਸ਼ੰਕਰ ਭਗਵਾਨ ਨੂੰ ਅੱਜ ਖ਼ੂਨ ਦੀ ਪਿਆਸ ਜੇ ਬਹੁਤੀ ਹੀ ਲੱਗੀ ਹੈ, ਫਿਰ ਮੈਂ ਪਿੱਛੇ ਕਿਉਂ ਰਹਾਂ? ਦੁਲਹਨ ਨੇ ਆਪਣਾ ਗਲ਼ ਕੱਟਣ ਵਾਸਤੇ ਤਲਵਾਰ ਹੱਥ ਵਿੱਚ ਫੜੀ ਹੀ ਸੀ ਕਿ ਮਾਂ ਪਾਰਵਤੀ ਨੇ ਪ੍ਰਗਟ ਹੋ ਕੇ ਹੱਥ ਫੜ ਲਿਆ। ਬੋਲੀ- ਬੇਟੀ ਅੱਜ ਭੋਲੇਨਾਥ ਨੂੰ ਖਿਮਾ ਕਰ ਦੇਹ। ਜਦੋਂ ਮੰਨਤ ਮੰਗੀ ਸੀ ਉਦੋਂ ਭਗਵਾਨ ਨਸ਼ੇ ਵਿੱਚ ਟੁੰਨ ਸਨ। ਦੋਵਾਂ ਦੇ ਸਿਰ ਆਪੋ ਆਪਣੇ ਧੜਾਂ ਨਾਲ ਚਿਪਕਾ ਦੇਹ, ਇਹ ਪਹਿਲਾਂ ਵਾਂਗ ਨੌ ਬਰ ਨੌ, ਜਿਉਂਦੇ ਜਾਗਦੇ ਹੋ ਜਾਣਗੇ।

ਦੁਲਹਨ ਉਸ ਵੇਲੇ ਦੁੱਖ ਸੰਤਾਪ ਵਿੱਚ ਪੱਥਰ ਵਰਗੀ ਹੋ ਗਈ ਹੋਈ ਸੀ। ਕੰਬਦੇ ਕੰਬਦੇ ਹੱਥਾਂ ਨਾਲ ਸਰੀਰਾਂ ਉੱਪਰ ਸਿਰ ਚਿਪਕਾ ਦਿੱਤੇ। ਘਬਰਾਹਟ ਵਿੱਚ ਗ਼ਲਤੀ ਇਹ ਹੋਈ ਕਿ ਜੱਟ ਦੇ ਧੜ ਉੱਪਰ ਪਤੀ ਦਾ ਸਿਰ ਅਤੇ ਪਤੀ ਦੇ ਧੜ ਨਾਲ ਜੱਟ ਦਾ ਸਿਰ ਲਾ ਦਿੱਤਾ। ਦੋਵੇਂ ਜਣੇ ਅੱਖਾਂ ਮਲਦੇ ਮਲਦੇ ਖੜ੍ਹੇ ਹੋ ਗਏ ਜਿਵੇਂ ਡੂੰਘੀ ਨੀਂਦ ਸੌਣ ਤੋਂ ਬਾਅਦ ਅੱਖਾਂ ਖੋਲ੍ਹੀਆਂ ਹੋਣ!

ਮਾਂ ਪਾਰਬਤੀ ਦੀ ਅਸੀਸ ਸਦਕਾ ਦੋਵੇਂ ਦੋਸਤ ਜਿਉਂਦੇ ਤਾਂ ਹੋ ਗਏ ਪਰ ਦੁਲਹਨ ਦਾ ਸੰਕਟ ਹੋਰ ਡੂੰਘਾ ਹੋ ਗਿਆ। ਉਹ ਇਨ੍ਹਾਂ ਵਿੱਚੋਂ ਕਿਸ ਨੂੰ ਆਪਣਾ ਪਤੀ ਮੰਨੇ? ਪਤੀ ਦੇ ਸਿਰ ਹੇਠ ਜੱਟ ਦਾ ਸਰੀਰ, ਜੱਟ ਦੇ ਸਿਰ ਹੇਠ ਪਤੀ ਦਾ ਸਰੀਰ!

ਕਮਉਮਰ ਰਾਜਕੁਮਾਰ ਨੇ ਦੀਵੇ ਵੱਲ ਦੇਖਦਿਆਂ ਪੁੱਛਿਆ- ਦੱਸ ਦੀਪਕ, ਦੁਲਹਨ ਦਾ ਪਤੀ ਦੋਵਾਂ ਵਿੱਚੋਂ ਕਿਹੜਾ?

ਦੀਵੇ ਵਿੱਚ ਪਾਇਆ ਘਿਉ ਵੀ ਮੁੱਕਣ ਹੀ ਵਾਲਾ ਸੀ ਕਿ ਹਵਾ ਦਾ ਤਿੱਖਾ ਬੁੱਲਾ ਆਇਆ। ਦੀਵਾ ਬੁਝ ਗਿਆ, ਬੱਤੀ ਵਿੱਚੋਂ ਧੂੰਆਂ ਨਿਕਲਦਾ ਬੋਲਿਆ- ਸਿਰ ਮੁਕਾਬਲੇ ਧੜ ਦਾ ਵਜਨ ਦਸ ਗੁਣਾ ਜ਼ਿਆਦਾ ਹੁੰਦੈ ਇਸ ਕਰਕੇ ਰਾਜਪੂਤ ਦੀ ਧੜ ਉੱਪਰ ਜੱਟ ਦੇ ਸਿਰ ਵਾਲਾ ਬੰਦਾ ਦੁਲਹਨ ਦਾ ਅਸਲ ਪਤੀ ਹੋਇਆ। ਜਵਾਬ ਸੁਣਨਸਾਰ ਚੌਬੋਲੀ ਦੇ ਜਿਸਮ ਵਿੱਚ ਜਿਵੇਂ ਚਿੰਗਾੜੀਆਂ ਸੁਲਗਣ ਲੱਗੀਆਂ। ਝਟਪਟ ਖੜ੍ਹੀ ਹੋ ਕੇ ਬੋਲੀ- ਕਾਲੇ ਮੂੰਹ ਵਾਲੇ ਧੂੰਏਂ ਤੇਰਾ ਦਿਲ ਦਿਮਾਗ਼ ਵੀ ਕਾਲਾ। ਬਿਨਾਂ ਸੋਚੇ ਸਮਝੇ ਜੋ ਮੂੰਹ ਵਿੱਚ ਆਇਆ ਸੋ ਬਕ ਦਿੰਨੈ। ਮਨੁੱਖ ਦੀ ਪਛਾਣ ਚਿਹਰੇ ਤੋਂ ਹੋਇਆ ਕਰਦੀ ਐ। ਸਿਰ ਮੂੰਹ ਹੀ ਤਾਂ ਕਾਇਆ ਦਾ ਸਰਬੋਤਮ ਹਿੱਸਾ ਹੋਇਆ ਕਰਦੇ ਨੇ? ਜਿਸ ਧੜ ਤੇ ਰਾਜਪੂਤ ਦਾ ਸਿਰ ਹੈ, ਉਹੀ ਅਸਲ ਪਤੀ।

ਤਲਵਾਰ ਦੇ ਮੁੱਠੇ ਨੂੰ ਫੜ ਕੇ ਨੌਜੁਆਨ ਖੜ੍ਹਾ ਹੋ ਗਿਆ, ਜ਼ੋਰ ਦੀ ਬੋਲਿਆ- ਡੰਕੇ ਦੀ ਚੋਟ ਵਜਾਓ ਢੋਲ! ਚੌਬੋਲੀ ਬੋਲੀ ਚੌਥਾ ਬੋਲ!!

ਡਮ ਡਮਾਡਮ ਡਮ! ਡਮ ਡਮਾਡਮ ਡਮ!! ਢੋਲਾਂ ਨੇ ਗੁੰਜਾਰ ਪਾ ਦਿੱਤੀ। ਜੁਆਨ ਨੇ ਗਲੋਂ ਹਾਰ ਉਤਾਰਕੇ ਢੋਲੀਆਂ ਨੂੰ ਦੇ ਦਿੱਤਾ। ਖ਼ੁਸ਼ੀ ਵਿੱਚ ਪਾਗਲ ਹੋਏ ਨਚਦੇ ਗਾਉਂਦੇ ਰਾਜਾ ਰਾਣੀ ਆਪਣੀ ਸ਼ਾਹਜ਼ਾਦੀ ਦੇ ਮਹਿਲ ਵਲ ਦੌੜੇ। ਸਾਰੇ ਜਣੇ ਨੱਚਣ ਲੱਗ ਪਏ, ਉਛਲ ਕੁੱਦ। ਪੂਰਾ ਹੁੱਲੜ, ਧੂਮ ਧਾਮ, ਰੰਗੋ ਜੋਸ਼।

ਸੈਂਕੜੇ ਉਮਰਾਵਾਂ ਨੂੰ ਹਰਾ ਕੇ ਬੰਦੀ ਬਣਾਉਂਦੀ ਬਣਾਉਂਦੀ ਰਾਜਕੁਮਾਰੀ ਅੱਜ ਖ਼ੁਦ ਹਾਰ ਗਈ। ਪਰ ਇਹੋ ਹਾਰ ਉਸਦੀ ਵਿਜੈ ਸੀ। ਵੱਜਦੇ ਹੋਏ ਢੋਲ ਅੱਜ ਉਹਨੂੰ ਸੁਹਾਵਣੇ ਲੱਗਣ ਲੱਗ ਗਏ। ਉਸਦਾ ਪ੍ਰਣ ਪੂਰਾ ਹੋ ਗਿਆ।

ਚੌਬੋਲੀ ਕਿਸ ਦੀ?

ਚੌਬੋਲੀ ਦੇ ਵਿਆਹ ਵੇਲੇ ਇਹੋ ਜਿਹੀ ਕਿਹੜੀ ਅਨੋਖੀ ਗੱਲ ਕੀਤੀ ਜਾਵੇ ਕਿ ਸਾਰੀ ਦੁਨੀਆ ਪਰਲੋਂ ਤੱਕ ਯਾਦ ਰੱਖੇ ਕੋਈ ਹੋਇਆ ਸੀ ਵਿਆਹ ਗ਼ਜ਼ਬ ਦਾ? ਰਾਜਾ ਰਾਣੀ ਬੈਠ ਕੇ ਸਲਾਹ ਮਸ਼ਵਰਾ ਕਰਨ ਲੱਗੇ। ਅਚਾਨਕ ਰਾਜੇ ਨੇ ਪੁੱਛਿਆ- ਆਸਮਾਨ ਵਿੱਚ ਕਿੰਨੇ ਤਾਰੇ ਨੇ?

ਰਾਣੀ ਨੇ ਜਵਾਬ ਦਿੱਤਾ- ਨੌ ਲੱਖ!

ਖ਼ੁਸ਼ੀ ਵਿੱਚ ਮਦਹੋਸ਼ ਰਾਜਾ ਉਛਲਿਆ, ਕਿਹਾ- ਖ਼ੂਬ। ਸੁੱਝ ਗਈ ਗੱਲ। ਆਪਣੀ ਰਾਜਕੁਮਾਰੀ ਦੀ ਸ਼ਾਦੀ ਉੱਤੇ ਨੌ ਲੱਖ ਮੁਹਰਾਂ ਦੀ ਸੋਟ ਕਰਾਂਗਾ। ਦੀਵਾਨ ਕੋਲ ਇਹ ਖ਼ਬਰ ਅੱਪੜੀ ਉਹ ਦੌੜਿਆ ਦੌੜਿਆ ਰਾਜੇ ਕੋਲ ਆਇਆ, ਕਿਹਾ- ਆਪਾਂ ਕਿਹੜਾ ਨੌ ਲੱਖ ਤਾਰਿਆਂ ਨੂੰ ਖ਼ਰੀਦ ਕੇ ਕੀਮਤ ਅਦਾ ਕਰਨੀ ਹੈ? ਪਰ ਖ਼ਜ਼ਾਨੇ ਵਿੱਚ ਨੌ ਲੱਖ ਮੁਹਰਾਂ ਹੋਣ ਤਾਂ ਹੀ ਨਿਛਾਵਰ ਕਰੀਏ? ਤੁਸੀਂ ਤਾਂ ਨੌਂ ਲੱਖ ਦੀ ਗਿਣਤੀ ਪੂਰੀ ਕਰਨੀ ਹੈ, ਮੁਹਰਾਂ ਨਾ ਸਹੀ ਪੈਸੇ ਸਹੀ। ਨੌ ਲੱਖ ਪੈਸੇ ਕਿਹੜਾ ਥੋੜ੍ਹੇ ਹੋਇਆ ਕਰਦੇ ਨੇ? ਦੀਵਾਨ ਦੇ ਸਮਝਾਉਣ ਨਾਲ ਰਾਜਾ ਮੁਹਰਾਂ ਦੀ ਥਾਂ ਪੈਸਿਆਂ ਤੇ ਆ ਗਿਆ। ਧੂਮ ਧਾਮ ਨਾਲ ਵਿਆਹ ਹੋਇਆ। ਨੌ ਲੱਖ ਪੈਸੇ ਵਾਰਨੇ ਕੀਤੇ, ਸੋਟ ਕੀਤੀ।

ਸੁਹਾਗ ਦੀ ਸੁਨਹਿਰੀ ਰਾਤ ਆਈ, ਚੌਬੋਲੀ ਅੱਗੇ ਛੋਟੀ ਠਕੁਰਾਣੀ ਨੂੰ ਭੇਦ ਖੋਲ੍ਹਣਾ ਪੈਣਾ ਹੀ ਸੀ। ਸਾਰੀ ਗੱਲ ਸੱਚੋ ਸੱਚ ਦੱਸ ਦਿੱਤੀ। ਆਪਣੀ ਪ੍ਰੀਤ ਨਿਭਾਉਣ ਵਾਸਤੇ ਉਸਨੇ ਮਰਦ ਲਿਬਾਸ ਪਹਿਨਿਆਂ। ਪਤੀ ਤਾਂ ਤਹਿਖਾਨੇ ਅੰਦਰ ਬੰਦ ਦਾਣਾ ਦਲ ਰਿਹੈ।

ਧੀਰਜ ਨਾਲ ਚੌਬੋਲੀ ਨੇ ਸਾਰੀ ਬਾਤ ਸੁਣੀ, ਫਿਰ ਖ਼ੁਸ਼ੀ ਨਾਲ ਕਹਿਣ ਲੱਗੀ- ਕਮਾਲ! ਮੇਰੇ ਲਈ ਇਸ ਤੋਂ ਵੱਧ ਖ਼ੁਸ਼ੀ ਕਿਸ ਗੱਲ ਦੀ ਹੋ ਸਕਦੀ ਹੈ ਕਿ ਕੋਈ ਮਰਦ ਮੇਰੀ ਸ਼ਰਤ ਤੇ ਪੂਰਾ ਨਹੀਂ ਉਤਰਿਆ। ਇਸ ਪਿੱਛੋਂ ਦੋਵਾਂ ਵਿੱਚ ਦੇਰ ਤੱਕ ਗੱਲਬਾਤ ਹੁੰਦੀ ਰਹੀ। ਅਚਾਨਕ ਚੌਬੋਲੀ ਕੁਝ ਸੋਚ ਕੇ ਉਲਝਣ ਵਿੱਚ ਪੈ ਗਈ। ਸਹੇਲੀ ਦੇ ਗਲ ਬਾਹਾਂ ਪਾ ਕੇ ਬੋਲੀ- ਤੇਰੀਆਂ ਚਾਰੇ ਕਹਾਣੀਆਂ ਦਾ ਸੱਚ ਤੱਤ ਦੱਸਣ ਲਈ ਮੈਨੂੰ ਬੋਲਣਾ ਪਿਆ ਪਰ ਆਪਣੀ ਕਹਾਣੀ ਵਿੱਚ ਤਾਂ ਮੈਂ ਆਪ ਉਲਝ ਗਈ? ਦੱਸ ਮੈਂ ਕਿਸਦੀ ਹੋਈ? ਤੇਰੀ ਕਿ ਠਾਕੁਰ ਦੀ? ਅਸੂਲਨ ਤਾਂ ਤੂੰ ਜਿੱਤੀ, ਤੇਰੇ ਨਾਲ ਮੈਂ ਅਗਨੀ ਦੁਆਲ਼ੇ ਫੇਰੇ ਲਏ?

ਸੇਠ ਦੀ ਦੋਹਤੀ ਨੇ ਮੁਸਕਾਂਦਿਆਂ ਜਵਾਬ ਦਿੱਤਾ- ਹੁਣੇ ਤਾਂ ਕੱਚਾ ਸੂਤ ਉਲਝਿਐ! ਇਸ ਨੂੰ ਸੁਲਝਾਵੇਂ ਤਾਂ ਮੰਨਾ। ਏਡੀ ਵੱਡੀ ਉਲਝਣ ਵਿੱਚੋਂ ਨਿਕਲ ਕੇ ਵਿਖਾ ਕਿਵੇਂ ਨਿਕਲੇਂਗੀ। ਚੌਬੋਲੀ ਨੇ ਕਿਹਾ- ਇਸ ਗੱਲ ਦਾ ਸਿੱਧਾ ਉਤਰ ਦੇਣਾ ਪਵੇ ਤਾਂ ਕੋਈ ਮੁਸ਼ਕਿਲ ਨਹੀਂ। ਪਰ ਉਹ ਜਵਾਬ ਮੇਰੇ ਲਈ ਬਹੁਤ ਮਹਿੰਗਾ ਪਏਗਾ। ਰਾਜਪੂਤਾਂ ਵਿੱਚ ਤਲਵਾਰ ਦੁਆਲ਼ੇ ਫੇਰੇ ਲੈ ਕੇ ਵੀ ਪਤੀ ਨਾਲ ਵਿਆਹ ਜਾਇਜ਼ ਹੈ। ਤੇਰੇ ਹੱਥ ਵਿੱਚ ਠਾਕੁਰ ਦੀ ਤਲਵਾਰ ਸੀ ਇਸ ਮਰਿਆਦਾ ਅਨੁਸਾਰ ਠਾਕੁਰ ਨੂੰ ਪਤੀ ਦੇ ਰੂਪ ਵਿੱਚ ਅੰਗੀਕਾਰ ਕਰਨਾ ਪਏਗਾ। ਇਹ ਗੱਲ ਤੂੰ ਜਾਣਦੀ ਹੀ ਹੈਂ ਪਰ ਆਪਣੇ ਮੂੰਹ ਨਾਲ ਤੂੰ ਠਾਕੁਰ ਦਾ ਜਿਹੜਾ ਚਿਹਰਾ ਮੁਹਰਾ, ਸੁਭਾਉ ਵਰਤਾਵਾ ਦਿਖਾਇਆ ਹੈ ਉਹ ਸੁਣਕੇ ਵਿਆਹ ਦੀ ਕੋਈ ਖ਼ੁਸ਼ੀ ਨਹੀਂ ਹੋਈ। ਇਹੋ ਜਿਹੇ ਪਾਗਲ ਨਾਲ ਜੀਵਨ ਕਿਵੇਂ ਕਟੇਗਾ? ਮੇਰੀ ਕਿਸਮਤ ਵਿੱਚ ਇਹੋ ਕੁਝ ਲਿਖਿਆ ਸੀ? ਇਹੋ ਜਿਹਾ ਪਾਗਲ ਠਾਕੁਰ ਜੇ ਮੇਰਾ ਪਤੀ ਹੋਣਾ ਲਿਖਿਆ ਸੀ ਫਿਰ ਹੁਣ ਤੱਕ ਮੈਂ ਸ਼ਾਨਦਾਰ ਰਾਜਿਆਂ ਮਹਾਰਾਜਿਆਂ ਨੂੰ ਬੰਦੀ ਬਣਾ ਕੇ ਦਾਣਾ ਕਿਉਂ ਦਲਵਾਇਆ? ਇਸ ਗੱਲ ਦਾ ਤੂਫ਼ਾਨ ਬਾਰ ਬਾਰ ਉਠ ਰਿਹਾ ਹੈ ਤੇ ਉਠਦਾ ਰਿਹਾ ਕਰੇਗਾ।

ਛੋਟੀ ਠਕੁਰਾਣੀ ਨੇ ਕਿਹਾ- ਤੂੰ ਤਾਂ ਮੈਥੋਂ ਕਿਤੇ ਵਧ ਸਮਝਦਾਰ ਹੈਂ। ਤੁਹਾਨੂੰ ਸਿੱਖਿਆ ਦੇਣ ਦੀ ਮੇਰੀ ਕੀ ਔਕਾਤ? ਹੁਣ ਜੋ ਗੱਲ ਮੈਨੂੰ ਸੁੱਝੀ ਉਹ ਦਸ ਦਿੰਨੀ ਆਂ। ਔਰਤਾਂ ਵਾਸਤੇ ਮਰਦਾਂ ਦੇ ਚਿਹਰੇ ਮੁਹਰੇ ਰੰਗ ਰੂਪ ਤੋਂ ਬਿਨਾਂ ਉਨ੍ਹਾਂ ਵਿੱਚ ਖ਼ਾਸ ਵਿਸ਼ੇਸ਼ਤਾ ਨਹੀਂ ਹੁੰਦੀ। ਸਾਰੇ ਵੱਡੇ ਮਨੁੱਖ ਇੱਕੋ ਜਿਹੇ ਚਰਿਤ੍ਰ ਵਿੱਚ ਢਲੇ ਹੋਏ ਹੁੰਦੇ ਨੇ। ਔਰਤਾਂ ਨਾਲ ਮਨਮਾਨੀ ਕਰਨ ਵਾਸਤੇ ਮਰਦਾਂ ਦੀ ਪਟਾਰੀ ਵਿੱਚ ਵੱਖ ਵੱਖ ਜੁਗਤਾਂ ਹੋਇਆ ਕਰਦੀਆਂ ਨੇ। ਕੋਈ ਨੱਥ ਵਿੱਚੋਂ ਦੀ ਸੌ ਤੀਰ ਕੱਢਣ ਦਾ ਅਸੂਲ ਨਿਭਾਉਂਦਾ ਹੈ ਕੋਈ ਔਰਤ ਨੂੰ ਗਹਿਣਿਆਂ ਦੀ ਕੈਦ ਵਿੱਚ ਬੰਦ ਕਰਦਾ ਹੈ। ਉਸਨੂੰ ਵਰਗਲਾਉਣ ਲਈ ਬੇਅੰਤ ਕੀਮਤੀ ਲਿਬਾਸ ਪਹਿਨਾਉਂਦਾ ਹੈ। ਨੱਕ ਲਈ ਨੱਥ ਘੜਾਵੇ ਚਾਹੇ ਨੱਥ ਵਿਚਦੀ ਤੀਰ ਲੰਘਾਏ, ਇੱਕੋ ਗੱਲ ਹੈ। ਮੇਰਾ ਪ੍ਰਣ ਪੂਰਾ ਕਰਕੇ ਠਾਕੁਰ ਦਾ ਅਸੂਲ ਤੁੜਵਾ ਦਿਆਂ ਫਿਰ ਪਤਨੀ ਤੋਂ ਹਊਏ ਵਾਂਗ ਡਰਦਾ ਡਰਦਾ ਉਹ ਖ਼ੁਦ ਬਚਦਾ ਫਿਰਦਾ ਰਹੇਗਾ। ਮਰਦ ਨੂੰ ਹਰਾ ਕੇ ਔਰਤ ਆਪਣਾ ਪ੍ਰਣ ਪੂਰਾ ਕਰੇ, ਇਸ ਯੁੱਗ ਵਿੱਚ ਇਹ ਮਾਮੂਲੀ ਵਿਜੇ ਨਹੀਂ। ਆਪਣੇ ਥੋਥੇ ਗੁਮਾਨ ਵਿੱਚ ਵਿਚਾਰੀ ਵੱਡੀ ਠਕੁਰਾਣੀ ਦੀ

ਸੁਨਹਿਰੀ ਦੇਹ ਪਿੰਜਰ ਹੋ ਗਈ। ਮੈਂ ਗ਼ੁੱਸੇ ਵਿੱਚ ਪ੍ਰਣ ਕੀਤਾ ਤਾਂ ਠਾਕੁਰ ਨੇ ਤਾਕਤਵਰ ਹੋਣ ਕਰਕੇ ਮੇਰੇ ਨਾਲ ਜਬਰਨ ਵਿਆਹ ਕਰਵਾ ਲਿਆ। ਪੁਰਸ ਦਾ ਵਸ ਚੱਲੇ ਔਰਤ ਪ੍ਰਾਪਤ ਕਰਨ ਵਾਸਤੇ ਯੁੱਧ ਕਰਨ ਲਈ ਤਿਆਰ ਹੋ ਜਾਂਦੈ। ਰਾਜਕੁਮਾਰੀ ਚੌਬੋਲੀ ਦੇ ਰੂਪ ਵਾਸਤੇ ਤਾਂ ਮਰਦ ਨੀਵੀਂ ਤੋਂ ਨੀਵੀਂ ਹਰਕਤ ਕਰਨ ਨੂੰ ਵੀ ਫਖਰ ਸਮਝਦਾ ਹੈ।

ਇਨ੍ਹਾਂ ਡੂੰਘੀਆਂ ਗੁੱਝੀਆਂ ਗੱਲਾਂ ਦਾ ਚੌਬੋਲੀ ਦੀਆਂ ਸਹੇਲੀਆਂ ਨੂੰ ਕੋਈ ਪਤਾ ਨਹੀਂ ਸੀ। ਜਿਸ ਧੂਮ ਧਾਮ ਨਾਲ ਚੌਬੋਲੀ ਦਾ ਵਿਆਹ ਹੋਇਆ ਉਸੇ ਧੂਮ ਧਾਮ ਨਾਲ ਵਿਦਾਈ ਦੀ ਰਸਮ ਹੋਈ। ਦਾਣਾ ਦਲਦੇ ਉਮਰਾਵਾਂ ਨੂੰ ਵੀ ਸੁਗਾਤਾਂ ਦੇ ਕੇ ਰਿਹਾ ਕੀਤਾ। ਨੱਥ ਵਿੱਚੋਂ ਤੀਰ ਕੱਢਣ ਵਾਲੇ ਠਾਕੁਰ ਨੂੰ ਮੰਗ ਕੇ ਚੌਬੋਲੀ ਨੇ ਆਪਣੇ ਨਾਲ ਲੈ ਲਿਆ, ਰਥ ਵਿੱਚ ਆਪਣੇ ਨਾਲ ਬਿਠਾਇਆ। ਠਾਕੁਰ ਤਾਂ ਚੌਬੋਲੀ ਦਾ ਮੂੰਹ ਦੇਖ ਦੇਖ ਬੇਹੋਸ਼ ਹੋਈ ਜਾਵੇ, ਅੱਖਾਂ ਪਰ੍ਹੇ ਕਰੇ ਈ ਨਾ!

ਹੁਣ ਲੰਮੇ ਸਮੇਂ ਤੱਕ ਭੇਦ ਛੁਪਾਈ ਰੱਖਣ ਵਿੱਚ ਕੀ ਤੁਕ? ਇਹ ਸੋਚ ਕੇ ਦੋਹਤੀ ਆਪਣਾ ਲਿਬਾਸ ਬਦਲਣ ਲਈ ਰੱਥੋਂ ਹੇਠ ਉਤਰ ਗਈ। ਹਾਰ ਸ਼ਿੰਗਾਰ ਕੀਤਾ। ਵਾਪਸ ਰਥ ਵਿੱਚ ਆ ਕੇ ਬੈਠੀ। ਠਾਕੁਰ ਉੱਪਰ ਤਾਂ ਜਿਵੇਂ ਬਿਜਲੀ ਡਿੱਗੀ ਹੋਵੇ! ਅੱਖਾਂ ਫਟੀਆਂ ਦੀਆਂ ਫਟੀਆਂ ਰਹਿ ਗਈਆਂ।

ਪਤੀ ਨੂੰ ਢਾਰਸ ਦਿੰਦਿਆਂ ਠਕੁਰਾਣੀ ਨੇ ਕਿਹਾ- ਵਧੀਕ ਡਰਨ ਦੀ ਲੋੜ ਨਹੀਂ। ਜੇ ਸਾਹ ਰੁਕ ਗਏ ਤਾਂ ਤਿੰਨ ਔਰਤਾਂ ਵਿਧਵਾ ਹੋ ਜਾਣਗੀਆਂ। ਚੌਬੋਲੀ ਤੁਹਾਡੀ ਹੀ ਹੈ। ਤੁਹਾਡੀ ਤਲਵਾਰ ਆਪਣੇ ਹੱਥ ਵਿੱਚ ਲੈ ਕੇ ਮੈਂ ਫੇਰੇ ਲਏ।

ਠਾਕੁਰ ਦੇ ਮੂੰਹ ਵਿੱਚੋਂ ਤਿੰਨ ਚਾਰ ਲਾਰਾਂ ਡਿੱਗ ਪਈਆਂ। ਬਾਕੀ ਦੇ ਪਾਣੀ ਨੂੰ ਮੁਸ਼ਕਲ ਨਾਲ ਗਲੇ ਅੰਦਰ ਉਤਾਰਦੇ ਹਕਲਾਉਂਦੇ ਬੋਲਿਆ- ਕੀ ਕਿਹਾ? ਚੌਬੋਲੀ ਮੇਰੀ? ਚੌਬੋਲੀ ਮੇਰੀ?

ਤਾਂ ਸੇਠ ਦੀ ਦੋਹਤੀ ਨੇ ਠਾਕੁਰ ਨੂੰ ਕਿਹਾ- ਕੇਵਲ ਇੱਕ ਰੁਕਾਵਟ ਹੈ। ਮੇਰਾ ਪ੍ਰਣ ਪੂਰਾ ਕੀਤੇ ਬਗ਼ੈਰ ਚੌਬੋਲੀ ਵੱਲ ਦੇਖਣ ਵੀ ਨਹੀਂ ਦਿਆਂਗੀ।

ਦਾਣਾ ਦਲਦਿਆਂ ਦਲਦਿਆਂ ਠਾਕੁਰ ਪਿਛਲੀਆਂ ਸਾਰੀਆਂ ਗੱਲਾਂ ਭੁੱਲ ਗਿਆ ਸੀ। ਉਤੇਜਤ ਹੋ ਕੇ ਬੋਲਿਆ- ਕਿਹੜਾ ਪ੍ਰਣ? ਕਿਹੋ ਜਿਹਾ ਪ੍ਰਣ? ਮੈਂ ਚੌਬੋਲੀ ਵਾਸਤੇ ਹਰ ਸ਼ਰਤ ਮੰਨਣ ਲਈ ਤਿਆਰ ਹਾਂ।

ਤਦ ਸੇਠ ਦੀ ਦੋਹਤੀ ਨੇ ਸਾਰੀ ਗੱਲ ਯਾਦ ਕਰਵਾਈ। ਠਾਕੁਰ ਤੁਰਤ ਮੰਨ ਗਿਆ। ਖ਼ੁਸ਼ੀ ਖ਼ੁਸ਼ੀ ਮੁੱਠੀਆਂ ਭਰ ਭਰ ਛੋਲੇ ਚੱਬੇ, ਉਸਦੇ ਪੈਰਾਂ ਦਾ ਧੋਣ ਚਰਣਾਮ੍ਰਤ ਵਾਂਗ ਗਟਾਗਟ ਪੀ ਗਿਆ। ਪਿੱਠ ਤੇ ਬਿਠਾ ਕੇ ਪਲੰਘ ਦੇ ਆਲ਼ੇ ਦੁਆਲ਼ੇ ਸੱਤ ਵਾਰ ਪਰਿਕਰਮਾ ਕੀਤੀ। ਅਖ਼ੀਰ ਵਿੱਚ ਹੱਥ ਬੰਨ੍ਹ ਕੇ ਕੇਵਲ ਇਹ ਨਿਮਰ ਜਾਚਨਾ ਕੀਤੀ ਕਿ ਇਲਾਕੇ ਵਿੱਚ ਕਿਸੇ ਹੋਰ ਨੂੰ ਇਹ ਭੇਦ ਨਾ ਦੱਸਿਉ। ਪਰਜਾ ਉੱਪਰ ਰੋਅਬ ਪਾਣ ਵਾਸਤੇ ਇਹ ਮਾਮਲਾ ਬਾਹਰ ਨਹੀਂ ਆਉਣਾ ਚਾਹੀਦਾ ਤਾਂ ਠੀਕ ਰਹੇਗਾ।

ਸੇਠ ਦੀ ਦੋਹਤੀ ਨੇ ਨੱਥ ਵਿੱਚੋਂ ਦੀ ਸੌ ਤੀਰ ਕੱਢਣ ਦਾ ਅਸੂਲ ਬੰਦ ਕਰਵਾ ਦਿੱਤਾ। ਵੱਡੀ ਠਕੁਰਾਣੀ ਇਸ ਗੱਲ ਨਾਲ ਬੇਹੱਦ ਖ਼ੁਸ਼ ਹੋਈ। ਦਿਨ ਦੁੱਗਣੀ ਅਤੇ ਰਾਤ ਚੌਗਣੀ ਰਿਸ਼ਟ ਪੁਸ਼ਟ ਹੋਣ ਲੱਗ ਪਈ।

ਰਾਜਕੁਮਾਰੀ ਚੌਬੋਲੀ ਤੋਂ ਬਿਨਾਂ ਮਾਪਿਆਂ ਦੀ ਹੋਰ ਔਲਾਦ ਨਹੀਂ ਸੀ। ਧੀ ਨੂੰ ਰਾਜਭਾਗ ਸੰਭਾਲਕੇ, ਬਿਰਧ ਉਮਰ ਵਿੱਚ ਅਗਲੇ ਜਨਮ ਵਿਚ ਰਾਜਭਾਗ ਦਾ ਮਾਲਕ ਬਣਨ ਵਾਸਤੇ ਰਾਜਾ ਅੱਠੇ ਪਹਿਰ ਭਗਵਾਨ ਦੇ ਨਾਮ ਦਾ ਸਿਮਰਨ ਕਰਨ ਲੱਗਾ। ਬੇਸਮਝ ਠਾਕੁਰ ਦੀ ਤਾਂ ਕੁੱਬੇ ਨੂੰ ਲੱਤ ਰਾਸ ਆਈ ਵਾਲੀ ਹਾਲਤ ਹੋਈ। ਜੇਲ੍ਹ ਭੁਗਤਦਾ ਭੁਗਤਦਾ, ਦਾਣੇ ਦਲਦਾ ਦਲਦਾ ਰਾਜਭਾਗ ਦਾ ਮਾਲਕ ਬਣ ਬੈਠਾ। ਸਾਰੀ ਉਮਰ ਅਨੰਦ ਦੀ ਬੰਸਰੀ ਵਜਾਈ। ਪਰਮੇਸਰ ਸਭ ਦਾ ਭਲਾ ਕਰੇ।

*ਖਾਨਾਬਦੋਸ਼ ਸ਼ਬਦਾਂ ਦੇ ਮਾਇਨੇ*

ਉਮਰਾਉ- ਉੱਚੀ ਕੁਲ ਦਾ

ਉੱਘੜੇ- ਦਿੱਸਣ ਲੱਗੇ

ਉਂਜਲਾ- ਦੋਵੇਂ ਹੱਥਾਂ ਨੂੰ ਜੋੜ ਕੇ

ਬਣਾਇਆ ਬਰਤਣ

ਊਂਧੀ- ਨੀਵੀਂ

ਆਹਲਾ- ਉੱਤਮ

ਅਖਾਤੀਜ- ਵੈਸਾਖ ਸੁਦੀ 3,

ਪਵਿੱਤਰ ਦਿਨ ਸਤਿਯੁਗ ਦਾ ਆਰੰਭ

ਅਪੱਸਰਾ- ਪਰੀ

ਔੜ- ਖੁਸ਼ਕੀ

ਔੜੀ- ਸੁਝੀ

ਅਨੂਠਾ- ਅਨੋਖਾ

ਅਉਧ- ਅਵਧੀ, ਡਿਊਰੇਸ਼ਨ

ਅਫਸਾਨਾਗੋ- ਕਥਾ ਸੁਣਾਉਣ ਵਾਲਾ

ਅਫਸਾਨਾਗੋਈ- ਕਥਾਕਾਰੀ

ਔੜਨਾ- ਸੁੱਝਣਾ

ਆਲ਼ਾ- ਕੰਧ ਵਿਚਲਾ ਖਾਨਾ

ਆਲਸ- ਸੁਸਤੀ

ਅਟਕ- ਰੁਕ

ਆਭਾ- ਜਲਵਾ

ਅਘੋੜੀ- ਸਾਧੂਆਂ ਦਾ ਇਕ ਵਰਗ ਜੋ ਸਫਾਈ ਪਸੰਦ ਨਹੀਂ

ਅਖਾਤੀਜ- ਵੈਸਾਖ ਸੁਦੀ 3, ਪਵਿੱਤਰ ਦਿਨ, ਸਤਿਜੁਗ ਦੀ ਸ਼ੁਰੂਆਤ

ਇਕਬਾਲ- ਸਵੀਕਾਰ, ਤੇਜੱਸਵ

ਇਕ ਲੱਤ ਸਹਾਰੇ- ਸਾਵਧਾਨ

ਸੌਣ ਵਿਚਾਰਨੇ- ਗ੍ਰਹਿਚਾਲ ਵਾਚਣੀ

ਸੋਟ- ਖੁਸ਼ੀ ਵਿਚ ਪੈਸੇ ਸੁੱਟਣੇ

ਸਰਾਬੋਰ- ਨਸ਼ੇ ਵਿਚ ਝੂਮਦਾ

ਸਰਘੀ ਵੇਲਾ- ਅੰਮ੍ਰਿਤ ਵੇਲਾ

ਹੈਂਕੜ- ਹੰਕਾਰ

ਹੰਸ ਉਡਾਰੀ- ਜਾਨ ਨਿਕਲੀ

ਹਾਕਲਾਪ- ਰੋਣਧੋਣ

ਹੇਜ- ਲਾਡ ਪਿਆਰ

ਕੋਸ- ਕੋਹ, 3 ਕਿ.ਮੀ.

ਕਿਰਸ- ਕੰਜੂਸੀ

ਕੁਹਰਾਮ- ਰੋਣਧੋਣ

ਕੰਚਨ- ਸੋਨਾ

ਕੰਗਣਡੋਰੇ- ਸ਼ਗਨਾ ਦੇ ਧਾਗੇ

ਕਸੋਰਾ- ਮਿੱਟੀ ਦਾ ਬਰਤਨ

ਕੁਰੇਦਣਾ- ਖੁਰਚਣਾ

ਕਸ਼ੀਦ- ਡਿਸਟਿਲ

ਕਸੈਲਾ- ਕੌੜਾ

ਖੰਮ੍ਹਣੀ- ਸ਼ਗਨਾ ਦਾ ਕੱਚਾ
ਰੰਗੀਨ ਧਾਗਾ

ਖਟਪਿਟੀਆਂ- ਊਟਪਟਾਂਗ

ਖੜਦੁੰਮ- ਸ਼ੋਰ ਸ਼ਰਾਬਾ

ਖੁਰ- ਪਸ਼ੂ ਦਾ ਪੈਰ

ਗੰਵਾਰ- ਪਿੰਡ ਦਾ, ਮੂਰਖ

ਗੁਰ- ਫਾਰਮੂਲਾ, ਸੂਤ੍ਰ

ਗੋਰਾ ਨਿਛੋਹ- ਬਹੁਤ ਗੋਰਾ

ਗਡਰੀਆ- ਚਰਵਾਹਾ

ਗਜ- ਤਿੰਨ ਫੁੱਟ

ਘੁੰਗਰਾਲ- ਘੁੰਗਰੂਆਂ ਦੀ ਮਾਲਾ

ਘੋੜੇ ਵੇਚਕੇ ਸੌਣਾ- ਡੂੰਘੀ ਨੀਂਦ

ਚੌਬੀਸ- ਚੌਵੀ, 24

ਚਕਰ-ਚੂੰਢਾ- ਚੱਕਰ ਕੱਟਦਾ ਝੂਲਾ

ਚਾਨਣੀ ਚੌਦੇਂ- ਪੂਰਨਮਾਸੀ ਤੋਂ ਇਕ ਦਿਨ ਪਹਿਲਾਂ

ਛਲ- ਠੱਗੀ

ਛਵਿ- ਸ਼ਾਨ

ਜੀਸਾ- ਪਿਤਾ

ਜੱਚਾ- ਨਵਜੰਮੇ ਬੱਚੇ ਦੀ ਮਾਂ

ਜਵਾਰਭਾਟਾ- ਉੱਛਲਿਆ ਸਮੁੰਦਰ

ਜਜਮਾਨ- ਮੇਜ਼ਬਾਨ, ਹੋਸਟ

ਝੋਣੀ- ਗੇੜਨੀ, ਘੁਮਾਉਣੀ

ਟਸਕ- ਚੀਸ, ਦਰਦ

ਟੋਟ- ਕਮੀ, ਥੋੜ੍ਹ

ਠੋਠ- ਮੂਰਖ

ਡਿੰਘ- ਪੁਲਾਂਘ, ਕਦਮ

ਢਾਂਗੀ- ਤਿੱਖੀ ਹੁੱਕ ਵਾਲਾ ਲੰਮਾ ਬਾਂਸ

ਤੰਗੜਪੱਟੀ- ਸਾਜ਼ੋ ਸਾਮਾਨ

ਤਮਤਮਾਕੇ- ਗੁੱਸਾ ਖਾਕੇ

ਤਲੋਏ- ਤਿਲਾਂ ਦੇ ਲੱਡੂ

ਤਾਸੀਰ- ਸੁਭਾਅ

ਥਾਲੀ ਵੱਜਣੀ- ਖੁਸ਼ੀ ਦਾ ਸੰਕੇਤ

ਥਾਣੀ- ਵਿਚੋਂ ਦੀ

ਦਰਾੜ- ਤ੍ਰੇੜ, ਖਾਈ

ਦੋਜਖ- ਨਰਕ

ਦਰਿਆਂਤ- ਪੱਖਪਾਤ

ਦੀਵਟ- ਦੀਵਾ

ਦੰਦਣ- ਬੇਹੋਸ਼ੀ ਵਿਚ ਦੰਦ ਜੁੜਨੇ

ਦਾਰੋਮਦਾਰ- ਆਸ ਓਟ

ਦੁੱਧ ਦੰਦਾ- ਦੁਧ ਚੁੰਘਦਾ

ਦੋਹਣਾ- ਦਹੀਂ ਰਿੜਕਣ ਦਾ ਬਰਤਣ

ਧੌਲੀ- ਸਫੈਦ

ਧੂਸ- ਤਕੜਾ

ਧੀਂਗ ਤੋਂ ਧੀਂਗ- ਤਕੜੇ ਤੋਂ ਤਕੜਾ

ਨਿਗ੍ਹਾ- ਨਜ਼ਰ

ਪੀੜ੍ਹੀਆਂ- ਕੁਲਾਂ, ਬੰਸ

ਪਿਆਊ- ਪੁੰਨ ਅਰਥ ਪਾਣੀ ਪਿਲਾਣਾ

ਪਖਵਾੜਾ- ਦੋ ਹਫਤੇ, ਅੱਧਾ ਮਹੀਨਾ

ਪਲੋਥੀ- ਚੌਂਕੜੀ ਮਾਰ ਕੇ ਬੈਠਣਾ

ਪਾਰਾਵਾਰ- ਹੱਦਬੰਦੀ

ਪੜਤਾ- ਵਾਰਾ, ਕੈਪੈਸਟੀ

ਪੋਣਾ- ਖੱਦਰ ਦਾ ਰੁਮਾਲ

ਪਲਾਂਘ- ਕਦਮ

ਪ੍ਰਤਿਭਾ- ਬੁੱਧੀ

ਪ੍ਰੀਖਸਤ- ਕੁਰੂਬੰਸ ਦਾ ਪ੍ਰਤਾਪੀ ਰਾਜਾ ਜਨਮੇਜੇ ਦਾ ਪਿਤਾ

ਪੈਂਦ- ਮੰਜੇ ਦੀ ਪੈਰਾਂ ਵੱਲ ਦੀ ਥਾਂ

ਫਿੱਡੇ- ਘਸੇ ਹੋਏ ਜੁੱਤੇ

ਫੁਮਣਦਾਰ- ਲਟਕਦੇ ਫੁਲਾਂ ਵਾਲੇ

ਬਿਦਕਦੀ- ਡਰਦੀ

ਬਈਆ- ਬਿਜੜਾ

ਬਉਲੀ- ਪਾਣੀ ਪੀਣ ਲਈ ਖੂਹ

ਬਿਸੀਅਰ- ਜ਼ਹਿਰੀਲਾ ਸੱਪ

ਬੁਹਾਰ- ਝਾੜੂ ਦੇਣਾ

ਬਦਰੰਗ- ਬਦਸ਼ਕਲ

ਬੋੜਾ- ਖਾਲੀ

ਭਤਾਰ- ਮਾਲਕ

ਭੜਾਸ- ਗਰਮੀ

ਮੁੰਨਣਾ- ਚੇਲੇ ਵੱਜੋਂ ਸਵੀਕਾਰਨਾ

ਮੌਸ- ਅਮਾਵਸ, ਨ੍ਹੇਰੀ ਰਾਤ

ਮਗਜ਼-ਖਪਾਈ- ਝਖ ਮਾਰਨਾ

ਮਾਦਾ- ਸਮਰੱਥਾ, ਮਾਜ਼ਨਾ

ਮਸੋਸ- ਮੋੜ ਲਿਆ

ਮੂਜੀ- ਕੰਜੂਸ

ਮਿਚ- ਬੰਦ

ਮਥ- ਰਿੜਕ

ਮੁੰਦਣਾ- ਬੰਦ ਕਰਨਾ

ਮਿਥਿਆ- ਕਲਪਿਤ

ਰਾਜਬੰਸ- ਸ਼ਾਹੀ ਘਰਾਣਾ

ਰੁਦਨ- ਵਿਰਲਾਪ, ਰੋਣਧੋਣ

ਰਿਉੜ- ਇੱਜੜ

ਰਿਹਾੜ- ਜ਼ਿੱਦ

ਰੁਦ੍ਰਾਖ- ਛੁਹਾਰੇ ਵਰਗੇ ਫਲ ਜਿਨ੍ਹਾ ਨਾਲ ਮਾਲਾ ਪ੍ਰੋਈ ਜਾਵੇ

ਲਫੜਾ- ਝੰਜਟ

ਲੀਲ੍ਹਾ- ਮਾਇਆ, ਦ੍ਰਿਸ਼

ਲੌਕਿਕ- ਦਿੱਸ ਰਿਹਾ

ਵਾਹਨ- ਸਵਾਰੀ, ਵੈਹੀਕਲ

ਵਾਹਿਆਤ- ਫਜ਼ੂਲ